ਰਵਾਇਤ ਅਨੁਸਾਰ ਇਹ ਨਗਰ ਰਾਜਪੂਤਾਂ ਦੀ ਇਕ ਗੋਤ ਪਥਾਨੀਆਂ ਨੇ ਵਸਾਇਆ। ਇਸ ਦਾ ਪੁਰਾਣਾ ਨਾਂ ਪਥਾਨ ਕੋਟ ਸੀ ਅਤੇ ਇਹ ਪਥਾਵਤ ਦੇ ਇਲਾਕੇ ਦੀ ਰਾਜਧਾਨੀ ਸੀ। ਕਨਿੰਘਮ ਦਾ ਵਿਚਾਰ ਹੈ ਕਿ ਪਠਾਨਕੋਟ ਦਾ ਨਾਂ ਹਿੰਦੂਆਂ ਦੀ ਰਾਜਪੂਤ ਗੋਤ ਪਥਾਨੀਆਂ ਦੇ ਨਾਂ ਉਤੇ ਰਖਿਆ ਗਿਆ ਨਾ ਕਿ ਮੁਸਲਮਾਨਾਂ ਦੇ ਕਬੀਲੇ ਪਠਾਨਾਂ ਦੇ ਨਾਂ 'ਤੇ।

ਇਕ ਹੋਰ ਰਵਾਇਤ ਅਨੁਸਾਰ ਇਹ ਸਥਾਨ ਇਕ ਪਠਾਨ 'ਬਾਰੇ ਖ਼ਾਨ' ਨੇ ਬਾਬਾ ਸ੍ਰੀ ਚੰਦ ਦੇ ਆਦੇਸ਼ ਤੇ ਵਸਾਇਆ ਸੀ। ਰਵਾਇਤ ਹੈ ਕਿ ਬਾਹਠ ਪਿੰਡ ਵਿਚ ਜਿਥੇ ਬਾਬਾ ਸ੍ਰੀ ਚੰਦ ਰਹਿੰਦੇ ਸਨ, ਇਕ ਪਠਾਨ ਬਾਰੇ ਖ਼ਾਨ ਰਿਹਾ ਕਰਦਾ ਸੀ ਜੋ ਬਾਹਠ ਨਾਲ ਲਗਦੇ ਵਡੇ ਸਾਰੇ ਤੁਅਲਕੇ ਦਾ ਮਾਲਕ ਸੀ। ਇਸ ਦੇ ਇਕਲੌਤੇ ਪੁੱਤਰ ਨੇ ਇਕ ਵਾਰ ਬਾਬਾ ਸ੍ਰੀ ਚੰਦ ਦੇ ਸਾਹਮਣੇ ਬੰਦੂਕ ਨਾਲ ਦੋ ਪੰਖੇਰੂ ਫੁੰਡ ਦਿਤੇ। ਬਾਬਾ ਜੀ ਵੈਸ਼ਨੋ ਹੋਣ ਕਰ ਕੇ ਸੁਭਾਵ ਦੇ ਕੋਮਲ ਸਨ। ਉਨ੍ਹਾਂ ਦੇ ਮੂੰਹੋਂ ਸਹਿਜੇ ਹੀ ਨਿਕਲ ਗਿਆ; 'ਜੇ ਤੂੰ ਵੀ ਤੜਪ ਕੇ ਮਰੇਂ ਤਾਂ ਤੈਨੂੰ ਇਨ੍ਹਾਂ ਦੇ ਦਰਦ ਦਾ ਪਤਾ ਚਲੇ।' ਪਲ ਕੁ ਮਗਰੋਂ ਲੜਕੇ ਦੇ ਪੇਟ ਵਿਚ ਸੂਲ ਉਠਿਆ ਤੇ ਉਹ ਤੜਪ ਤੜਪ ਕੇ ਮਰ ਗਿਆ।

ਬਾਰੇ ਖ਼ਾਨ ਬਾਬਾ ਸ੍ਰੀ ਚੰਦ ਦਾ ਸ਼ਰਧਾਲੂ ਸੀ। ਉਹ ਪੁੱਤਰ ਦੀ ਲਾਸ਼ ਚੁਕ ਕੇ ਰੋਂਦਾ ਕੁਰਲਾਂਦਾ ਹੋਇਆ ਬਾਬਾ ਜੀ ਕੋਲ ਆਇਆ ਤੇ ਮਿੰਨਤਾਂ ਤਰਲੇ ਕਰਨ ਲੱਗਾ। ਬਾਬਾ ਜੀ ਨੇ ਤਰਸ ਖਾ ਕੇ ਆਖਿਆ, "ਜੇ ਤੂੰ ਇਹ ਥਾਂ ਛੱਡ ਕੇ ਕਿਧਰੇ ਹੋਰ ਜਾ ਵਸੇਂ ਤਾਂ ਇਹ ਲੜਕਾ ਮੁੜ ਸੁਰਜੀਤ ਹੋ ਜਾਵੇਗਾ।"

ਬਾਰੇ ਖ਼ਾਨ ਬਾਹਠ ਪਿੰਡ ਨੂੰ ਛੱਡ ਕੇ ਨਾਲ ਦੇ ਤੁਅਲਕੇ ਵਿਚ ਤੰਬੂ ਲਗਾ ਕੇ ਰਹਿਣ ਲੱਗਾ। ਉਸ ਦਾ ਲੜਕਾ ਸੁਰਜੀਤ ਹੋ ਗਿਆ। ਪਿਛੋਂ ਬਾਰੇ ਖ਼ਾਨ ਨੇ ਉਥੇ ਇਕ ਨਿੱਕਾ ਜਿਹਾ ਕਿਲਾ ਬਣਵਾਇਆ ਤੇ ਇਸ ਸਥਾਨ ਦਾ ਨਾਂ ਬਾਬਾ ਸ੍ਰੀ ਚੰਦ ਦੇ ਕਹਿਣ ਉਤੇ ਪਠਾਨਕੋਟ ਰਖਿਆ।

(ਪ-67) **ਪਠਾਨੀਆਂ :**

ਰਾਜਪੂਤਾਂ ਦੀ ਇਕ ਜ਼ਾਤ; ਇਸੇ ਕਬੀਲੇ ਦੇ ਲੋਕਾਂ ਨੇ ਪਠਾਨਕੋਟ ਨਗਰ ਵਸਾਇਆ।

(ਪ-68) **ਪੱਤਰ ਪੂਜਣਾ :**

ਬਾਵਰੀਏ ਖ਼ਾਨਾਬਦੋਸ਼ਾਂ ਵਿਚ ਪਿੱਤਰਾਂ ਨੂੰ ਪੱਤਰ ਕਿਹਾ ਜਾਂਦਾ ਹੈ। ਉਨ੍ਹਾਂ ਦਾ ਨਿਸ਼ਚਾ ਹੈ ਕਿ ਘਰ ਵਿਚ ਬੀਮਾਰੀ ਪਿੱਤਰਾਂ ਦੀ ਕਰੋਪੀ ਕਰ ਕੇ ਆਉਂਦੀ ਹੈ। ਸੋ, ਜਦੋਂ ਕੋਈ ਬਾਵਰੀਆ ਬੀਮਾਰ ਪੈਂਦਾ ਹੈ ਤਾਂ ਉਸ ਦੇ ਘਰ ਦੇ ਜੀਅ ਪਿੱਤਰਾਂ ਨੂੰ ਪ੍ਰਸੰਨ ਕਰਨ ਲਈ 'ਪੱਤਰ ਪੂਜਾ' ਕਰਦੇ ਹਨ। ਤੇਲ ਦੀ ਕੜਾਹੀ ਵਿਚ ਰੋਟੀ ਦੇ ਟੁਕੜੇ ਤਲ ਲਏ ਜਾਂਦੇ ਹਨ ਤੇ ਇਕ ਕਸੋਰੇ ਵਿਚ ਰਖ ਕੇ ਉਸ ਪਿੱਤਰ ਪੂਜ ਅੱਗੇ ਮੱਥੇ ਰਗੜਦੇ ਤੇ ਜੋਦੜੀਆਂ ਕਰਦੇ ਹਨ।

(ਪ-69) **ਪੱਤਰੀ :**

ਧਾਤ ਦਾ ਇਕ ਗਹਿਣਾ, ਜੋ ਜੁਗਨੀ ਦੀ ਸ਼ਕਲ ਦਾ ਹੁੰਦਾ ਹੈ। ਇਹ ਚੌੜੀ ਪਰ ਪਤਲੀ ਪੱਤਰੀ ਦਾ ਬਣਿਆ ਹੁੰਦਾ ਹੈ ਜਿਸ ਤੋਂ ਇਸ ਦਾ ਨਾਉਂ ਪੱਤਰੀ ਪੈ ਗਿਆ। ਬਾਵਰੀ ਜਾਤੀ ਦੇ ਲੋਕ ਪੱਤਰੀ ਨੂੰ ਸ਼ਰਧਾ ਭਾਵਨਾ ਨਾਲ ਪਹਿਨਦੇ ਹਨ ਅਤੇ ਬੀਮਾਰੀ ਦੇ ਦਿਨਾਂ ਵਿਚ ਇਸੇ ਪੱਤਰੀ ਦੁਆਰਾ ਪਿੱਤਰਾਂ ਨਾਲ ਸੰਪਰਕ ਜੋੜਦੇ ਤੇ ਉਨ੍ਹਾਂ ਅਗੇ ਕਸ਼ਟ ਨਿਵਾਰਨ ਲਈ ਪ੍ਰਾਰਥਨਾ ਕਰਦੇ ਹਨ। ਜੇ ਰੋਗੀ ਰਾਜ਼ੀ ਹੋ ਜਾਵੇ ਤਾਂ ਨਰੋਆ ਹੁੰਦਿਆਂ ਹੀ ਧਾਤ ਦੀ ਪੱਤਰੀ ਬਣਵਾ ਕੇ ਗਲੇ ਵਿਚ ਪਹਿਨਦਾ ਹੈ। ਭੋਜਨ ਖਾਣ ਲਗਿਆਂ ਬਾਵਰੀ ਪਹਿਲ ਇਸ ਪੱਤਰੀ ਨੂੰ ਰੋਟੀ ਦਾ ਭੋਗ ਲੁਆਉਂਦੇ ਅਥਵਾ ਰੋਟੀ ਨੂੰ ਛੁਹਾਂਦੇ ਹਨ ਅਤੇ ਫਿਰ ਪਿੱਤਰਾਂ ਦੇ ਨਾਉਂ ਉਤੇ ਰੋਟੀ ਦਾ ਇਕ ਟੁਕੜਾ ਦਾਨ ਕਰਦੇ ਹਨ। ਪਿੱਤਰਾਂ ਨਾਲ ਸਬੰਧਿਤ ਹੋਣ ਕਰ ਕੇ ਇਸ ਗਹਿਣੇ ਨੂੰ 'ਪਿੱਤਰੀ' ਵੀ ਕਿਹਾ ਜਾਂਦਾ ਹੈ।

(ਪ-70) **ਪੱਤਲ :**

ਪੱਤਲਾਂ ਦੀ ਥਾਲੀ ਬਣਾ ਕੇ ਉਸ ਵਿਚ ਪਿੰਡ ਭਰਨ ਦੀ ਰਸਮ, ਜੋ ਕਿਸੇ ਪ੍ਰਾਣੀ ਦੀ ਮੌਤ ਮਗਰੋਂ ਕੀਤੀ ਜਾਂਦੀ ਹੈ।

'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ।' (ਆਸਾ ਮ: ੧)

(ਪ-71) **ਪੱਤਲ ਕਾਵਿ :**

ਪੰਜਾਬੀ ਦਾ ਇਕ ਪ੍ਰਸਿਧ ਲੋਕ-ਕਾਵਿ ਰੂਪ। ਵਿਆਹ ਵੇਲੇ ਜਦੋਂ ਜੰਞ ਰੋਟੀ ਖਾਣ ਲਗਦੀ ਹੈ ਤਾਂ ਪੱਤਲ ਗਾਇਆ ਜਾਂਦਾ ਹੈ। ਇਸ ਕਾਵਿ ਦਾ ਸਬੰਧ ਪੱਤਰਾਂ ਦੀ ਬਣੀ ਹੋਈ ਥਾਲੀ ਵਿਚ ਪਰੋਸੇ ਗਏ ਭੋਜਨ ਨਾਲ ਹੋਣ ਕਰ ਕੇ ਪੱਤਲ ਪੈ ਗਿਆ। ਪਹਿਲਿਆਂ ਵਿਚ ਜੰਞ ਨੂੰ ਪੱਤਲਾਂ ਵਿਚ ਹੀ ਰੋਟੀ ਖਾਣ ਲਈ ਦਿਤੀ ਜਾਂਦੀ ਸੀ। ਜਦੋਂ ਜੰਞ ਰੋਟੀ ਖਾਣ ਲਗਦੀ ਹੈ ਤਾਂ ਕੰਨਿਆਂ ਦੀਆਂ ਸਖੀਆਂ ਸਹੇਲੀਆਂ ਅਥਵਾ ਕੰਨਿਆਂ ਪੱਖ ਦੀਆਂ ਕੁਝ ਤੀਵੀਆਂ ਗੀਤ ਗਾ ਕੇ, ਇਹ ਭੁਲਵਾ ਪਾਉਂਦੀਆਂ ਹਨ ਕਿ ਉਨ੍ਹਾਂ ਨੇ ਭੋਜਨ ਨੂੰ ਬੰਨ੍ਹ ਦਿਤਾ ਹੈ। ਇਸ ਤਰ੍ਹਾਂ ਉਹ ਬਰਾਤ ਨੂੰ ਰੋਟੀ ਖਾਣ ਤੋਂ ਵਰਜਦੀਆਂ ਹਨ। ਫਿਰ ਵਰ ਪੱਖ ਵਲੋਂ ਕੋਈ ਗਭਰੂ

ਜਵਾਬੀ ਗੀਤ ਗਾਉਂਦਾ ਹੈ। ਜਿਸ ਵਿਚ ਵਰ ਧਿਰ ਵਾਲਿਆਂ ਵਲੋਂ ਗਾਈ ਪੱਤਲ ਵਿਚ ਉਠਾਏ ਪ੍ਰਸ਼ਨਾਂ ਤੇ ਸ਼ੰਕਿਆਂ ਦਾ ਉਤਰ ਦਿਤਾ ਜਾਂਦਾ ਹੈ ਤੇ ਉਹ ਭੁਲਾਵਾ ਪਾਉਂਦਾ ਹੈ ਕਿ ਉਸ ਨੇ ਬੱਝੇ ਭੋਜਨ ਨੂੰ ਖੋਲ੍ਹ ਦਿਤਾ ਹੈ ਤੇ ਬਰਾਤ ਰੋਟੀ ਖਾ ਸਕਦੀ ਹੈ। ਇਸ ਰਸਮ ਨੂੰ ਤਰਤੀਬਵਾਰ 'ਜੰਵ ਬੰਨ੍ਹਣਾ' ਤੇ 'ਜੰਵ ਖੋਲ੍ਹਣਾ' ਵੀ ਕਹਿੰਦੇ ਹਨ।

ਇਹ ਰਸਮ ਭਾਰਤੀ ਪੰਜਾਬ ਵਿਚ ਅਜੇ ਵੀ ਪ੍ਰਚਲਤ ਹੈ, ਧਨੀ-ਪੋਠੋਹਾਰ ਵਿਚ ਇਸ ਰਸਮ ਨੂੰ 'ਮੁੰਦਾਵਣੀ' ਕਹਿੰਦੇ ਹਨ। ਇਹ ਰਸਮ ਪ੍ਰਾਚੀਨ ਕਾਲ ਦੇ ਕਿਸੇ ਜਾਦੂ ਟੂਣੇ ਨਾਲ ਸਬੰਧਿਤ ਕਰਮ-ਕਾਂਡ ਦੀ ਰਹਿੰਦ ਹੈ। ਪਹਿਲਿਆਂ ਵਿਚ ਜਦੋਂ ਕਿਸੇ ਕਬੀਲੇ ਵਿਚ ਵਿਆਹ ਸ਼ਾਦੀ ਦੀ ਰਸਮ ਹੋਇਆ ਕਰਦੀ ਸੀ ਤਾਂ ਉਸ ਦੇ ਦੁਸ਼ਮਨ ਕਬੀਲੇ ਭੋਜਨ ਨੂੰ ਵਿਕਾਰੀ ਬਨਾਉਣ ਲਈ ਜਾਦੂ ਟੂਣੇ ਕਰਦੇ ਤੇ ਮੰਤ੍ਰ ਪੜ੍ਹਦੇ ਸਨ। ਸੋ ਜੰਵ ਭੋਜਨ ਖਾਣ ਤੋਂ ਪਹਿਲਾਂ ਕੁਝ ਕਰਮ ਕਾਂਡ ਕਰਦੀ ਅਥਵਾ ਮੰਤ੍ਰ ਪੜ੍ਹ ਕੇ ਭੋਜਨ ਵਿਚਲੇ ਵਿਕਾਰ ਨੂੰ ਦੂਰ ਕਰ ਕੇ ਫਿਰ ਰੋਟੀ ਖਾਂਦੀ ਸੀ।

ਇਨ੍ਹਾਂ ਗੀਤਾਂ ਵਿਚ ਕੁਝ ਬੰਦਸ਼ਾਂ, ਵਰਜਨਾਂ ਤੇ ਰੋਕਾਂ ਦਾ ਵਰਨਣ ਹੁੰਦਾ ਹੈ, ਜਵਾਬੀ ਪੱਤਲਾਂ ਵਿਚ ਉਨ੍ਹਾਂ ਬੰਦਸ਼ਾਂ ਤੇ ਰੋਕਾਂ ਕੱਟਣ ਦਾ।

(ਪ-72) **ਪੱਤਲ ਛੁਡਾਉਣਾ :**

ਵਿਆਹ ਨਾਲ ਸਬੰਧਿਤ ਇਕ ਗੀਤ; ਜਦੋਂ ਬਰਾਤ ਖਾਣਾ ਖਾਣ ਬੈਠਦੀ ਹੈ ਤਾਂ ਕੰਨਿਆਂ ਧਿਰ ਵਾਲੇ, ਗੀਤਾਂ ਦੁਆਰਾ ਬਰਾਤ ਦਾ ਭੋਜਨ ਦੇਣ ਦਾ ਭੁਲਾਵਾ ਪਾਉਂਦੇ ਹਨ। ਬਰਾਤ ਵਿਚੋਂ ਕੁਝ ਗਭਰੂ ਉਠ ਕੇ ਜਵਾਬੀ ਗੀਤਾਂ ਦੁਆਰਾ ਬੱਝੇ ਭੋਜਨ ਨੂੰ ਖੋਲ੍ਹਣ ਦਾ ਭੁਲਾਵਾ ਪਾਉਂਦੇ ਹਨ। ਇਸ ਨੂੰ 'ਜੰਨ ਛੁਡਾਉਣਾ' ਵੀ ਕਿਹਾ ਜਾਂਦਾ ਹੈ (ਵੇਖੋ : ਪੱਤਲ)।

(ਪ-73) **ਪੱਤਲ ਬੰਨ੍ਹਣਾ :**

ਵਿਆਹ ਨਾਲ ਸਬੰਧਿਤ ਇਕ ਰੀਤ ਜੋ ਕੰਨਿਆਂ ਦੀ ਧਿਰ ਵਲੋਂ ਕੀਤੀ ਜਾਂਦੀ ਹੈ। ਕੰਨਿਆਂ ਦੀਆਂ ਸਹੇਲੀਆਂ ਗੀਤ ਗਾ ਕੇ ਬਰਾਤ ਦੀ ਰੋਟੀ ਬੰਨ੍ਹ ਦੇਣ ਦਾ ਭੁਲਾਵਾ ਸਿਰਜਦੀਆਂ ਹਨ। ਇਨ੍ਹਾਂ ਗੀਤਾਂ ਵਿਚ ਕੁਝ ਨਿਸ਼ੇਧਾਂ, ਰਹਿਤਾਂ ਤੇ ਰੋਕਾਂ ਵਲ ਸੰਕੇਤ ਹੈ। ਇਨ੍ਹਾਂ ਗੀਤਾਂ ਪਿਛੋਂ ਇਹ ਮੰਨ ਲਿਆ ਜਾਂਦਾ ਹੈ ਕਿ ਭੋਜਨ ਮੰਤ੍ਰਿਆ ਗਿਆ ਹੈ। ਇਸ ਨੂੰ 'ਪੱਤਲ ਬੰਨ੍ਹਣਾ' ਕਹਿੰਦੇ ਹਨ। ਇਸ ਮੰਤਰਾਏ ਭੋਜਨ ਦਾ ਅਸਰ ਦੂਰ ਕਰਨ ਲਈ ਵਰ ਦੀ ਧਿਰ ਵਲੋਂ 'ਪੱਤਲ ਛੁਡਾਉਣ' ਦੀ ਰੀਤ ਕੀਤੀ ਜਾਂਦੀ ਹੈ।

(ਪ-74) **ਪੱਤਲ ਭੇਜਣਾ :**

ਵਿਆਹ ਨਾਲ ਸਬੰਧਿਤ ਇਕ ਰਸਮ ਜੋ ਲਾਵਾਂ ਫੇਰਿਆਂ ਤੋਂ ਬਾਅਦ ਕੀਤੀ ਜਾਂਦੀ ਹੈ। ਦੂਲ੍ਹੇ ਦਾ ਪਿਤਾ ਪੱਤਲ ਵਿਚ ਭੋਜਨ ਪਰੋਸ ਕੇ ਤੇ ਉਸ ਉਪਰ ਇਕ ਰੁਪਿਆ ਰਖ ਕੇ, ਦੁਲ੍ਹਨ ਨੂੰ ਖਾਣ ਲਈ ਭੇਜਦਾ ਹੈ। ਇਸ ਰਸਮ ਦਾ ਭਾਵ ਹੈ ਕਿ ਦੁਲ੍ਹਨ ਹੁਣ ਸਾਡੇ ਘਰ ਦੀ ਹੋ ਗਈ ਹੈ ਤੇ ਇਸ ਦੇ ਖਾਣ ਪੀਣ ਦੀ ਫ਼ਿਕਰ ਸਾਨੂੰ ਹੀ ਹੈ। ਇਸ ਅਵਸਰ ਉਤੇ ਹਲਵਾਈ ਜਲੇਬੀ ਜਾਂ ਕੋਈ ਮਠਿਆਈ ਭੇਜਦਾ ਹੈ, ਜਿਸ ਦੀ ਲਾਗ ਵੀ ਵਰ ਦਾ ਪਿਤਾ ਹਲਵਾਈ ਨੂੰ ਦੇਂਦਾ ਹੈ। ਖਤਰੀਆਂ ਵਿਚ ਇਸ ਰਸਮ ਨੂੰ 'ਪਰੋਸਾ ਭੇਜਣਾ' ਕਹਿੰਦੇ ਹਨ ਅਤੇ ਉਨ੍ਹਾਂ ਵਿਚ ਥਾਲ ਵਿਚ ਭੋਜਨ ਪਰੋਸ ਕੇ ਨਾਲ ਇਕ ਸੌ ਇਕ ਰੁਪਿਆ ਭੇਜਿਆ ਜਾਂਦਾ ਹੈ। ਦੁਲ੍ਹਨ ਰੀਤ ਅਨੁਸਾਰ ਇਹ ਰੁਪਏ ਮੋੜ ਦੇਂਦੀ ਹੈ ਤੇ ਭੋਜਨ ਖਾ ਲੈਂਦੀ ਹੈ, ਜਿਸ ਦਾ ਭਾਵ ਹੈ ਕਿ ਦੁਲ੍ਹਨ ਨੂੰ ਸਹੁਰੇ ਘਰ ਰੋਟੀ ਚਾਹੀਦੀ, ਰੁਪਏ ਨਹੀਂ।

(ਪ-75) **ਪੱਤਾ (ਪੱਤਰ) :**

ਦਰਖ਼ਤ ਦਾ ਹਰਾ ਪੱਤਾ ਖ਼ੁਸ਼ਹਾਲੀ ਦਾ ਬੋਧਿਕ ਹੈ ਅਤੇ ਇਸ ਨੂੰ ਕਈ ਰਸਮਾਂ ਰੀਤਾਂ ਸਮੇਂ ਵਰਤਿਆ ਜਾਂਦਾ ਹੈ। ਜਦੋਂ ਕਿਸੇ ਦੇ ਘਰ ਲੜਕਾ ਜੰਮਦਾ ਹੈ ਤਾਂ ਘਰ ਵਾਲੇ ਆਪਣੇ ਮੁਖੀ ਦਵਾਰ ਦੀ ਉਪਰਲੀ ਬਾਹੀ 'ਤੇ ਸ਼ਰੀਂਹ ਦੇ ਪੱਤੇ, ਮੌਲੀ ਦੇ ਧਾਗੇ ਵਿਚ ਪਰੋ ਕੇ ਬੰਨ੍ਹ ਦੇਂਦੇ ਹਨ, ਇਹ ਸ਼ੁਭ ਰੀਤ ਹੈ ਤੇ ਪ੍ਰੇਤ ਰੂਹਾਂ ਤੇ ਬਦ-ਨਜ਼ਰ ਨੂੰ ਦੂਰ ਰਖਦੀ ਹੈ। ਵਿਆਹ ਦੀ ਰਸਮ ਸਮੇਂ ਬਰਾਤ ਦੇ ਸਵਾਗਤ ਲਈ ਕੇਲੇ ਦੇ ਪੱਤਿਆਂ ਦਾ ਦਰਵਾਜ਼ਾ ਬਣਾਇਆ ਜਾਂਦਾ ਹੈ। ਧਾਰਨਾ ਹੈ ਕਿ ਕੇਲਿਆਂ ਦੇ ਪੱਤਿਆਂ ਦੇ ਦਰਵਾਜ਼ੇ ਹੇਠੋਂ ਲੰਘ ਕੇ ਆਏ ਸ਼ਖ਼ਸ ਦੇ ਮਨ ਵਿਚ, ਉਨ੍ਹਾਂ ਲਈ ਕਦੇ ਵੈਰ ਭਾਵਨਾ ਉਤਪੰਨ ਨਹੀਂ ਹੋ ਸਕਦੀ। ਕੇਲੇ ਦੇ ਪੱਤੇ ਮਲੂਕ ਤੇ ਸੂਖਮ ਭਾਵਾਂ ਦੇ ਸੰਚਾਰਕ ਮੰਨੇ ਜਾਂਦੇ ਹਨ।

ਜਾਦੂ, ਟੂਣੇ-ਟੱਪੇ ਤੇ ਤੰਤਰ-ਮੰਤਰ ਵਾਲੇ ਵੀ, ਪੱਤਿਆਂ ਨੂੰ ਗੁਣਕਾਰੀ ਮੰਨਦੇ ਹਨ, ਇਨ੍ਹਾਂ ਦੁਆਰਾ ਮੰਤ੍ਰਾਂ ਦਾ ਅਸਰ ਵਧੇਰੇ ਕਰਕੇ ਕਾਰਗਰ ਹੁੰਦਾ ਮੰਨਿਆ ਜਾਂਦਾ ਹੈ, ਕਈ ਪੀਰ ਅਥਵਾ ਚੇਲੇ ਪੱਤਰ ਉਤੇ ਕੁਝ ਚਿੰਨ੍ਹ, ਤੇ ਮੰਤ੍ਰ ਉਕਰ ਕੇ ਜਾਂ ਮੰਤ੍ਰਿਆ ਹੋਇਆ ਪੱਤਾ ਖਾਣ ਨੂੰ ਦੇਂਦੇ ਹਨ, ਜਿਸ ਨਾਲ ਰੋਗ ਦੂਰ ਹੋ ਜਾਂਦੇ ਮੰਨੇ ਗਏ ਹਨ। ਪੱਤੇ ਨਾਲ ਪ੍ਰੇਤ-ਵਿਦਿਆ ਵੀ ਜੁੜੀ ਹੈ (ਵੇਖੋ : ਪੱਤਾ ਕੱਟਣਾ)।

ਪੱਤਰਾਂ ਨਾਲ ਕਈ ਭਰਮ ਵਹਿਮ ਤੇ ਸੰਕੇਤ ਵੀ ਜੁੜੇ ਹੋਏ ਹਨ। ਜੇ ਹਵਾ ਵਿਚ ਪੱਤੇ ਝੂਲਦੇ ਹੋਣ ਤਾਂ ਹਨੇਰੀ ਜਾਂ ਝੱਖੜ ਦੇ ਸੂਚਕ ਹਨ। ਜੇ ਪੱਤਰ ਪੁਠੇ ਝੁਲ ਪੈਣ ਤਾਂ ਮੀਂਹ ਜ਼ਰੂਰ ਵਰ੍ਹਦਾ ਹੈ। ਪੱਤਰ ਦਾ ਝੂਲਣਾ ਸ਼ੁਭ ਸ਼ਗਨ

ਮੰਨਿਆ ਜਾਂਦਾ ਹੈ ਤੇ ਕਿਸੇ ਫਲ ਦੀ ਆਸ ਉਮੀਦ ਕੀਤੀ ਜਾ ਸਕਦੀ ਹੈ।

ਹੁਲੇ ਨੀ ਮਾਏ ਹੁਲੇ, ਦੋ ਬੇਰੀ ਪੱਤਰ ਝੁਲੇ
ਦੋ ਝੁਲ ਪਈਆਂ ਖਜੂਰਾਂ, ਖਜੂਰਾਂ ਸੁਟਿਆ ਮੇਵਾ,
ਇਸ ਨੱਢੇ ਦਾ ਕਰੋ ਮੰਗੇਵਾ,
ਇਸ ਨੱਢੇ ਦੀ ਵਹੁਟੀ ਨਿਕਲੀ,
ਘਿਉ ਖਾਂਦੀ ਚੂਰੀ ਕੁਟਦੀ।
ਵਹੁਟੀ ਕੁੱਟ ਕੁੱਟ ਭਰਿਆ ਥਾਲ,
ਵਹੁਟੀ ਬਹੇ ਨਨਾਣਾਂ ਨਾਲ
ਕੁੜੀਏ ਥਾਲ ਈ।

ਇਨ੍ਹਾਂ ਤੁੱਕਾਂ ਵਿਚ ਇਸੇ ਸ਼ੁਭ ਮਹੂਰਤ ਵਲ ਸੰਕੇਤ ਹੈ।

(ਪ-76) **ਪੱਤਾ ਕੱਟਣਾ** :

(ੳ) ਪ੍ਰੇਤ ਵਿਦਿਆ ਦਾ ਇਕ ਕਰਮ ਕਾਂਡ। ਰੁੱਖ ਹਮੇਸ਼ਾ ਵਧਦੇ ਫੁਲਦੇ ਜੀਵਨ ਦੇ ਪ੍ਰਤੀਕ ਰਹੇ ਹਨ। ਪਹਿਲਿਆਂ ਵਿਚ ਜਦੋਂ ਕਿਸੇ ਦੁਸ਼ਮਣ ਨੂੰ ਕਸ਼ਟ ਦੇਣਾ, ਸਰੀਰਕ ਅਥਵਾ ਮਾਨਸਿਕ ਦੁੱਖ ਪਹੁੰਚਾਣਾ ਹੋਵੇ ਤਾਂ ਉਸ ਦੇ ਨਾਉਂ ਦਾ ਕੋਈ ਪੌਦਾ ਮਿਥ ਲਿਆ ਜਾਂਦਾ ਸੀ ਤੇ ਫਿਰ ਮੰਤਰਾਂ ਨੂੰ ਉਚਾਰਦਿਆਂ ਹੋਇਆਂ, ਉਸ ਪੌਦੇ ਦੇ ਪੱਤੇ, ਟਹਿਣਾਂ ਤੇ ਮੁੱਢ ਆਦਿ ਨੂੰ ਪਹਿਲਾਂ ਛਾਂਗਿਆ ਤੇ ਫਿਰ ਕਟਿਆ ਜਾਂਦਾ। ਸਾਰੇ ਦੁੱਖ ਜੋ ਪੌਦੇ ਨੂੰ ਦਿਤੇ ਜਾਂਦੇ, ਉਹ ਉਸ ਪ੍ਰਾਣੀ ਨੂੰ ਪਹੁੰਚਦੇ ਮੰਨੇ ਜਾਂਦੇ ਜਿਸ ਦੇ ਨਾਉਂ ਦਾ ਉਹ ਪੌਦਾ ਹੁੰਦਾ। ਇਸ ਜਾਦੂ-ਰੀਤ ਨੂੰ ਪੱਤਾ ਕੱਟਣਾ ਕਿਹਾ ਜਾਂਦਾ ਸੀ। ਇਸੇ ਤੋਂ ਪੱਤਾ ਕੱਟਣ ਦਾ ਮੁਹਾਵਰਾ ਹੁਣ ਤਕ ਪ੍ਰਚਲਤ ਹੈ।

(ਅ) ਇਸਲਾਮੀ ਮਿਥਕ-ਕਥਾਵਾਂ ਅਨੁਸਾਰ ਬਹਿਸ਼ਤ ਵਿਚ ਇਕ ਦੈਵੀ ਬੇਰੀ ਹੈ। ਸੰਸਾਰ ਵਿਚ ਜਦੋਂ ਕੋਈ ਮਨੁੱਖ ਪੈਦਾ ਹੰਦਾ ਹੈ ਤਾਂ ਉਸ ਦਾ ਪੱਤਾ ਉਸ ਬੇਰੀ ਉਤੇ ਉਗ ਪੈਂਦਾ ਹੈ। ਉਸ ਦੀ ਸਾਰੀ ਤਕਦੀਰ ਉਸ ਪੱਤੇ ਉਤੇ ਲਿਖੀ ਹੁੰਦੀ ਹੈ। ਜਦੋਂ ਉਸ ਪ੍ਰਾਣੀ ਦੀ ਮੌਤ ਦਾ ਸਮਾਂ ਆਉਂਦਾ ਹੈ ਤਾਂ ਬਹਿਸ਼ਤ ਦੀ ਉਸ ਬੇਰੀ ਨਾਲੋਂ ਉਹ ਪੱਤਾ ਕੱਟ ਦਿਤਾ ਜਾਂਦਾ ਹੈ।

(ਪ-77) **ਪਤਾਸਾ** :

ਖੰਡ ਦੀ ਬਣੀ ਇਕ ਮਠਿਆਈ; ਬੱਚੇ ਦੇ ਜਨਮ, ਵਿਆਹ-ਕੁੜਮਾਈ ਤੇ ਕਈ ਹੋਰ ਮੰਗਲ ਕਾਰਜਾਂ ਵੇਲੇ ਪਤਾਸੇ ਵੰਡਣ ਦੀ ਪ੍ਰਥਾ ਹੈ। ਪਿੰਡਾਂ ਵਿਚ ਪਤਾਸਿਆਂ ਦੀ ਥਾਂ ਗੁੜ ਦੀਆਂ ਰੋੜੀਆਂ ਵੰਡੀਆਂ ਜਾਂਦੀਆਂ ਹਨ।

ਗੁਰਦਵਾਰਿਆਂ ਵਿਚ ਪਤਾਸੇ ਨੂੰ ਪ੍ਰਸਾਦਿ ਦੇ ਤੌਰ ਤੇ ਵੰਡਿਆ ਜਾਂਦਾ ਹੈ। ਸਿੱਖ ਮਰਯਾਦਾ ਅਨੁਸਾਰ ਅਰਦਾਸ ਪਿਛੋਂ ਕੜਾਹ ਪ੍ਰਸਾਦਿ ਜਾਂ ਪਤਾਸੇ ਵਰਤਾਣ ਦੀ ਪ੍ਰਥਾ ਹੈ, ਪਹਿਲ ਹਮੇਸ਼ਾਂ ਕੜਾਹ ਪ੍ਰਸਾਦਿ ਨੂੰ ਦਿਤੀ ਜਾਂਦੀ ਹੈ। ਪਤਾਸਿਆਂ ਨੂੰ ਮਿਠਾ ਜਾਂ 'ਸੁੱਕਾ ਪ੍ਰਸਾਦਿ' ਵੀ ਕਿਹਾ ਜਾਂਦਾ ਹੈ। ਅੰਮ੍ਰਿਤ ਛਕਾਣ ਵੇਲੇ ਜਲ ਵਿਚ ਪਤਾਸੇ ਪਾ ਕੇ, ਜੋ ਘੋਲ ਤਿਆਰ ਕੀਤਾ ਜਾਂਦਾ ਹੈ, ਉਸੇ ਦੀਆਂ ਪੰਜ ਪੰਜ ਚੁਲੀਆਂ ਭਰੀਆਂ ਜਾਂਦੀਆਂ ਹਨ।

(ਪ-78) **ਪੱਤੀ** :

ਪਿੰਡ ਦੀ ਪੱਤੀ; ਕੇਂਦਰੀ ਪੰਜਾਬ ਦੇ ਪਿੰਡ ਅਗੋਂ ਕਈ ਪੱਤੀਆਂ ਵਿਚ ਵੰਡੇ ਹੁੰਦੇ ਹਨ। ਇਹ ਵੰਡ ਅੰਤਰਮੁਖੀ ਹੁੰਦੀ ਹੈ। ਭਾਵੇਂ ਇਸ ਦੀਆਂ ਕੋਈ ਵਖਰੀਆਂ ਪ੍ਰਤੱਖ ਹੱਦਾਂ ਨਹੀਂ ਹੁੰਦੀਆਂ, ਪਰ ਪਿੰਡ ਦੇ ਲੋਕ ਜਾਣਦੇ ਹਨ ਕਿ ਪਿੰਡ ਦਾ ਕਿਹੜਾ ਹਿੱਸਾ ਕਿਹੜੀ ਪੱਤੀ ਵਿਚ ਰਲਦਾ ਹੈ। ਆਮ ਤੌਰ 'ਤੇ ਇਕ ਪੱਤੀ ਵਿਚ ਵਸਣ ਵਾਲੇ ਲੋਕ, ਕਿਸੇ ਇਕ ਸਾਂਝੇ ਵਡਿਕੇ ਦੀ ਹੀ ਔਲਾਦ ਹੁੰਦੇ ਹਨ। ਹਰ ਪੱਤੀ ਦੀ ਵਖਰੀ ਪੰਚਾਇਤ ਹੁੰਦੀ ਹੈ, ਜੋ ਪੱਤੀ ਦੇ ਅੰਦਰਲੇ ਮਾਮਲੇ ਸੁਲਝਾਂਦੀ ਹੈ। ਉਪਰ ਸਾਰੇ ਪਿੰਡ ਦੀ ਇਕ ਸਾਂਝੀ ਪੰਚਾਇਤ ਹੁੰਦੀ ਹੈ ਜੋ ਪੱਤੀਆਂ ਦੇ ਆਪਸੀ ਝਗੜਿਆਂ ਨੂੰ ਨਿਪਟਾਂਦੀ ਹੈ।

'ਪੱਤੀ' ਨੂੰ ਪਛਮੀ ਪੰਜਾਬ ਦੇ ਕੁਝ ਇਲਾਕਿਆਂ ਵਿਚ ਵੰਡ ਵੀ ਕਹਿੰਦੇ ਹਨ।

(ਪ-79) **ਪਤੀ ਦਾ ਨਾਉਂ** :

ਹਿੰਦੂਆਂ ਵਿਚ ਪਤਨੀ ਲਈ ਆਪਣੇ ਪਤੀ ਦਾ ਨਾਉਂ ਲੈਣਾ ਨਿਸ਼ੇਧ ਹੈ। ਪਤੀ ਦਾ ਨਾਉਂ ਲੈਣ ਨਾਲ ਉਸ ਦਾ ਬਲ, ਪ੍ਰਾਕ੍ਰਮ ਤੇ ਸੋਝੀ ਘਟਦੀ ਹੈ। ਲੋਕ-ਧਾਰਨਾ ਅਨੁਸਾਰ ਜਿਸ ਪਤੀ ਦਾ ਨਾਉਂ ਪਤਨੀ ਨੇ ਕਦੇ ਨਾ ਲਿਆ ਹੋਵੇ, ਉਸ ਸ਼ਖ਼ਸ ਦੀ ਹਮੇਸ਼ਾ ਜਿੱਤ ਹੁੰਦੀ ਹੈ। ਇਕ ਹੋਰ ਵਿਚਾਰ ਅਨੁਸਾਰ ਹਰ ਮਰਦ ਵਿਚ ਬੀਜ ਰੂਪ ਵਿਚ ਸੋਲਾਂ ਕਲਾਂ ਹੁੰਦੀਆਂ ਹਨ ਅਤੇ ਜੀਵਨ ਵਿਚ ਇਨ੍ਹਾਂ ਦੇ ਪ੍ਰਫੁਲਤ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ, ਪਰ ਜਦੋਂ ਤੀਵੀਂ ਆਪਣੇ ਮਰਦ ਦਾ ਨਾਉਂ ਉਚਾਰਦੀ ਹੈ ਤਾਂ ਮਰਦ ਦੀ ਇਕ ਕਲਾ ਖੀਣ ਹੋ ਜਾਂਦੀ ਹੈ। ਸਰਕਾਰੇ ਦਰਬਾਰੇ ਪਤੀ ਦਾ ਆਦਰ ਘਟਦਾ ਹੈ।

ਕਈ ਵਾਰ ਭੀੜਾ ਵੇਲੇ ਜਾਂ ਫਿਰ ਮਜਬੂਰੀ ਵਸ ਕਿਸੇ ਸਨਾਤਨੀ ਹਿੰਦੂ ਤੀਵੀਂ ਨੂੰ ਆਪਣੇ ਪਤੀ ਦਾ ਨਾਉਂ ਲੈਣਾ ਵੀ ਪੈ ਜਾਵੇ ਤਾਂ ਉਹ ਨਾਉਂ ਲੈਣ ਲਗਿਆਂ ਜੀਭ ਟੁਕ ਲੈਂਦੀ ਹੈ, ਇਸ ਤਰ੍ਹਾਂ ਨਾਂ ਲੈਣ ਦਾ ਮੰਦਾ ਅਸਰ ਪਤੀ ਉਤੇ ਨਹੀਂ ਪੈਂਦਾ। ਬਹੁਤੀਆਂ ਤੀਵੀਆਂ ਆਪਣੇ ਕਿਸੇ ਬੱਚੇ ਦੇ ਨਾਂ ਤੋਂ ਹੀ ਪਤੀ ਨੂੰ ਸੰਬੋਧਨ ਕਰਦੀਆਂ ਹਨ ਜਿਵੇਂ

ਮੁੰਨੀ ਦੇ ਲਾਲਾ।

ਪਤੀ ਦੇ ਨਾਉਂ ਲੈਣ ਬਾਰੇ ਕਈ ਟੋਟਕੇ ਪ੍ਰਚਲਤ ਹਨ ਜਿਵੇਂ ਇਕ ਤੀਵੀਂ ਦੇ ਘਰ ਵਾਲੇ ਦਾ ਨਾਉਂ ਪਕੌੜੀ ਮਲ ਸੀ। ਇਕ ਦਿਨ ਉਸ ਨੇ ਦਹੀਂ ਵਿਚ ਪਕੌੜੀਆਂ ਪਾ ਕੇ ਮੱਠਾ ਬਣਾਇਆ। ਕਿਸੇ ਗੁਆਂਢਣ ਦੇ ਪੁੱਛਣ ਉਤੇ ਕਿ ਅੱਜ ਉਸ ਨੇ ਕੀ ਪਕਾਇਆ ਹੈ, ਉਹ ਤੀਵੀਂ ਕਹਿਣ ਲੱਗੀ : "ਅੱਜ ਮੁੰਨੀ ਦਾ ਭਾਪਾ, ਦਹੀਂ ਵਿਚ ਪਾਇਆ ਹੈ।"

(ਪ-80) **ਪੱਥਰ ਚੌਥ** :

ਭਾਦਰੋਂ ਦੇ ਚਾਨਣ ਪੱਖ ਦੀ ਚੌਥੀ ਤਿੱਥੀ ਨੂੰ, ਪੱਥਰ ਚੌਥ ਆਖਦੇ ਹਨ। ਇਸ ਦਿਨ ਨਵਾਂ ਚੰਨ ਵੇਖਣਾ ਬਦਸ਼ਗਨੀ ਸਮਝੀ ਗਈ ਹੈ। ਤੇ ਵੇਖਣ ਵਾਲੇ ਉਤੇ ਕੋਈ ਝੂਠੀ ਤੁਹਮਤ ਲਗਦੀ ਜਾਂ ਕੋਈ ਸੰਕਟ ਪੈਂਦਾ ਹੈ। ਜੇ ਨਵੇਂ ਚੰਨ ਨੂੰ ਵੇਖਦਿਆਂ ਸਾਰ ਹੇਠਲਾ ਟੱਪਾ ਤਿੰਨ ਵਾਰ ਪੜ੍ਹਿਆ ਜਾਵੇ ਤਾਂ ਤੁਹਮਤ ਨਹੀਂ ਲਗਦੀ।

ਚੌਥ ਦਾ ਚੰਨ
ਰਾਜੇ ਦੀ ਡੰਨ
ਰਾਣੀ ਦਾ ਚੂੜਾ
ਕਦੇ ਨਾ ਲਗੇ ਤੁਹਮਤ ਕੂੜਾ।

ਜੇ ਨਵਾਂ ਚੰਨ ਪਹਿਲਾਂ, ਦੂਜੀ ਤੀਜੀ ਤਿੱਥ ਨੂੰ ਵੇਖ ਲਿਆ ਹੋਵੇ ਤਾਂ ਚੌਥ ਨੂੰ ਚੰਨ ਵੇਖਣਾ ਅਸ਼ੁਭ ਨਹੀਂ ਹੁੰਦਾ।

ਇਸ ਬਦਸ਼ਗਨੀ ਨੂੰ ਦੂਰ ਕਰਨ ਲਈ ਇਕ ਹੋਰ ਉਪਾ ਵੀ ਹੈ। ਚੌਥ ਨੂੰ ਚੰਨ ਵੇਖਣ ਵਾਲਾ ਸ਼ਖ਼ਸ, ਆਪਣੇ ਗੁਆਂਢੀਆਂ ਦੇ ਘਰ ਰਾਤ ਨੂੰ ਪੱਥਰ ਸੁਟੇ। ਜੇ ਅਗੋਂ ਗੁਆਂਢੀ ਲੜਨ ਨੂੰ ਪੈਣ ਅਤੇ ਗਾਲੀਆਂ ਕੱਢਣ ਤਾਂ ਉਹ ਬੁਰੇ ਅਸਰ ਤੋਂ ਮੁਕਤ ਹੋ ਜਾਂਦਾ ਹੈ ਤੇ ਗਾਲੀਆਂ ਕੱਢਣ ਵਾਲੇ ਦੇ ਸਿਰ ਮੰਦਾ ਪ੍ਰਭਾਵ ਥਪਿਆ ਜਾਂਦਾ ਹੈ।

ਪੱਥਰ ਸੁਟਣ ਕਰਕੇ ਇਸ ਤਿੱਥ ਦਾ ਨਾਂ 'ਪੱਥਰ ਚੌਥ' ਪੈ ਗਿਆ।

ਇਸ ਮਨੌਤ ਪਿਛੇ ਇਕ ਪੁਰਾਨਿਕ ਕਥਾ ਹੈ। ਪੁਰਾਣਾਂ ਅਨੁਸਾਰ ਇਸ ਤਿੱਥ ਨੂੰ ਗਣੇਸ਼, ਅਕਾਸ਼ ਮੰਡਲ ਦੀ ਯਾਤ੍ਰਾ ਕਰ ਰਿਹਾ ਸੀ ਕਿ ਚੰਦਰਮੇ ਦਾ ਉਸ ਦੀ ਬੇਡੌਲ ਸ਼ਕਲ ਵੇਖ ਕੇ, ਹਾਸਾ ਨਿਕਲ ਗਿਆ, ਜਿਸ ਤੇ ਗਣੇਸ਼ ਨੇ ਕਰੋਧ ਵਿਚ ਆ ਕੇ ਚੰਦਰਮੇ ਨੂੰ ਸਰਾਪ ਦੇ ਦਿਤਾ ਕਿ ਜਿਹੜਾ ਵੀ ਚੰਦਰਮੇ ਨੂੰ ਵੇਖੇਗਾ ਉਸ ਉਤੇ ਝੂਠੀ ਤੁਹਮਤ ਲਗੇਗੀ। ਇਸ ਸਰਾਪ ਸਦਕਾ ਸਭ ਲੋਕ ਤੇ ਦੇਵਤੇ ਚੰਦਰਮੇ ਤੋਂ ਮੂੰਹ ਛੁਪਾਉਣ ਲਗੇ, ਅਖ਼ੀਰ ਦੇਵਤਿਆਂ ਨੇ ਗਣੇਸ਼ ਨੂੰ ਸਰਾਪ ਵਾਪਿਸ ਲੈਣ ਲਈ ਕਿਹਾ। ਗਣੇਸ਼ ਨੇ ਸਰਾਪ ਤਾਂ ਵਾਪਸ ਨਾ ਲਿਆ, ਪਰ ਉਸ ਦਾ ਕਾਲ ਖੇਤਰ ਘਟਾ ਕੇ ਕੇਵਲ ਇਕ ਚੌਥ ਦੀ ਤ੍ਰਿੱਥ ਕਰ ਦਿਤਾ।

(ਪ-81) **ਪੱਥਰ ਪੂਜਾ** :

ਪੰਜਾਬ ਵਿਚ ਹਿੰਦੂ ਕਈ ਤਰ੍ਹਾਂ ਦੇ ਪੱਥਰਾਂ ਨੂੰ ਪੂਜਦੇ ਹਨ। ਅਨੇਕਾਂ ਪੱਥਰਾਂ ਨਾਲ ਅਲੌਕਿਕ ਦੰਦ-ਕਥਾਵਾਂ ਤੇ ਸਾਖੀਆਂ ਜੁੜੀਆਂ ਮਿਲਦੀਆਂ ਹਨ। ਫੇਰ ਹਰ ਪਿੰਡ ਵਿਚ ਕੁਝ ਅਜਿਹੇ ਪੱਥਰ ਵੀ ਮਿਲਦੇ ਹਨ, ਜਿਨ੍ਹਾਂ ਦਾ ਪਿੰਡ ਦੇ ਮੁੱਢਲੇ ਅਬਾਦਕਾਰਾਂ ਨਾਲ ਸਬੰਧ ਮੰਨਿਆ ਜਾਂਦਾ ਹੈ ਤੇ ਉਨ੍ਹਾਂ ਨੂੰ ਪੂਜਿਆ ਜਾਂਦਾ ਹੈ। ਜਿਥੇ ਕਿਧਰੇ ਕੋਈ ਪਿੰਡ ਦਾ ਆਦਮੀ ਮਾਰਿਆ ਗਿਆ ਹੋਵੇ, ਉਥੇ ਵੀ ਪੱਥਰ ਗੱਡ ਦਿਤਾ ਜਾਂਦਾ ਹੈ। ਕਈ ਹਾਲਤਾਂ ਵਿਚ ਇਹ ਥਾਂ ਪਿਛੋਂ ਪੂਜੀ ਜਾਣ ਲਗ ਪੈਂਦੀ ਹੈ। ਇਸ ਨੂੰ 'ਸਿਲ ਪੂਜਣਾ' ਵੀ ਕਹਿੰਦੇ ਹਨ।

ਪੱਥਰਾਂ ਨਾਲ ਕਈ ਤਰ੍ਹਾਂ ਦੀਆਂ ਰੀਤੀਆਂ ਵੀ ਜੁੜੀਆਂ ਪਈਆਂ ਹਨ। ਇਹ ਵਿਸ਼ਵਾਸ਼ ਆਮ ਪ੍ਰਚਲਤ ਹੈ ਕਿ ਪੱਥਰ ਉਤੇ ਬੈਠਣ ਜਾਂ ਇਸ ਨੂੰ ਛੁਹਣ ਨਾਲ ਇਸ ਵਿਚਲੀ ਸਥਿਰਤਾ ਜਾਂ ਟਿਕਾਉ ਬੈਠਣ ਜਾਂ ਛੁਹਣ ਵਾਲੇ ਮਨੁੱਖ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਵੈਦਿਕ ਕਾਲ ਵਿਚ ਵਿਆਹ ਸਮੇਂ ਲਾੜ੍ਹਾ ਵਹੁਟੀ ਨੂੰ ਇਕ ਪੱਥਰ ਉਤੇ ਬੈਠਣ ਵਿਚ ਸਹਾਇਤਾ ਕਰਦਾ ਅਤੇ ਉਸ ਦਾ ਹੱਥ ਮਜ਼ਬੂਤੀ ਨਾਲ ਪਕੜਦਾ ਸੀ। ਪੰਜਾਬ ਵਿਚ ਵਿਆਹ ਸਮੇਂ ਚੌਕੀ ਚੜ੍ਹਨ ਦਾ ਰਿਵਾਜ ਇਸੇ ਪੁਰਾਣੇ ਰਿਵਾਜ ਦਾ ਬਦਲਿਆ ਰੂਪ ਹੈ।

ਵਿਸ਼ਨੂੰ ਦੇ ਭਗਤ ਇਕ ਪੱਥਰ 'ਸਾਲਗਰਾਮ' ਦੀ ਪੂਜਾ ਕਰਦੇ ਹਨ (ਵੇਖੋ : ਸਾਲਗਰਾਮ)।

ਕਈ ਪੱਥਰਾਂ ਉਤੇ ਕਿਸੇ ਮਹਾਂਪੁਰਖ ਦੇ ਹੱਥਾਂ ਜਾਂ ਚਰਨਾਂ ਦੇ ਨਿਸ਼ਾਨ ਮਿਲਦੇ ਹਨ ਜਿਵੇਂ ਹਸਨ ਅਬਦਾਲ (ਪੰਜਾ ਸਾਹਿਬ ਪਾਕਿਸਤਾਨ) ਵਿਚ ਹੈ, ਗੁਰੂ ਨਾਨਕ ਦੇਵ ਜੀ ਦੇ ਪੰਜੇ ਦਾ ਨਿਸ਼ਾਨ ਇਕ ਪੱਥਰ ਉਤੇ ਅੰਕਿਆ ਮਿਲਦਾ ਹੈ। ਇਸ ਪੱਥਰ ਦਾ ਸਿੱਖਾਂ ਵਿਚ ਬੜਾ ਸਤਿਕਾਰ ਹੈ। ਚੰਬਾ ਵਿਚ ਪੱਥਰਾਂ ਦੇ ਇਕ ਢੇਰ ਵਿਚ, ਇਕ ਸਿਲ ਮਿਲਦੀ ਹੈ, ਜਿਸ ਉਤੇ ਇਕ ਤ੍ਰਿਸ਼ੂਲ ਜਿਸ ਦੇ ਦੋਵੇਂ ਪਾਸੇ ਪੈਰਾਂ ਦੇ ਨਿਸ਼ਾਨ ਹਨ, ਮਿਲਦਾ ਹੈ। ਇਸ ਨੂੰ 'ਪਾਦੁਕੇ' ਕਹਿੰਦੇ ਹਨ।

ਇਸਤੋਂ ਅਲਾਵਾ ਅਨੇਕਾਂ ਹੋਰ ਸਥਾਨ ਤੇ ਪੱਥਰ ਮਿਲਦੇ ਹਨ ਜਿਨ੍ਹਾਂ ਦੀ ਪੂਜਾ ਅਰਚਾ ਕੀਤੀ ਜਾਂਦੀ ਹੈ।

(ਪ-82) **ਪਦਮਨੀ ਇਕਾਦਸ਼ੀ** :

ਮੱਲ ਮਾਸ (ਪੁਰਸ਼ੋਤਮ) ਦੇ ਹਨੇਰੇ ਪੱਖ ਦੀ ਇਕਾਦਸ਼ੀ ਨੂੰ 'ਪਦਮਨੀ ਇਕਾਦਸ਼ੀ' ਕਹਿੰਦੇ ਹਨ। ਇਸ ਤਿੱਥ ਨੂੰ ਸਨਾਤਨੀ ਹਿੰਦੂ ਵਰਤ ਰਖਦੇ ਅਤੇ ਰਾਧਾ ਕ੍ਰਿਸ਼ਨ ਅਥਵਾ ਸ਼ਕਤੀ-ਪਾਰਬਤੀ ਦੀ ਪੂਜਾ ਅਰਚਾ ਕਰਦੇ ਹਨ। ਇਸ ਇਕਾਦਸ਼ੀ ਨੂੰ, ਪੂਰਨ ਮਰਯਾਦਾ ਅਨੁਸਾਰ, ਵਰਤ ਰਖਣ ਨਾਲ ਬੜੀ ਬਲਵਾਨ, ਅਜਿਤ ਤੇ ਗੌਰਵ ਵਾਲੀ ਔਲਾਦ

ਪੈਦਾ ਹੁੰਦੀ ਹੈ । ਇਸ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ :

ਰਾਵਣ ਜਦੋਂ ਦਿਗਵਿਜੈ ਲਈ ਲੰਕਾ ਤੋਂ ਨਿਕਲਿਆ ਤਾਂ ਸਭ ਰਾਜੇ ਉਸ ਅਗੇ ਹਥਿਆਰ ਸੁਟਦੇ ਗਏ । ਹੈਹਯਾਂ ਦੇ ਰਾਜੇ ਅਰਜਨ ਨੇ, ਰਾਵਣ ਨੂੰ ਵੰਗਾਰਿਆ ਤੇ ਦੋਹਾਂ ਵਿਚਕਾਰ ਘੋਰ ਯੁੱਧ ਹੋਇਆ ਜਿਸ ਵਿਚ ਅਰਜਨ ਦੀ ਫ਼ਤਹ ਹੋਈ । ਅਰਜਨ ਨੇ ਰਾਵਣ ਨੂੰ ਬੰਦੀ ਬਣਾ ਲਿਆ । ਬਾਅਦ ਵਿਚ ਅਗੱਸਤਯ ਮੁਨੀ ਦੀ ਸਿਫ਼ਾਰਸ਼ 'ਤੇ, ਉਸ ਨੂੰ ਮੁਕਤ ਕਰ ਦਿਤਾ ਗਿਆ । ਰਾਵਣ ਦੇ ਪੁੱਛਣ ਉਤੇ ਕਿ ਅਰਜਨ ਉਤੇ ਕਿਵੇਂ ਵਿਜੈ ਪ੍ਰਾਪਤ ਕੀਤੀ ਜਾ ਸਕਦੀ ਹੈ, ਅਗੱਸਤਯ ਮੁਨੀ ਨੇ ਦਸਿਆ ਕਿ ਅਰਜਨ ਅਜਿੱਤ ਹੈ ਤੇ ਵਿਸ਼ਨੂੰ ਤੋਂ ਬਿਨਾਂ ਕੋਈ ਉਸ ਉਤੇ ਵਿਜੈ ਨਹੀਂ ਪਾ ਸਕਦਾ, ਕਿਉਂ ਜੋ ਇਸ ਦੀ ਮਾਂ ਪਦਮਨੀ ਅਤੇ ਪਿਤਾ ਕਾਰਤਵੀਰਯ ਨੇ, ਪੁੱਤਰ ਦੀ ਪ੍ਰਾਪਤੀ ਦੀ ਖ਼ਾਤਰ ਕਈ ਸਾਲ ਘੋਰ ਤਪਸਿਆ ਕੀਤੀ ਅਤੇ ਪਦਮਨੀ ਇਕਾਦਸ਼ੀ ਦੇ ਵਰਤ ਪੂਰਨ ਮਰਯਾਦਾ ਅਨੁਸਾਰ ਰਖੇ । ਇਸ ਤੇ ਪ੍ਰਸੰਨ ਹੋ ਕੇ ਵਿਸ਼ਨੂੰ ਪ੍ਰਗਟ ਹੋਏ ਤੇ ਉਨ੍ਹਾਂ ਨੇ ਅਰਜਨ ਵਰਗਾ ਬਲਵਾਨ ਤੇ ਸੂਰਬੀਰ ਪੁੱਤਰ ਬਖ਼ਸ਼ਿਆ ਅਤੇ ਉਸ ਨੂੰ ਅਜਿੱਤ ਹੋਣ ਦਾ ਵਰ ਵੀ ਦਿਤਾ ।

### (ਪ-83) ਪਦਮਾ ਇਕਾਦਸ਼ੀ :

ਭਾਦਰੋਂ ਦੀ ਚਾਨਣ ਪੱਖ ਦੀ ਇਕਾਦਸ਼ੀ; ਇਸ ਤਿੱਥ ਨੂੰ ਨਿਜ ਤੇ ਲੋਕ-ਕਲਿਆਨ ਲਈ ਵਰਤ ਰਖਿਆ ਜਾਂਦਾ ਹੈ ਅਤੇ ਮਰਯਾਦਾ ਪੂਰਵਕ ਵਰਤ ਰਖਣ ਨਾਲ ਮਨੋਕਾਮਨਾ ਪੂਰੀਆਂ ਹੁੰਦੀਆਂ ਹਨ । ਇਸ ਤਿੱਥ ਨੂੰ ਅੱਠ-ਪਹਿਰਾ ਜਗਰਾਤਾ ਕਰਨ ਤੇ ਕਥਾ ਕੀਰਤਨ ਸੁਣਨ ਦਾ ਬੜਾ ਫਲ ਹੈ ਅਤੇ ਭਾਗਵਤ ਕਥਾ ਸੁਣਨ ਦਾ ਵਿਸ਼ੇਸ਼ ਮਹਾਤਮ ਮੰਨਿਆ ਜਾਂਦਾ ਹੈ ।

ਇਸ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਵਰਤ-ਕਥਾ ਇਉਂ ਪ੍ਰਚਲਤ ਹੈ—ਪੁਰਾਨਿਕ ਕਾਲ ਵਿਚ ਰਾਜਾ ਮਾਨਧਾਤਾ ਦੇ ਰਾਜ ਅਧਿਕਾਰ ਸਮੇਂ ਭਾਰੀ ਕਾਲ ਪਿਆ । ਫਸਲਾਂ ਸੁੱਕ ਸੜ ਗਈਆਂ ਤੇ ਸਭ ਜੀਵ ਜੰਤੂ ਅੰਨ ਤੇ ਜਲ ਦੀ ਅਣਹੋਂਦ ਕਾਰਨ ਬੜੇ ਦੁਖੀ ਹੋਏ । ਰਾਜਾ ਮਾਨਧਾਤਾ ਬੜੇ ਦਿਆਲੂ ਤੇ ਧਰਮੀ ਰਾਜੇ ਸਨ, ਉਨ੍ਹਾਂ ਦਾ ਮਨ ਪਰਜਾ ਨੂੰ ਦੁਖੀ ਵੇਖ ਕੇ ਬੜਾ ਕਲਪਿਆ ਅਤੇ ਉਨ੍ਹਾਂ ਨੇ ਅੰਗਰਸ ਰਿਸ਼ੀ ਤੋਂ ਕੋਈ ਉਪਾ ਪੁਛਿਆ । ਰਿਸ਼ੀ ਨੇ ਦਿੱਬ-ਦ੍ਰਿਸ਼ਟੀ ਨਾਲ ਵੇਖ ਕੇ ਕਿਹਾ ਕਿ ਤੁਹਾਡੇ ਰਾਜ ਵਿਚ ਘੋਰ ਪਾਪ ਹੋਇਆ ਹੈ, ਇਸ ਲਈ ਲੋਕਾਂ ਦੇ ਕਲਿਆਨ ਲਈ ਸਣੇ ਪ੍ਰਵਾਰ 'ਪਦਮਾ ਇਕਾਦਸ਼ੀ' ਦਾ ਵਰਤ ਰਖਿਆ ਜਾਵੇ । ਰਾਜੇ ਮਾਨਧਾਤਾ ਨੇ ਇਉਂ ਹੀ ਕੀਤਾ ਤੇ ਕੁਝ ਦਿਨਾਂ ਵਿਚ ਹੀ ਮੀਂਹ ਪੈ ਗਿਆ ਤੇ ਹਰੀਆਂ ਭਰੀਆਂ ਫਸਲਾਂ ਮੁੜ ਝੂੰਮਣ ਲਗੀਆਂ ।

### (ਪ-84) ਪਪੀਹਾ :

ਪਪੀਹਾ ਵਿਜੋਗ ਦੀ ਪੀੜਾ ਦਾ ਪ੍ਰਤੀਕ ਹੈ । ਇਸ ਦੇ ਗਲੇ ਵਿਚੋਂ ਜੋ ਮਧੁਰ ਧੁਨੀ ਨਿਕਲਦੀ ਹੈ ਉਹ 'ਪੀ ਆ' 'ਪੀ ਆ' ਦੀ ਧੁਨੀ ਨਾਲ ਮੇਲ ਖਾਂਦੀ ਹੈ ਜਿਸ ਤੋਂ ਇਹ ਭਾਵ ਲਿਆ ਜਾਂਦਾ ਹੈ ਕਿ ਪਪੀਹਾ ਆਪਣੇ ਪ੍ਰੀਤਮ ਨੂੰ ਮਿਲਣ ਲਈ ਬਿਹਬਲ ਰਹਿੰਦਾ ਹੈ ।

ਪਪੀਹਾ ਛੋਟੇ ਜਿਹੇ ਕੱਦ ਦੀ ਚਿੜੀ ਹੁੰਦੀ ਹੈ । ਇਸ ਦਾ ਰੰਗ ਹਲਕਾ ਕਾਲਾ ਜਾਂ ਭੂਰਾ ਹੁੰਦਾ ਹੈ । ਕਈ ਚਾਤ੍ਰਿਕ ਤੇ ਪਪੀਹੇ ਨੂੰ ਇਕੋ ਪੰਛੀ ਦੇ ਭਿੰਨ ਭਿੰਨ ਨਾਉਂ ਸਮਝਦੇ ਹਨ, ਪਰ ਕਈਆਂ ਅਨੁਸਾਰ ਕਾਲੇ ਰੰਗ ਦਾ ਪਪੀਹਾ ਚਾਤ੍ਰਿਕ ਹੁੰਦਾ ਹੈ । ਚਾਤ੍ਰਿਕ ਨੂੰ ਭਾਵੇਂ ਕਿਤਨੀ ਵੀ ਪਿਆਸ ਲੱਗੀ ਹੋਵੇ, ਉਹ ਕੇਵਲ ਸਵਾਂਤੀ ਨਛੱਤਰ ਦੀ ਵਰਖਾ ਦੀਆਂ ਬੂੰਦਾਂ ਹੀ ਪੀਂਦਾ ਹੈ, ਦੂਜੇ ਜਲ ਨੂੰ ਉਹ ਮੂੰਹ ਨਹੀਂ ਲਗਾਂਦਾ ।

### (ਪ-85) ਪ੍ਰਸੰਗ :

ਪ੍ਰਸੰਗ ਜਾਂ ਲਘੂ ਲੋਕ-ਕਥਾਵਾਂ ਪੰਜਾਬੀ ਲੋਕ-ਸਾਹਿਤ ਦਾ ਇਕ ਬੜਾ ਪ੍ਰਸਿਧ ਤੇ ਲੋਕ-ਪ੍ਰਿਯ ਰੂਪ ਹੈ । ਪ੍ਰਸੰਗ ਇਕ ਨਿੱਕੀ ਲੋਕ-ਕਥਾ ਹੈ, ਜੋ ਸੰਖੇਪ ਭਾਵ ਪੂਰਤ ਤੇ ਤਿੱਖੀ ਹੁੰਦੀ ਹੈ । ਜਾਂ ਇਸ ਦੇ ਵਿਚ ਕੋਈ ਚੋਭਵਾਂ ਰੰਗ ਹੁੰਦਾ ਹੈ ਜਾਂ ਹਾਸਾ ਟਿਚਕਰ ਜਾਂ ਕੋਈ ਸਿਖਸ਼ਾ । ਧਿਆਨ ਵਿਚ ਸੰਜਮ । ਸਿਧੀ ਆਪਣੇ ਨਿਸ਼ਾਨੇ ਵਲ ਵਧਦੀ ਹੈ । ਇਹ ਕਥਾ ਨਿਰੋਲ ਮਨੋਰੰਜਨ ਲਈ ਨਹੀਂ ਰਚੀ ਗਈ ਹੁੰਦੀ । ਇਹ ਇਤਨੀ ਸੰਖੇਪ ਹੁੰਦੀ ਹੈ ਕਿ ਇਕ ਵਾਰ ਹੀ ਸੁਣਨ ਨਾਲ ਯਾਦ ਹੋ ਜਾਂਦੀ ਹੈ । ਤੇ ਗੱਲਾਂ ਗੱਲਾਂ ਵਿਚ ਹੀ ਸੁਣਾਈ ਜਾ ਸਕਦੀ ਹੈ । ਕਈ ਪ੍ਰਸੰਗ ਤਾਂ ਬੁਧੀ-ਬਿਲਾਸ ਦਾ ਹੀ ਚਮਤਕਾਰ ਹਨ ।

ਇਸ ਲਘੂ ਕਥਾ ਨੂੰ ਆਮ ਤੌਰ ਉਤੇ ਕਿਸੇ ਪ੍ਰਸੰਗ ਵਿਚ ਵਰਤਿਆ ਜਾਂਦਾ ਹੈ ਤੇ ਅਖਾਣਾਂ ਵਾਂਙ ਇਹ ਕਥਾਵਾਂ ਵੀ ਸਾਡੇ ਬੋਲਚਾਲ ਦਾ ਅੰਗ ਬਣੀਆਂ ਹੋਈਆਂ ਹਨ । ਅਸਲ ਵਿਚ ਸਾਡੇ ਬਹੁਤੇ ਅਖਾਣਾਂ ਪਿਛੇ ਕੋਈ ਨਾ ਕੋਈ ਪ੍ਰਸੰਗ ਕੰਮ ਕਰਦਾ ਹੈ । ਜੇ ਕਿਸੇ ਅਖਾਣ ਪਿਛੋਂ ਕੋਈ ਪ੍ਰਸੰਗ ਨਹੀਂ ਤਾਂ ਉਸ ਨੂੰ ਸਪਸ਼ਟ ਕਰਨ ਲਈ ਕੋਈ ਪ੍ਰਸੰਗ ਜ਼ਰੂਰ ਰਚ ਲਿਆ ਜਾਂਦਾ ਹੈ । ਅਖਾਣ ਤੇ ਪ੍ਰਸੰਗ ਦਾ ਰਿਸ਼ਤਾ ਅਸਲੋਂ ਮਾਂ-ਪੁੱਤਰ ਵਾਲਾ ਹੈ । ਕਦੇ ਕੋਈ ਪ੍ਰਸੰਗ ਅਖਾਣ ਨੂੰ ਜਨਮ ਦੇਂਦਾ ਹੈ ਤੇ ਕਦੇ ਕੋਈ ਅਖਾਣ ਪ੍ਰਸੰਗ ਨੂੰ । ਅਖਾਣ ਵਾਂਙ ਹੀ ਪ੍ਰਸੰਗ ਕਿਸੇ ਵਿਸ਼ੇਸ਼ ਮੌਕੇ ਜਾਂ ਅਵਸਰ ਉਤੇ ਢੁਕਾਇਆ ਜਾਂਦਾ ਹੈ । ਅਖਾਣ ਬਿਨਾਂ ਮੌਕੇ ਦੇ ਕਦੇ

ਵੀ ਨਹੀਂ ਵਰਤੇ ਜਾਂਦੇ, ਪਰ 'ਪ੍ਰਸੰਗ' ਕਈ ਵਾਰ ਗੱਪਾਂ ਮਾਰਦਿਆਂ, ਮਨੋਰੰਜਨ/ਚਸਕੇ/ਸੁਆਦ ਲਈ ਵੀ ਵਰਤ ਲਏ ਜਾਂਦੇ ਹਨ।

ਪ੍ਰਸੰਗ ਨੂੰ ਬ੍ਰਿਤਾਂਤਕ ਸਾਹਿਤ ਦਾ ਮੁੱਢਲਾ ਰੂਪ ਕਿਹਾ ਜਾ ਸਕਦਾ ਹੈ। ਕਹਾਣੀ ਦਾ ਮੁੱਢ ਪ੍ਰਸੰਗ ਤੋਂ ਹੀ ਬਝਿਆ। ਪਹਿਲਾਂ ਪਹਿਲ ਪ੍ਰਸੰਗ ਜੀਵਨ ਵਿਚ ਵਾਪਰੀ, ਕਿਸੇ ਨਿੱਕੀ ਜਿਹੀ ਘਟਨਾ ਨੂੰ ਹੀ ਰੂਪਮਾਨ ਕਰਦੇ ਹੋਣਗੇ। ਜਿਸ ਵਿਚ ਹੌਲੀ ਹੌਲੀ ਮਨੁੱਖ ਕਲਪਨਾ ਨੇ ਕੋਈ ਗੋਲਾਈ ਤੇ ਸੇਧ ਲੈ ਆਉਂਦੀ ਹੋਣੀ ਹੈ। ਹੌਲੇ ਹੌਲੇ ਕਈ ਪ੍ਰਸੰਗਾਂ ਨੂੰ ਜੋੜ ਕੇ ਕਲਪਨਾ ਤੇ ਭਾਵਨਾ ਦੇ ਆਸਰੇ ਮਿਥਿਹਾਸ ਤੇ ਦੰਦ-ਕਥਾਵਾਂ ਦੀ ਉਤਪਤੀ ਹੋਈ। ਅਨੇਕਾਂ ਮਿਥਿਕ ਤੇ ਹੋਰ ਲੰਮੀਆਂ ਲੋਕ ਕਥਾਵਾਂ ਵਿਚ ਨਿੱਕੇ ਨਿੱਕੇ ਪ੍ਰਸੰਗ ਮਿਲਦੇ ਹਨ ਜੋ ਸੁਤੰਤਰ ਰੂਪ ਵਿਚ ਵੀ ਪ੍ਰਚਲਤ ਹੁੰਦੇ ਹਨ। ਕਈ ਵਾਰ ਤਾਂ ਕਿਸੇ ਲੰਮੇਰੀ-ਕਥਾ ਵਿਚਲਾ ਕੋਈ ਚਟਪਟੀ ਤੇ ਰੌਚਕ ਘਟਨਾ ਸੁਤੰਤਰ ਤੌਰ ਤੇ ਪ੍ਰਸੰਗ ਦੇ ਰੂਪ ਵਿਚ ਪ੍ਰਚਲਤ ਹੋ ਜਾਂਦੀ ਹੈ ਤੇ ਕਈ ਵਾਰ ਕੋਈ ਪ੍ਰਸੰਗ ਕਥਾ ਕਾਵਿ ਆਪਣੇ ਵਸਤ ਦੇ ਅਨੁਕੂਲ ਸਮਝ ਕੇ ਸਮੇਟ ਲੈਂਦੀ ਹੈ। ਇਹ ਲੈਣ ਦੇਣ ਦੀ ਭਾਜੀ ਦੁਵਲੀਂ ਚਲਦੀ ਰਹਿੰਦੀ ਹੈ।

ਪ੍ਰਸੰਗ ਇਕ ਕਹਾਣੀ ਦਾ ਮੁੱਢਲਾ ਰੂਪ ਹੈ। ਕੁਝ ਪ੍ਰਸੰਗ ਵਾਸਤਵਿਕ ਜੀਵਨ ਦੀਆ ਘਟਨਾਵਾਂ ਉਤੇ ਅਧਾਰਤ ਹੁੰਦੇ ਹਨ ਤੇ ਕੁਝ ਕੁ ਨੂੰ ਕਲਪਨਾ ਜੀਵਨ ਦੇਂਦੀ ਹੈ। ਜੀਵਨ ਵਿਚ ਵਾਪਰੀ ਕੋਈ ਨਿੱਕੀ ਜਿਹੀ ਘਟਨਾ ਜਦੋਂ ਕਿਸੇ ਸੁਹਜ ਰਸੀਏ ਦੇ ਮਨ ਨੂੰ ਟੁੰਬਦੀ ਹੈ, ਤਾਂ ਉਹ ਇਸ ਨੂੰ ਇਕ ਕਲਾਤਮਕ ਗੁਲਾਈ ਦੇ ਕੇ ਲੋੜ ਪੈਣ ਉਤੇ, ਇਸ ਦਾ ਪ੍ਰਯੋਗ ਕਰਦਾ ਹੈ। ਜਿਹੜੇ ਪ੍ਰਸੰਗ ਕਲਪਨਾ ਉਤੇ ਆਧਾਰਤ ਹਨ, ਉਨ੍ਹਾਂ ਦਾ ਬਹੁਤਾ ਮਸਾਲਾ ਜੀਵਨ ਵਿਚੋਂ ਲਿਆ ਹੁੰਦਾ ਹੈ। ਅਸਲ ਵਿਚ ਜੀਵਨ ਦਾ ਯਥਾਰਥ ਤੇ ਕਲਪਨਾ ਇਸ ਵਿਚ ਇੰਜ ਘੁਲੀਆਂ ਮਿਲੀਆਂ ਹੁੰਦੀਆਂ ਹਨ ਕਿ ਇਹ ਨਿਰਨਾ ਕਰਨਾ ਕਠਨ ਹੈ ਕਿ ਪ੍ਰਸੰਗ ਦਾ ਕਿਹੜਾ ਅੰਗ ਵਾਸਤਵਿਕ ਹੈ ਤੇ ਕਿਹੜਾ ਕਲਪਨਾ ਤੇ ਆਧਾਰਤ। ਕਿਸੇ ਪ੍ਰਸੰਗ ਬਾਰੇ, ਇਹ ਵੀ ਨਿਰਨਾ ਕਰਨਾ ਕਠਨ ਹੈ ਕਿ ਇਸ ਵਿਚਲੀ ਘਟਨਾ ਵਾਸਤਵਿਕ ਜੀਵਨ ਵਿਚੋਂ ਲਈ ਹੈ ਜਾਂ ਨਿਰੋਲ ਕਲਪਿਤ ਹੈ।

ਪ੍ਰਸੰਗ ਜੀਵਨ ਦੀ ਅਤਿ ਨੇੜੇ ਦੀ ਕਿਰਤ ਹੈ ਅਤੇ ਮਨੁੱਖੀ ਜੀਵਨ ਦੀਆਂ ਬੁਨਿਆਦੀ ਵਿਸ਼ੇਸ਼ਤਾਈਆਂ ਤੇ ਰਹੱਸਾਂ ਨੂੰ ਉਘਾੜਦੀ ਹੈ। ਪ੍ਰਸੰਗ ਵਿਚ ਮਨੁੱਖੀ ਸੁਭਾਵ ਦੀਆਂ ਕਮਜ਼ੋਰੀਆਂ ਤੇ ਪਰਵਿਰਤੀਆਂ ਉਤੇ ਭਰਵਾਂ ਵਿਅੰਗ ਹੈ। ਇਹ ਕਹਾਣੀਆਂ, ਮਨੁੱਖੀ ਚਰਿਤ੍ਰ ਦੀ ਵਿਆਖਿਆ, ਇਸਦੇ ਉਘੜਵੇਂ ਰੰਗਾਂ ਵਿਚ ਕਰਦੀਆਂ ਹਨ ਜਾਂ ਇਉਂ ਕਹਿ ਲਉ ਕਿ ਮਨੁੱਖ ਦੇ ਮੂਲ ਭਾਵਾਂ ਨੂੰ ਸਥੂਲ ਪ੍ਰਤੀਕਾਂ ਨਾਲ ਪ੍ਰਕਾਸ਼ਮਾਨ ਕਰਦੀਆਂ ਹਨ। ਇਨ੍ਹਾਂ ਕਥਾਵਾਂ ਵਿਚ ਮਨੁੱਖੀ ਮਨ ਦਾ ਸੁੰਦਰ ਵਿਸ਼ਲੇਸ਼ਣ ਮਿਲਦਾ ਹੈ।

ਇਨ੍ਹਾਂ ਕਹਾਣੀਆਂ ਦਾ ਕੋਈ ਸਮਾਜਕ ਉਦੇਸ਼ ਵੀ ਹੈ ਅਤੇ ਇਹ ਕਹਾਣੀਆਂ ਸ਼੍ਰੇਣੀ ਘੋਲ, ਧਰਮ ਦੇ ਦੁਖਦਾਈ ਅਸਰ, ਸਮਾਜ ਵਿਚ ਹੋ ਰਹੀ ਬੇ-ਇਨਸਾਫ਼ੀ ਤੇ ਨਾ-ਬਰਾਬਰੀ ਦਾ ਵਰਣਨ, ਟੋਕ ਤੇ ਵਿਅੰਗ ਦੇ ਹਥਿਆਰ ਨਾਲ ਕਰਦੀਆਂ ਹਨ। ਇਨ੍ਹਾਂ ਕਹਾਣੀਆਂ ਵਿਚ ਵਾਸਤਵਿਕ ਜੀਵਨ ਦਾ ਰੰਗ ਖ਼ੂਬ ਉਘੜਿਆ ਹੈ।

ਅਨੇਕਾਂ 'ਲੋਕ-ਪਸੰਗ' ਕਿਸੇ ਇਤਿਹਾਸਕ ਵਿਅਕਤੀ ਜਾਂ ਲੋਕ-ਪ੍ਰਿਯ ਨਾਇਕ ਨਾਲ ਜੋੜ ਦਿਤੇ ਜਾਂਦੇ ਹਨ। ਬਿਕਰਮਾਜੀਤ, ਰਾਜਾ ਰਸਾਲੂ, ਭਰਥਰੀ ਹਰੀ ਆਦਿ ਦੇ ਜੀਵਨ ਨਾਲ ਕਈ ਪ੍ਰਸੰਗ ਅਜਿਹੇ ਜੋੜ ਦਿਤੇ ਗਏ ਹਨ, ਜਿਨ੍ਹਾਂ ਦਾ ਉਨ੍ਹਾਂ ਦੇ ਜੀਵਨ ਦੇ ਦੌਰਾਨ ਦੂਰ ਤਕ ਦਾ ਵਾਸਤਾ ਵੀ ਨਹੀਂ ਤੇ ਜਿਹੜੇ ਪ੍ਰਸੰਗ ਕਦੇ ਸੁਤੰਤਰ ਰੂਪ ਵਿਚ ਪ੍ਰਚਲਤ ਸਨ।

ਇਸੇ ਤਰ੍ਹਾਂ ਗੁਰੂ ਪੀਰਾਂ ਤੇ ਫ਼ਕੀਰਾਂ ਨਾਲ ਵੀ, ਪ੍ਰਸੰਗ ਜੁੜੇ ਮਿਲਦੇ ਹਨ। ਬਾਬਾ ਫ਼ਰੀਦ, ਗੁੱਗਾ ਪੀਰ, ਗੁਰੂ ਨਾਨਕ ਦੇਵ ਜੀ ਤੇ ਹੋਰ ਗੁਰੂਆਂ ਦੇ ਜੀਵਨ ਨਾਲ ਵੀ ਕਈ ਢੁਕਵੇਂ ਪ੍ਰਸੰਗ ਉਨ੍ਹਾਂ ਦੇ ਜੀਵਨ ਦਾ ਅੰਗ ਬਣਾ ਕੇ ਸਾਖੀਆਂ ਦੇ ਰੂਪ ਵਿਚ, ਪੇਸ਼ ਕੀਤੇ ਗਏ ਹਨ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਪ੍ਰਸੰਗ ਕਈ ਵਾਰ ਦੰਦ-ਕਥਾਵਾਂ ਦਾ ਰੂਪ ਵੀ ਧਾਰਨ ਕਰ ਜਾਂਦੇ ਹਨ।

ਪ੍ਰਸੰਗ ਬੜੇ ਸੰਖੇਪ ਹੋਣ ਕਰ ਕੇ ਝਟ ਯਾਦ ਹੋ ਜਾਂਦੇ ਹਨ। ਇਸ ਲਈ ਇਹ ਇਕ ਇਲਾਕੇ ਵਿਚੋਂ ਦੂਜੇ ਵਿਚ ਤੇ ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਛੇਤੀ ਪਸਰ ਜਾਂਦੇ ਹਨ। ਇਨ੍ਹਾਂ ਵਿਚ ਇਕ ਵੱਡੀ ਸਿਫ਼ਤ ਇਹ ਹੈ ਕਿ ਇਹ ਜਿਸ ਦੇਸ਼ ਵਿਚ ਪ੍ਰਚਲਤ ਹੁੰਦੇ ਹਨ, ਉਸੇ ਦੇਸ਼ ਦੇ ਹੀ ਜਾਪਦੇ ਹਨ। ਅਸਲ ਵਿਚ ਪ੍ਰਸੰਗ ਵਿਚ ਮਨੁੱਖੀ ਸੁਭਾ ਦੀਆਂ ਉਨ੍ਹਾਂ ਕਮਜ਼ੋਰੀਆਂ ਤੇ ਪਰਵਿਰਤੀਆਂ ਦਾ ਵਰਨਣ ਹੁੰਦਾ ਹੈ, ਜੋ ਸਾਰੇ ਸੰਸਾਰ ਦੇ ਮਨੁੱਖਾਂ ਵਿਚ ਅਕਸਰ ਵੇਖੀਆਂ ਜਾ ਸਕਦੀਆਂ ਹਨ। ਪੁਰਾਣੇ ਜ਼ਮਾਨੇ ਵਿਚ ਜਦੋਂ ਸੌਦਾਗਰ ਜਾਂ ਹੋਰ ਯਾਤ੍ਰੀ ਦੂਜੇ ਦੇਸ਼ਾਂ ਵਿਚ ਜਾਂਦੇ ਸਨ ਤਾਂ ਉਹ ਲੋਕ-ਪ੍ਰਸੰਗ ਵੀ ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਪਹੁੰਚਾਂਦੇ ਰਹੇ।

ਭਾਰਤ ਦੀਆਂ ਪੁਰਾਤਨ ਲੋਕ-ਕਹਾਣੀਆਂ ਦੇ ਸੰਗ੍ਰਹਿ 'ਕਥਾ ਸਰਿਤ ਸਾਗਰ', 'ਪੰਚ ਤੰਤਰ', 'ਹਿਤ ਉਪਦੇਸ਼' ਆਦਿ ਵਿਚ ਅਨੇਕਾਂ ਲੋਕ-ਪ੍ਰਸੰਗ ਮਿਲਦੇ ਹਨ। 'ਕਥਾ ਸਰਿਤ ਸਾਗਰ' ਵਿਚ ਤਾਂ ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ।

ਪੰਜਾਬ ਵਿਚ ਭਾਈ ਗੁਰਦਾਸ ਨੇ ਅਨੇਕਾਂ ਪ੍ਰਸੰਗਾਂ ਨੂੰ ਆਪਣੀਆਂ ਵਾਰਾਂ ਵਿਚ, ਸਿਖਸ਼ਾ ਦੇਣ ਜਾਂ ਕਿਸੇ ਗੱਲ

ਦੀ ਵਿਆਖਿਆ ਕਰਨ ਲਈ ਵਰਤਿਆ। ਜਿਨ੍ਹਾਂ ਵਿਚੋਂ 'ਗੰਗੇ ਤੈਲੀਐ', 'ਪੰਡਤ ਨਾਲ ਗੋਸ਼ਟ', 'ਭਲੇ ਬੁਰੇ ਦਾ ਪ੍ਰਸੰਗ', 'ਖੂਹ ਤੋਂ ਸਿਰ ਨੰਗਾ ਨਹਾ ਕੇ ਨਿਕਲਿਆ ਮੂਰਖ', ਆਦਿ ਬਹੁਤ ਪ੍ਰਸਿਧ ਪ੍ਰਸੰਗ ਹਨ। ਪ੍ਰਸੰਗਾਂ ਨੂੰ ਕਾਵਿ-ਰੂਪ ਦੇਣ ਦੀ ਪ੍ਰਣਾਲੀ ਨੂੰ ਚਰਨ ਸਿੰਘ ਸ਼ਹੀਦ ਨੇ 'ਬਾਦਸ਼ਾਹੀਆਂ' ਵਿਚ ਅਤੇ ਈਸ਼ਰ ਸਿੰਘ 'ਈਸ਼ਰ' ਨੇ 'ਭਾਈਆ' ਵਿਚ ਅਗੇ ਤੋਰਿਆ। ਸੰਤ ਸਿੰਘ ਸੇਖੋਂ, ਭਾਈ ਵੀਰ ਸਿੰਘ ਅਤੇ ਮੋਹਨ ਸਿੰਘ ਨੇ ਆਪਣੀਆਂ ਕਹਾਣੀਆਂ ਵਿਚ ਕਈ ਪ੍ਰਸੰਗਾਂ ਦੀ ਵਰਤੋਂ ਕੀਤੀ।

ਪੰਜਾਬੀ ਲੋਕ-ਪ੍ਰਸੰਗ ਪੰਜਾਬੀ ਜੀਵਨ ਵਿਚ ਇੰਜ ਬਿਖਰੇ ਪਏ ਹਨ ਜਿਵੇਂ ਬੋਹਲ ਵਿਚ ਕਣਕ ਦੇ ਦਾਣੇ। ਅਜ ਤਕ ਇਨ੍ਹਾਂ ਸੁੱਚੇ ਮੋਤੀਆਂ ਨੂੰ ਇਕਤ੍ਰ ਕਰਨ ਦਾ ਉਪਰਾਲਾ ਨਹੀਂ ਕੀਤਾ ਗਿਆ। ਵਣਜਾਰਾ ਬੇਦੀ ਦੀ ਪੁਸਤਕ 'ਇਕ ਘੁਟ ਰਸ ਦਾ' ਵਿਚ ਦੋ ਢਾਈ ਕੁ ਸੌ ਦੇ ਲਗਪਗ ਲਘੂ ਕਹਾਣੀਆਂ ਤੇ ਪ੍ਰਸੰਗ ਹਨ ਜੋ ਜੀਵਨ ਦੇ ਸਾਰੇ ਪੱਖਾਂ ਨੂੰ ਦਰਸਾਂਦੇ ਹਨ। ਕੁਝ ਪ੍ਰਸੰਗ ਗ੍ਰੀਰਸਨ 'ਦੀ ਲਿੰਗਵਸਟਿਕ ਸਰਵੇ' ਤੇ ਕੁਝ ਹੋਰ ਪੁਸਤਕਾਂ ਵਿਚ ਵੀ ਬਿਖਰੇ ਮਿਲਦੇ ਹਨ।

ਪੰਜਾਬੀ ਵਿਚ ਅਨੇਕਾਂ ਪ੍ਰਸੰਗ ਜਾਤੀਆਂ ਦੀ ਪਛਾਣ ਬਾਰੇ ਪ੍ਰਚਲਤ ਹਨ। ਸ਼ਾਇਦ ਹੀ ਪੰਜਾਬ ਦੀ ਕੋਈ ਅਜਿਹੀ ਜਾਤੀ ਹੋਵੇ ਜਿਸ ਸਬੰਧੀ ਕੋਈ ਲੋਕ-ਪ੍ਰਸੰਗ ਪ੍ਰਚਲਤ ਨਾ ਹੋਵੇ। ਜੱਟ, ਬਾਣੀਆ, ਜੁਲਾਹਾ, ਸ਼ਾਹ ਬਾਣੀਏ, ਹਰੇਕ ਜਾਤੀ ਉਤੇ ਅਨੇਕ ਵਿਅੰਗ ਭਰੇ ਤਿੱਖੇ ਪ੍ਰਸੰਗ ਮਿਲਦੇ ਹਨ ਜੋ ਉਸ ਜਾਤੀ ਦੇ ਸਮੁੱਚੇ ਸੁਭਾਵ ਦੀ ਕਿਸੇ ਆਮ ਪ੍ਰਚਲਤ ਰੁਚੀ ਜਾਂ ਪਰਵਿਰਤੀ ਨੂੰ ਪ੍ਰਗਟਾਂਦੇ ਹਨ।

ਲੋਕ ਪ੍ਰਸੰਗਾਂ ਵਿਚ ਸਮੇਂ ਅਨੁਸਾਰ ਪਰੀਵਰਤਨ ਵੀ ਹੁੰਦਾ ਰਹਿੰਦਾ ਹੈ। ਕਈ ਪ੍ਰਸੰਗ ਜੋ ਕਿਸੇ ਸਮੇਂ, ਲੋਭੀ ਪੰਡਤਾਂ ਜਾਂ ਕਾਜ਼ੀਆਂ ਦੀਆਂ ਸ਼ਰਧਾਲੂਆਂ ਨਾਲ ਕੀਤੀਆਂ ਵਧੀਕੀਆਂ ਬਾਰੇ ਪ੍ਰਚਲਤ ਸਨ, ਹੁਣ ਉਨ੍ਹਾਂ ਪ੍ਰਸੰਗਾਂ ਵਿਚ ਥੋੜੇ ਬਹੁਤ ਪ੍ਰੀਵਰਤਨ ਨਾਲ, ਪੂੰਜੀਪਤੀਆਂ ਦੀ ਕਿਰਤੀਆਂ ਪ੍ਰਤੀ ਕੀਤੇ, ਜ਼ੁਲਮਾਂ ਨੂੰ ਪ੍ਰਗਟ ਕਰਨ ਲਈ ਅਜੋਕੀ ਭਾਵਨਾ ਨੂੰ ਪ੍ਰਗਟਾਂਦੇ ਹਨ। ਕਿਉਂ ਜੋ ਪ੍ਰਸੰਗ ਦਾ ਮੰਤਵ ਤਾਂ ਕੋਈ ਸਿਖਿਆ ਦੇਣੀ, ਕੋਈ ਜੀਵਨ ਜਾਚ ਸਿਖਾਣੀ ਹੈ ਤੇ ਇਸ ਵਾਸਤੇ ਹਰ ਕੋਈ ਆਪਣੇ ਮੰਤਵ ਦੀ ਪੂਰਤੀ ਲਈ ਪ੍ਰਸੰਗ ਨੂੰ ਢਾਲ ਲੈਂਦਾ ਹੈ। ਪ੍ਰਸੰਗ ਲੋਕ-ਕਹਾਣੀਆਂ ਦੇ ਬਾਕੀ ਰੂਪਾਂ ਨਾਲੋਂ ਵਧੇਰੇ ਲਚਕਦਾਰ ਹੁੰਦੇ ਹਨ।

ਬਹੁਤੇ ਪ੍ਰਸੰਗ ਮਨੁੱਖੀ ਪਾਤਰਾਂ ਦੁਆਲੇ ਘੁੰਮਦੇ ਹਨ, ਪਰ ਪ੍ਰਸੰਗ ਵਿਚ ਮਨੁੱਖੀ ਪਾਤਰਾਂ ਦਾ ਹੋਣਾ ਜ਼ਰੂਰੀ ਨਹੀਂ। ਕਈ ਪ੍ਰਸੰਗਾਂ ਵਿਚ ਜਨੌਰ ਪਾਤਰ ਵੀ ਹੁੰਦੇ ਹਨ ਤੇ ਕਈਆਂ ਵਿਚ ਪਰਾਸਰੀਰਕ ਸ਼ਕਤੀਆਂ ਵੀ ਕੰਮ ਕਰਦੀਆਂ ਹੁੰਦੀਆਂ ਹਨ। ਜਨੌਰ ਪਾਤਰ ਕੇਵਲ ਗੌਣ ਪਾਤਰਾਂ ਦੇ ਰੂਪ ਵਿਚ ਮਿਲਦੇ ਹਨ।

ਕੁਝ ਪ੍ਰਸੰਗ ਪੰਜਾਬੀ ਲੋਕਾਂ ਦੇ ਵਿਸ਼ਵਾਸ਼ਾਂ ਤੇ ਮਨੌਤਾਂ ਦੀ ਵਿਆਖਿਆ ਕਰਦੇ ਹਨ।

(ਪ-86) **ਪ੍ਰਸਤਲਾ** :

ਪੰਜਾਬ ਵਿਚ ਪ੍ਰਾਚੀਨ ਕਾਲ ਵਿਚ ਵਸਦੀ ਇਕ ਜਾਤੀ, ਜਿਸ ਦਾ ਵਰਨਣ ਰਾਮਾਇਣ ਵਿਚ ਆਉਂਦਾ ਹੈ। ਰਾਮਾਇਣ ਅਨੁਸਾਰ ਇਹ ਜਾਤੀ ਮਦਰ ਦੇਸ਼ ਵਿਚ ਵਸਦੀ ਸੀ। ਮਾਰਕੰਡੇ ਪੁਰਾਣ ਅਨੁਸਾਰ ਇਹ ਜਾਤੀ ਤ੍ਰਿਗਰਤਾ ਦੇ ਨੇੜੇ ਰਹਿੰਦੀ ਸੀ। ਕੁਝ ਲੇਖਕਾਂ ਦਾ ਵਿਚਾਰ ਹੈ ਕਿ ਪ੍ਰਸਥਲ ਦਾ ਇਲਾਕਾ ਜਿਥੇ ਪ੍ਰਸਤਲਾ ਜਾਤੀ ਦੇ ਲੋਕ ਰਹਿੰਦੇ ਸਨ, ਉਹ ਕੁਰਕਸ਼ੇਤਰ ਵਿਚ ਹੋਏ ਮਹਾਂਭਾਰਤ ਦੇ ਯੁੱਧ ਸਮੇਂ, ਤ੍ਰਿਗਰਤਾ ਦੇ ਅਧੀਨ ਰਾਜ ਸੀ। ਵਿਦਵਾਨਾਂ ਅਨੁਸਾਰ ਪ੍ਰਸਥਲ ਦੇ ਇਲਾਕੇ ਫ਼ਿਰੋਜ਼ਪੁਰ, ਪਟਿਆਲਾ ਤੇ ਸਰਸਾ ਦੇ ਵਿਚਕਾਰ ਦਾ ਇਲਾਕਾ ਅਤੇ ਪਟਿਆਲਾ ਅਥਵਾ ਪੱਤੀਆਲਾ ਪ੍ਰਸਥਾਲਾ ਸ਼ਬਦ ਦਾ ਹੀ ਬਦਲਿਆ ਰੂਪ ਹੈ।

(ਪ-87) **ਪਰਸ਼ੁਰਾਮ** :

ਉਹ ਰਾਮ ਜਿਸ ਨੇ ਕੁਹਾੜਾ ਧਾਰਨ ਕੀਤਾ ਹੋਇਆ ਹੈ। ਵਿਸ਼ਨੂੰ ਦਾ ਛੇਵਾਂ ਅਵਤਾਰ, ਜੋ ਤ੍ਰੇਤਾ ਯੁਗ ਵਿਚ ਪੈਦਾ ਹੋਇਆ। ਇਸ ਅਵਤਾਰ ਦਾ ਮਨੋਰਥ ਬ੍ਰਾਹਮਣਾਂ ਨੂੰ ਅਭਿਮਾਨੀ ਕਸ਼ਤਰੀਆਂ ਦੀ ਅਧੀਨਤਾ ਤੋਂ ਮੁਕਤ ਕਰਾਉਣਾ ਸੀ। ਪਰਸ਼ੁਰਾਮ ਜ਼ਾਤ ਦਾ ਬ੍ਰਾਹਮਣ ਸੀ ਅਤੇ ਜਮਦਾਗਨੀ ਦੇ ਘਰ ਰੇਣੁਕਾ ਦੇ ਉਦਰ ਤੋਂ ਜੰਮਿਆ। ਇਸ ਦਾ ਖਤ੍ਰੀਆਂ ਦੇ ਨਾਲ ਸਖ਼ਤ ਵੈਰ ਸੀ, ਜਿਸ ਦਾ ਕਾਰਨ ਇਹ ਸੀ ਕਿ ਹੈਹਯਵੰਸ਼ ਦੇ ਰਾਜਾ ਕਾਰਤਵੀਰਯ, ਜਿਸ ਦੀਆਂ ਹਜ਼ਾਰ ਬਾਹਵਾਂ ਸਨ, ਜਮਦਾਗਨੀ ਰਿਸ਼ੀ ਦੀ ਗ਼ੈਰ-ਹਾਜ਼ਰੀ ਵਿਚ ਉਸ ਦੇ ਆਸ਼ਰਮ ਵਿਚ ਗਿਆ ਤੇ ਵਾਪਸੀ ਉਤੇ ਆਪਣੇ ਨਾਲ ਜ਼ਬਰਦਸਤੀ ਗਊ ਖੋਲ੍ਹ ਲਿਆਇਆ। ਪਰਸ਼ੁਰਾਮ ਨੇ ਕਰੋਧ ਵਿਚ ਆ ਕੇ ਕਾਰਤਵੀਰਯ ਨੂੰ ਮਾਰ ਦਿਤਾ। ਬਦਲੇ ਵਿਚ ਕਾਰਤਵੀਰਯ ਦੇ ਪੁੱਤਰਾਂ ਨੇ ਜਮਦਾਗਨੀ ਰਿਸ਼ੀ ਨੂੰ ਵੱਢ ਦਿਤਾ। ਇਸ ਗੱਲ ਤੋਂ ਗ਼ੁੱਸੇ ਵਿਚ ਆ ਕੇ ਪਰਸ਼ੁਰਾਮ ਨੇ ਪ੍ਰਣ ਕੀਤਾ ਕਿ ਉਹ ਦੁਨੀਆਂ ਤੋਂ ਕਸ਼ਤਰੀਆਂ ਦਾ ਬੀਜ ਨਾਸ਼ ਕਰ ਦੇਵੇਗਾ। ਪਰਸ਼ੁਰਾਮ ਨੇ ਕਸ਼ਤਰੀਆਂ ਨਾਲ ਘੋਰ ਯੁਧ ਕੀਤਾ ਤੇ ਉਨ੍ਹਾਂ ਦੇ ਲਹੂ ਨਾਲ ਸੰਮਤ ਪੰਚਕ ਨਾਮ ਦੇ ਪੰਜ ਵਡੇ ਸਰੋਵਰ ਭਰੇ। ਇਸ ਤੋਂ ਇਸ ਨੇ ਧਰਤੀ ਦਾ ਰਾਜ, ਕਸ਼ਯਪ ਨੂੰ ਦੇ ਦਿਤਾ ਤੇ ਆਪ ਪਹਾੜਾਂ ਵਲ ਚਲਾ ਗਿਆ।

ਰਵਾਇਤ ਅਨੁਸਾਰ ਮਾਲਾਬਾਰ ਦਾ ਇਲਾਕਾ ਪਰਸ਼ੁਰਾਮ

ਨੇ ਹੀ ਵਸਾਇਆ ਸੀ। ਇਕ ਮਿਥਕ ਕਥਾ ਅਨੁਸਾਰ ਇਹ ਦੇਸ਼ ਪਰਸ਼ੁਰਾਮ ਨੇ ਵਰੁਣ ਦੇਵਤੇ ਕੋਲੋਂ, ਭੇਟਾ ਵਿਚ ਲਿਆ। ਦੂਜੀ ਕਥਾ ਅਨੁਸਾਰ ਪਰਸ਼ੁਰਾਮ ਨੇ ਸਮੁੰਦਰ ਨੂੰ ਪਿਛੇ ਧਕ ਕੇ ਆਪਣੇ ਕੁਹਾੜੇ ਨਾਲ ਪਹਾੜਾਂ ਦੀਆਂ ਦਰਾੜਾਂ ਨੂੰ ਘਾਟਾਂ ਵਿਚ ਬਦਲ ਕੇ ਇਥੇ ਨਗਰ ਵਸਾਇਆ ਅਤੇ ਬ੍ਰਾਹਮਣਾਂ ਨੂੰ ਉਤਰ ਵਿਚੋਂ ਇਥੇ ਲਿਆ ਕੇ ਵਸਾਇਆ।

ਪਰਸ਼ੁਰਾਮ ਦੀ ਕਥਾ ਰਾਮਾਇਣ, ਮਹਾਂਭਾਰਤ ਤੇ ਪੁਰਾਣਾਂ ਵਿਚ ਮਿਲਦੀ ਹੈ। ਰਾਮਾਇਣ ਅਨੁਸਾਰ ਰਾਮ ਤੇ ਪਰਸ਼ੁਰਾਮ ਇਕ ਦੂਜੇ ਦੇ ਸਮਕਾਲੀ ਸਨ ਜਦੋਂ ਰਾਮ ਨੇ ਸਵੰਬਰ ਸਮੇਂ ਮਿਥਲਾ ਵਿਚ ਸ਼ਿਵ ਜੀ ਦਾ ਧਨੁੱਖ ਤੋੜਿਆ ਤਾਂ ਪਰਸ਼ੁਰਾਮ ਜੋ ਸ਼ਿਵ ਜੀ ਦਾ ਅਨਿਨ ਭਗਤ ਸੀ, ਕਰੋਧ ਵਿਚ ਆ ਗਿਆ ਤੇ ਉਸ ਨੇ ਰਾਮ ਨੂੰ ਵੰਗਾਰਿਆ, ਪਰ ਅਖੀਰ ਪਰਸ਼ੁਰਾਮ ਨੂੰ ਹਾਰ ਮੰਨਣੀ ਪਈ।

ਮਹਾਂਭਾਰਤ ਅਨੁਸਾਰ, ਪਰਸ਼ੁਰਾਮ ਨੇ, ਆਪਣੇ ਪਿਤਾ ਦੀ ਆਗਿਆ ਦਾ ਪਾਲਨ ਕਰਦਿਆਂ ਆਪਣੀ ਮਾਂ ਦਾ ਸਿਰ, ਕੁਲਹਾੜੇ ਨਾਲ ਵੱਢ ਦਿਤਾ ਸੀ, ਕਿਉਂ ਜੋ ਜਮਦਾਗਨੀ ਆਪਣੀ ਪਤਨੀ ਰੇਣੁਕਾ ਦੇ ਚਰਿਤਰ ਤੇ ਸੰਦੇਹ ਕਰਦਾ ਸੀ। ਜਮਦਾਗਨੀ ਨੇ ਪਰਸ਼ੁਰਾਮ 'ਤੇ ਖ਼ੁਸ਼ ਹੋ ਕੇ, ਉਸ ਨੂੰ ਵਰ ਮੰਗਣ ਲਈ ਕਿਹਾ। ਪਰਸ਼ੁਰਾਮ ਨੇ ਵਰ ਮੰਗਿਆ ਕਿ ਇਕ ਤਾਂ ਉਸ ਦੀ ਮਾਂ ਮੁੜ ਸੁਰਜੀਤ ਹੋ ਜਾਵੇ ਦੂਜਾ ਯੁੱਧ ਸਮੇਂ ਪਰਸ਼ੁਰਾਮ ਕਿਸੇ ਨੂੰ ਵਿਖਾਈ ਨਾ ਦੇਵੇ।

ਪਰਸ਼ੁਰਾਮ ਨੇ ਸ਼ਸਤ੍ਰ ਵਿਦਿਆ ਸ਼ਿਵ ਤੋਂ ਸਿੱਖੀ, ਜਿਸ ਨੇ ਇਸਨੂੰ ਇਕ ਕੁਲਹਾੜੀ ਪਰਸ਼ੁ ਦਿਤੀ, ਜਿਸ ਕਰ ਕੇ ਇਸ ਦਾ ਨਾਂ ਜੋ ਮੂਲ ਵਿਚ ਰਾਮ ਸੀ, ਪਰਸ਼ੁਰਾਮ ਪੈ ਗਿਆ। ਮਹਾਂਭਾਰਤ ਅਨੁਸਾਰ ਪਰਸ਼ੁਰਾਮ ਨੇ ਅਰਜਨ ਨੂੰ ਸ਼ਸਤ੍ਰ ਵਿਦਿਆ ਸਿਖਾਈ, ਪਰ ਇਹ ਦੁਆਪਰ ਦਾ ਸਮਾਂ ਸੀ।

ਪਰਸ਼ੁਰਾਮ ਦਾ ਵਿਸ਼ਨੂੰ ਨਾਲ ਕੋਈ ਸਬੰਧ ਨਹੀਂ ਸੀ। ਇਸ ਕੋਲ ਵਿਸ਼ਨੂੰ ਦੀ ਧਨੁਸ਼ ਹੋਣ ਕਰਕੇ ਇਸਨੂੰ ਵਿਸ਼ਨੂੰ ਨਾਲ ਸਬੰਧਿਤ ਕਰ ਦਿਤਾ ਗਿਆ ਤੇ ਮਗਰੋਂ ਅਵਤਾਰਾਂ ਦੀ ਮਾਲਾ ਵਿਚ ਇਸਨੂੰ ਪਰੋ ਦਿਤਾ ਗਿਆ।

(ਪ-88) **ਪਰਸ਼ੁਰਾਮ ਜੈਯੰਤੀ :**

ਵਿਸ਼ਨੂੰ ਦੇ ਛੇਵੇਂ ਅਵਤਾਰ ਪਰਸ਼ੁਰਾਮ ਦੀ ਜਨਮ ਤਿੱਥੀ, ਜੋ ਵਿਸਾਖ ਦੇ ਚਾਨਣੇ ਪੱਖ ਦੀ ਤ੍ਰਿਤੀਆ ਨੂੰ ਪੈਂਦੀ ਹੈ। ਪਰਸ਼ੁਰਾਮ ਤ੍ਰੇਤੇ ਯੁਗ ਵਿਚ, ਜਮਦਾਗਨੀ ਦੇ ਘਰ, ਰੇਣੁਕਾ ਦੇ ਉਦਰ ਤੋਂ ਪੈਦਾ ਹੋਇਆ। ਸ਼ਿਵ ਨੇ ਇਸ ਨੂੰ ਇਕ ਕੁਲਹਾੜਾ (ਪਰਸ਼ੂ) ਦਿਤਾ, ਜਿਸ ਤੋਂ ਉਸ ਦਾ ਨਾਂ ਪਰਸ਼ੁਰਾਮ ਪੈ ਗਿਆ।

ਪਹਿਲਿਆਂ ਵਿਚ ਬ੍ਰਾਹਮਣ ਪਰਸ਼ੁਰਾਮ ਜੈਯੰਤੀ ਤ੍ਰਿਤੀਆ ਨੂੰ ਮਨਾਂਦੇ ਤੇ ਇਸ ਤਿੱਥ ਨੂੰ ਪਰਸ਼ੁਰਾਮ ਦੀ ਮੂਰਤੀ ਦੀ ਪੂਜਾ ਕਰਦੇ ਤੇ ਵਰਤ ਰਖਦੇ ਸਨ। ਪਰ ਅੱਜ ਕਲ੍ਹ ਪਰਸ਼ੁਰਾਮ ਜੈਯੰਤੀ ਘੱਟ ਹੀ ਮਨਾਈ ਜਾਂਦੀ ਹੈ।

(ਪ-89) **ਪ੍ਰਸੂਤ ਗੀਤ :**

ਉਹ ਗੀਤ, ਜੋ ਬੱਚੇ ਦੇ ਜੰਮਣ ਤੋਂ ਰਤਾ ਪਹਿਲਾਂ, ਗਰਭਵਤੀ ਦਾ ਧਿਆਨ ਜਣੇਪੇ ਦੀ ਪੀੜ ਵਲੋਂ ਹਟਾ ਕੇ ਕਿਸੇ ਹੋਰ ਪਾਸੇ ਲਗਾਣ ਲਈ ਗਾਏ ਜਾਂਦੇ ਹਨ। ਇਨ੍ਹਾਂ ਗੀਤਾਂ ਵਿਚ ਦਾਈ ਦਾ ਜ਼ਿਕਰ ਹੁੰਦਾ ਹੈ ਕਿਉਂ ਜੋ ਦਾਈ ਉਦੋਂ ਗਰਭਵਤੀ ਦੇ ਕੋਲ ਬੈਠੀ ਹੁੰਦੀ ਹੈ :

ਦਾਈ ਨੂੰ ਸਦ ਲਿਆਵੋ,<br>
ਨਾਜ਼ੋ ਤੇਰਾ ਕੀ ਨੀ ਦੁਖੇ<br>
ਦਾਈ ਨੂੰ ਸਦ ਲਿਆਵੋ<br>
ਕਲੇਜੇ ਦਰਦ ਉਠੇ।

ਜਾਂ

ਅੰਞਾਣਾ ਚੰਬੇ ਦਾ ਬੂਟ ਖੇਲੰਦੜਾ ਪੂਤ,<br>
ਦਾਈ ਮਾਈ ਰਹੋ ਘਰੇ<br>
ਜੇ ਘਰ ਜੰਮੇਗਾ ਪੂਤ,<br>
ਦਾਈ ਮਾਈ ਕੀ ਜੋ ਮਿਲੇ<br>
ਪੰਜ ਰੁਪਏ ਰੋਕ, ਸਿਰੇ ਨੂੰ ਚੋਪ,<br>
ਦਾਈ ਮਾਈ ਇਹੋ ਮਿਲੇ<br>
ਆਪ ਘੋੜੇ ਅਸਵਾਰ ਭਲਾ ਜੀ,<br>
ਦਾਈ ਭਾਈ ਪਾਲੀਆਂ।

ਅਜਿਹੇ ਗੀਤ ਗਿਣਤੀ ਵਿਚ ਬਹੁਤੇ ਨਹੀਂ ਮਿਲਦੇ। ਇਹ ਗੀਤ ਬੜੀ ਧੀਮੀ ਸੁਰ ਵਿਚ ਗਾਏ ਜਾਂਦੇ ਹਨ।

ਇਕ ਹੋਰ ਗੀਤ ਵਿਚ ਦਾਈ ਗਰਭਵਤੀ ਨੂੰ ਪਲੰਘ ਉਤੇ ਲਿਟਾ ਕੇ ਪੇਟ ਮਲਣ ਦਾ ਸੰਕੇਤ ਕਰਦੀ ਹੈ :

ਦਾਈ, ਮਾਈ ਖੜੀ ਦਰਵਾਜ਼ੇ<br>
ਭਲਾ ਜੀ ਵਡੇ ਸ਼ੁਭ ਸ਼ਗਨ ਹੋਏ।<br>
ਜੱਚਾ ਰਾਣੀ ਆ ਨੀ, ਪਲੰਘ ਤੇ ਲੇਟ<br>
ਮਲਾਂ ਤੇਰਾ ਪੇਟ<br>
ਹੌਲਾ ਤੇਰਾ ਪੇਟ ਹੋਏ।

ਇਸ ਤਰ੍ਹਾਂ ਧਿਆਨ ਸੁਰ-ਸੰਗੀਤ ਵਲ ਚਲਾ ਜਾਂਦਾ ਹੈ ਤੇ ਪੀੜ ਘਟਦੀ ਹੈ। ਇਹ ਇਕ ਮਨੋਵਿਗਿਆਨਕ ਵਿਧੀ ਹੈ।

(ਪ-90) **ਪ੍ਰਹਿਲਾਦ :**

ਇਕ ਵਿਸ਼ਨੂੰ ਭਗਤ, ਜੋ ਹਰਨਾਕਸ਼ (ਹਿਰਣਯਕਸ਼ਪ) ਦਾ ਪੁੱਤਰ ਸੀ। ਪੁਰਾਣਾਂ ਅਨੁਸਾਰ ਹਰਨਾਕਸ਼ ਦੈਂਤ ਨੇ ਦੇਵਤਿਆਂ ਨਾਲ ਲੜਾਈ ਕਰਕੇ ਇੰਦਰ ਤੋਂ ਅਮਰਾਵਤੀ

ਦਾ ਰਾਜ ਖੋਹ ਲਿਆ। ਨਰਸਿੰਘ ਪੁਰਾਣ ਅਨੁਸਾਰ ਹਰਨਾਕਸ਼ ਇਤਨਾ ਅਭਿਮਾਨੀ ਹੋ ਗਿਆ ਕਿ ਉਹ ਲੋਕਾਂ ਤੋਂ ਆਪਣੇ ਨਾਂ ਦੀ ਪੂਜਾ ਕਰਵਾਣ ਲੱਗਾ। ਵਿਸ਼ਨੂੰ ਭਗਤਾਂ ਨੂੰ ਹਰਨਾਕਸ਼ ਨੇ ਬੜ ਦੁਖ ਤੇ ਕਸ਼ਟ ਦਿਤੇ। ਹਰਨਾਕਸ਼ ਦਾ ਆਪਣਾ ਪੁੱਤਰ ਪ੍ਰਹਿਲਾਦ ਬਾਲ ਅਵਸਥਾ ਵਿਚ ਹੀ, ਵਿਸ਼ਨੂੰ ਦਾ ਉਪਾਸ਼ਕ ਬਣ ਗਿਆ। ਹਰਨਾਕਸ਼ ਨੇ ਪ੍ਰਹਿਲਾਦ ਨੂੰ ਵਿਸ਼ਨੂੰ ਭਗਤੀ ਤੋਂ ਵਰਜਿਆ ਪਰ ਜਦੋਂ ਉਹ ਵਰਜਿਆ ਨਾ ਗਿਆ ਤਾਂ ਉਸ ਨੂੰ ਮਾਰਨ ਦਾ ਹੁਕਮ ਦਿਤਾ। ਪਰ ਪ੍ਰਹਿਲਾਦ ਉਤੇ ਦੈਂਤਾਂ ਦੇ ਸ਼ਸਤ੍ਰਾਂ ਅਸਤ੍ਰਾਂ, ਸੱਪਾਂ ਦੇ ਡੰਗਾਂ ਤੇ ਅੱਗ ਦੀਆਂ ਲਾਟਾਂ ਦਾ ਰਤੀ ਅਸਰ ਨਾ ਹੋਇਆ। ਅਖ਼ੀਰ ਪ੍ਰਹਿਲਾਦ ਦੀ ਭੂਆ ਹੋਲਿਕਾ ਪ੍ਰਹਿਲਾਦ ਨੂੰ ਆਪਣੀ ਗੋਦ 'ਚ ਲੈ ਕੇ ਤੇ ਆਪਣੇ ਉਪਰ ਅਗਨੀ ਤੋਂ ਰਖਿਆ ਕਰਨ ਵਾਲਾ ਅਸਤ੍ਰ ਲੈ ਕੇ ਅਗਨੀ ਵਿਚ ਜਾ ਬੈਠੀ, ਅਸਤ੍ਰ ਨੇ ਪ੍ਰਹਿਲਾਦ ਨੂੰ ਅੱਗ ਤੋਂ ਬਚਾ ਲਿਆ ਪਰ ਹੋਲਿਕਾ ਖ਼ੁਦ ਅੱਗ ਵਿਚ ਭੁਜ ਗਈ। ਅਖ਼ੀਰ ਹਰਨਾਕਸ਼ ਨੇ ਪ੍ਰਹਿਲਾਦ ਨੂੰ ਅੱਗ ਵਾਂਗ ਤਪਦੇ ਥੰਮ ਨਾਲ ਬੰਨ੍ਹਣ ਦਾ ਹੁਕਮ ਦਿਤਾ। ਇਸ ਮੌਕੇ ਤੇ ਵਿਸ਼ਨੂੰ ਨੇ ਨਰਸਿੰਘ ਦੇ ਰੂਪ ਵਿਚ ਅਵਤਾਰ ਧਾਰਿਆ ਤੇ ਸੰਝ ਦੇ ਵੇਲੇ ਮੁਹਾਠ ਉਤ ਹਰਨਾਕਸ਼ ਨੂੰ ਖੜਾ ਕਰ ਕੇ ਆਪਣੇ ਨਹੁੰਆਂ ਨਾਲ ਮਾਰ ਦਿਤਾ। ਹਰਨਾਕਸ਼ ਨੂੰ ਵਰ ਪ੍ਰਾਪਤ ਸੀ ਕਿ ਨਾ ਉਹ ਕਿਸੇ ਮਨੁੱਖ ਹੱਥੋਂ ਮਰੇਗਾ ਨਾ ਕਿਸੇ ਪਸ਼ੂ ਕੋਲੋਂ, ਨਾ ਦਿਨ ਵੇਲੇ ਨਾ ਰਾਤ ਵੇਲੇ। ਨਾ ਅੰਦਰ ਨਾ ਬਾਹਰ। ਨਾ ਕਿਸੇ ਅਸਤ੍ਰ ਨਾਲ ਨਾ ਕਿਸੇ ਸ਼ਸਤ੍ਰ ਨਾਲ। ਸੋ ਵਿਸ਼ਨੂੰ ਨੇ ਜੋ ਅਵਤਾਰ ਧਾਰਿਆ ਉਹ ਨਰਸਿੰਘ ਦਾ ਸੀ, ਜਿਸ ਦਾ ਅੱਧਾ ਧੜ ਸ਼ੇਰ ਦਾ ਸੀ ਤੇ ਅੱਧਾ ਆਦਮੀ ਦਾ। ਹਰਨਾਕਸ਼ ਨੂੰ ਨਾ ਅੰਦਰ ਨਾ ਬਾਹਰ ਮੁਹਾਠ ਉਤੇ ਰਖ ਕੇ ਅਸਤ੍ਰ ਸ਼ਸਤ੍ਰ ਤੋਂ ਬਿਨਾਂ ਨਹੁੰਆਂ ਨਾਲ ਉਦੋਂ ਮਾਰਿਆ ਗਿਆ ਜਦ ਦਿਨ ਅੰਦਰ ਬਾਹਰ ਸੀ। ਹਰਨਾਕਸ਼ ਦੀ ਮੌਤ ਮਗਰੋਂ ਪ੍ਰਹਿਲਾਦ ਦੈਂਤਾਂ ਦਾ ਰਾਜਾ ਬਣਿਆ ਤੇ ਪਤਾਲ ਵਿਚ ਰਾਜ ਕਰਨ ਲੱਗਾ।

ਪਦਮ ਪੁਰਾਣ ਅਨੁਸਾਰ ਪ੍ਰਹਿਲਾਦ ਪਿਛਲੇ ਜਨਮ ਵਿਚ ਬ੍ਰਾਹਮਣ ਸੀ, ਜਿਸ ਦਾ ਨਾਂ ਸ਼ੋਮਸ਼ਰਮਨ ਸੀ ਤੇ ਜੋ ਸ਼ਿਵ ਸ਼ਰਮਨ ਦਾ ਪੰਜਵਾਂ ਪੁਤਰ ਸੀ। ਇਸ ਦੇ ਚਾਰ ਵਡੇ ਭਰਾ ਵਿਸ਼ਨੂੰ ਦੇ ਭਗਤ ਸਨ ਤੇ ਘੋਰ ਤਪਸਿਆ ਮਗਰੋਂ ਵਿਸ਼ਨੂੰ ਵਿਚ ਲੀਨ ਹੋ ਗਏ ਸਨ। ਇਸਨੇ ਵੀ ਵਿਸ਼ਨੂੰ ਵਿਚ ਲੀਨ ਹੋਣ ਲਈ ਘੋਰ ਤਪਸਿਆ ਕੀਤੀ। ਪਰ ਤਪਸਿਆ ਕਰਦਿਆਂ ਇਹ ਦੈਂਤਾਂ ਕੋਲੋਂ ਡਰ ਗਿਆ। ਸੋ, ਇਸ ਨੂੰ ਦੈਂਤ ਦੇ ਘਰ ਜਨਮ ਲੈਣਾ ਪਿਆ। ਦੇਵਤਿਆਂ ਤੇ ਦੈਂਤਾਂ ਦੀ ਲੜਾਈ ਵਿਚ ਇਹ ਵਿਸ਼ਨੂੰ ਦੇ ਸੁਦਰਸ਼ਨ ਚੱਕਰ ਨਾਲ ਮਾਰਿਆ ਗਿਆ। ਉਸ ਮਗਰੋਂ ਫਿਰ ਇਹ ਹਰਨਾਕਸ਼ ਦੇ ਘਰ ਜੰਮਿਆ।

### (ਪ-91) ਪ੍ਰਹਿਲਾਦਪੁਰੀ ਮੰਦਰ :

ਮੁਲਤਾਨ ਵਿਚ ਭਗਤ ਪ੍ਰਹਿਲਾਦ ਦਾ ਇਕ ਮੰਦਰ, ਜਿਸ ਨੂੰ ਨਰਸਿੰਘ ਮੰਦਰ ਵੀ ਕਹਿੰਦੇ ਹਨ। ਇਹ ਮੁਲਤਾਨ ਦੇ ਕਿਲੇ ਦੀ ਉਤਰੀ ਬਾਹੀ ਵਲ ਹੈ। ਪੁਰਾਣਿਕ ਕਥਾਵਾਂ ਅਨੁਸਾਰ ਪੂਰਬ ਇਤਿਹਾਸਕ ਕਾਲ ਵਿਚ ਮੁਲਤਾਨ ਵਿਚ ਹਰਨਾਕਸ਼ (ਹਿਰਣਯਕਸ਼ਪ) ਦਾ ਰਾਜ ਸੀ। ਹਰਨਾਕਸ਼ ਨਾਸਤਕ ਸੀ ਅਤੇ ਲੋਕਾਂ ਤੋਂ ਆਪਣੇ ਨਾਂ ਦਾ ਜਾਪ ਕਰਾਉਂਦਾ ਸੀ। ਇਸ ਦਾ ਪੁੱਤਰ ਪ੍ਰਹਿਲਾਦ ਵਿਸ਼ਨੂੰ ਦਾ ਭਗਤ ਸੀ। ਹਰਨਾਕਸ਼ ਨੇ ਪ੍ਰਹਿਲਾਦ ਨੂੰ ਕਈ ਤਸੀਹੇ ਦਿਤੇ। ਅਖ਼ੀਰ ਲੋਹੇ ਦੇ ਤੱਤੇ ਥੰਮ ਨਾਲ ਬੰਨ੍ਹਣ ਦਾ ਹੁਕਮ ਦਿਤਾ। ਜਦੋਂ ਪ੍ਰਹਿਲਾਦ ਨੂੰ ਥੰਮ ਨਾਲ ਬੰਨ੍ਹਣ ਲਗੇ ਤਾਂ ਥੰਮ ਵਿਚੋਂ ਪ੍ਰਕਾਸ਼ ਹੋਇਆ ਤੇ ਵਿਸ਼ਨੂੰ ਨਰਸਿੰਘ ਦੇ ਰੂਪ ਵਿਚ ਪ੍ਰਗਟ ਹੋਏ ਤੇ ਉਨ੍ਹਾਂ ਨੇ ਆਪਣੇ ਨਹੁੰਆਂ ਨਾਲ ਹਰਨਾਕਸ਼ ਦਾ ਅੰਤ ਕਰ ਦਿਤਾ। ਨਰਸਿੰਘ ਦੇ ਨਾਂ 'ਤੇ ਇਸ ਨੂੰ ਨਰਸਿੰਘ ਮੰਦਰ ਕਿਹਾ ਜਾਂਦਾ ਹੈ।

1853 ਈ: ਵਿਚ ਜਦੋਂ ਕਨਿੰਘਮ ਮੁਲਤਾਨ ਗਿਆ ਤਾਂ ਇਸ ਮੰਦਰ ਦੀ ਹਾਲਤ ਬੜੀ ਖਸਤਾ ਸੀ। ਇਸ ਦੀ ਮੁਰੰਮਤ ਉਨ੍ਹੀਂ ਦਿਨੀਂ ਲੋਕਾਂ ਦੇ ਦਾਨ ਨਾਲ ਕੀਤੀ ਗਈ, ਉਦੋਂ ਹੀ ਨਰਸਿੰਘ ਅਵਤਾਰ ਦੀ ਨਵੀਂ ਮੂਰਤੀ ਸਥਾਪਿਤ ਕੀਤੀ ਗਈ।

ਦੇਸ਼ ਵੰਡ ਤੋਂ ਪਹਿਲਾਂ ਜੇਠ ਵਿਚ ਨਰਸਿੰਘ ਚੌਦਸ ਨੂੰ ਇਥੇ ਭਾਰੀ ਮੇਲਾ ਲਗਦਾ ਸੀ ਜੋ ਸਵੇਰੇ ਤਿੰਨ ਵਜੇ ਤੋਂ ਸ਼ੁਰੂ ਹੋ ਕੇ ਸ਼ਾਮੀਂ ਛੇ ਵਜੇ ਤਕ ਰਹਿੰਦਾ ਸੀ। ਜਦੋਂ ਮੇਲਾ ਵਿਛੜਦਾ ਤਾਂ ਲੋਕੀਂ ਇਕ ਦੂਜੇ ਤੇ ਖੱਖੜੀਆਂ ਸੁਟਦੇ ਸਨ।

### (ਪ-92) ਪਰਕਰਮਾ :

(1) ਕਿਸੇ ਪੂਜਯ ਅਸਥਾਨ, ਮੂਰਤੀ ਅਥਵਾ ਗੁਰ ਪੀਰ ਦੇ ਚੁਫੇਰੇ ਸ਼ਰਧਾ ਅਤੇ ਭਗਤੀ ਭਾਵਨਾ ਨਾਲ ਗੇੜੇ ਮਾਰਨੇ। ਪਰਕਰਮਾ ਵੇਲੇ ਪੂਜ ਵਿਅਕਤੀ ਅਥਵਾ ਅਸਥਾਨ ਨੂੰ ਸੱਜੇ ਪਾਸੇ ਵਲ ਰਖਿਆ ਜਾਂਦਾ ਹੈ ਜਿਸ ਦੀ ਪਰਕਰਮਾ ਕੀਤੀ ਜਾ ਰਹੀ ਹੁੰਦੀ ਹੈ। ਪਰਕਰਮਾ ਸੂਰਜ ਦੀ ਗਤੀ ਅਨੁਸਾਰ ਪੂਰਬ ਤੋਂ ਪੱਛਮ ਵਲ ਕੀਤੀ ਜਾਂਦੀ ਹੈ। ਪਰ ਜਦੋਂ ਮਰੇ ਹੋਏ ਪੂਜ ਵਿਅਕਤੀ ਦੀ ਪਰਕਰਮਾ ਕੀਤੀ ਜਾਂਦੀ ਹੈ ਤਾਂ ਦਿਸ਼ਾ ਉਲਟ ਹੋ ਜਾਂਦੀ ਹੈ।

ਕਰਮ ਲੋਚਨ ਅਨੁਸਾਰ ਦੇਵੀ ਦੀ ਇਕ, ਸੂਰਜ ਦੀਆਂ ਸੱਤ, ਅਗਨੀ ਦੀਆਂ ਸੱਤ, ਗਣੇਸ਼ ਦੀਆਂ ਤਿੰਨ, ਵਿਸ਼ਨੂੰ ਦੀਆਂ ਚਾਰ ਅਤੇ ਸ਼ਿਵ ਦੀ ਅੱਧੀ ਪਰਕਰਮਾ ਕਰਨੀ ਚਾਹੀਦੀ ਹੈ। ਪਰ ਆਮ ਤੌਰ ਤੇ ਤਿੰਨ, ਪੰਜ ਜਾਂ ਸੱਤ ਪਰਕਰਮਾ ਕੀਤੀਆਂ ਜਾਂਦੀਆਂ ਹਨ। ਸਿੱਖ ਆਮ ਤੌਰ ਤੇ ਕਿਸੇ ਧਾਰਮਿਕ ਅਸਥਾਨ ਦੀ ਇਕੋ ਪਰਕਰਮਾ ਕਰਦੇ

ਹਨ। ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਸਾਹਿਬਾਨ ਨੇ ਗੁਰਤਾ ਅਰਪਣ ਵੇਲੇ ਨਵੇਂ ਥਾਪੇ ਗੁਰੂ ਦੁਆਲੇ ਤਿੰਨ ਪਰਕਰਮਾਂ ਕੀਤੀਆਂ ਸਨ।

'ਤੀਨ ਪ੍ਰਦੱਛਨ ਕੋ ਤਬ ਦੀਨ।'

(ਗੁਰਪ੍ਰਤਾਪ ਸੂਰਜ ਰਸਿ 2 ਅ: 22)

ਕੁਝ ਪਰਕਰਮਾ ਸੰਸਕਾਰਾਂ ਨਾਲ ਸੰਬੰਧਤ ਹਨ, ਜਿਵੇਂ ਹਿੰਦੂ ਵਿਆਹ ਦੀ ਰੀਤ ਸਮੇਂ ਅਗਨੀ ਦੁਆਲੇ ਸੱਤ ਫੇਰੇ ਲੈਂਦੇ ਹਨ। ਸਿੱਖ ਵਿਆਹ ਸਮੇਂ ਆਦਿ-ਗ੍ਰੰਥ ਦੇ ਦੁਆਲੇ ਚਾਰ ਫੇਰੇ ਲੈਂਦੇ ਹਨ। ਦਾਹ ਸੰਸਕਾਰ ਸਮੇਂ ਮ੍ਰਿਤਕ ਦਾ ਪੁੱਤਰ ਜਾਂ ਵੱਡਾ ਭਰਾ ਅੱਗ ਦਾਗਣ ਤੋਂ ਪਹਿਲਾਂ ਚਿਖਾ ਦੀ ਪੁੱਠੀ ਪਰਕਰਮਾ ਕਰਦਾ ਹੈ। ਇਸ ਤਰ੍ਹਾਂ ਮ੍ਰਿਤਕ ਦੀਆਂ ਨੂੰਹਾਂ ਮ੍ਰਿਤਕ ਦੇਹ ਦੀ ਪਰਕਰਮਾ ਚਾਰ ਵਾਰ ਕਰਦੀਆਂ ਹਨ।

ਕਈ ਹਿੰਦੂ ਜਦੋਂ ਨਵੀਂ ਥਾਂ ਮਕਾਨ ਉਸਾਰਨ ਲਈ ਕੋਈ ਕਾਰਜ ਅਰੰਭਦੇ ਹਨ ਤਾਂ ਉਥੇ ਤਿੰਨ ਵਾਰ ਪਰਕਰਮਾ ਕਰਦੇ ਹਨ ਤੇ ਨਾਲੋ ਨਾਲ ਪਾਣੀ ਦੇ ਛੱਟੇ ਧਰਤੀ ਤੇ ਮਾਰਦੇ ਜਾਂਦੇ ਹਨ।

ਸਿੱਖਾਂ ਵਿਚ ਹਰਿਮੰਦਰ ਸਾਹਿਰ ਅੰਮ੍ਰਿਤਸਰ ਦੀ ਪਰਕਰਮਾ ਪੰਜ ਵਾਰ ਕਰਨ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ।

(2) ਗੁਰਦਵਾਰੇ ਅੰਦਰ ਆਦਿ ਵਿਚ ਪਾਵਨ ਸਥਾਨ ਦੇ ਚਾਰੇ ਪਾਸੇ, ਪਰਕਰਮਾ ਲੈਣ ਲਈ ਬਣਿਆ ਮਾਰਗ, ਵੱਡੇ ਤੀਰਥਾਂ ਉਤੇ ਪਰਕਰਮਾ ਕਰਨ ਲਈ ਉਚੇਚਾ ਮਾਰਗ ਬਣਿਆ ਹੁੰਦਾ ਹੈ, ਜਿਥੇ ਪਰਕਰਮਾ ਕਰਨ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ।

(ਪ-93) **ਪਰਚਾਵਣੀ** :

ਮਾਤਮਪੁਰਸ਼ੀ ਕਰਨਾ; ਜਦੋਂ ਕਿਸੇ ਦੇ ਘਰ ਮੌਤ ਹੋ ਜਾਂਦੀ ਹੈ ਤਾਂ ਉਸ ਦੇ ਰਿਸ਼ਤੇਦਾਰ, ਗਲੀ ਗੁਆਂਢ ਤੇ ਭਾਈਚਾਰੇ ਦੇ ਲੋਕ ਸ਼ੋਕ ਪ੍ਰਗਟ ਕਰਨ ਲਈ ਆਉਂਦੇ ਹਨ। ਇਸ ਕਿਰਿਆ ਨੂੰ 'ਪਰਚਾਵਣੀ' ਕਿਹਾ ਜਾਂਦਾ ਹੈ।

(ਪ-94) **ਪਰਛਾਵਾਂ** :

ਪਰਛਾਵੇਂ ਬਾਰੇ ਅਨੇਕ ਪ੍ਰਕਾਰ ਦੇ ਭਰਮ ਵਹਿਮ ਤੇ ਮਨੌਤਾਂ ਪ੍ਰਚਲਤ ਹਨ। ਲੋਕਧਾਰਾ ਅਨੁਸਾਰ ਪਰਛਾਵੇਂ ਵਿਚ ਮੂਲ ਸ਼ਖ਼ਸ ਵਿਦਮਾਨ ਹੁੰਦਾ ਹੈ। ਪਹਿਲਿਆਂ ਵਿਚ ਜੇ ਕਿਸੇ ਉੱਚੀ ਕੁੱਲ ਦੇ ਹਿੰਦੂ ਉਤੇ ਕਿਸੇ ਸ਼ੂਦਰ ਜਾਂ ਅਛੂਤ ਦਾ ਪਰਛਾਵਾਂ ਪੈ ਜਾਂਦਾ ਤਾਂ ਉਹ ਭਿੱਟ ਗਿਆ ਸਮਝਿਆ ਜਾਂਦਾ ਸੀ। ਪਰਛਾਵਾਂ ਨਾਲ ਛੂਹ ਜਾਣ ਦੀ ਭਿੱਟ ਉਤਨੀ ਹੀ ਸਮਝੀ ਜਾਂਦੀ ਜਿਤਨੀ ਸਰੀਰ ਦੇ ਛੂਹਣ ਦੀ। ਇਸ ਰੂੜ੍ਹੀ ਪਿਛੇ ਲਾਗਵਾਂ ਟੂਣਾ ਚਿੰਤਨ ਹੈ।

ਕਿਉਂ ਜੋ ਪਰਛਾਵੇਂ ਵਿਚ ਮੂਲ ਸ਼ਖ਼ਸ ਵਿਦਮਾਨ ਹੁੰਦਾ ਹੈ, ਇਸ ਲਈ ਪਰਛਾਵੇਂ ਉਤੇ ਟੂਣਾ ਟੱਪਾ ਛੇਤੀ ਚਲਦਾ ਹੈ। ਪਰ ਪਰਛਾਵਾਂ ਥਿਰ ਨਹੀਂ ਹੁੰਦਾ। ਇਸ ਕਰਕੇ ਉਸ ਉਤੇ ਜਾਦੂ-ਟੂਣਾ ਕਰਨਾ ਕਠਨ ਹੁੰਦਾ ਹੈ। ਪਰ ਕਈ ਚੇਲੇ ਪਰਛਾਵੇਂ ਵਾਲੀ ਮਿੱਟੀ ਮੰਗਵਾ ਕੇ ਉਸ ਤੇ ਟੂਣਾ ਕਰਦੇ ਹਨ। ਇਸ ਸੰਕਲਪ ਦਾ ਆਧਾਰ ਲਾਗਵਾਂ ਟੂਣਾ ਹੈ।

ਕਿਸੇ ਸ਼ਖ਼ਸ ਦਾ ਕਬਰ ਉਤੇ ਪਰਛਾਵਾਂ ਪਏ ਤਾਂ ਉਮਰ ਘਟਦੀ ਹੈ। ਇਸੇ ਤਰ੍ਹਾਂ ਜੇ ਕਿਸੇ ਸ਼ਖ਼ਸ ਉਤੇ ਅਰਥੀ ਦਾ ਪਰਛਾਵਾਂ ਪਏ ਤਾਂ ਵੀ ਉਮਰ ਘਟਦੀ ਹੈ।

ਲੋਕ ਧਾਰਨਾ ਅਨੁਸਾਰ ਮਾਹਵਾਰੀ ਵਾਲੀ ਤੀਵੀਂ ਦਾ ਪਰਛਾਵਾਂ ਬੜਾ ਦੁਸ਼ਟ ਤੇ ਅਸ਼ੁਭ ਹੁੰਦਾ ਹੈ। ਜੇ ਉਸ ਦਾ ਪਰਛਾਵਾਂ ਕਿਸੇ ਸੱਪ ਤੇ ਪੈ ਜਾਵੇ ਤਾਂ ਸੱਪ ਅੰਨ੍ਹਾ ਹੋ ਜਾਂਦਾ ਹੈ।

ਜੇ ਕਿਸੇ ਤੀਵੀਂ ਦਾ ਦੁੱਧ ਚੁੰਘਦਾ ਬੱਚਾ ਮਰ ਜਾਵੇ ਤਾਂ ਉਸ ਤੀਵੀਂ ਦਾ ਪਰਛਾਵਾਂ ਬੜਾ ਦੁਸ਼ਟ ਮੰਨਿਆ ਗਿਆ ਹੈ। ਇਹ ਉਦੋਂ ਤਕ ਅਸ਼ੁਭ ਰਹਿੰਦਾ ਹੈ ਜਦੋਂ ਤਕ ਤੀਵੀਂ ਦੇ ਥਣਾਂ ਦਾ ਦੁੱਧ ਸੁੱਕ ਨਹੀਂ ਜਾਂਦਾ। ਅਜਿਹੀ ਤੀਵੀਂ ਦਾ ਪਰਛਾਵਾਂ, ਜੇ ਕਿਸੇ ਗਰਭਵਤੀ ਉਤੇ ਪੈ ਜਾਵੇ ਤਾਂ ਉਸ ਦਾ ਗਰਭਪਾਤ ਹੋ ਜਾਂਦਾ ਹੈ ਜਾਂ ਫਿਰ ਉਸ ਦਾ ਬੱਚਾ ਅਠਮਾਹਾ ਜੰਮਦਾ ਹੈ ਜੋ ਜਮਤੀਲ ਤੇ ਰੋਗੀ ਹੋਣ ਕਰ ਕੇ ਬਹੁਤ ਚਿਰ ਜੀਂਦਾ ਨਹੀਂ ਰਹਿੰਦਾ ਤੇ ਸੁਕ ਸੁਕ ਕੇ ਮਰ ਜਾਂਦਾ ਹੈ। ਅਜਿਹੀ ਤੀਵੀਂ ਦਾ ਪਰਛਾਵਾਂ ਜੇ ਕਿਸੇ ਫੁੱਲ ਬੂਟੇ ਉਤੇ ਪੈ ਜਾਵੇ ਤਾਂ ਉਹ ਸੁਕ ਜਾਂਦਾ ਹੈ।

ਜੇ ਕਿਸੇ ਤੀਵੀਂ ਦੇ ਬੱਚੇ ਅਠਵੇਂ ਮਹੀਨੇ ਜੰਮਣ ਤੇ ਮਰ ਜਾਣ ਤਾਂ ਇਸ ਨੂੰ 'ਅਠਰਾਹਾ' ਕਿਹਾ ਜਾਂਦਾ ਹੈ। ਅਠਰਾਹੀ ਤੀਵੀਂ ਦੇ ਪਰਛਾਵੇਂ ਦਾ ਵੀ ਅਸਰ ਚੰਗਾ ਨਹੀਂ ਮੰਨਿਆ ਜਾਂਦਾ (ਵੇਖੋ : ਅਠਰਾਹਾ)।

ਪਰਛਾਵੇਂ ਤੇ ਪਕੜ ਵਿਚ ਕਾਫ਼ੀ ਫ਼ਰਕ ਹੈ। ਪਕੜ ਵਿਚ ਭੂਤ ਪ੍ਰੇਤ ਆਦਿ ਕਿਸੇ ਪ੍ਰਾਣੀ ਦੇ ਸਰੀਰ ਵਿਚ ਪ੍ਰਵੇਸ਼ ਕਰ ਕੇ ਉਸ ਦੀ ਮਾਨਸਿਕ ਪ੍ਰਕ੍ਰਿਆ ਉਤੇ ਕਾਬੂ ਪਾ ਲੈਂਦੇ ਹਨ। ਪਕੜ ਵਾਲਾ ਸ਼ਖ਼ਸ ਬਦਰੂਹ ਦੇ ਅਸਰ ਹੇਠ 'ਅੱਬਾ ਤੱਬਾ' ਬੋਲਦਾ ਹੈ। ਪਰਛਾਵੇਂ ਵਿਚ ਕੋਈ ਬਦਰੂਹ ਸਰੀਰ ਵਿਚ ਪ੍ਰਵੇਸ਼ ਨਹੀਂ ਕਰਦੀ ਸਗੋਂ ਕਿਸੇ ਭੂਤ ਪ੍ਰੇਤ ਜਾਂ ਪ੍ਰਾਣੀ ਦਾ ਪਰਛਾਵਾਂ ਪੈਣ ਨਾਲ ਉਸ ਭੂਤ ਪ੍ਰੇਤ ਜਾਂ ਪ੍ਰਾਣੀ ਦਾ ਮਲੀਨ ਪ੍ਰਭਾਵ ਪੈਂਦਾ ਹੈ ਜਿਸ ਨਾਲ ਦੂਜੇ ਦੇ ਸਰੀਰ ਵਿਚ ਮਲੀਨ ਪ੍ਰਕ੍ਰਿਆ ਸ਼ੁਰੂ ਹੋ ਜਾਂਦੀ ਹੈ। ਪਰਛਾਵੇਂ ਦੇ ਵਿਚਾਰ ਦਾ ਆਧਾਰ ਸਹਾਨੁਭੂਤੀ ਟੂਣਾ ਹੈ ਅਤੇ ਆਦਿਮ ਵਿਸ਼ਵਾਸ਼ਾਂ ਦੀ ਹੀ ਰਹਿੰਦ ਹੈ।

ਇਕ ਧਾਰਨਾ ਅਨੁਸਾਰ ਦੇਵਤਿਆਂ ਦਾ ਪਰਛਾਵਾਂ ਨਹੀਂ ਹੁੰਦਾ (ਵੇਖੋ ਛਾਇਆ)।

**(ਪ-95) ਪ੍ਰਜਾਪਤੀ :**

ਉਹ ਦੇਵਤੇ ਤੇ ਰਿਸ਼ੀ, ਜਿਨ੍ਹਾਂ ਨੇ ਪ੍ਰਜਾ ਦੀ ਸਿਰਜਨਾ ਕੀਤੀ। ਪੁਰਾਣਿਕ ਕਥਾਵਾਂ ਅਨੁਸਾਰ, ਬ੍ਰਹਮਾ ਨੇ ਆਪਣੇ ਆਪ ਨੂੰ ਦੋ ਭਾਗਾਂ ਵਿਚ ਵੰਡਿਆ, ਅੱਧਾ ਹਿੱਸਾ ਨਰ ਤੇ ਅੱਧਾ ਹਿੱਸਾ ਮਾਦਾ। ਮਾਦਾ ਤੋਂ ਉਸ ਨੇ ਵੀਰਜ ਉਤਪੰਨ ਕੀਤਾ। ਵੀਰਜ ਨੇ ਤੱਪ ਸਾਧਨਾ ਨਾਲ ਪਹਿਲਾਂ ਮਨੂ ਪੈਦਾ ਕੀਤਾ, ਜਿਸ ਦਾ ਨਾਂ ਸਵਾਯੰਭੁਵ ਸੀ, ਇਸ ਨੂੰ ਬ੍ਰਹਿਮੰਡ ਦੀ ਸਿਰਜਨਾ ਦਾ ਕੰਮ ਸੌਂਪਿਆ ਗਿਆ।

ਸਵਾਯੰਭੁਵ ਨੇ ਦਸ ਜੀਵ ਉਤਪੰਨ ਕੀਤੇ, ਜੋ ਪ੍ਰਜਾਪਤੀ ਅਖਵਾਏ, ਇਨ੍ਹਾਂ ਦੇ ਨਾਂ ਹਨ—ਮਰੀਚੀ, ਅਤ੍ਰੀ, ਅੰਗਿਰਸ, ਪੁਲਸਤਯ, ਪੁਲਹ, ਕ੍ਰਤੂ, ਪ੍ਰਚੇਤ ਜਾਂ ਦਖਸ਼, ਵਸ਼ਿਸ਼ਠ, ਭ੍ਰਿਗੂ ਤੇ ਨਾਰਦ। ਇਹ ਦਸੋ ਪ੍ਰਜਾਪਤੀ ਤਰਤੀਬਵਾਰ ਨੈਤਿਕਤਾ, ਕਪਟ, ਦਾਨ, ਧੀਰਜ, ਅਭਿਮਾਨ, ਦਇਆ, ਨਿਰਛੱਲਤਾ, ਬਰਾਬਰੀ, ਨਿੰਮਰਤਾ, ਯੁਕਤੀ ਦੇ ਵਾਚਕ ਹਨ।

ਪ੍ਰਜਾਪਤੀਆਂ ਨੇ ਪਹਿਲਾਂ ਸੱਤ ਮਨੂ ਪੈਦਾ ਕੀਤੇ। ਬ੍ਰਹਮਾ ਦਾ ਇਕ ਦਿਨ ਜੋ ਕਲਪ ਅਖਵਾਉਂਦਾ ਹੈ, 14 ਮਨਵੰਤਰਾਂ ਵਿਚ ਵੰਡਿਆ ਹੋਇਆ ਹੈ ਤੇ ਹਰੇਕ ਮਨਵੰਤਰ ਦਾ ਵੱਖਰਾ ਮਨੂ ਹੈ। ਅੱਜ ਦੇ ਯੁਗ ਦੇ ਲੋਕ, ਕਲਪ ਦੇ ਸਤਵੇਂ ਮਨਵੰਤਰ ਵਿਚ ਰਹਿ ਰਹੇ ਹਨ ਅਤੇ ਇਸ ਮਨਵੰਤਰ ਦੇ ਮਨੂ ਦਾ ਨਾਂ ਸਤਯਵਰਤ ਹੈ। ਪਹਿਲੇ ਛੇ ਮਨੂਆਂ ਦੇ ਨਾਂ ਹਨ : ਕੇਸ਼, ਅਤ੍ਰੀ, ਵਸ਼ਿਸ਼ਠ, ਵਿਸ਼ਵਾਮਿਤ੍ਰ, ਗੌਤਮ, ਜਮਦਾਗਨੀ ਤੇ ਭਾਰਦਵਾਜ।

ਪ੍ਰਜਾਪਤੀ ਨਾ ਤਾਂ ਦੇਵਤੇ ਹਨ ਤੇ ਨਾ ਹੀ ਆਤਮਾ ਦੇ ਰਖਿਅਕ, ਇਸ ਲਈ ਇਨ੍ਹਾਂ ਦੀ ਪੂਜਾ ਨਹੀਂ ਕੀਤੀ ਜਾਂਦੀ। ਪ੍ਰਜਾਪਤੀ ਨੂੰ ਬ੍ਰਹਮਾ ਦੇ ਪੁੱਤਰ ਵੀ ਕਿਹਾ ਜਾਂਦਾ ਹੈ ਤੇ ਕਈ ਥਾਈਂ ਇਨ੍ਹਾਂ ਨੂੰ ਬ੍ਰਹਮਾ ਤੋਂ ਉਤਪੰਨ ਹੋਏ ਮੰਨਿਆ ਗਿਆ ਹੈ।

ਗ੍ਰੰਥਾਂ ਵਿਚ ਪ੍ਰਜਾਪਤੀਆਂ ਦੇ ਨਾਂ ਤੇ ਗਿਣਤੀ ਵੀ ਵੱਖ ਵੱਖ ਦਿਤੀ ਮਿਲਦੀ ਹੈ। ਮਹਾਂਭਾਰਤ ਵਿਚ ਪ੍ਰਜਾਪਤੀਆਂ ਦੀ ਗਿਣਤੀ ਇੱਕੀ ਦਿਤੀ ਹੋਈ ਹੈ ਜਿਨ੍ਹਾਂ ਦੇ ਨਾਂ ਹਨ : ਬ੍ਰਹਮਾ, ਸਥਾਣ, ਮਨੂ, ਦਖਸ਼, ਭ੍ਰਿਗੂ, ਧਰਮ, ਯਮਰਾਜ, ਮਰੀਚ, ਅੰਗਿਰਾਸ, ਅਤ੍ਰੀ, ਪੁਲਸਤਯ, ਪੁਲਯ, ਭ੍ਰਤੂ, ਕ੍ਰੋਧ, ਅਰਵਾਕ ਅਤੇ ਕ੍ਰੀਤ।

ਵੇਦਾਂ ਵਿਚ ਪ੍ਰਜਾਪਤੀ ਇੰਦਰ, ਸਾਵਿਤ੍ਰੀ, ਸੋਮ, ਹਿਰਯਗਰਭ, ਤੇ ਕਈ ਹੋਰ ਦੇਵਤਿਆਂ ਲਈ ਵਰਤਿਆ ਗਿਆ ਹੈ। 'ਸੂਤਰਾਂ' ਵਿਚ ਬ੍ਰਹਮਾ ਨੂੰ ਹੀ ਪ੍ਰਜਾਪਤੀ ਕਿਹਾ ਗਿਆ ਹੈ। 'ਬ੍ਰਾਹਮਣ' ਗ੍ਰੰਥਾਂ ਅਨੁਸਾਰ ਪ੍ਰਜਾਪਤੀ ਨੇ ਬੜੇ ਤੱਪਾਂ ਦੁਆਰਾ ਸੰਸਾਰ ਦੀ ਉਤਪਤੀ ਕੀਤੀ। ਇਕ ਕਥਾ ਅਨੁਸਾਰ ਪਹਿਲਾਂ ਸ੍ਰਿਸ਼ਟੀ ਵਿਚ ਨਾਰਾ (ਪਾਣੀ) ਹੀ ਫੈਲਿਆ ਹੋਇਆ ਸੀ। ਨਾਰਾ ਦੇ ਤੱਪ ਸਾਧਣ ਨਾਲ ਇਕ ਸੁਨਹਿਰੀ ਅੰਡਾ ਹੋਂਦ ਵਿਚ ਆਇਆ। ਇਸ ਅੰਡੇ ਵਿਚੋਂ ਪ੍ਰਜਾਪਤੀ ਨਿਕਲਿਆ ਜਿਸ ਨੇ ਤਿੰਨ ਸ਼ਬਦਾਂ ਦਾ ਉਚਾਰਨ ਕੀਤਾ : ਭੂਰ ਭੁਵਾਹੇ ਤੇ ਸਵਰਕ। ਭੂਰ ਦੇ ਉਚਾਰਨ ਨਾਲ ਧਰਤੀ ਹੋਂਦ ਵਿਚ ਆਈ, ਭੁਵਾਹ ਨਾਲ ਪੁਲਾੜ ਅਤੇ ਸਵਰਕ ਨਾਲ ਅਕਾਸ਼ ਮੰਡਲ।

**(ਪ-96) ਪਰਦੱਖਣਾ :**

ਕਿਸੇ ਪਵਿਤ੍ਰ ਅਸਥਾਨ ਜਾਂ ਦੇਵਤੇ ਨੂੰ ਦੱਖਣ (ਸੱਜੇ) ਵਲ ਰਖ ਕੇ ਦੁਗਿਰਦੇ ਗੇੜੇ ਦੇਣ ਦੀ ਕਿਰਿਆ। ਇਸ ਨਾਲ ਦੇਵਤੇ ਪਸੀਜਦੇ ਤੇ ਬਖ਼ਸ਼ਿਸ਼ ਕਰਦੇ ਹਨ (ਵੇਖੋ : ਪਰਕਰਮਾ)। ਪਰਦੱਖਣਾ ਇਕ ਦਾਨ ਨੂੰ ਵੀ ਕਿਹਾ ਜਾਂਦਾ ਹੈ ਜੋ ਸੱਜੇ ਹੱਥ ਨਾਲ ਦਿਤਾ ਜਾਂਦਾ ਹੈ।

**(ਪ-97) ਪਰਦੁਮਨ :**

ਕ੍ਰਿਸ਼ਨ ਦਾ ਪੁਤਰ ਜੋ ਰੁਕਮਣੀ ਦੀ ਕੁਖੋਂ ਪੈਦਾ ਹੋਇਆ। ਅਜੇ ਇਹ ਛੇ ਦਿਨਾਂ ਦਾ ਸੀ ਕਿ ਇਸ ਨੂੰ ਸੰਬਰ ਨਾਂ ਦਾ ਦੈਂਤ ਚੁਰਾ ਕੇ ਲੈ ਗਿਆ ਤੇ ਸਮੁੰਦਰ ਵਿਚ ਸੁਟ ਦਿਤਾ, ਜਿਥੇ ਇਸ ਨੂੰ ਇਕ ਮੱਛੀ ਨਿਗਲ ਗਈ। ਮਛੇਰੇ ਨੇ ਇਹ ਮੱਛੀ ਫੜ ਕੇ ਸੰਬਰ ਦੀ ਰਸੋਈ ਵਿਚ ਪਹੁੰਚਾ ਦਿਤੀ। ਮੱਛੀ ਦਾ ਪੇਟ ਚੀਰਨ ਨਾਲ ਵਿਚੋਂ ਪਰਦੁਮਨ ਨਿਕਲਿਆ। ਇਸ ਸੁੰਦਰ ਬਾਲਕ ਨੂੰ, ਸੰਬਰ ਦੀ ਰਸੋਇਣ ਮਾਇਆਵਤੀ ਨੇ ਪਾਲਣਾ ਸ਼ੁਰੂ ਕੀਤਾ। ਨਾਰਦ ਰਿਸ਼ੀ ਨੇ ਮਾਇਆਵਤੀ ਨੂੰ ਇਸ ਬਾਲਕ ਬਾਰੇ ਦਸ ਦਿਤਾ ਕਿ ਇਹ ਕੌਣ ਹੈ। ਜਦੋਂ ਪਰਦੁਮਨ ਜਵਾਨ ਹੋਇਆ ਤਾਂ ਮਾਇਆਵਤੀ ਉਸ ਨਾਲ ਖ਼ੁਦ ਵਿਆਹ ਕਰਨਾ ਚਾਹੁੰਦੀ ਸੀ। ਮਾਇਆਵਤੀ ਨੇ ਪਰਦੁਮਨ ਨੂੰ ਸੰਬਰ ਦਾ ਸਾਰਾ ਹਾਲ ਦਸ ਦਿਤਾ। ਪਰਦੁਮਨ ਨੇ ਸੰਬਰ ਨਾਲ ਯੁਧ ਕਰ ਕੇ ਉਸ ਨੂੰ ਮਾਰ ਦਿਤਾ ਅਤੇ ਆਪ ਮਾਇਆਵਤੀ ਦੇ ਨਾਲ ਹਵਾ ਵਿਚ ਉਡਦਾ ਹੋਇਆ ਕ੍ਰਿਸ਼ਨ ਦੇ ਮਹਿਲਾਂ ਵਿਚ ਜਾ ਪੁਜਿਆ। ਕ੍ਰਿਸ਼ਨ ਨੇ ਰੁਕਮਣੀ ਨੂੰ ਦਸਿਆ ਕਿ ਇਹ ਮਾਇਆਵਤੀ ਰੱਤੀ ਦਾ ਅਵਤਾਰ ਹੈ ਅਤੇ ਪਰਦੁਮਨ ਕਾਮਦੇਵ ਦਾ, ਇਸੇ ਲਈ ਇਨ੍ਹਾਂ ਦੋਹਾਂ ਵਿਚ ਇਤਨਾ ਜ਼ਿਆਦਾ ਪ੍ਰੇਮ ਹੈ। ਪਰਦੁਮਨ ਮਗਰੋਂ ਇਕ ਲੜਾਈ ਵਿਚ ਆਪਣੇ ਪਿਤਾ ਦੇ ਸਾਹਮਣੇ ਹੀ ਮਾਰਿਆ ਗਿਆ।

ਵਿਸ਼ਨੂੰ ਪੁਰਾਣ ਅਨੁਸਾਰ ਪਰਦੁਮਨ ਕਾਮਦੇਵ ਦਾ ਅਵਤਾਰ ਸੀ। ਜਦੋਂ ਕਾਮਦੇਵ, ਸ਼ਿਵ ਦੀ ਤੀਜੀ ਅੱਖ ਖੁਲ੍ਹਣ ਨਾਲ ਭਸਮ ਹੋ ਗਿਆ ਤਾਂ ਰੱਤੀ ਦੇ ਵਿਰਲਾਪ

ਕਰਨ 'ਤੇ, ਸ਼ਿਵ ਨੇ ਇਨ੍ਹਾਂ ਦਾ ਮੇਲ ਪਰਦੁਮਨ ਤੇ ਮਾਇਆਵਤੀ ਦੇ ਰੂਪ ਵਿਚ ਹੋਣ ਦਾ ਵਰ ਦਿਤਾ।

(ਪ-98) **ਪਰਨਾਲਾ ਇਸ਼ਨਾਨ :**

ਕਈ ਖਤ੍ਰੀ ਆਪਣੇ ਨਵੇਂ ਜੰਮੇ ਬੱਚੇ ਉਤੇ ਉਦੋਂ ਤਕ ਮੀਂਹ ਦੀਆਂ ਕਣੀਆਂ ਨਹੀਂ ਪੈਣ ਦੇਂਦੇ ਜਦੋਂ ਤਕ ਉਹ ਸਾਵਣ ਦੀ ਪਹਿਲੀ ਬਾਰਸ਼ ਵਿਚ ਉਸ ਨੂੰ ਪੰਜਾਂ ਪਰਨਾਲਿਆਂ ਹੇਠ ਇਸ਼ਨਾਨ ਨਾ ਕਰਵਾ ਲੈਣ। ਸਾਵਣ ਤੋਂ ਪਹਿਲਾਂ ਹੋਈਆਂ ਬਾਰਸ਼ਾਂ ਵਿਚ, ਬੱਚੇ ਨੂੰ ਘਰੋਂ ਬਾਹਰ ਨਹੀਂ ਕਢਿਆ ਜਾਂਦਾ। ਜੇ ਮੀਂਹ ਪੈ ਜਾਵੇ ਤਾਂ ਅਸ਼ੁਭ ਮੰਨਦੇ ਹਨ।

(ਪ-99) **ਪਰਨਾਲਾ ਬੰਨ੍ਹਣਾ :**

ਇਕ ਟੂਣਾ ਜੋ ਮੀਂਹ ਬੰਦ ਕਰਨ ਵਾਸਤੇ ਕੀਤਾ ਜਾਂਦਾ ਹੈ। ਕਿਸੇ ਕੰਨਿਆਂ ਦੇ ਵਿਆਹ ਉਤੇ, ਮੀਂਹ ਜ਼ੋਰ ਨਾਲ ਵਸਦਾ ਹੋਵੇ ਤਾਂ ਲੋਕ-ਨਿਸਚੇ ਅਨੁਸਾਰ ਮੌਲੀ ਦੇ ਧਾਗੇ ਨਾਲ ਪਰਨਾਲਾ ਬੰਨ੍ਹਿਆ ਜਾਵੇ ਤਾਂ ਮੀਂਹ ਬੰਦ ਹੋ ਜਾਂਦਾ ਹੈ। ਸ਼ਰਤ ਇਹ ਹੈ ਕਿ ਕੰਨਿਆਂ ਆਪਣੇ ਸਤਿ ਧਰਮ ਵਿਚ ਕਾਇਮ ਹੋਵੇ।

ਮੀਂਹ ਨੂੰ ਠਾਕਣ ਲਈ ਇਕ ਹੋਰ ਟੂਣਾ ਵੀ ਵਰਤਿਆ ਜਾਂਦਾ ਹੈ। ਕੋਈ ਕੰਨਿਆਂ ਧਰਤੀ ਉਤੇ ਸਰਹੋਂ ਦਾ ਤੇਲ ਡੋਲ੍ਹਦੀ ਹੈ ਤੇ ਨਾਲ ਹੀ ਇਹ ਤੁਕਾਂ ਉਚਾਰਦੀ ਹੈ :

ਜੇ ਮੈਂ ਤੇਲ ਨਾ ਚੋਵਾਂ ਤਾਂ ਮੈਂ ਅਪਰਾਧਣ
ਜੇ ਤੂੰ ਬੱਦਲ ਨਾ ਖਿੰਡਾਏ ਤਾਂ ਤੂੰ ਅਪਰਾਧੀ।

ਕਈ ਬ੍ਰਾਹਮਣ ਬਾਰਸ਼ ਨੂੰ ਠਾਕਣ ਲਈ ਅਗੱਸਤ ਮੁਨੀ ਦੀ ਅਰਾਧਨਾ ਕਰਦੇ ਹਨ। ਅਗੱਸਤ ਨੇ ਸਮੁੰਦਰ ਪੀ ਲਿਆ ਸੀ, ਇਸ ਕਰਕੇ ਬੱਦਲ ਉਸ ਤੋਂ ਭੈ ਖਾਂਦੇ ਹਨ। ਮੀਂਹ ਠਾਕਣ ਲਈ, ਕਈ ਲੋਕ, ਅਣਚੋਪੜੀ ਰੋਟੀ ਦਾ ਟੁਕੜਾ ਖੇਤਾਂ ਵਿਚ ਸੁਟ ਆਉਂਦੇ ਹਨ ਜਾਂ ਚੌਰਸਤੇ ਵਿਚ ਰਖ ਕੇ ਉਸ ਦੀ ਬੇਅਦਬੀ ਕਰਦੇ ਅਥਵਾ ਉਸ ਨੂੰ ਗੰਦਾ ਕਰਦੇ ਹਨ ਤਾਂ ਜੋ ਇੰਦਰ ਦੇਵਤੇ ਨੂੰ ਸ਼ਰਮ ਆ ਜਾਵੇ ਤੇ ਉਹ ਮੀਂਹ ਬੰਦ ਕਰ ਦੇਵੇ।

ਕਈ ਹਿੰਦੂ ਪਾਂਧੇ ਨੂੰ ਸਦ ਕੇ ਕੁਝ ਭੇਟਾ ਦੇਂਦੇ ਹਨ। ਪਾਂਧਾ ਲਕੜੀ ਦੇ ਕਿਸੇ ਟੁਕੜੇ ਵਿਚ 60 ਮੋਰੀਆਂ ਕਰਦਾ ਹੈ ਤੇ ਫਿਰ ਇਨ੍ਹਾਂ ਵਿਚ ਧਾਗੇ ਪਰੋਂਦਿਆਂ ਮੰਤਰ ਉਚਾਰਦਾ ਹੈ, ਜਿਸ ਨਾਲ ਬਾਰਸ਼ ਬੰਦ ਹੋ ਜਾਂਦੀ ਹੈ।

ਘੁੰਮਿਆਰ ਜ਼ਿਆਦਾ ਮੀਂਹ ਤੋਂ ਪਰੇਸ਼ਾਨ ਹੋਣ ਤਾਂ ਉਹ ਮੀਂਹ ਨੂੰ ਠਾਕਣ ਲਈ ਇਕ ਟੂਣਾ ਵਰਤਦੇ ਹਨ ਜਿਸ ਨੂੰ 'ਮੀਂਹ ਦੱਬਣਾ' ਕਹਿੰਦੇ ਹਨ। ਉਹ ਕਿਸੇ ਘੜੇ ਵਿਚ ਲੂਣ ਪਾ ਕੇ, ਉਸ ਦਾ ਮੂੰਹ ਉਪਰੋਂ ਬੰਦ ਕਰ ਕੇ ਮਿੱਟੀ ਨਾਲ ਪੋਚ ਦੇਂਦੇ ਹਨ। ਨਿਸਚਾ ਹੈ ਕਿ ਬਾਰਸ਼ ਉਦੋਂ ਤਕ ਨਹੀਂ ਵਸਦੀ ਜਦੋਂ ਤਕ ਘੜੇ ਨੂੰ ਖੋਲ੍ਹਿਆ ਨਾ ਜਾਵੇ। ਕਈ ਹਿੰਦੂ ਸ਼ਾਹੂਕਾਰ ਵੀ ਮੀਂਹ ਨੂੰ ਦੱਬਣ ਦਾ ਟੂਣਾ ਕਰਦੇ ਹਨ ਤਾਂ ਜੋ ਉਨ੍ਹਾਂ ਦੇ ਗੁਦਾਮਾਂ ਵਿਚ ਪਈ ਕਣਕ ਮਹਿੰਗੀ ਵਿਕੇ। ਸ਼ਾਹੂਕਾਰ ਆਮ ਤੌਰ ਤੇ ਹੱਡੀਆਂ ਦਾ ਬਣਿਆ ਚਰਖਾ ਪੁੱਠਾ ਕਤਦੇ ਹਨ।

(ਪ-100) **ਪ੍ਰਬੋਧਨੀ ਇਕਾਦਸ਼ੀ :**

ਕੱਤਕ ਦੇ ਚਾਨਣ ਪੱਖ ਦੀ ਇਕਾਦਸ਼ੀ; ਇਸੇ ਨੂੰ 'ਦੇਵ ਉਠਾਨ ਇਕਾਦਸ਼ੀ' ਵੀ ਕਿਹਾ ਜਾਂਦਾ ਹੈ। ਵੈਸ਼ਨੋ ਧਾਰਨਾ ਅਨੁਸਾਰ ਇਸ ਤਿੱਥ ਨੂੰ ਵਿਸ਼ਨੂੰ ਭਗਵਾਨ ਚਾਰ ਮਹੀਨਿਆਂ ਦੀ ਲੰਮੀ ਨੀਂਦਰ ਭੋਗ ਕੇ ਉਠਦੇ ਹਨ। ਅਤੇ ਉਨ੍ਹਾਂ ਦੇ ਜਾਗਰਤ ਅਵਸਥਾ ਵਿਚ ਆਉਣ ਨਾਲ ਸਾਰੇ ਦੇਵਤੇ ਜਾਗ ਪੈਂਦੇ ਹਨ।

ਪੁਰਾਣਿਕ ਕਥਾਵਾਂ ਅਨੁਸਾਰ ਵਿਸ਼ਨੂੰ ਨੇ ਹਾੜ ਦੀ ਚਾਨਣੇ ਪੱਖ ਦੀ ਇਕਾਦਸ਼ੀ ਨੂੰ ਅਤਿਆਚਾਰੀ ਅਸੁਰ ਸ਼ੰਖਾਸੁਰ ਨੂੰ ਮਾਰਿਆ ਸੀ। ਇਸ ਯੁਧ ਵਿਚ ਵਿਸ਼ਨੂੰ ਇਤਨੇ ਥੱਕ ਗਏ ਸਨ ਕਿ ਉਨ੍ਹਾਂ ਨੇ ਅਰਾਮ ਕਰਨ ਦੀ ਇੱਛਾ ਪ੍ਰਗਟ ਕੀਤੀ। ਵਿਸ਼ਨੂੰ ਹਾੜ ਸੁਦੀ ਇਕਾਦਸ਼ੀ, ਜਿਸ ਨੂੰ 'ਹਰੀ ਨਿੰਦਰਾ ਇਕਾਦਸ਼ੀ' ਵੀ ਕਹਿੰਦੇ ਹਨ, ਨੂੰ ਸੁੱਤੇ ਅਤੇ 'ਕੱਤਕ ਸੁਦੀ ਇਕਾਦਸ਼ੀ' ਨੂੰ ਜਾਗੇ। ਉਨ੍ਹਾਂ ਦੇ ਜਾਗਣ ਸਮੇਂ ਬੜਾ ਉਤਸਵ ਮਨਾਇਆ ਗਿਆ। ਉਦੋਂ ਤੋਂ ਹਰ ਸਾਲ ਨੇਮ ਨਾਲ ਵਿਸ਼ਨੂੰ ਭਗਵਾਨ ਇਨ੍ਹਾਂ ਚਾਰ ਮਹੀਨਿਆਂ ਵਿਚ ਨਿੰਦਰਾ ਅਵਸਥਾ ਵਿਚ ਰਹਿੰਦੇ ਹਨ। ਇਹ ਚਾਰ ਮਹੀਨੇ ਅਸ਼ੁਭ ਗਿਣੇ ਜਾਂਦੇ ਹਨ ਤੇ ਇਨ੍ਹਾਂ ਦਿਨਾਂ ਵਿਚ ਵਿਆਹ ਜਾਂ ਕਿਸੇ ਤਰ੍ਹਾਂ ਦੇ ਹੋਰ ਮੰਗਲ ਕਾਰਜ ਨਹੀਂ ਕੀਤੇ ਜਾਂਦੇ।

ਇਸ ਇਕਾਦਸ਼ੀ ਦਾ ਵਿਸ਼ਨੂੰ ਭਗਤਾਂ ਵਿਚ ਬੜਾ ਮਹਾਤਮ ਹੈ। ਉਹ ਇਸ ਦਿਨ ਵਰਤ ਰਖਦੇ ਹਨ ਤੇ ਵਿਸ਼ਨੂੰ ਦੀ ਉਸਤਤੀ ਵਿਚ ਭਜਨ ਗਾਉਂਦੇ ਅਤੇ ਸ਼ੰਖ ਤੇ ਘੜਿਆਲ ਵਜਾ ਕੇ, ਵਿਸ਼ਨੂੰ ਨੂੰ ਜਗਾਂਦੇ ਹਨ। ਕਈ ਵਿਸ਼ਨੂੰ ਭਗਤ ਇਸ ਤਿੱਥ ਨੂੰ ਤੁਲਸੀ ਦਾ ਵਿਆਹ ਰਚਾਂਦੇ ਹਨ। ਤੁਲਸੀ ਦੀ ਪੂਜਾ ਕਰਨ ਪਿਛੋਂ ਉਸ ਨੂੰ ਵਿਸ਼ਨੂੰ ਦੀ ਸੋਨੇ ਜਾਂ ਚਾਂਦੀ ਦੀ ਮੂਰਤੀ ਨਾਲ ਲਾਵਾਂ-ਫੇਰੇ ਦਿਤੇ ਜਾਂਦੇ ਹਨ। ਕਈ ਵਾਰ ਉਹ ਇਸ ਵਿਆਹ ਨੂੰ ਪੂਰੀਆਂ ਰਸਮਾਂ ਰੀਤਾਂ ਨਾਲ ਕਰਦੇ ਹਨ।

ਇਨ੍ਹਾਂ ਦਿਨਾਂ ਵਿਚ ਗੰਨੇ ਵਿਚ ਰਸ ਭਰ ਜਾਂਦਾ ਹੈ ਤੇ ਕਿਸਾਨ ਗੰਨਾ ਨਵਾਂ ਕਰਦੇ ਅਥਵਾ ਗੰਨਾ ਕਟ ਕੇ ਘਰ ਲਿਆਉਂਦੇ ਤੇ ਪਹਿਲੀ ਵਾਰ ਨਵੀਂ ਰੁੱਤ ਦਾ ਗੰਨਾ ਚੂਸਦੇ ਹਨ। ਗੰਨੇ ਦਾ ਰਸ ਕਢ ਕੇ ਗੁੜ ਅਥਵਾ ਖੀਰ ਬਣਾ ਕੇ ਵੀ ਖਾਧੀ ਜਾਂਦੀ ਹੈ (ਵੇਖੋ : ਦੇਵ ਉਠਾਨ)।

**(ਪ-101) ਪ੍ਰਮਾਣ ਕਥਾ :**

ਪ੍ਰਮਾਣ ਇਕ ਵਿਸ਼ੇਸ਼ ਪ੍ਰਕਾਰ ਦੀ ਕਥਾ ਹੈ ਜਿਸ ਵਿਚ ਕਿਸੇ ਸੰਕਲਪ, ਪ੍ਰਮਾਰਥਕ ਗਿਆਨ, ਵਿਚਾਰ ਜਾਂ ਮਨੌਤ ਦੀ ਪ੍ਰੋੜਤਾ ਜਾਂ ਵਿਆਖਿਆ ਕੀਤੀ ਗਈ ਹੁੰਦੀ ਹੈ ਅਥਵਾ ਸੂਖਮ ਸੰਕਲਪ ਨੂੰ ਸਥੂਲ ਬ੍ਰਿਤਾਂਤ ਵਿਚ ਸਿਰਜਿਆ ਗਿਆ ਹੁੰਦਾ ਹੈ।

ਲੋਕ-ਮਨ ਸੂਖਮ ਭਾਵਾਂ ਨੂੰ ਸਥੂਲ ਰੂਪ ਅਤੇ ਅਮੂਰਤ ਚਿੰਤਨ ਨੂੰ ਸਮੂਰਤ ਬ੍ਰਿਤਾਂਤ ਦੁਆਰਾ ਸਮਝਣ ਦੀ ਚੇਸ਼ਟਾ ਕਰਦਾ ਹੈ। ਲੋਕ-ਮਨ ਲਈ ਕੋਈ ਵੀ ਵਸਤੂ ਸੂਖਮ ਜਾਂ ਅਕਾਰ ਰਹਿਤ ਨਹੀਂ। ਹਰੇਕ ਖ਼ਿਆਲ, ਭਾਵਨਾ ਤੇ ਸੰਕਲਪ ਦਾ ਕੋਈ ਸਮੂਰਤ ਰੂਪ ਵੀ ਹੈ, ਜੋ ਮਨੁੱਖ ਆਪਣੇ ਸੀਮਤ ਗਿਆਨ ਇੰਦ੍ਰੀਆਂ ਕਾਰਨ ਵੇਖਣ ਤੋਂ ਅਸਮਰਥ ਹੈ।

ਲੋਕ-ਮਨ ਨੇ ਅਨੇਕਾਂ ਸੰਕਲਪਾਂ ਨੂੰ ਜਨਮ ਦਿਤਾ ਜੋ ਵਿਸ਼ਵਾਸ਼ਾਂ, ਧਾਰਨਾਵਾਂ ਤੇ ਮਨੌਤਾਂ ਦੇ ਰੂਪ ਵਿਚ ਲੋਕਾਂ ਦੀ ਭਾਵੁਕ ਤੇ ਬੌਧਿਕ ਸੋਚਣੀ ਦਾ ਅੰਗ ਹੋਣ ਤੋਂ ਇਲਾਵਾ ਲੋਕ-ਜੀਵਨ ਵਿਚ ਰੂੜ੍ਹੀਆਂ ਬਣ ਕੇ ਸਮਾਏ ਹੋਏ ਹਨ। ਇਹ ਸੰਕਲਪ ਲੋਕਾਂ ਲਈ ਪ੍ਰੇਰਨਾ ਸਰੋਤ ਵੀ ਹਨ, ਜੀਵਨ-ਗਤੀ ਤੇ ਸ਼ਕਤੀ ਵੀ, ਅਤੇ ਇਨ੍ਹਾਂ ਦੁਆਰਾ ਹੀ ਲੋਕ ਪਰਲੋਕ ਦੇ ਦੋਵੇਂ ਸੰਸਾਰ ਇਕ ਦੂਜੇ ਨਾਲ ਜੁੜੇ ਹੋਏ ਹਨ। ਇਨ੍ਹਾਂ ਸੰਕਲਪਾਂ ਦੀ ਗਿਣਤੀ ਤਾਂ ਬੇਸ਼ੁਮਾਰ ਹੈ ਪਰ ਕੁਝ ਸੰਕਲਪ ਲੋਕ-ਚਿੰਤਨ ਵਿਚ ਵਿਸ਼ੇਸ਼ ਸਥਾਨ ਰਖਦੇ ਹਨ ਜਿਵੇਂ ਕਰਮ-ਸੰਕਲਪ—ਹਰ ਪ੍ਰਾਣੀ ਨੇ ਆਪਣੇ ਹਰੇਕ ਕਰਮ ਦਾ ਫਲ ਅਵੱਸ਼ ਭੋਗਣਾ ਹੈ, ਹੋਣੀ ਅਮਿੱਟ ਹੈ ਇਸਨੂੰ ਕੋਈ ਟਾਲ ਨਹੀਂ ਸਕਦਾ, ਦਾਣੇ ਦਾਣੇ ਉਤੇ ਮੋਹਰ ਹੈ ਅਥਵਾ ਹਰ ਕੋਈ ਉਹੋ ਕੁਝ ਖਾਂਦਾ ਪੀਂਦਾ ਹੈ ਜੋ ਹੋਣੀ ਨੇ ਉਸ ਦੇ ਭਾਗਾਂ ਵਿਚ ਲਿਖ ਦਿਤਾ ਹੈ। ਸੁੱਤੇ ਪਏ ਪ੍ਰਾਣੀ ਦੇ ਸਰੀਰ ਵਿਚੋਂ ਆਤਮਾ ਨਿਕਲ ਕੇ ਭਿੰਨ ਭਿੰਨ ਥਾਵਾਂ ਅਤੇ ਦੇਸ਼ਾਂ ਦੀ ਯਾਤ੍ਰਾ ਕਰਦੀ ਹੈ ਤੇ ਇਹੋ ਦ੍ਰਿਸ਼ ਸੁਪਨ ਰੂਪ ਵਿਚ ਵਿਖਾਈ ਦਿੰਦੇ ਹਨ। ਮੌਤ ਲਈ ਸਮਾਂ ਸਥਾਨ ਨਿਸਚਿਤ ਹੈ ਆਦਿ, ਆਦਿ। ਇਸ ਤਰ੍ਹਾਂ ਦੇ ਅਨੇਕਾਂ ਸੰਕਲਪ ਲੋਕ-ਕਾਵਿ ਦਾ ਵਿਸ਼ਾ ਵੀ ਬਣੇ ਹਨ ਤੇ ਲੋਕ-ਕਥਾ ਦਾ ਵਸਤੂ ਵੀ। ਕਥਾ ਰੂਪ ਵਿਚ ਇਨ੍ਹਾਂ ਸੰਕਲਪਾਂ ਨੂੰ ਸਿੱਧ ਕਰਨ ਲਈ ਕਿਸੇ ਬ੍ਰਿਤਾਂਤ ਦੀ ਸਿਰਜਨਾ ਕੀਤੀ ਗਈ ਹੈ, ਜਿਨ੍ਹਾਂ ਨੂੰ 'ਪ੍ਰਮਾਣ' ਕਿਹਾ ਜਾਂਦਾ ਹੈ।

ਪ੍ਰਮਾਣ ਦੀ ਕਥਾ ਉਦੇਸ਼ ਮੂਲਕ, ਇਕਹਿਰੀ ਤੇ ਇਕਾਗਰ ਹੁੰਦੀ ਹੈ ਅਤੇ ਇਸ ਵਿਚਲੇ ਬ੍ਰਿਤਾਂਤ ਦੀ ਰੌਚਕਤਾ ਕਿਸੇ ਰਹੱਸ ਨੂੰ ਉਜਾਗਰ ਕਰਨ ਵਿਚ ਹੈ।

ਪ੍ਰਮਾਣ ਕਥਾ ਦੇ ਜਿਸ ਰੂਪ ਦਾ ਉਪਰ ਵਰਨਣ ਕੀਤਾ ਗਿਆ ਹੈ ਉਹ ਸ਼ੁਧ ਰੂਪ ਵਿਚ ਲੌਕਿਕ ਹੈ। ਇਸ ਭਾਂਤ ਦੀਆਂ ਕਥਾਵਾਂ ਵਧੇਰੇ ਕਰਕੇ ਮੌਖਿਕ ਰੂਪ ਵਿਚ ਹੀ ਪ੍ਰਚਲਤ ਹਨ, ਪਰ ਕੁਝ ਪ੍ਰਮਾਣਾਂ ਨੂੰ ਗੁਰ-ਵਿਅਕਤੀਆਂ ਨਾਲ ਜੋੜ ਕੇ ਉਨ੍ਹਾਂ ਦਾ ਉਦਾਤੀਕਰਣ ਕਰ ਦਿਤਾ ਗਿਆ ਹੈ ਤੇ ਉਹ ਸਾਖੀ ਸਾਹਿਤ ਦੇ ਅੰਤਰਗਤ ਮਧਕਾਲੀ ਸਾਹਿਤ ਦਾ ਅੰਗ ਬਣੇ ਹਨ ਜਿਵੇਂ 'ਮੋਹਰਾਂ ਦੇ ਕੋਲੇ ਤੇ ਸੂਲੀ ਦਾ ਕੰਡਾ'।

ਸਿੱਖ ਸਾਹਿਤ ਵਿਚ 'ਪ੍ਰਮਾਣ ਕਥਾ' ਪਦ ਉਸ ਬ੍ਰਿਤਾਂਤ ਲਈ ਵੀ ਵਰਤ ਲਿਆ ਜਾਂਦਾ ਹੈ ਜੋ ਗੁਰਬਾਣੀ ਦੀ ਕਿਸੇ ਤੁਕ ਦੀ ਵਿਆਖਿਆ ਵਿਚ ਕਥਾ-ਕੀਰਤਨ ਸਮੇਂ ਸੁਣਾਈ ਜਾਵੇ। ਪੰਜਾਬੀ ਵਿਚ ਇਸ ਭਾਂਤ ਦਾ ਚੋਖਾ ਸਾਹਿਤ ਮਿਲਦਾ ਹੈ ਜੋ ਗੁਰਬਾਣੀ ਜਾਂ ਭਗਤ ਬਾਣੀ ਦੀ ਕਿਸੇ ਪੰਗਤੀ ਦੀ ਵਿਆਖਿਆ ਵਿਚ ਹੈ ਅਤੇ ਰਚਨਾਕਾਰ ਦੇ ਜੀਵਨ ਦੀ ਕਿਸੇ ਘਟਨਾ ਨਾਲ ਸੰਬੰਧਿਤ ਹੈ।

**(ਪ-102) ਪ੍ਰਲੈ :**

ਯੁਗਾਂ ਦੇ ਅੰਤ ਤੇ ਵਿਸ਼ਵ ਦੇ ਸਮਾਪਤ ਹੋਣ ਦੀ ਅਵਸਥਾ। ਪ੍ਰਲੈ ਬਾਰੇ ਪੁਰਾਣਾਂ ਵਿਚ ਇਕਸਾਰ ਵਰਨਣ ਨਹੀਂ ਮਿਲਦਾ। ਵਿਸ਼ਨੂੰ ਪੁਰਾਣ ਅਨੁਸਾਰ ਪ੍ਰਲੈ ਤੋਂ ਪਹਿਲਾਂ ਵਿਸ਼ਨੂੰ ਕਲਕੀ ਅਵਤਾਰ ਦੇ ਰੂਪ ਵਿਚ ਚਿੱਟੇ ਘੋੜੇ ਤੇ ਪ੍ਰਗਟ ਹੋਵੇਗਾ। ਇਸ ਘੋੜੇ ਦੇ ਖੰਭ ਹੋਣਗੇ ਅਤੇ ਇਹ ਹਵਾ ਵਿਚ ਉਡਾਰੀ ਮਾਰ ਸਕੇਗਾ। ਕਲਕੀ ਦੇ ਇਕ ਹੱਥ ਵਿਚ ਪ੍ਰਲੈ ਦੀ ਕਟਾਰ ਤੇ ਦੂਜੇ ਵਿਚ ਚੱਕਰ ਫੜਿਆ ਹੋਵੇਗਾ। ਘੋੜੇ ਨੇ ਪ੍ਰਗਟ ਹੋਣ ਸਮੇਂ ਅਗਲੀ ਸੱਜੀ ਲੱਤ ਉਪਰ ਚੁਕੀ ਹੋਵੇਗੀ ਤੇ ਜਦੋਂ ਉਹ ਇਹ ਲੱਤ ਧਰਤੀ ਉਤੇ ਜ਼ੋਰ ਦੀ ਮਾਰੇਗਾ ਤਾਂ ਕਛੂਕੰਮਾਂ, ਜਿਸ ਦੇ ਸਿਰ ਅਥਵਾ ਸ਼ੇਸ਼ਨਾਗ ਦੇ ਫਨਾਂ ਉਤੇ ਧਰਤੀ ਖੜੀ ਹੈ, ਡਿਗ ਕੇ ਡੂੰਘੇ ਪਾਣੀ ਵਿਚ ਜਾ ਪਏਗਾ ਇਸ ਤਰ੍ਹਾਂ ਧਰਤੀ ਉਤੇ ਭਾਰੀ ਭੁਚਾਲ ਆ ਜਾਣ ਨਾਲ ਸਭ ਸ੍ਰਿਸ਼ਟੀ ਤਬਾਹ ਹੋ ਜਾਵੇਗੀ।

ਭਾਗਵਤ ਪੁਰਾਣ ਅਨੁਸਾਰ ਪ੍ਰਲੈ ਦੇ ਸਮੇਂ ਇਕ ਸੌ ਸਾਲ ਤਕ ਧਰਤੀ ਉਤੇ ਮੀਂਹ ਦੀ ਕਣੀ ਨਹੀਂ ਪਏਗੀ। ਲੋਕੀ ਭੁਖ ਦੇ ਸਤਾਏ ਹੋਏ ਇਕ ਦੂਜੇ ਨੂੰ ਖਾਣ ਉਤੇ ਮਜਬੂਰ ਹੋ ਜਾਣਗੇ ਤੇ ਸ੍ਰਿਸ਼ਟੀ ਹੌਲੇ ਹੌਲੇ ਤਬਾਹ ਹੋ ਜਾਵੇਗੀ।

ਪੁਰਾਣਾਂ ਵਿਚ ਇਕ ਹੋਰ ਥਾਂ ਮਹਾਂ ਪ੍ਰਲੈ ਦਾ ਜ਼ਿਕਰ ਇਉਂ ਮਿਲਦਾ ਹੈ : ਕਈ ਸਾਲਾਂ ਤਕ ਲਗਾਤਾਰ ਕਾਲ ਪੈਣ ਮਗਰੋਂ ਅਕਾਸ਼ ਵਿਚ ਸੱਤ ਸੂਰਜ ਚੜ੍ਹਨਗੇ ਜਿਨ੍ਹਾਂ ਦੀ ਤਪਸ਼ ਨਾਲ ਸਾਰਾ ਜਲ ਸੁਕ ਜਾਵੇਗਾ। ਅੱਗ ਵਰਗੀ ਗਰਮ ਲੂ ਚਲੇਗੀ ਜਿਸ ਨਾਲ ਸ੍ਰਿਸ਼ਟੀ ਸੜ ਉਠੇਗੀ। ਇਸ ਮਗਰੋਂ ਅਕਾਸ਼ ਵਿਚ ਬੱਦਲ ਇਸ ਤਰ੍ਹਾਂ ਛਾ ਜਾਣਗੇ ਜਿਵੇਂ ਹਾਥੀਆਂ ਦੇ ਹੇੜ ਹੋਣ। ਫਿਰ ਬੱਦਲਾਂ ਦੇ ਫੱਟਣ ਨਾਲ ਅਕਾਸ਼ ਵਿਚੋਂ ਲਗਾਤਾਰ ਬਾਰਾਂ ਸਾਲ ਮੂਸਲਾਧਾਰ ਬਾਰਸ਼ ਹੋਵੇਗੀ। ਅਤੇ ਸਭ ਪਾਸੇ ਜਲ ਥਲ ਹੋ ਜਾਵੇਗਾ ਅਤੇ ਸ੍ਰਿਸ਼ਟੀ ਤਬਾਹ ਹੋ ਜਾਵੇਗੀ।

ਵਿਸ਼ਨੂੰ ਤੇ ਕੂਰਮ ਪੁਰਾਣ ਅਨੁਸਾਰ ਚਾਰ ਪ੍ਰਕਾਰ ਦੀ ਪਰਲੋ ਹੈ :

1. ਨਿਤਯ ਪ੍ਰਲੈ : ਜੋ ਜੀਵਾਂ ਦੇ ਨਿਤ ਮਰਨ ਦਾ ਨਾਂ ਹੈ।

2. ਨੈਮਿਤਿਕ ਪ੍ਰਲੈ : ਜੋ ਬ੍ਰਹਮਾ ਦੇ ਨਿੰਦਰਾ ਅਵਸਥਾ ਵਿਚ ਜਾਣ ਨਾਲ ਆਉਂਦੀ ਹੈ।

3. ਪ੍ਰਾਕ੍ਰਿਤਕ ਪ੍ਰਲੈ : ਜੋ ਬ੍ਰਹਮ ਦੇ ਖੈ ਹੋਣ 'ਤੇ ਆਉਂਦੀ ਹੈ।

4. ਆਤਯੰਤਿਕ ਪ੍ਰਲੈ : ਜੋ ਗਿਆਨ ਦੁਆਰਾ ਆਤਮ ਵਿਚ ਲੀਨ ਹੋਣ ਨਾਲ ਆਉਂਦੀ ਹੈ।

(ਪ-103) **ਪਰੀ :**

ਇਕ ਪਰਾਭੌਤਕ ਪ੍ਰਾਣੀ; ਪਰੀ ਦਾ ਦਰਜਾ ਸੰਸਾਰਕ ਮਨੁੱਖਾਂ ਤੋਂ ਉੱਚਾ, ਪਰ ਦੇਵਤਿਆਂ ਤੋਂ ਨੀਵਾਂ ਹੈ। ਪਰੀਆਂ ਸਰੀਰ ਦੀਆਂ ਨਾਜ਼ੁਕ, ਪਤਲੀਆਂ, ਸੁਮਧੁਰ ਤੇ ਸੁਹਣੀਆਂ ਮੰਨੀਆਂ ਜਾਂਦੀਆਂ ਹਨ ਅਤੇ ਮਨੁੱਖੀ ਅਕਾਰ ਵਿਚ ਸੁੰਦਰਤਾ ਦੀ ਅੰਤਲੀ ਸੀਮਾਂ ਹਨ। ਇਨ੍ਹਾਂ ਦੇ ਸਰੀਰ ਨਾਲ, ਪੰਛੀਆਂ ਵਾਂਙ ਹੀ, ਬਾਹਵਾਂ ਨਾਲ ਦੋਵੇਂ ਪਾਸੇ ਸੁੰਦਰ ਖੰਭ ਲਗੇ ਹੁੰਦੇ ਹਨ, ਜਿਨ੍ਹਾਂ ਆਸਰੇ ਇਹ ਉਡਦੀਆਂ ਹਨ।

ਪਰੀਆਂ ਅਥਾਹ ਸ਼ਕਤੀ ਦੀਆਂ ਮਾਲਕ ਹਨ। ਇਹ ਆਪਣੀ ਇਛਾ ਅਨੁਸਾਰ ਹਵਾ ਵਿਚ ਛਾਈਂ ਮਾਈਂ ਹੋ ਸਕਦੀਆਂ ਹਨ, ਬਿਨਾਂ ਸਾਜ਼ ਦੇ ਹਵਾ ਵਿਚ ਸੰਗੀਤ ਪੈਦਾ ਕਰ ਸਕਦੀਆਂ ਹਨ। ਇਨ੍ਹਾਂ ਦੀ ਹਰ ਵਸਤੂ ਕੜਾਹੀ, ਬਰਤਨ, ਜੁੱਤੀ, ਡੰਡਾ, ਟੋਪੀ ਆਦਿ ਵਿਚ ਵੀ ਜਾਦੂ ਸ਼ਕਤੀ ਹੁੰਦੀ ਹੈ। ਕੜਾਹੀ ਹੁਕਮ ਕਰਨ ਉਤੇ ਸਵਾਦੀ ਭੋਜਨ ਤਿਆਰ ਕਰ ਦੇਂਦੀ ਹੈ, ਜੁੱਤੀ ਹਵਾਵਾਂ ਵਿਚ ਉਡਾ ਸਕਦੀ ਤੇ ਡੰਡਾ ਦੁਸ਼ਮਣਾਂ ਦਾ ਸਤਿਆਨਾਸ ਕਰ ਸਕਦਾ ਹੈ। ਇਹ ਮਨੁੱਖਾਂ ਨੂੰ ਨੁਕਸਾਨ ਵੀ ਪਹੁੰਚਾ ਸਕਦੀਆਂ ਹਨ ਅਤੇ ਲਾਭ ਵੀ। ਜਿਸ ਨਾਲ ਇਹ ਵੈਰ ਪੈ ਜਾਣ, ਉਸ ਦੇ ਬੱਚੇ ਚੁਕ ਕੇ ਲੈ ਜਾਂਦੀਆਂ ਹਨ, ਘਰ ਦੀਆਂ ਵਸਤੂਆਂ ਛੁਪਾ ਦੇਂਦੀਆਂ ਹਨ ਤੇ ਕਈ ਵਾਰ ਅੱਗ ਵੀ ਲਾ ਦੇਂਦੀਆਂ ਹਨ। ਪਰ ਜਿਸ ਉਤੇ ਤਰੁਠ ਪੈਣ ਉਸ ਨੂੰ ਨਿਹਾਲ ਕਰ ਦੇਂਦੀਆਂ ਹਨ।

ਇਨ੍ਹਾਂ ਦਾ ਨਿਵਾਸ ਅਸਥਾਨ ਧਰਤੀ ਉਤੇ ਤੇ ਅਕਾਸ਼ ਮੰਡਲ ਦੋਵੇਂ ਥਾਈਂ ਮੰਨਿਆ ਜਾਂਦਾ ਹੈ। ਧਰਤੀ ਉਤੇ ਉਹ ਦੂਰ ਦੁਰਾਡੀਆਂ ਅਪਹੁੰਚ ਥਾਵਾਂ ਤੇ, ਦਰਿਆਵਾਂ ਤੇ ਨਦੀਆਂ ਦੇ ਕੰਢਿਆਂ, ਪਹਾੜਾਂ ਦੀਆਂ ਕੁੰਦਰਾਂ ਤੇ ਗੁਫਾਵਾਂ ਜਾਂ ਸੰਘਣੇ ਜੰਗਲਾਂ ਵਿਚ ਰਹਿੰਦੀਆਂ ਹਨ। ਰਾਤ ਨੂੰ ਇਹ ਦਰਖ਼ਤਾਂ ਉਤੇ ਸੌਂਦੀਆਂ ਵੀ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਦੇ ਵਸਤਰ ਬੜੇ ਉਜਲੇ, ਹੰਸਾਂ ਦੇ ਖੰਭਾਂ ਵਰਗੇ ਸੇਤ ਤੇ ਵਾਲ ਸੁਨਹਿਰੀ ਹੁੰਦੇ ਹਨ। ਕਈ ਪਰੀਆਂ ਦੇ ਵਸਤਰ ਰੰਗੀਨ ਵੀ ਹੁੰਦੇ ਹਨ ਤੇ ਹੀਰੇ ਪੰਨਿਆਂ ਨਾਲ ਲਦੀਆਂ ਮੰਨੀਆਂ ਜਾਂਦੀਆਂ ਹਨ। ਇਹ ਪਿੰਡਾਂ ਦੇ ਤਲਾਬਾਂ ਜਾਂ ਨਦੀਆਂ, ਖੂਆਂ ਤੇ ਦਰਿਆਵਾਂ ਦੇ ਕੰਢਿਆਂ ਉਤੇ ਸਰਘੀ ਹੋਣ ਤੋਂ ਪਹਿਲਾਂ ਇਸ਼ਨਾਨ ਕਰਦੀਆਂ ਹਨ। ਇਹ ਆਪਣੇ ਬਸਤਰ ਕੰਢੇ ਉਤੇ ਜਾਂ ਕਿਸੇ ਬ੍ਰਿਛ ਦੀ ਓਟ ਵਿਚ ਰਖ ਜਾਂਦੀਆਂ ਹਨ। ਜੇ ਕੋਈ ਸ਼ਖ਼ਸ ਇਨ੍ਹਾਂ ਨੂੰ ਪਕੜਨਾ ਚਾਹਵੇ ਤਾਂ ਇਕ ਸੌਖਾ ਢੰਗ ਇਨ੍ਹਾਂ ਦੇ ਬਸਤਰ ਛੁਪਾ ਲੈਣ ਦਾ ਹੈ। ਪਰੀਆਂ ਦੇ ਬਸਤਰ ਚੁਕ ਲੈਣ ਨਾਲ ਉਨ੍ਹਾਂ ਦੀ ਸ਼ਕਤੀ ਖੀਣ ਹੋ ਜਾਂਦੀ ਹੈ। ਫਿਰ ਉਹ ਉਸੇ ਸ਼ਖ਼ਸ ਨਾਲ ਵਿਆਹ ਕਰ ਲੈਂਦੀਆਂ ਹਨ ਜਿਸ ਨੇ ਉਨ੍ਹਾਂ ਦੇ ਬਸਤਰ ਚੁਕੇ ਹੋਣ। ਅਜਿਹੀਆਂ ਕਈ ਸਥਾਨਕ ਕਥਾਵਾਂ ਪੰਜਾਬ ਵਿਚ ਮਿਲਦੀਆਂ ਹਨ।

ਪਰੀਆਂ ਆਮ ਤੌਰ ਤੇ ਪਹਾੜਾਂ ਵਿਚ ਰਹਿੰਦੀਆਂ ਮੰਨੀਆਂ ਗਈਆਂ ਹਨ। ਅਸਲੋਂ ਪੰਜਾਬ ਵਿਚ ਪਹਾੜੀ ਇਲਾਕੇ ਦੀਆਂ ਮੁਟਿਆਰਾਂ ਠੰਢਾ ਹਵਾ-ਪਾਣੀ ਕਰ ਕੇ ਬੜੀਆਂ ਸੁੰਦਰ ਤੇ ਹਰਨਾਖੀਆਂ ਹੁੰਦੀਆਂ ਹਨ ਤੇ ਉਨ੍ਹਾਂ ਦੀ ਸਰੀਰਕ ਸੁੰਦਰਤਾ ਪਰੀਆਂ ਨਾਲੋਂ ਘਟ ਨਹੀਂ। ਸ਼ਾਇਦ ਇਸ ਲਈ ਪਰੀਆਂ ਦਾ ਪਹਾੜਾਂ ਵਿਚ ਰਹਿਣ ਜੋੜ ਦਿਤਾ ਗਿਆ ਹੋਵੇ। ਇਹ ਵੀ ਵਿਚਾਰ ਪ੍ਰਚਲਤ ਹੈ ਕਿ ਪਰੀਆਂ ਕਾਫ਼ ਪਹਾੜ ਉਤੇ ਰਹਿੰਦੀਆਂ ਹਨ ਤੇ ਉਥੋਂ ਹੀ ਉੱਡ ਕੇ ਸਾਰੇ ਸੰਸਾਰ ਵਿਚ ਵਿਚਰਦੀਆਂ ਹਨ। ਕਾਫ਼ ਪਹਾੜ ਰੂਸ ਵਿਚ ਹੈ ਤੇ ਕਿਹਾ ਜਾਂਦਾ ਹੈ ਕਿ ਉਥੋਂ ਦੀਆਂ ਮੁਟਿਆਰਾਂ ਰੰਗ ਤੇ ਨੈਣ ਨਕਸ਼ਾਂ ਵਿਚ ਪਰੀਆਂ ਨੂੰ ਵੀ ਮਾਤ ਪਾਂਦੀਆਂ ਹਨ।

ਪਰੀ ਸ਼ਬਦ ਮੁਸਲਮਾਨਾਂ ਦੇ ਪੰਜਾਬ ਆਉਣ ਨਾਲ ਹੀ ਪੰਜਾਬੀ ਲੋਕਧਾਰਾ ਵਿਚ ਪ੍ਰਵੇਸ਼ ਕੀਤਾ, ਭਾਵੇਂ ਪਰੀ ਦਾ ਸੰਕਲਪ ਪਹਿਲਾਂ ਮੌਜੂਦ ਸੀ। ਸਾਡੀਆਂ ਪੁਰਾਣੀਆਂ ਕਥਾਵਾਂ ਦੀਆਂ ਪੁਸਤਕਾਂ ਤੇ ਹੋਰ ਗ੍ਰੰਥਾਂ ਵਿਚ ਅਪੱਛਰਾਂ ਦਾ ਜ਼ਿਕਰ ਆਉਂਦਾ ਹੈ ਜੋ ਅਸਲੋਂ ਜਲਪਰੀਆਂ ਹੀ ਹਨ। ਅਪੱਛਰਾਂ ਇੰਦਰ ਦੇ ਅਖਾੜੇ ਵਿਚ ਰਹਿੰਦੀਆਂ ਹਨ ਤੇ ਧਰਤੀ ਉਤੇ ਦਰਿਆਵਾਂ ਜਾਂ ਤਲਾਵਾਂ ਦੇ ਕੰਢੇ ਕਦੇ ਕਦੇ ਉਤਰ ਕੇ ਰੰਗਰਲੀਆਂ ਮਾਣਦੀਆਂ ਹਨ। ਅਪੱਛਰਾਂ ਨਾਲ ਸਬੰਧਤ ਕਈ ਵਿਸ਼ੇਸ਼ਤਾਈਆਂ ਪਰੀਆਂ ਨਾਲ ਜੋੜ ਲਈਆਂ ਗਈਆਂ ਹਨ, ਤੇ ਜੇ ਇੰਜ ਕਹਿ ਲਿਆ ਜਾਵੇ ਕਿ ਭਾਰਤੀ ਪਰੀ ਅਪੱਛਰਾ ਤੇ ਸਾਮੀ ਪਰੀ ਦਾ ਰਲਵਾਂ ਜਿਹਾ ਰੂਪ ਹੈ ਤਾਂ ਗ਼ਲਤ ਨਹੀਂ ਹੋਵੇਗਾ। ਪਰੀ ਦੇ ਜੋ ਸੰਕਲਪ ਪੰਜਾਬ ਵਿਚ ਪ੍ਰਚਲਤ ਹੈ, ਉਸ ਉਤੇ ਸਾਮੀ ਪ੍ਰਭਾਵ ਦੀ ਡੂੰਘੀ ਛਾਪ ਹੈ। ਸਾਮੀ ਲੋਕਾਂ ਵਿਚ ਵੀ ਪਰੀ ਅਸਲੋਂ ਹੂਰ ਦਾ ਹੀ ਵਿਗੜਿਆ ਮਰੋੜਿਆ ਰੂਪ ਕਿਹਾ ਜਾ ਸਕਦਾ ਹੈ।

ਪਰੀ ਮਿਥਕ ਵਿਅਕਤੀ/ਹੂਰ ਜਾਂ ਅਪੱਛਰਾ ਦਾ ਹੀ ਸੁਭਾਵਕ ਵਿਕਾਸ ਹੈ। ਜਿਵੇਂ ਮਨੁਖੀ ਸਭਿਅਤਾ ਦੇ ਵਿਕਾਸ ਕਰਨ ਨਾਲ ਜਾਂ ਸਦੀਆਂ ਬੀਤਣ ਪਿਛੋਂ, ਕਈ ਮਿਥਕ ਕਹਾਣੀਆਂ ਦੰਦ-ਕਥਾਵਾਂ ਤੇ ਫਿਰ ਲੋਕ-ਕਹਾਣੀਆਂ ਦਾ ਰੂਪ ਧਾਰਨ ਕਰ ਗਈਆਂ। ਇਸੇ ਤਰ੍ਹਾਂ, ਮਿਥਕ ਵਿਅਕਤੀ ਹੂਰ ਜਾਂ ਅਪੱਛਰਾਂ ਵੀ ਉੱਚੀ ਪੱਧਰ ਤੋਂ ਡਿਗ ਕੇ ਪਰੀ ਦਾ ਰੂਪ ਧਾਰਨ ਕਰ ਗਈਆਂ।

ਇਕ ਸਿਧਾਂਤ ਅਨੁਸਾਰ ਪਰੀਆਂ ਪ੍ਰਕ੍ਰਿਤੀ ਦੇ ਰਹੱਸ ਦਾ ਹੀ ਪ੍ਰਾਚੀਨ ਮਾਨਵੀਕਰਣ ਹਨ। ਪ੍ਰਾਚੀਨ ਮਨੁਖ ਦਾ ਵਿਸ਼ਵਾਸ਼ ਸੀ ਕਿ ਪ੍ਰਕ੍ਰਿਤੀ ਦੀ ਹਰ ਵਸਤੂ ਸਿਰਫ਼ ਭੌਤਕ ਸਰੀਰ ਹੀ ਨਹੀਂ ਰਖਦੀ, ਸਗੋਂ ਉਸ ਵਿਚ ਇਕ ਸੂਖਮ ਆਤਮਾ ਵੀ ਹੈ। ਹੌਲੀ ਹੌਲੀ ਪ੍ਰਕਿਰਤੀ ਦੀਆਂ ਸੂਖਮ ਵਸਤੂਆਂ ਨੂੰ ਜੋ ਮਾਨਵੀਕਰਣ ਰਾਹੀਂ ਮਾਦਾ ਸਰੂਪ ਦਿਤੇ ਗਏ ਉਹ ਪ੍ਰਕਿਰਤੀ ਵਾਂਙ ਹੀ ਕੋਮਲ ਤੇ ਸੂਖਮ ਸਨ, ਅਜਿਹੇ ਹੀ ਕਈ ਸਰੂਪ ਪਰੀ ਹੈ ਇਸ ਲਈ 'ਮਿਰਚਾਂ ਸ਼ਹਿਜ਼ਾਦੀ', 'ਵੈਂਗਣ ਸ਼ਹਿਜ਼ਾਦੀ', 'ਫੂਲਾਂ ਰਾਣੀ', 'ਅਨਾਰਾਂ ਸ਼ਹਿਜ਼ਾਦੀ' ਆਦਿ ਪਰੀਆਂ ਇਸ ਸਿਧਾਂਤ ਨੂੰ ਸਿਧ ਕਰਦੀਆਂ ਹਨ।

ਇਕ ਹੋਰ ਸਿਧਾਂਤ ਅਨੁਸਾਰ ਪਰੀਆਂ ਜਿੰਨ-ਭੂਤ ਪ੍ਰੇਤ ਵਾਂਙ ਮਰ ਗਈਆਂ ਸੁੰਦਰ ਮੁਟਿਆਰਾਂ ਦੀਆਂ ਹੀ ਸੂਖਮ ਆਤਮਾਵਾਂ ਹਨ, ਉਨ੍ਹਾਂ ਦੀਆਂ ਅਤ੍ਰਿਪਤ ਆਤਮਾਵਾਂ ਇਕ ਨਵੇਂ ਰੂਪ ਵਿਚ, ਇਸੇ ਭੂਮੀ ਉਤੇ ਉਨ੍ਹਾਂ ਨੂੰ ਭਟਕਾਂਦੀਆਂ ਫਿਰਦੀਆਂ ਹਨ, ਇਸੇ ਲਈ ਭੂਤਾਂ-ਪ੍ਰੇਤਾਂ ਵਾਂਗ ਪਰੀਆਂ ਵੀ ਬ੍ਰਿਛਾਂ ਉਤੇ ਰਹਿੰਦੀਆਂ ਮੰਨੀਆਂ ਜਾਂਦੀਆਂ ਹਨ।

ਕਈ ਮਾਨਵ ਵਿਗਿਆਨੀਆਂ ਦਾ ਮਤ ਹੈ ਕਿ ਜਦੋਂ ਪ੍ਰਾਚੀਨ ਕਾਲ ਵਿਚ, ਇਕ ਕਬੀਲੇ ਦੇ ਲੋਕਾਂ ਨੇ ਦੂਜੇ ਕਬੀਲਿਆਂ ਨੂੰ ਹਰਾ ਕੇ, ਪਹਾੜਾਂ ਵਲ ਧੱਕ ਦਿਤਾ ਤਾਂ ਬਾਅਦ ਵਿਚ ਵੀ ਉਨ੍ਹਾਂ ਦਾ ਪਿੱਛਾ ਪਹਾੜਾਂ ਵਿਚ ਕਦੇ ਕਦਾਈਂ ਕਰਦੇ ਰਹੇ। ਪਹਾੜਾਂ ਵਿਚਲੇ ਪਰਾਸਰੀਰਕ ਜਿਹੀ ਵਾਤਾਵਰਨ ਵਿਚ, ਪਹਾੜਾਂ ਵਿਚ ਰਹਿੰਦੀਆਂ ਸੁੰਦਰੀਆਂ ਦਾ ਜੋ ਅਨੁਭਵ ਉਨ੍ਹਾਂ ਨੂੰ ਹੋਇਆ, ਉਹ ਹੀ ਵਿਰਾਸਤ ਹੋ ਕੇ ਪਰੀ ਦੇ ਸਰੂਪ ਵਿਚ ਪ੍ਰਗਟ ਹੋਇਆ।

ਇਕ ਹੋਰ ਮਤ ਅਨੁਸਾਰ ਪਰੀਆਂ ਲੋਹੇ ਤੋਂ ਡਰਦੀਆਂ ਮੰਨੀਆਂ ਜਾਂਦੀਆਂ ਹਨ। ਇਸ ਗੱਲ ਤੋਂ ਇਹ ਅਨੁਮਾਨ ਲਗਾਇਆ ਗਿਆ ਹੈ ਕਿ ਧਾਤ ਦੇ ਜ਼ਮਾਨੇ ਦੇ ਲੋਕਾਂ ਨੇ ਪੱਥਰ ਦੇ ਜ਼ਮਾਨੇ ਦੀਆਂ ਤੀਵੀਆਂ ਬਾਰੇ ਜੋ ਮਨੋਭਾਵ ਬਣਾ ਲਏ ਸਨ ਉਹ ਪਰੀ ਵਿਚ ਰੂਪਮਾਨ ਹੋ ਗਏ। ਹੋ ਸਕਦਾ ਹੈ ਕਿ ਧਾਤ ਦੇ ਹਥਿਆਰ ਵਾਲਿਆਂ ਨੇ ਪੱਥਰ ਦੇ ਹਥਿਆਰ ਵਰਤਣ ਵਾਲਿਆਂ ਨੂੰ ਪਹਾੜਾਂ ਵਲ ਧੱਕ ਦਿਤਾ ਹੋਵੇ ਤੇ ਉਨ੍ਹਾਂ ਦੇ ਸਰੂਪ ਬਾਰੇ ਕਈ ਗੱਲਾਂ ਕਲਪ ਲਈਆਂ ਹੋਣ।

ਪਰੀਆਂ ਆਪਣਾ ਬਹੁਤਾ ਸਮਾਂ ਨੱਚਣ ਗਾਣ ਤੇ ਸੰਗੀਤ ਦਾ ਰਸ, ਲੈਣ ਵਿਚ ਗੁਜ਼ਾਰਦੀਆਂ ਹਨ। ਉਨ੍ਹਾਂ ਦੇ ਸੂਖਮ ਸਰੀਰ ਮਰਦੇ ਨਹੀਂ, ਉਹ ਮਨੁੱਖਾਂ ਨਾਲ ਵਿਆਹ ਕਰਕੇ ਬੱਚਿਆਂ ਨੂੰ ਵੀ ਜਨਮ ਦੇਂਦੀਆਂ ਹਨ।

ਪਰੀ ਲਈ ਸੰਸਾਰ ਦੀਆਂ ਕਈ ਬੋਲੀਆਂ ਵਿਚ ਜੋ ਸ਼ਬਦ ਮਿਲਦੇ ਹਨ ਉਹ ਇੰਜ ਲਗਦਾ ਹੈ ਕਿ ਇਕੋ ਸ਼ਬਦ ਦੇ ਹੀ ਬਦਲੇ ਰੂਪ ਹਨ, ਜਿਵੇਂ ਫ਼ਾਰਸੀ ਵਿਚ 'ਪਰੀ', ਅੰਗਰੇਜ਼ੀ ਵਿਚ 'ਫ਼ੇਯਰੀ', ਫ਼੍ਰਾਂਸੀਸੀ ਵਿਚ 'ਫ਼ੀ' ਤੇ ਲਾਤੀਨੀ 'ਫ਼ਾਤਮ'। ਹੋ ਸਕਦਾ ਹੈ ਕਿ ਇਹ ਸ਼ਬਦ ਕਿਸੇ ਅਜਿਹੇ ਮੂਲ ਸ਼ਬਦ ਦੇ ਵਿਗੜੇ ਰੂਪ ਹੋਣ, ਜੋ ਸਾਡੇ ਬਜ਼ੁਰਗ ਜਦੋਂ ਮੱਧ-ਏਸ਼ੀਆ ਵਿਚ ਸੰਸਾਰ ਦੀਆਂ ਵੱਖੋ ਵੱਖ ਦਿਸ਼ਾਵਾਂ ਵਿਚ ਖਿੰਡਣ ਤੋਂ ਪਹਿਲੇ ਰਹਿੰਦੀਆਂ ਤੀਵੀਆਂ ਬਾਰੇ ਵਰਤਦੇ ਹੋਣ। ਜੇ ਇੰਜ ਹੈ ਤਾਂ ਪਰੀ ਦਾ ਸੰਕਲਪ ਬੜਾ ਪ੍ਰਾਚੀਨ ਮੰਨਿਆ ਜਾ ਸਕਦਾ ਹੈ ਤੇ ਕਿਧਰੇ ਇਕੋ ਸਥਾਨ ਤੋਂ ਸੰਸਾਰ ਵਿਚ ਪਸਰਿਆ ਜਾਪਦਾ ਹੈ।

ਕੁਝ ਪਰੀਆਂ ਤਾਂ ਪਰੀ ਦੇਸ਼ ਵਿਚ ਆਪਣੇ ਵੱਖਰੇ ਸਮਾਜ ਵਿਚ ਰਹਿੰਦੀਆਂ ਮੰਨੀਆਂ ਜਾਂਦੀਆਂ ਹਨ। ਜਿਥੋਂ ਉਹ ਕੁਝ ਸਾਥਣਾਂ ਨਾਲ ਉਡਾਰੀ ਮਾਰ ਕੇ ਕਈ ਦਿਸ਼ਾਂ ਵਿਚ ਵਿਚਰਦੀਆਂ ਹਨ, ਪਰ ਕਈ ਇਕੱਲੀਆਂ ਦੁਕੱਲੀਆਂ ਪਹਾੜਾਂ ਦੀਆਂ ਕੰਦਰਾਂ ਜਾਂ ਦਰਿਆਵਾਂ ਦੇ ਕੰਢੇ ਉਤੇ ਬ੍ਰਿਛਾਂ ਉਤੇ ਰਹਿੰਦੀਆਂ ਮੰਨੀਆਂ ਜਾਂਦੀਆਂ ਹਨ। ਬਾਅਦ ਵਿਚ ਵਰਨਣ ਕੀਤੀਆਂ ਪਰੀਆਂ ਨੂੰ ਸਹਿਜੇ ਕਾਬੂ ਕੀਤਾ ਤੇ ਵਿਆਹਿਆ ਜਾ ਸਕਦਾ ਹੈ। ਪਰੀ ਦੇਸ਼ ਵਿਚ ਪਰੀਆਂ ਬੜੇ ਸੁੰਦਰ ਮਹਿਲਾਂ ਤੇ ਬਾਗ਼ਾਂ ਵਿਚ ਰਹਿੰਦੀਆਂ ਹਨ। ਬਾਗ਼ਾਂ ਵਿਚ ਹਰ ਤਰ੍ਹਾਂ ਦੇ ਫਲ ਫੁੱਲ ਤੇ ਹੋਰ ਸਵਾਦਲੇ ਪਦਾਰਥ ਭਰੇ ਹੁੰਦੇ ਹਨ। ਦਰਖ਼ਤਾਂ ਨਾਲ ਹੀਰੇ ਮੋਤੀ ਫੁੱਲਾਂ ਵਾਂਙ ਲਗੇ ਹੁੰਦੇ ਹਨ। ਪਾਣੀ ਦੇ ਫੁਹਾਰੇ ਸਦਾ ਚਲਦੇ ਰਹਿੰਦੇ ਹਨ। ਇਸ ਦੁਨੀਆਂ ਵਿਚ ਸੁਖ ਤੇ ਖ਼ੁਸ਼ਹਾਲੀ ਦਾ ਵਾਤਾਵਰਨ ਬਣਿਆ ਰਹਿੰਦਾ ਹੈ।

ਪਰੀਆਂ ਸਬੰਧੀ ਅਨੇਕਾਂ ਦੰਦ-ਕਥਾਵਾਂ ਤੇ ਲੋਕ-ਕਹਾਣੀਆਂ ਪ੍ਰਚਲਤ ਹਨ। ਦੰਦ ਕਥਾਵਾਂ ਵਿਚ ਤਾਂ ਉਨ੍ਹਾਂ ਨੂੰ ਪਿੰਡ ਦੇ ਕਿਸੇ ਵਿਸ਼ੇਸ਼ ਤਲਾਬ ਉਤੇ ਸਰਘੀ ਵੇਲੇ ਕਿਸੇ ਨੇ ਪਰੀਆਂ ਨੂੰ ਨਹਾਂਦਿਆਂ ਵੇਖਿਆ ਤੇ ਉਸ ਵਿਚੋਂ ਕਿਸੇ ਇਕ ਦੇ ਕਪੜੇ ਚੁਕ ਲਏ, ਮਜਬੂਰੀ ਵਸ ਹੋ ਉਸ ਪਰੀ ਨੇ ਕਪੜੇ ਚੁਕਣ ਵਾਲੇ ਸ਼ਖ਼ਸ ਨਾਲ ਵਿਆਹ ਕਰਵਾ ਲਿਆ ਤੇ ਪਿੰਡ ਵਿਚ ਹੀ ਰਹਿਣ ਲਗ ਪਈ, ਇਤਿਆਦਿ। ਲੋਕ ਕਹਾਣੀਆਂ ਵਿਚ ਵੀ ਪਰੀਆਂ ਦਾ ਜ਼ਿਕਰ ਆਮ ਆਉਂਦਾ ਹੈ। ਉਹ ਮਨੁੱਖ ਨਾਲ ਪਿਆਰ ਕਰਦੀਆਂ, ਵਿਆਹ ਰਚਾਂਦੀਆਂ ਤੇ ਬੱਚੇ ਪੈਦਾ ਕਰਦੀਆਂ ਹਨ (ਵੇਖੋ ; ਵੈਂਗਣ ਸ਼ਹਿਜ਼ਾਦੀ)।

(ਪ-104) **ਪਰੀ ਕਥਾ** :

ਕਿਸੇ ਪਰੀ, ਅਪਛਰਾ, ਦੇਵ, ਜਿੰਨ ਆਦਿ ਅਮਾਨਵੀ ਪਾਤਰਾਂ ਨਾਲ ਸੰਬੰਧਿਤ ਪਰੰਪਰਾਗਤ ਬ੍ਰਿਤਾਂਤ ਨੂੰ ਪਰੀ ਕਥਾ ਕਿਹਾ ਜਾਂਦਾ ਹੈ। ਪਰੀ ਸ਼ਬਦ ਫ਼ਾਰਸੀ ਦਾ ਹੈ ਜਿਸ ਦੀ ਵਿਉਤਪਤੀ 'ਪਰੀਦਨ' ਤੋਂ ਹੋਈ ਅਤੇ ਇਸ ਦੇ ਸ਼ਾਬਦਿਕ ਅਰਥ ਉਡਣ ਦੇ ਹਨ। ਸਾਮੀ ਲੋਕਧਾਰਾ ਅਨੁਸਾਰ ਪਰੀ ਅਲੌਕਿਕ ਸੁੰਦਰਤਾ ਰਖਣ ਵਾਲੀ ਉਹ ਯੁਵਤੀ ਹੈ ਜੋ ਆਪਣੇ ਪਰਾਂ ਦੁਆਰਾ ਆਕਾਸ਼ ਵਿਚ ਉਡ ਸਕਦੀ ਹੈ। ਸਾਮੀ ਲੋਕਧਾਰਾ ਵਿਚ ਪਰੀ ਦਾ ਇਹ ਸੰਕਲਪ ਹੂਰ ਦੀ ਸਾਦ੍ਰਿਸ਼ਤਾ ਉਤੇ ਸਿਰਜਿਆ ਗਿਆ ਜਾਪਦਾ ਹੈ।

ਪੰਜਾਬ ਵਿਚ ਪਰੀ ਸ਼ਬਦ ਦਾ ਉਪਯੋਗ ਭਾਵੇਂ ਮੁਸਲਮਾਨੀ ਲੋਕਧਾਰਾ ਦੇ ਪਸਾਰ ਨਾਲ ਹੀ ਰੂੜ੍ਹ ਹੋਇਆ, ਪਰ ਪਰੀ ਨਾਲ ਮਿਲਦੀ ਜੁਲਦੀ ਇਕ ਅਮਾਨਵੀ ਯੁਵਤੀ ਅਪਛਰਾ ਪੌਰਾਣਿਕ ਕਾਲ ਤੋਂ ਹੀ ਇਥੋਂ ਦੀ ਲੋਕਧਾਰਾ ਦਾ ਜੀਵੰਤ ਤਤ ਚਲੀ ਆ ਰਹੀ ਹੈ। ਅਪਛਰਾਂ ਇੰਦਰ ਲੋਕ ਦੀਆਂ ਸੁੰਦਰੀਆਂ ਹਨ। ਵੇਦਾਂ ਵਿਚ ਉਰਵਸ਼ੀ ਅਤੇ ਕੁਝ ਹੋਰ ਅਪਛਰਾਂ ਦਾ ਉਲੇਖ ਮਿਲਦਾ ਹੈ। ਪੁਰਾਣਾਂ ਅਨੁਸਾਰ ਇਨ੍ਹਾਂ ਦੀ ਉਤਪਤੀ ਸਮੁੰਦਰ ਮਥਣ ਵੇਲੇ ਹੋਈ। ਜਦੋਂ ਸਮੁੰਦਰ ਵਿਚੋਂ ਅਪਛਰਾਂ ਰਤਨਾਂ ਦੇ ਰੂਪ ਵਿਚ ਨਿਕਲੀਆਂ ਤਾਂ ਇਨ੍ਹਾਂ ਨੂੰ ਨਾ ਤਾਂ ਦੇਵਤਿਆਂ ਨੇ ਅਤੇ ਨਾ ਹੀ ਅਸੁਰਾਂ ਨੇ ਪਤਨੀਆਂ ਦੇ ਰੂਪ ਵਿਚ ਸਵੀਕਾਰ ਕੀਤਾ। ਇਸ ਲਈ ਅਪਛਰਾਂ ਇੰਦਰ ਲੋਕ ਦੀ ਸਾਂਝੀ ਮਲਕੀਅਤ ਬਣ ਗਈਆਂ। ਕਾਂਸ਼ੀ ਖੰਡ ਅਨੁਸਾਰ ਇਨ੍ਹਾਂ ਦੀ ਗਿਣਤੀ ਪੈਂਤੀ ਲੱਖ ਹੈ। ਉਰਵਸ਼ੀ, ਮੇਨਕਾ, ਰੰਭਾ ਆਦਿ ਅਪਛਰਾਂ ਨੇ ਆਪਣੇ ਰੂਪ ਤੇ ਅਦਾਵਾਂ ਨਾਲ ਰਿਸ਼ੀਆਂ ਮੁਨੀਆਂ ਦੀ ਬਿਰਤੀ ਖੰਡਨ ਕਰ ਕੇ ਉਨ੍ਹਾਂ ਦੇ ਤਪ ਭੰਗ ਕੀਤੇ। ਅਪਛਰਾਂ ਇੱਛਾ ਅਨੁਸਾਰ ਰੂਪ ਬਦਲ ਸਕਦੀਆਂ ਹਨ। ਇਹਨਾਂ ਦੇ ਬਹੁਤ ਸਾਰੇ ਲੱਛਣ ਤੇ ਖਸਲਤਾਂ ਪਰੀਆਂ ਨਾਲ ਮਿਲਦੀਆਂ ਹਨ, ਇਸ ਲਈ ਪੰਜਾਬੀ ਲੋਕਧਾਰਾ ਵਿਚ ਦੋਹਾਂ ਸ਼ਬਦਾਂ ਨੂੰ ਇਕ ਦੂਜੇ ਦੇ ਪਰਯਾਇ ਵਜੋਂ ਵਰਤਿਆ ਜਾਣ ਲਗਾ, ਪਰ ਕਥਾਵਾਂ ਵਿਚ ਵਧੇਰੇ ਕਰਕੇ ਪਰੀ ਸ਼ਬਦ ਦਾ ਹੀ ਪ੍ਰਯੋਗ ਹੁੰਦਾ ਹੈ। ਅਪਛਰਾਂ ਨੂੰ ਪਰੀਆਂ ਤੋਂ ਨਿਖੇੜਨ ਲਈ ਉਨ੍ਹਾਂ ਨੂੰ ਜਲਪਰੀਆਂ ਦਾ ਨਾਉਂ ਵੀ ਦੇ ਦਿਤਾ ਗਿਆ।

ਅੰਗਰੇਜ਼ੀ ਵਿਚ 'ਫ਼ੇਯਰੀ' ਸ਼ਬਦ ਅਮਾਨਵੀ ਜੀਵਾਂ ਦਾ ਬੋਧਿਕ ਹੈ। ਪਰ ਪਛਮੀ ਦੇਸ਼ ਵਿਚ 'ਫ਼ੇਯਰੀ' ਦੀ ਕਲਪਨਾ, ਮਧਰੇ ਅਤੇ ਬੌਨੇ ਕਦ ਦੇ ਅਮਾਨਵੀ ਜੀਵਾਂ ਦੇ ਰੂਪ ਵਿਚ ਕੀਤੀ ਗਈ ਹੈ ਜੋ ਇੱਛਾ ਅਨੁਸਾਰ ਅਦ੍ਰਿਸ਼ਟ ਹੋ ਸਕਦੇ ਹਨ। ਇਹ ਪ੍ਰਾਣੀ ਹਰੇ ਕਪੜੇ ਪਹਿਨਦੇ ਹਨ ਅਤੇ ਫ਼ੇਯਰੀ ਲੈਂਡ ਵਿਚ ਰਹਿੰਦੇ ਹਨ। ਇਹ ਫ਼ੇਯਰੀ ਲੈਂਡ ਕਿਸੇ ਕਥਾ ਵਿਚ ਪ੍ਰਿਥਵੀ ਦੇ ਹੇਠਾਂ ਮੰਨਿਆ ਗਿਆ ਹੈ, ਕਿਸੇ ਹੋਰ ਕਥਾ ਵਿਚ ਪਹਾੜਾਂ ਦੀਆਂ ਕੰਦਰਾਂ ਵਿਚ। ਯੂਰਪੀ ਦੇਸ਼ਾਂ ਵਿਚ ਫ਼ੇਯਰੀ ਦੀ ਕਲਪਨਾ ਪੁਲਿੰਗ ਦੇ ਰੂਪ ਵਿਚ ਕੀਤੀ ਗਈ ਹੈ, ਪਰੰਤੂ ਭਾਰਤ ਦੀ ਅਪੱਛਰਾ ਅਤੇ ਸਾਮੀ ਲੋਕਧਾਰਾ ਦੀ ਪਰੀ ਇਸਤ੍ਰੀ ਦੇ ਰੂਪ ਵਿਚ ਕਲਪੀ ਗਈ ਹੈ। ਇਸ ਤੋਂ ਜਾਪਦਾ ਹੈ ਕਿ ਪਰੀ ਤੇ ਫ਼ੇਯਰੀ ਦੇ ਸੰਕਲਪ ਸੁਤੰਤਰ ਰੂਪ ਵਿਚ ਉਪਜੇ ਅਤੇ ਵਿਗਸੇ ਹਨ। ਜੇ ਇਹ ਸੰਕਲਪ ਉਸ ਪ੍ਰਾਗਤਿਹਾਸਕ ਕਾਲ ਵਿਚ ਉਪਜਿਆ ਹੁੰਦਾ ਜਦੋਂ ਮਧ ਏਸ਼ੀਆ ਵਿਚ ਇੰਡੋ-ਯੂਰਪੀਅਨ ਕਬੀਲਿਆਂ ਦੇ ਵਡਿਕੇ ਇਕੱਠੇ ਰਹਿ ਰਹੇ ਸਨ ਤਾਂ ਪਰੀ, ਅਪੱਛਰਾ ਤੇ ਫ਼ੇਯਰੀ ਦੇ ਕਲਪਿਤ ਲੱਛਣ ਸਮਾਨ ਹੁੰਦੇ, ਪਰ ਇਹ ਮਗਰੋਂ ਦੀ ਹੀ ਲੋਕ-ਸਿਰਜਨਾ ਹੈ।

ਪਰੀ ਕਥਾਵਾਂ ਇਕ ਵਖਰੀ ਰੂਪ-ਰਚਨਾ ਹਨ ਅਤੇ ਇਨ੍ਹਾਂ ਦੀ ਪਰੰਪਰਾ ਵੈਦਿਕ ਕਾਲ ਨਾਲ ਜਾ ਜੁੜਦੀ ਹੈ। ਉਰਵਸ਼ੀ ਦੀ ਅਪੱਛਰਾ-ਕਥਾ ਪ੍ਰਾਚੀਨਤਮ ਹੈ ਜੋ ਰਿਗਵੇਦ ਵਿਚ ਮਿਲਦੀ ਹੈ। ਇਕ ਸਮੇਂ ਉਰਵਸ਼ੀ ਦੇ ਆਕਰਸ਼ਕ ਰੂਪ ਨੂੰ ਵੇਖ ਕੇ ਮਿਤ੍ਰ ਅਤੇ ਵਰਣ ਦਾ ਬਿੰਦ ਝੜ ਗਿਆ ਜਿਸ ਤੋਂ ਵਸ਼ਿਸ਼ਠ ਰਿਸ਼ੀ ਦੀ ਉਤਪਤੀ ਹੋਈ। ਪੁਰੂਰਵ ਤੇ ਉਰਵਸ਼ੀ ਅਪੱਛਰਾ ਦੀ ਪ੍ਰੇਮ-ਕਥਾ, ਜਿਸ ਨੂੰ ਕਾਲੀਦਾਸ ਨੇ ਵਿਕ੍ਰਮੋਰਵਸ਼ੀ ਨਾਟਕ ਦਾ ਵਿਸ਼ਾ ਬਣਾਇਆ, ਸਾਡੀ ਸਭ ਤੋਂ ਪ੍ਰਾਚੀਨਤਮ ਪ੍ਰੇਮ ਕਥਾ ਹੈ।

ਪਰੀ ਕਥਾ ਲੋਕ-ਮਨ ਦੀ ਇਕ ਵਿਸ਼ੇਸ਼ ਪ੍ਰਵਿਰਤੀ ਵਿਚੋਂ ਉਦੇ ਹੋਈ। ਪਰੀ ਕਥਾ ਵਿਚ ਕਲਪਨਾ ਨੂੰ ਯਥਾਰਥ ਮੰਨ ਕੇ ਇਸ ਸੰਸਾਰ ਦੇ ਪ੍ਰਤਿਰੂਪ ਵਿਚ ਹੀ ਇਕ ਵਿਲੱਖਣ ਜਗਤ ਸਿਰਜ ਲਿਆ ਗਿਆ ਹੈ। ਪਰੀ ਸੰਸਾਰ ਨੂੰ ਭਾਵੇਂ ਸਾਮੀ ਲੋਕਧਾਰਾ ਕੋਹ ਕਾਫ਼ ਵਿਚ ਭਾਰਤੀ ਲੋਕਧਾਰਾ ਇੰਦਰ ਲੋਕ ਵਿਚ ਸਥਿਤ ਮੰਨਦੀ ਹੈ, ਪਰ ਪਰੀ ਕਥਾਵਾਂ ਦੇ ਅਧਿਐਨ ਤੋਂ ਜਾਪਦਾ ਹੈ ਕਿ ਪਰੀ-ਅਸਥਾਨ ਨੂੰ ਕਿਸੇ ਇਕ ਖੰਡ ਵਿਚ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ।

ਇਹ ਸੰਸਾਰ ਵਸਤੂ ਸੰਸਾਰ ਦੇ ਮੁਕਾਬਲੇ ਵਿਚ ਵਚਿਤ੍ਰ ਅਤੇ ਅਦਭੁਤ ਹੈ। ਇਹ ਪਰਾ-ਸੰਸਾਰ ਹੈ, ਜਿਥੋਂ ਦੀ ਹਰ ਵਸਤੂ ਪਰਾ-ਵਸਤੂ ਅਤੇ ਸਮਾਂ ਸਥਾਨ ਵੀ ਪਰਾ-ਸਮਾਂ ਅਤੇ ਪਰਾ-ਸਥਾਨ ਹੋ ਨਿਬੜਦਾ ਹੈ। ਪਰੀ ਕਥਾਵਾਂ ਵਿਚ ਬੁਨਿਆਦੀ ਤੌਰ 'ਤੇ ਵਾਸਤਵਿਕਤਾ ਅਤੇ ਪਰਾ ਦਾ ਸੰਜੋਗ ਹੈ, ਇਸ ਦਾ ਮੂਲ ਤਣਾਉ ਵਾਸਤਵਿਕਤਾ ਅਤੇ ਪਰਾ ਵਿਚਲਾ ਤਣਾਉ ਹੈ ਜਾਂ ਅਸਮ ਪ੍ਰਾਕ੍ਰਿਤਕ ਰਿਸ਼ਤਿਆਂ ਦਾ ਤਣਾਓ।

ਪਰੀ ਕਥਾਵਾਂ ਵਿਚ ਲੋਕਧਾਰਾਈ ਅੰਸ਼ ਬਾਕੀ ਕਥਾਵਾਂ ਨਾਲੋਂ ਵਧੇਰੇ ਮਾਤਰਾ ਵਿਚ ਮਿਲਦਾ ਹੈ। ਇਸ ਦਾ ਸਾਰਾ ਜਗਤ ਹੀ ਕਲਪਿਤ ਹੋਣ ਕਰ ਕੇ ਪ੍ਰਾਕ੍ਰਿਤਕ ਨਹੀਂ,

ਲੋਕ-ਧਾਰਾਈ ਹੈ। ਹਵਾ ਵਿਚ ਉਡਣ ਵਾਲੇ ਪਊਏ, ਆਦ੍ਰਿਸ਼ਟਤਾ ਪ੍ਰਦਾਨ ਕਰਨ ਵਾਲਾ ਸੁਰਮਾ, ਤਲਿਸਮੀ ਟੋਪੀ, ਅਥਾਹ ਸਾਮਗ੍ਰੀ ਉਤਪੰਨ ਕਰਨ ਵਾਲੀ ਦੇਗਚੀ ਵੈਰੀਆਂ ਨੂੰ ਬੰਨ੍ਹਣ ਵਾਲੀ ਰੱਸੀ ਅਤੇ ਸ਼ਤਰੂਆਂ ਨੂੰ ਦੰਡ ਦੇਣ ਵਾਲਾ ਡੰਡਾ ਆਦਿ, ਆਦਿ, ਇਸ ਅਦਭੁਤ ਸੰਸਾਰ ਦੀ ਕੁਝ ਕੁ ਪਰਾ-ਸਾਮਗ੍ਰੀ ਹੈ। ਇਸ ਜਗਤ ਦੀਆਂ ਯੁਵਤੀਆਂ ਅਪੂਰਨ ਸੁੰਦਰੀਆਂ ਹਨ, ਜਿਨ੍ਹਾਂ ਦੇ ਹੱਸਣ ਨਾਲ ਫੁੱਲ ਝੜਦੇ ਅਤੇ ਰੋਣ ਨਾਲ ਮੋਤੀ ਕਿਰਦੇ ਹਨ। ਉਹ ਇੱਛਾ ਅਨੁਸਾਰ ਰੂਪ ਬਦਲ ਲੈਂਦੀਆਂ ਹਨ। ਕਦੇ ਕਬੂਤਰੀ ਬਣ ਕੇ ਉਡਦੀਆਂ ਅਤੇ ਕਦੇ ਅਨਾਰ ਦੇ ਫੁੱਲ ਬਣ ਕੇ ਖਿੜਦੀਆਂ ਹਨ। ਸੁੰਦਰੀਆਂ ਤੋਂ ਇਲਾਵਾ ਇਥੇ ਆਦਮ ਕਦ ਦੇਵ ਅਤੇ ਜਿੰਨ ਵੀ ਰਹਿੰਦੇ ਹਨ ਜੋ ਮਨੁੱਖ ਦੀਆਂ ਪਸ਼ੂ ਬਿਰਤੀਆਂ ਦਾ ਹੀ ਸਮੂਰਤੀਕਰਣ ਹਨ। ਇਹ ਪ੍ਰਾਣੀ ਆਕਾਰ ਵਿਚ ਵਡੇ ਅਤੇ ਵਿਕਰਾਲ ਸ਼ਕਲ ਦੇ ਹਨ ਪਰ ਸੂਝ ਅਕਲ ਤੋਂ ਬਿਲਕੁਲ ਸੱਖਣੇ। ਇਸ ਸੰਸਾਰ ਦੀ ਪ੍ਰਾਕ੍ਰਿਤਕ ਸਾਮਗ੍ਰੀ ਵੀ ਵਸਤੂ ਜਗਤ ਨਾਲੋਂ ਵੱਖਰੀ ਹੈ ਜਿਵੇਂ ਨਦੀਆਂ ਨਾਲਿਆਂ ਵਿਚੋਂ ਪਾਣੀ ਦੀ ਥਾਂ ਦੁਧ, ਅੰਮ੍ਰਿਤ ਜਾਂ ਰਸ ਦਾ ਵਗਣਾ। ਨਦੀਆਂ ਦੀ ਤਹਿ ਵਿਚ ਰੇਤ ਦੀ ਥਾਂ ਹੀਰੇ ਮੋਤੀ ਬਿਖਰੇ ਹੋਣੇ ਅਤੇ ਬ੍ਰਿਛਾਂ ਨਾਲ ਹੀਰੇ ਮੋਤੀਆਂ ਦੇ ਫਲ ਲਗਣੇ; ਸੋਨੇ ਦੇ ਪੰਛੀਆਂ ਦਾ ਬ੍ਰਿਛਾਂ ਉਤੇ ਚਹਿਕਦੇ ਫਿਰਨਾ; ਚਸ਼ਮਿਆਂ ਦੇ ਅੰਮ੍ਰਿਤ ਨਾਲ ਮੁਰਦਿਆਂ ਦਾ ਮੁੜ ਸੁਰਜੀਤ ਹੋ ਜਾਣਾ; ਕਿਸੇ ਟਾਬੂ ਦੇ ਤੋੜਨ ਜਾਂ ਪਿਛੇ ਵਲ ਝਾਤ ਮਾਰਨ ਨਾਲ ਮਨੁੱਖ ਦਾ ਪੱਥਰ ਬਣ ਜਾਣਾ ਆਦਿ, ਕੁਝ ਕੁ ਅਚੰਭਿਤ ਬੁਨਿਆਦੀ ਲੱਛਣ ਹਨ। ਪਰੀ ਜਗਤ ਦੀ ਹੋਰ ਵਚਿਤ੍ਰ ਚੀਜ਼ 'ਪ੍ਰਾਣ' ਹਨ ਜੋ ਸਰੀਰ ਨਾਲੋਂ ਅੱਡ ਕਰ ਕੇ ਕਿਸੇ ਸੁਰੱਖਿਅਤ ਤੇ ਅਪਹੁੰਚ ਥਾਂ ਉਤੇ ਰਖੇ ਜਾ ਸਕਦੇ ਹਨ ਅਤੇ ਜਦੋਂ ਤਕ ਇਹ ਪ੍ਰਾਣ-ਪਟਾ (Life-Token) ਹੱਥ ਨਾ ਆਵੇ ਪ੍ਰਾਣੀ ਦੀ ਮ੍ਰਿਤੂ ਅਸੰਭਵ ਹੈ।

ਅਜਿਹੇ ਵਚਿਤ੍ਰ ਜਗਤ ਵਿਚ ਨਾਇਕ ਦਾ ਕਿਸੇ ਵਸਤੂ ਦੀ ਪ੍ਰਾਪਤੀ ਲਈ ਜਾਣਾ ਆਪਣੇ ਆਪ ਵਿਚ ਹੀ ਇਕ ਗੌਰਵ ਹੈ। ਸਮ ਤੇ ਅਸਮ ਦਾ ਸੰਘਰਸ਼ ਪਾਠਕਾਂ ਵਿਚ ਰੌਚਕਤਾ ਪੈਦਾ ਕਰਦਾ ਹੈ। ਪਰ ਮਾਨਵੀ ਨਾਇਕ ਵੀ ਤਲਿਸਮੀ ਵਸਤੂਆਂ ਨੂੰ ਪ੍ਰਾਪਤ ਕਰ ਕੇ ਕੁਝ ਅਲੌਕਿਕ ਸ਼ਕਤੀਆਂ ਗ੍ਰਹਿਣ ਕਰ ਲੈਂਦਾ ਹੈ। ਉਪਰੋਂ ਵੇਖਿਆਂ ਇਨ੍ਹਾਂ ਕਹਾਣੀਆਂ ਦਾ ਉਦੇਸ਼ ਮਨੋਰੰਜਨ ਹੈ, ਪਰ ਇਹ ਕਥਾਵਾਂ ਮਨੁੱਖ ਵਿਚ ਉਤਸ਼ਾਹ ਅਤੇ ਪ੍ਰਾਕ੍ਰਮ ਪੈਦਾ ਕਰਦੀਆਂ ਅਤੇ ਮਨੁੱਖ ਨੂੰ ਅਸਮ ਜਗਤ ਨਾਲ ਜੂਝਣ ਲਈ ਤਿਆਰ ਕਰਦੀਆਂ ਹਨ। ਮੱਧਕਾਲ ਵਿਚ ਇਨ੍ਹਾਂ ਕਥਾਵਾਂ ਦਾ ਆਪਣਾ ਗੌਰਵ ਸੀ ਕਿਉਂ ਜੋ ਮਨੁੱਖ ਆਪਣੇ ਜਾਣੇ-ਪਛਾਣੇ ਜਗਤ ਤੋਂ ਬਾਹਰ ਦੇ ਸੰਸਾਰ ਨੂੰ ਵਚਿਤ੍ਰ ਅਤੇ ਅਦਭੁਤ ਸਮਝਦਾ ਸੀ ਅਤੇ ਉਸ ਨਾਲ ਜੂਝਣ ਲਈ ਉਤਸ਼ਾਹ ਇਹੋ ਕਥਾਵਾਂ ਦਿੰਦੀਆਂ ਸਨ।

ਪੰਜਾਬੀ ਦੀਆਂ ਪਰੀ ਕਥਾਵਾਂ ਕਈ ਪਰੰਪਰਾਵਾਂ ਤੋਂ ਆਈਆਂ ਹਨ। ਕੁਝ ਪਰੀ-ਕਥਾਵਾਂ ਤਾਂ ਸਾਮੀ ਮੂਢ ਦੀਆਂ ਹਨ ਜਿਵੇਂ ਸਬਜ਼ ਪਰੀ, ਲਾਲ ਪਰੀ, ਸ਼ਾਹ ਪਰੀ ਦੀਆਂ ਕਥਾਵਾਂ। ਦੂਜੀ ਪਰੰਪਰਾ ਭਾਰਤੀ ਪਰੀ ਕਥਾਵਾਂ ਦੀ ਹੈ, ਜੋ ਵੈਦਿਕ, ਸੰਸਕ੍ਰਿਤ ਆਦਿ ਸਾਹਿਤਕ ਪਰੰਪਰਾਵਾਂ ਤੋਂ ਵਿਰਸੇ ਦੇ ਰੂਪ ਵਿਚ ਪ੍ਰਾਪਤ ਹੋਈਆਂ। ਇਹ ਕਥਾਵਾਂ ਸ਼ੁਧ ਰੂਪ ਵਿਚ ਪ੍ਰਚਲਤ ਨਹੀਂ। ਇਨ੍ਹਾਂ ਵਿਚ ਨਵੀਆਂ ਕਥਾਨਿਕ ਰੂੜ੍ਹੀਆਂ, ਘਟਨਾਵਾਂ ਅਤੇ ਰੂੜ੍ਹ ਕਥਾ-ਰੂਪ ਸਮਿਲਤ ਕਰ ਲਏ ਗਏ ਹਨ ਜਿਸ ਕਰ ਕੇ ਇਨ੍ਹਾਂ ਦੀ ਮੂਲ ਨੁਹਾਰ ਪਛਾਨਣੀ ਮੁਸ਼ਕਲ ਹੋ ਗਈ ਹੈ।

ਤੀਜੀ ਪਰੰਪਰਾ ਲੌਕਿਕ ਹੈ। ਮੌਖਿਕ ਹੋਣ ਕਰ ਕੇ ਇਸ ਪਰੰਪਰਾ ਦੀ ਕੋਈ ਕਥਾ ਸ਼ੁਧ ਰੂਪ ਵਿਚ ਪ੍ਰਾਪਤ ਨਹੀਂ ਹੋਈ। ਸਦੀਆਂ ਦੀ ਯਾਤਰਾ ਨੇ ਇਨ੍ਹਾਂ ਕਥਾਵਾਂ ਵਿਚ ਅਨੇਕਾਂ ਨਵੀਆਂ ਕਥਾਨਿਕ ਰੂੜ੍ਹੀਆਂ ਅਤੇ ਰੂੜ੍ਹ-ਕਥਾ ਰੂਪ ਸਮਿਲਤ ਕਰ ਦਿਤੇ ਹਨ। ਇਹ ਲੌਕਿਕ ਪਰੰਪਰਾ ਹੀ ਸਾਡੀ ਮੂਲ ਪੰਜਾਬੀ ਪਰੰਪਰਾ ਹੈ ਅਤੇ ਇਸੇ ਰੂਪ ਵਿਚ ਪੰਜਾਬੀ ਪਰੀ ਕਥਾਵਾਂ ਦੀ ਵਿਲੱਖਣਤਾ ਦੀ ਭਾਲ ਕੀਤੀ ਜਾ ਸਕਦੀ ਹੈ। ਇਹ ਵਿਲੱਖਣਤਾ ਹੈ—ਪ੍ਰਕ੍ਰਿਤੀ ਵਿਚ ਪਰੀ ਨੁਹਾਰ ਨੂੰ ਲੱਭਣਾ। ਅਨਾਰਾਂ ਸ਼ਹਿਜ਼ਾਦੀ, ਵੈਂਗਣ ਸ਼ਹਿਜ਼ਾਦੀ, ਮਿਰਚਾਂ ਸ਼ਹਿਜ਼ਾਦੀ ਆਦਿ ਕਥਾਵਾਂ ਅਨੁਸਾਰ ਪਰੀ ਦਾ ਵਾਸਾ ਅਨਾਰ, ਵੈਂਗਣ, ਮਿਰਚ ਆਦਿ ਵਿਚ ਹੈ। ਨਾਇਕ ਉਸ ਨੂੰ ਲੰਮੀ ਸਾਧਨਾ ਤੇ ਅਨੇਕਾਂ ਸੰਕਟ ਸਥਿਤੀਆਂ ਵਿਚ ਲੰਘਣ ਮਗਰੋਂ ਪ੍ਰਾਪਤ ਕਰ ਕੇ ਵਿਆਹ ਲਿਆਉਂਦਾ ਅਤੇ ਭੋਗਦਾ ਹੈ। ਨਾਇਕ ਦੀ ਮ੍ਰਿਤੂ ਮਗਰੋਂ ਫਿਰ ਉਹ ਪਰੀ ਬਨਸਪਤੀ ਵਿਚ ਸਮਾ ਜਾਂਦੀ ਹੈ। ਕੁਝ ਪਰੀਆਂ ਪਸ਼ੂ ਪੰਛੀ ਦੇ ਰੂਪ ਵਿਚ ਵੀ ਵਿਚਰਦੀਆਂ ਹਨ ਜਿਵੇਂ 'ਬਾਂਦਰੀ ਪਰੀ', 'ਬਿੱਲੀ ਪਰੀ' 'ਹੰਸ ਪਰੀ', 'ਮੋਰਨੀ ਪਰੀ', ਆਦਿ। ਇਸਤ੍ਰੀਆਂ ਦੀ ਅਸਮ ਨਾਲ ਕਾਮ ਤ੍ਰਿਪਤੀ ਦੀ ਚੇਸ਼ਟਾ ਦੀ ਪੂਰਤੀ ਲਈ 'ਸੱਪ ਰਾਜਾ', 'ਕੁੱਤਾ ਰਾਜਾ', 'ਮਗਰਮੱਛ ਰਾਜਾ' ਆਦਿ ਪਰੀ ਕਥਾਵਾਂ ਹਨ। ਪਸ਼ੂ ਰਾਜਾ ਕਿਸੇ ਕੰਨਿਆਂ ਨੂੰ ਵਿਆਹ ਕੇ ਉਸ ਨੂੰ ਆਪਣੀ ਅਨੋਖੀ ਦੁਨੀਆਂ ਵਿਚ ਲੈ ਜਾਂਦਾ ਹੈ। 'ਪਤਾਲ ਦਾ ਰਾਜਾ' ਇਸ ਵੰਨਗੀ ਦਾ ਇਕ ਸੁੰਦਰ ਨਮੂਨਾ ਹੈ।

(ਪ-105) **ਪ੍ਰੇਤ** :

(ੳ) ਮੋਏ ਪ੍ਰਾਣੀ ਦੀ ਰੂਹ, ਭੂਤ; ਲੋਕਾਂ ਦਾ ਵਿਸ਼ਵਾਸ ਹੈ ਕਿ ਜਿਹੜਾ ਸ਼ਖ਼ਸ ਅਚਾਨਕ ਕਿਸੇ ਹਾਦਸੇ ਨਾਲ ਮਰ

ਜਾਵੇ ਉਸ ਦੀ ਰੂਹ ਭਟਕਦੀ ਰਹਿੰਦੀ ਹੈ ਤੇ ਪ੍ਰੇਤ ਬਣਦੀ ਹੈ। ਇਸੇ ਤਰ੍ਹਾਂ ਜੇ ਕੋਈ ਤੀਵੀਂ ਜਣੇਪੇ ਦੇ ਦਿਨਾਂ ਵਿਚ ਪ੍ਰਾਣ ਤਿਆਗੇ ਤਾਂ ਉਸ ਦੀ ਆਤਮਾ ਆਪਣੇ ਬਾਲ ਲਈ ਭਟਕਦੀ ਰਹਿੰਦੀ ਹੈ ਤੇ ਉਹ ਪ੍ਰੇਤ ਬਣਦੀ ਹੈ। ਹਿੰਦੂ ਨਿਸਚੇ ਅਨੁਸਾਰ ਨਿਰਸੰਤਾਨ ਲੋਕ ਜਿਨ੍ਹਾਂ ਦੇ ਮਰਨ ਮਗਰੋਂ ਪ੍ਰੇਤ ਕਰਮ ਕਰਨ ਵਾਲਾ ਤੇ ਪਾਣੀ ਦੇਣ ਵਾਲਾ ਕੋਈ ਨਹੀਂ ਹੁੰਦਾ, ਪ੍ਰੇਤ ਬਣਦੇ ਹਨ (ਵੇਖੋ : ਭੂਤ ਪ੍ਰੇਤ)।

(2) ਪੁਰਾਣਾਂ ਅਨੁਸਾਰ ਇਕ ਮਿਥਕ ਸਰੀਰ ਜੋ ਮਰਨ ਪਿਛੋਂ ਜੀਵ ਨੂੰ ਪਿੰਡ ਦਾਨ ਤੇ ਪ੍ਰੇਤ ਕਰਮ ਆਦਿ ਤੋਂ ਪ੍ਰਾਪਤ ਹੁੰਦਾ ਹੈ।

### (ਪ-105) ਪ੍ਰੇਤ ਸਰਾਧ :

ਪੁਰਾਣਾਂ ਅਨੁਸਾਰ ਪ੍ਰਾਣੀ ਨੂੰ ਮਾਤ-ਲੋਕ ਵਿਚੋਂ ਅਗਲੇ ਲੋਕ ਜਾਣ ਵਿਚ ਇਕ ਸਾਲ ਲਗਦਾ ਹੈ। ਦਾਹ ਸੰਸਕਾਰ ਤੋਂ ਮਗਰੋਂ ਵਰ੍ਹਾ ਭਰ, ਜੋ ਪਿੰਡ ਦਿਤੇ ਜਾਂਦੇ ਹਨ, ਉਨ੍ਹਾਂ ਸਦਕਾ ਸਾਲ ਮਗਰੋਂ ਪ੍ਰਾਣੀ ਨੂੰ ਇਕ ਕਲਪਿਤ ਸਰੀਰ ਮਿਲਦਾ ਹੈ। ਇਸ ਲਈ ਦਾਹ ਸੰਸਕਾਰ ਤੋਂ ਮਗਰੋਂ ਵਰ੍ਹੇ ਤੀਕ ਜੋ ਸਰਾਧ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਪ੍ਰੇਤ ਸਰਾਧ ਕਿਹਾ ਜਾਂਦਾ ਹੈ।

### (ਪ-107) ਪ੍ਰੇਤ ਸ਼ਿਲਾ :

ਗੱਯਾ ਦੇ ਤੀਰਥ ਵਿਚ ਇਕ ਪੱਥਰ ਜਿਸ ਉਤੇ ਹਿੰਦੂ ਆਪਣੇ ਪਿੱਤਰਾਂ ਨਮਿੱਤ ਪਿੰਡ ਦਾਨ ਕਰਦੇ ਹਨ। ਪੁਰਾਣਾਂ ਅਨੁਸਾਰ ਇਥੇ ਪਿੱਤਰਾਂ ਦੇ ਪਿੰਡ ਦਾਨ ਕਰਨ ਨਾਲ ਮੁੜ ਉਨ੍ਹਾਂ ਦੇ ਸਰਾਧ ਕਰਨ ਦੀ ਲੋੜ ਨਹੀਂ ਪੈਂਦੀ ਤੇ ਪਿੱਤਰ ਮੁਕਤ ਹੋ ਜਾਂਦੇ ਹਨ।

### (ਪ-108) ਪ੍ਰੇਤ ਕਥਾ :

ਮਨੁਖ ਦੀ ਆਪਣੇ ਨਾਲੋਂ ਵਧੇਰੇ ਬਲਵਾਨ, ਵਿਕਰਾਲ ਅਤੇ ਰਹੱਸਮਈ ਸ਼ਕਤੀਆਂ ਨਾਲ ਜੂਝਣ ਅਤੇ ਉਨ੍ਹਾਂ ਨੂੰ ਪ੍ਰਾਜਿਤ ਕਰਨ ਦੀ ਸਹਿਜ ਭਾਵਨਾ ਵਿਚੋਂ ਪ੍ਰੇਤ ਕਥਾ ਦਾ ਜਨਮ ਹੋਇਆ। ਇਨ੍ਹਾਂ ਕਥਾਵਾਂ ਦੇ ਪਾਤਰ ਭੂਤ ਪ੍ਰੇਤ, ਜਿੰਨ, ਡੈਣ, ਚੁੜੇਲ ਅਤੇ ਛਲੇਡੇ ਆਦਿ ਅਮਾਨਵੀ ਹੋਣ ਤੋਂ ਇਲਾਵਾ ਅਧਦੈਵਿਕ ਸ਼ਕਤੀਆਂ ਦੇ ਸੁਆਮੀ ਹੁੰਦੇ ਹਨ। ਵਿਗਿਆਨੀ ਮਨ ਲਈ ਇਹ ਪਾਤਰ ਭਾਵੇਂ ਇਕ ਸੰਸਾ ਜਾਂ ਭਰਮ ਹਨ, ਪਰ ਲੋਕ-ਮਨ ਵਸਤੂ ਜਗਤ ਵਿਚ ਇਨ੍ਹਾਂ ਦੀ ਹੋਂਦ ਨੂੰ ਇਕ ਵਾਸਤਵਿਕਤਾ ਮੰਨਦਾ ਹੈ। ਲੋਕ-ਮਨ ਅਨੁਸਾਰ ਕਲਪਿਤ ਅਤੇ ਵਾਸਤਵਿਕ ਸੰਸਾਰ ਇਕ ਸਮਾਨ ਹੈ, ਅੰਤਰ ਸਿਰਫ਼ ਅਦ੍ਰਿਸ਼ਟ ਅਤੇ ਦ੍ਰਿਸ਼ਟ ਹੋਣ ਦਾ ਹੈ। ਜੋ ਕੁਝ ਕਲਪਿਆ ਜਾ ਸਕਦਾ ਹੈ ਉਸ ਦੀ ਹੋਂਦ ਵਾਸਤਵਿਕ ਰੂਪ ਵਿਚ ਹੀ ਹੈ। ਭੂਤ ਪ੍ਰੇਤ ਜੋ ਸਾਡੀ ਕਲਪਨਾ ਦੇ ਪਸਾਰ ਵਿਚ ਹਨ, ਉਹ ਸਾਡੇ ਜੀਵਨ ਵਿਚ ਵੀ ਜੀਵੰਤ ਹੋਂਦ ਲੈ ਕੇ ਬਿਖਰੇ ਹੋਏ ਹਨ। ਲੋਕ ਧਾਰਨਾ ਅਨੁਸਾਰ ਕਈ ਜੀਵ ਜਿਨ੍ਹਾਂ ਦੀਆਂ ਕਾਮਨਾਵਾਂ ਤੇ ਅਕਾਂਖਿਆਵਾਂ ਪੂਰੀਆਂ ਨਹੀਂ ਹੁੰਦੀਆਂ; ਜਾਂ ਜਿਹੜੇ ਅਚਨਚੇਤ ਕਿਸੇ ਦੁਰਘਟਨਾ ਦਾ ਸ਼ਿਕਾਰ ਹੋ ਕੇ ਪ੍ਰਾਣ ਤਿਆਗ ਦੇਂਦੇ ਹਨ; ਜਾਂ ਫਿਰ ਜਣੇਪੇ ਦੇ ਦਿਨਾਂ ਵਿਚ ਪ੍ਰਾਣਾਂ ਤੋਂ ਵਾਂਝੀ ਗਈ ਤੀਵੀਂ, ਭੂਤ ਪ੍ਰੇਤ ਅਤੇ ਚੁੜੇਲ ਦਾ ਰੂਪ ਧਾਰ ਕੇ ਆਪਣੇ ਅੰਗਾਂ ਸਾਕਾਂ ਅਤੇ ਹੋਰ ਲੋਕਾਂ ਨੂੰ ਦੁਖ ਤਸੀਹੇ ਦੇਂਦੇ ਹਨ। ਕਿਉਂ ਜੋ ਇਹ ਜੀਵ ਵਸਤੂ ਜਗਤ ਵਿਚੋਂ ਦੇਹ ਤਿਆਗ ਕੇ ਨਵੇਂ ਅਧਦੈਵਿਕ ਜਗਤ ਵਿਚ ਜਾ ਵਸੇ ਹੁੰਦੇ ਹਨ, ਇਸ ਲਈ ਇਨ੍ਹਾਂ ਦਾ ਵਰਤਣ ਵਰਤਾਣ ਤੇ ਰਹਿਣ ਸਹਿਣ ਇਸ ਜਗਤ ਦੇ ਪ੍ਰਾਣੀਆਂ ਵਰਗਾ ਹੀ ਹੁੰਦਾ ਹੈ। ਅੰਤਰ ਸਿਰਫ਼ ਇਤਨਾ ਹੈ ਕਿ ਇਕ ਤਾਂ ਮਾਨਵ ਦੀਆਂ ਕਰੂਰ ਸ਼ਕਤੀਆਂ ਇਨ੍ਹਾਂ ਵਿਚ ਵਧੇਰੇ ਬਲਵਾਨ ਹੋ ਜਾਂਦੀਆਂ ਹਨ। ਦੂਜਾ, ਇਨ੍ਹਾਂ ਵਿਚ ਕੁਝ ਪਰਾਸਰੀਰਕ ਸ਼ਕਤੀਆਂ—ਜਾਦੂ ਟੂਣੇ ਦੁਆਰਾ ਅਦ੍ਰਿਸ਼ਟ ਹੋਣ, ਰੂਪ-ਪ੍ਰੀਵਰਤਨ ਤੇ ਪਰ-ਕਾਇਆ ਪ੍ਰਵੇਸ਼ ਆਦਿ ਦੀਆਂ ਰਹੱਸਮਈ ਸ਼ਕਤੀਆਂ ਆ ਜਾਂਦੀਆਂ ਹਨ।

ਪ੍ਰੇਤ ਕਥਾਵਾਂ ਦਾ ਸੰਸਾਰ ਪਰੀ ਕਥਾਵਾਂ, ਜਨੌਰ ਕਥਾਵਾਂ, ਨੀਤੀ ਜਾਂ ਤੰਤਰ ਕਥਾਵਾਂ ਦੇ ਸੰਸਾਰ ਨਾਲੋਂ ਵਿਲੱਖਣ ਹੋਣ ਤੋਂ ਇਲਾਵਾ ਵਿਕਰਾਲ ਵੀ ਹੈ। ਇਸ ਜਗਤ ਦੇ ਪਾਤਰ ਆਪਣੀ ਕਾਇਆ ਨੂੰ ਇੱਛਾ ਅਨੁਸਾਰ ਵੱਡੀ ਛੋਟੀ ਕਰਨ, ਅਤੇ ਰੂਪ-ਬਦਲਣ ਦੀ ਸਮਰੱਥਾ ਰਖਦੇ ਹਨ। ਛਲੇਡਾ ਅਨੇਕਾਂ ਰੂਪ ਧਾਰ ਕੇ ਮਨੁਖ ਨੂੰ ਮੂਰਖ ਬਣਾਉਂਦਾ ਹੈ; ਕਦੇ ਉਹ ਸੋਨੇ ਦਾ ਰੂਪ ਧਾਰ ਕੇ ਕਿਸੇ ਮਾਇਆਧਾਰੀ ਨੂੰ ਛਲਦਾ ਹੈ ਅਤੇ ਕਦੇ ਕਾਮਨੀ ਦਾ ਰੂਪ ਧਾਰ ਕੇ ਕਿਸੇ ਕਾਮੀ ਨੂੰ ਲੱਜਤ ਕਰਦਾ ਹੈ। ਇਸ ਜਗਤ ਦੇ ਪਸ਼ੂ ਪੰਛੀ ਵੀ ਵਸਤੂ ਜਗਤ ਨਾਲੋਂ ਆਕਾਰ, ਰੂਪ-ਰੰਗ, ਸੁਭਾਵ ਤੇ ਸ਼ਕਤੀ ਵਿਚ ਵਖਰੇ ਹੁੰਦੇ ਹਨ। ਇਸ ਜਗਤ ਵਿਚ ਸਭ ਕੁਝ ਭਰਮ ਭੁਲਾਵਾ ਹੈ। ਇਸ ਸੰਸਾਰ ਦੀ ਹਰ ਵਸਤੂ ਆਪਣੀ ਮੂਲ ਪ੍ਰਾਕ੍ਰਿਤਕ ਹੋਂਦ ਤਿਆਗ ਕੇ ਇਕ ਵਚਿਤ੍ਰ ਸ਼ਕਤੀ ਜਾਂ ਰਹੱਸ ਬਣ ਜਾਂਦੀ ਹੈ। ਵਾਤਾਵਰਣ ਭੈਭੀਤ ਕਰਨ ਵਾਲਾ ਹੁੰਦਾ ਹੈ। ਸਮੇਂ ਸਥਾਨ ਦੀ ਕੋਈ ਸੀਮਾ ਨਹੀਂ ਰਹਿੰਦੀ। ਪ੍ਰਾਕ੍ਰਿਤਕ ਸ਼ਕਤੀਆਂ ਆਪਣੇ ਮੂਲ ਸੁਭਾਵ ਤਿਆਗ ਦੇਂਦੀਆਂ ਹਨ। ਪਰੀ ਜਗਤ ਵੀ ਭਾਵੇਂ ਵਸਤੂ ਜਗਤ ਨਾਲੋਂ ਵਧੇਰੇ ਅਦਭੁਤ ਤੇ ਵਚਿਤ੍ਰ ਹੁੰਦਾ ਹੈ, ਪਰ ਪਰੀ ਜਗਤ ਮਨੁਖ ਦੇ ਸੁਖ ਸਾਧਨਾਂ ਅਥਵਾ ਸਵਰਗ ਦਾ ਸਮੂਰਤੀਕਰਣ ਹੈ ਜਦੋਂ ਕਿ ਪ੍ਰੇਤ ਜਗਤ ਦੁਖ ਦਲਿਦ੍ਰ ਅਤੇ ਨਰਕ ਦਾ। ਦੋਵੇਂ ਜਗਤ ਇਕ ਦੂਜੇ ਦੇ ਵਿਪਰੀਤ ਹਨ, ਦੋਹਾਂ ਦੀਆਂ ਮਰਯਾਦਾ, ਨਿਸ਼ੇਧ ਅਤੇ ਮਾਨਤਾਵਾਂ ਵਖਰੀਆਂ ਹਨ।

ਪ੍ਰੇਤ ਜਗਤ ਦੀ ਵੰਗਾਰ ਨੂੰ ਕਬੂਲਦਾ ਹੋਇਆ ਨਾਇਕ ਵਸਤੂ ਜਗਤ ਵਿਚੋਂ ਪ੍ਰੇਤ ਜਗਤ ਵਿਚ ਪੁਜਦਾ ਅਤੇ ਭੂਤਾਂ ਪ੍ਰੇਤਾਂ ਨਾਲ ਟੱਕਰ ਲੈਣ ਲਈ ਪਹਿਲਾਂ ਖ਼ੁਦ ਅਮਾਨਵੀ ਸ਼ਕਤੀ ਗ੍ਰਹਿਣ ਕਰਦਾ ਹੈ। ਉਹ ਪੁੜਾਵੇ ਦੁਆਰਾ ਹਵਾ ਵਿਚ ਉਡਦਾ, ਜਾਦੂ ਦੇ ਸੁਰਮੇ ਦੁਆਰਾ ਅਦ੍ਰਿਸ਼ਟ ਹੋ ਕੇ ਭੂਤਾਂ ਪ੍ਰੇਤਾਂ ਨਾਲ ਸੰਘਰਸ਼ ਕਰਦਾ, ਕਈ ਸੰਕਟਾਂ ਵਿਚੋਂ ਲੰਘਦਾ, ਤਸੀਹੇ ਭੋਗਦਾ ਅਖੀਰ ਵਿਜੈ ਪ੍ਰਾਪਤ ਕਰਦਾ ਹੈ। ਫਲਸਰੂਪ ਨਾਇਕ ਨੂੰ ਉਸ ਅਦਭੁਤ ਸੁੰਦਰੀ ਦੀ ਪ੍ਰਾਪਤੀ ਹੁੰਦੀ ਹੈ ਜੋ ਪ੍ਰੇਤ ਨੇ ਬੰਦੀ ਬਣਾ ਕੇ ਰਖੀ ਹੁੰਦੀ ਹੈ। ਡਾ: ਥਿੰਦ ਅਨੁਸਾਰ ਪ੍ਰੇਤ ਕਹਾਣੀਆਂ ਵਿਚ ਭਾਵੇਂ ਮਾਨਵੀ ਪਾਤਰ ਦੀ ਅਣਹੋਂਦ ਨਹੀਂ ਹੁੰਦੀ, ਤਾਂ ਵੀ ਮਾਨਵੀ ਨਾਇਕਾਂ ਵਿਚ ਜਾਦੂ ਅਤੇ ਮੰਤਰਾਂ ਦੁਆਰਾ ਅਜਿਹੀ ਸ਼ਕਤੀ ਭਰ ਦਿਤੀ ਜਾਂਦੀ ਹੈ ਕਿ ਉਨ੍ਹਾਂ ਲਈ ਹਵਾ ਵਿਚ ਉਡਣਾ, ਪਾਣੀ ਉਪਰ ਤਰਨਾ, ਬਿਜਲੀ ਦੀ ਤਲਵਾਰ ਰਾਹੀਂ ਜਿੰਨਾਂ ਦਾ ਨਾਸ ਕਰਨਾ, ਗੁੰਝਲਦਾਰ ਪ੍ਰਸ਼ਨਾਂ ਦੇ ਉੱਤਰ ਦੇਣੇ, ਅਸੀਮ ਜੰਗਲਾਂ ਅਤੇ ਟਾਪੂਆਂ ਨੂੰ ਪਾਰ ਕਰਨਾ ਅਤੇ ਜਿੰਨ ਦੇ ਕੈਦੀ ਹੁੰਦੇ ਹੋਏ ਉਸ ਦੀ ਲੜਕੀ ਨੂੰ ਭਜਾ ਕੇ ਲੈ ਜਾਣਾ, ਆਦਿ ਕੁਝ ਵੀ ਸੰਭਵ ਨਹੀਂ ਹੈ।

ਪ੍ਰੇਤ ਕਹਾਣੀ ਦੀ ਪਰੰਪਰਾ ਬੜੀ ਹੀ ਪ੍ਰਾਚੀਨ ਹੈ ਅਤੇ ਪੌਰਾਣਿਕ ਜਗਤ ਨਾਲ ਜਾ ਜੁੜਦੀ ਹੈ। ਪੁਰਾਣਾਂ ਵਿਚ ਪਿਸਾਚ, ਜਖ, ਕਿੰਨਰ,ਬੀਰ ਅਤੇ ਜੋਗਣੀਆਂ ਦਾ ਉਲੇਖ ਹੈ। ਇਹ ਸਭ ਪ੍ਰਾਣੀ ਪਰਲੋਕ ਵਿਚ ਵਸਦੇ ਅਤੇ ਪਰਾਸਰੀਰਕ ਸ਼ਕਤੀਆਂ ਦੇ ਮਾਲਕ ਹੋਣ ਕਰਕੇ ਅਦਭੁਤ ਹਨ। ਇਹ ਜੋ ਰੂਪ ਚਾਹੁਣ ਗ੍ਰਹਿਣ ਕਰ ਸਕਦੇ ਹਨ। ਇਨ੍ਹਾਂ ਪੌਰਾਣਿਕ ਪਾਤਰਾਂ ਦੇ ਪ੍ਰਤਿਰੂਪ ਵਿਚ ਹੀ ਭੂਤ ਪ੍ਰੇਤ ਅਤੇ ਚੁੜੇਲਾਂ ਦੀ ਕਲਪਨਾ ਲੋਕ ਪੱਧਰ ਉਤੇ ਕੀਤੀ ਗਈ। ਪ੍ਰੇਤ ਅਤੇ ਭੂਤ ਦੀ ਪ੍ਰਕ੍ਰਿਤੀ ਅਤੇ ਲੱਛਣ ਵੀ ਵਖੋ ਵਖਰੇ ਹਨ। ਕਿਸੇ ਵੀ ਮੋਏ ਪ੍ਰਾਣੀ ਦੀ ਆਤਮਾ ਜਦੋਂ ਤਕ ਮੁਕਤ ਨਹੀਂ ਹੁੰਦੀ, ਪ੍ਰੇਤ ਬਣ ਕੇ ਵਿਚਰਦੀ ਰਹਿੰਦੀ ਹੈ। ਪ੍ਰੇਤ ਉਸੇ ਕਾਇਆ ਵਿਚ ਪ੍ਰਗਟ ਹੁੰਦੇ ਜਾਂ ਵਿਖਾਈ ਦਿੰਦੇ ਹਨ ਜੋ ਉਨ੍ਹਾਂ ਨੇ ਪ੍ਰਾਣਧਾਰੀ ਰੂਪ ਵਿਚ ਤਿਆਗੀ ਹੁੰਦੀ ਹੈ। ਹਿੰਦੂ ਧਾਰਨਾ ਅਨੁਸਾਰ ਸਰਾਧਾਂ ਦੇ ਦਿਨਾਂ ਵਿਚ ਪਿਤਰਾਂ ਦੇ ਪ੍ਰੇਤ ਕਈ ਰੂਪ ਧਾਰ ਕੇ ਧਰਤੀ ਉਤੇ ਵਿਚਰਦੇ ਰਹਿੰਦੇ ਹਨ ਅਤੇ ਮੁੜ ਪਰਲੋਕ ਨੂੰ ਚਲੇ ਜਾਂਦੇ ਹਨ। ਇਸ ਦੇ ਉਲਟ ਭੂਤ ਪ੍ਰਾਣੀ ਦੀ ਉਹ ਭਟਕਦੀ ਆਤਮਾ ਹੈ ਜੋ ਅਣਿਆਈ ਮੌਤੇ ਮਰਿਆ ਹੋਵੇ, ਜਾਂ ਉਹ ਦੁਸ਼ਟ ਆਤਮਾ ਜਿਸ ਨੇ ਸੰਸਾਰ ਵਿਚ ਠੱਗੀ ਤੇ ਦੁਰਾਚਾਰੀ ਕੀਤੀ ਹੋਵੇ, ਇਸ ਲਈ ਭੂਤ ਡਰਾਉਣੇ ਰੂਪ ਵਿਚ ਹੁੰਦੇ ਹਨ। ਜੇ ਇਹ ਤੀਵੀਂ ਦਾ ਭੂਤ ਹੋਵੇ ਤਾਂ ਇਸ ਨੂੰ ਚੁੜੇਲ ਕਹਿੰਦੇ ਹਨ। ਭੂਤਾਂ ਦਾ ਵਾਸਾ ਇਸੇ ਦੁਨੀਆਂ ਵਿਚ ਮੜ੍ਹੀ ਮਸਾਣੀ, ਜੰਗਲਾਂ ਪਹਾੜਾਂ ਅਤੇ ਸੁੰਨੀਆਂ ਥਾਵਾਂ ਉਤੇ ਮੰਨਿਆ ਗਿਆ ਹੈ। ਭੂਤ ਅਤੇ ਚੁੜੇਲ ਕਿਸੇ ਮਰਦ ਤੀਵੀਂ ਨੂੰ ਚੰਬੜ ਕੇ ਦੁਖ ਤਸੀਹੇ ਦਿੰਦੇ ਹਨ। ਭੂਤਾਂ ਤੇ ਚੁੜੇਲਾਂ ਦੇ ਸਰੀਰ ਬੜੇ ਵਿਕਰਾਲ ਤੇ ਡਰਾਉਣੇ ਹੁੰਦੇ ਹਨ। ਇਹ ਕਰੂਰ ਸਕਤੀਆਂ ਦਾ ਸਮੂਰਤੀਕਰਣ ਹਨ।

(ਪ-109) **ਪ੍ਰੇਤ ਕਰਮ** :

ਪਿੰਡ ਪੱਤਲ ਕਿਰਿਆ ਤੇ ਤਰਪਣ ਆਦਿ ਦੀਆਂ ਰੀਤਾਂ ਜੋ ਦਾਹ-ਸੰਸਕਾਰ ਤੋਂ ਵਰ੍ਹੇ ਤੀਕ, ਪ੍ਰਾਣੀ ਨੂੰ ਪਿਤਰ ਲੋਕ ਵਿਚ ਪਹੁੰਚਾਣ ਲਈ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਕਰਮਾਂ ਸਦਕਾ ਮਰਨ ਪਿਛੋਂ ਜੀਵ ਨੂੰ ਅਗਲੇ ਲੋਕ ਵਿਚ ਇਕ ਸੂਖਮ ਸਰੀਰ ਪ੍ਰਾਪਤ ਹੁੰਦਾ ਹੈ। ਜਿਹੜੇ ਪ੍ਰਾਣੀ ਨਿਰਸੰਤਾਨ ਮਰਦੇ ਹਨ ਉਨ੍ਹਾਂ ਦੇ ਪ੍ਰੇਤ ਕਰਮ ਕਰਨ ਵਾਲਾ ਕੋਈ ਨਹੀਂ ਹੁੰਦਾ ਤੇ ਉਨ੍ਹਾਂ ਦੀ ਰੂਹ ਇਸੇ ਲੋਕ ਵਿਚ ਹੀ ਪ੍ਰੇਤ ਬਣ ਕੇ ਵਿਚਰਦੀ ਰਹਿੰਦੀ ਹੈ।

(ਪ-110) **ਪ੍ਰੇਤ ਚਿੰਮੜਨਾ** :

ਕਿਸੇ ਭੂਤ ਪ੍ਰੇਤ ਦੇ ਅਸਰ ਹੇਠ ਹੋਣਾ; ਲੋਕਾਂ ਦੀ ਧਾਰਨਾ ਹੈ ਕਿ ਹਨੇਰੇ ਸਵੇਰੇ ਕਿਸੇ ਅਜਿਹੀ ਪੱਕੀ ਥਾਂ ਤੋਂ ਜਿਥੇ ਭੂਤ ਪ੍ਰੇਤ ਦਾ ਵਾਸਾ ਹੋਵੇ, ਲੰਘਣ ਨਾਲ ਪ੍ਰੇਤ ਚਿੰਮੜ ਜਾਂਦੇ ਹਨ ਤੇ ਜਿਸ ਸ਼ਖ਼ਸ ਨੂੰ ਪ੍ਰੇਤ ਚਿੰਮੜਿਆ ਹੋਵੇ ਉਹ ਸਿਰ ਮਾਰ ਕੇ ਝੂਲਦਾ ਤੇ ਊਲ ਜਲੂਲ ਬੋਲਦਾ ਹੈ (ਵੇਖੋ ਪਕੜ)।

(ਪ-111) **ਪ੍ਰੇਤ ਤਰਪਣ** :

ਕਿਸੇ ਪ੍ਰਾਣੀ ਦੇ ਮਰਨ ਮਗਰੋਂ ਪਹਿਲੇ ਸਾਲ ਉਸ ਨਮਿਤ ਕੀਤਾ ਜਾਣ ਵਾਲਾ ਤਰਪਣ।

(ਪ-112) **ਪ੍ਰੇਤ ਪੱਖ** :

ਭਾਦਰੋਂ ਦੇ ਮਹੀਨੇ ਦੇ ਹਨੇਰੇ ਪੱਖ ਦੀਆਂ 15 ਤਿੱਥਾਂ ਜਦੋਂ ਪਿਤਰਾਂ ਨੂੰ ਪੂਜਿਆ ਜਾਂਦਾ ਹੈ ਅਤੇ ਉਨ੍ਹਾਂ ਨਮਿਤ ਸਰਾਧ ਤੇ ਤਰਪਣ ਕੀਤੇ ਜਾਂਦੇ ਹਨ। ਸ਼ਾਸਤ੍ਰਾਂ ਅਨੁਸਾਰ ਇਨ੍ਹਾਂ ਤਿੱਥਾਂ ਵਿਚ ਪਿੱਤਰ ਪ੍ਰੇਤ-ਲੋਕ ਤੋਂ ਧਰਤੀ ਉਤੇ ਆ ਜਾਂਦੇ ਹਨ (ਵੇਖੋ : ਪਿੱਤਰੀ ਪੱਖ)।

(ਪ-113) **ਪ੍ਰੇਤ ਪਾਲ** :

ਕਈ ਹਿੰਦੂ ਦਾਹ ਸੰਸਕਾਰ ਕਰਨ ਵਾਲੇ ਪ੍ਰੋਹਿਤ ਨੂੰ ਵਰ੍ਹੇ ਤਕ ਭੋਜਨ ਤੇ ਹੋਰ ਪਦਾਰਥ ਖਾਣ ਲਈ ਦੇਂਦੇ ਹਨ। ਇਸ ਪ੍ਰੋਹਿਤ ਨੂੰ ਪ੍ਰੇਤ ਪਾਲ ਅਥਵਾ ਪ੍ਰੇਤ ਦੀ ਪਾਲਨਾ ਕਰਨ ਵਾਲਾ ਕਿਹਾ ਜਾਂਦਾ ਹੈ। ਪੁਰਾਣਾਂ ਅਨੁਸਾਰ ਮੋਏ

ਪ੍ਰਾਣੀ ਦੀ ਆਤਮਾ ਨੂੰ ਇਸ ਲੋਕ ਤੋਂ ਪਰਲੋਕ ਅਥਵਾ ਯਮ ਨਗਰੀ ਪਹੁੰਚਣ ਤਕ, ਸਾਲ ਦਾ ਸਮਾਂ ਲਗ ਜਾਂਦਾ ਹੈ। ਇਸ ਦੌਰਾਨ ਪ੍ਰੇਤ ਦੀਆਂ ਕੁਝ ਲੋੜਾਂ ਹੁੰਦੀਆਂ ਹਨ। ਜੋ ਪ੍ਰੋਹਿਤ ਦੁਆਰਾ ਪੂਰੀਆਂ ਕੀਤੀਆਂ ਜਾਂਦੀਆਂ ਹਨ। ਮੰਡੀ ਦੀ ਰਿਆਸਤ ਵਿਚ ਇਹ ਪ੍ਰਥਾ ਰਹੀ ਹੈ ਕਿ ਜਿਹੜਾ ਪ੍ਰੋਹਿਤ ਰਾਜੇ ਦਾ ਦਾਹ-ਸੰਸਕਾਰ ਕਰਦਾ, ਉਸ ਨੂੰ ਸਾਲ ਭਰ ਰਾਜ ਮਹਿਲ ਵਿਚ ਰਖ ਕੇ ਚੰਗੇ ਪਦਾਰਥ, ਖਾਣ ਤੇ ਪਹਿਨਣ ਲਈ ਦਿਤੇ ਜਾਂਦੇ। ਸਾਲ ਮਗਰੋਂ ਉਸ ਨੂੰ ਹਰਦੁਆਰ ਭੇਜ ਦਿਤਾ ਜਾਂਦਾ ਤੇ ਉਸ ਲਈ ਕੁਝ ਰਕਮ ਬੰਨ੍ਹ ਦਿਤੀ ਜਾਂਦੀ। ਉਹ ਪ੍ਰੋਹਿਤ ਫਿਰ ਕਦੇ ਰਿਆਸਤ ਵਿਚ ਵਾਪਸ ਨਹੀਂ ਸੀ ਆਉਂਦਾ (ਰੋਜ਼ ਗਲਾਸਰੀ 2,134,237)।

ਪੰਜਾਬ ਦੀਆਂ ਕਈ ਹੋਰ ਪਹਾੜੀ ਰਿਆਸਤਾਂ ਵਿਚ ਇਸੇ ਤਰ੍ਹਾਂ ਦਾ ਰਵਾਜ ਰਿਹਾ ਹੈ। ਚੰਬਾ ਤੇ ਕਾਂਗੜੇ ਵਿਚ, ਰਾਜੇ ਦੇ ਚਲਾਣਾ ਕਰ ਜਾਣ ਮਗਰੋਂ, ਕਿਸੇ ਪ੍ਰੋਹਿਤ ਨੂੰ ਸੱਦਿਆ ਜਾਂਦਾ ਤੇ ਉਸ ਨੂੰ ਰਾਜੇ ਦੇ ਹੱਥਾਂ ਨਾਲ ਛੁਹਾ ਕੇ ਖੀਰ ਖਵਾਈ ਜਾਂਦੀ, ਇਸ ਮਗਰੋਂ ਵਰ੍ਹੀਣੇ ਤਕ ਉਸ ਪ੍ਰੋਹਿਤ ਨੂੰ ਰਾਜ-ਮਹਿਲ ਵਿਚ ਹੀ ਪੂਰੇ ਆਦਰ ਮਾਣ ਨਾਲ ਰਖਿਆ ਜਾਂਦਾ। ਰਾਜੇ ਵਲੋਂ ਵਰਤੀਆਂ ਜਾਂਦੀਆਂ ਸਭ ਵਸਤਾਂ ਉਸ ਨੂੰ ਪ੍ਰਯੋਗ ਲਈ ਦਿਤੀਆਂ ਜਾਂਦੀਆਂ। ਨਿਸ਼ਚਾ ਇਹ ਸੀ ਕਿ ਪ੍ਰੋਹਿਤ ਵਲੋਂ ਭੋਗੇ ਗਏ ਸਾਰੇ ਅਰਾਮ ਤੇ ਖਾਧੇ ਗਏ ਪਦਾਰਥ, ਚਲਾਣਾ ਕਰ ਗਏ ਰਾਜੇ ਨੂੰ ਮਿਲਦੇ ਹਨ। ਪ੍ਰੋਹਿਤ ਦੀ, ਰਾਜੇ ਦਾ ਪ੍ਰਤਿਰੂਪ ਸਮਝ ਕੇ ਕਾਫ਼ੀ ਸੇਵਾ ਕੀਤੀ ਜਾਂਦੀ। ਸਾਲ ਮਗਰੋਂ ਪ੍ਰੋਹਿਤ ਨੂੰ ਧਨ, ਬਸਤ੍ਰ ਤੇ ਪਦਾਰਥ ਦੇ ਕੇ, ਰਾਜ ਦੀਆਂ ਹੱਦਾਂ ਤੋਂ ਬਾਹਰ ਕਢ ਦਿਤਾ ਜਾਂਦਾ। ਉਹ ਪ੍ਰੋਹਿਤ ਬਾਕੀ ਉਮਰ ਸੰਨਿਆਸੀ ਬਣ ਕੇ ਗੁਜ਼ਾਰਦਾ। ਮੁੜ ਉਹ ਕਦੇ ਰਾਜ ਵਿਚ ਪ੍ਰਵੇਸ਼ ਨਹੀਂ ਸੀ ਕਰਦਾ। ਇਸ ਪ੍ਰੋਹਿਤ ਨੂੰ 'ਪ੍ਰੇਤ-ਪਾਲ' ਕਿਹਾ ਜਾਂਦਾ।

(ਪ-114) **ਪ੍ਰੇਤ ਪਿੰਡ** :

ਉਹ ਪਿੰਡ, ਜੋ ਦਾਹ-ਸੰਸਕਾਰ ਤੋਂ ਲੈ ਕੇ ਕਿਰਿਆ ਦੇ ਦਿਨ ਤਕ ਹਰ ਰੋਜ਼ ਪ੍ਰੇਤ ਨਮਿਤ ਦਿਤੇ ਜਾਂਦੇ ਹਨ।

(ਪ-115) **ਪ੍ਰੇਤ-ਰੂਹ ਕੱਢਣੀ** :

ਸਾਂਸੀਆਂ ਦੇ ਓਝੇ ਜਦੋਂ ਕਿਸੇ ਮਨੁੱਖ ਦੇ ਅੰਦਰੋਂ ਪ੍ਰੇਤ ਰੂਹ ਕੱਢਦੇ ਹਨ ਤਾਂ ਇਹ ਵਿਧੀ ਵਰਤਦੇ ਹਨ— ਪਹਿਲਾਂ ਉਹ ਜ਼ਿਮੀਂ ਉਤੇ, ਚੌਰਸ ਰੂਪ ਵਿਚ ਇਕ ਰੇਖਾ ਵਾਹ ਲੈਂਦੇ ਹਨ। ਮੁਰੱਬੇ ਦੀਆਂ ਰੇਖਾਵਾਂ ਉਤੇ ਆਟੇ ਤੇ ਸੰਧੂਰ ਨੂੰ ਰਲਾ ਕੇ ਥੋੜਾ ਥੋੜਾ ਵਿਛਾ ਦਿਤਾ ਜਾਂਦਾ ਹੈ। ਚਾਰੇ ਕੋਨਿਆਂ ਤੇ ਚਾਰੇ ਰੇਖਾਵਾਂ ਨੂੰ ਇਕ ਦੂਜੇ ਨਾਲ ਇਸ ਤਰ੍ਹਾਂ ਮਿਲਾਇਆ ਜਾਂਦਾ ਹੈ ਕਿ ਸਭ ਰੇਖਾਵਾਂ ਕੇਂਦਰ ਬਿੰਦੂ ਤੋਂ ਲੰਘਣ। ਫਿਰ ਚਾਰੇ ਨੁਕਰਾਂ ਦੀਆਂ ਰੇਖਾਵਾਂ ਨੂੰ ਵਧਾ ਕੇ ਇਕ ਉਸੇ ਤਰ੍ਹਾਂ ਦਾ ਵੱਡਾ ਮੁਰੱਬਾ ਬਣਾਇਆ ਜਾਂਦਾ ਹੈ। ਇਸ ਤਰ੍ਹਾਂ ਜੋ ਚਾਰ ਤਿਕੋਨਾਂ ਬਣਦੀਆਂ ਹਨ ਉਨ੍ਹਾਂ ਵਿਚ ਚਾਰ ਦੀਵੇ ਬਾਲ ਕੇ ਰਖੇ ਜਾਂਦੇ ਹਨ। ਓਝਾ ਜਾਂ ਜਾਦੂਗਰ ਇਸ ਰੇਖਾ ਦੇ ਇਕ ਪਾਸੇ ਬੈਠ ਜਾਂਦਾ ਹੈ ਤੇ ਦੂਜੇ ਪਾਸੇ ਰੋਗੀ ਨੂੰ ਬੈਠਾ ਲਿਆ ਜਾਂਦਾ ਹੈ ਅਤੇ ਬੜੀ ਫੁਰਤੀ ਨਾਲ ਇਕ ਲੰਬਾ ਮੰਤਰ ਉਚਾਰਿਆ ਜਾਂਦਾ ਹੈ ਤੇ ਹਰ ਵਾਰ ਮੰਤ੍ਰ ਦੇ ਖ਼ਤਮ ਹੋਣ ਉਤੇ, ਰੋਗੀ ਦੇ ਮੂੰਹ ਉਤੇ ਫੂਕਾਂ ਮਾਰੀਆਂ ਜਾਂਦੀਆਂ ਹਨ। ਇਹ ਮੰਤ੍ਰ ਉਦੋਂ ਤਕ ਦੁਹਰਾਇਆ ਜਾਂਦਾ ਹੈ, ਜਦੋਂ ਤਕ ਪ੍ਰੇਤ ਰੂਹ ਸਰੀਰ ਤੋਂ ਤਿਆਗ ਕੇ ਚਲੀ ਨਹੀਂ ਜਾਂਦੀ।

ਹੇਠਾਂ ਇਕ ਮੰਤ੍ਰ ਦਿਤਾ ਜਾਂਦਾ ਹੈ। ਇਸ ਮੰਤ੍ਰ ਵਿਚ ਅਨੇਕਾਂ ਨਾਂ ਹਨ ਜੋ ਵਿਭਿੰਨ ਧਰਮਾਂ ਨਾਲ ਸਬੰਧ ਰਖਦੇ ਹਨ ਤੇ ਕਈ ਮਿਥਹਾਸਕ ਵਿਅਕਤੀਆਂ ਦੇ ਨਾਂ ਹਨ। ਸਾਂਸੀਆਂ ਨੇ ਇਹ ਮੰਤਰ ਹਾਫ਼ਜ਼ ਹਯਾਤ ਦੀ ਖ਼ਾਨਗਾਹ ਦੇ ਸੱਯਦ ਤੋਂ ਪ੍ਰਾਪਤ ਕੀਤਾ। ਇਹ ਮੰਤਰ ਬੜਾ ਸ਼ਕਤੀਸ਼ਾਲੀ ਮੰਨਿਆ ਜਾਂਦਾ ਹੈ ਤੇ ਭਿਆਨਕ ਤੋਂ ਭਿਆਨਕ ਬਦ-ਰੂਹ ਵੀ ਇਸ ਸਾਹਮਣੇ ਦਿਲ ਹਾਰ ਕੇ ਨੱਸ ਜਾਂਦੀ ਮੰਨੀ ਗਈ ਹੈ :

ਮਰਦਾਨ ਸ਼ਾਹ ਅਲੀ ਕੇ ਧਨਕ ਖਿੱਚ ਬਨ ਮਾਰ
ਸੁਲਤਾਨ ਸਯਦ ਅਹਿਮ ਦ ਕਲਰੀ ਕੇ ਜੰਗੀਰ ਤਨ ਮਾਰ
ਆਯਾ ਸ਼ਾਹ ਸ਼ਰਫ਼ ਕਾ ਸਭ ਹੀ ਸੈਨਿਸ਼ਾਨ ਤਨ ਮਾਰ
ਉਸਤਾਦ ਗੁਰ ਕੀ ਆਹਿਰ ਸੇ ਅਫਸਰ ਮੇ ਸਨ ਮਾਰ
ਹਨੂਮਾਨ ਨਰਸਿੰਘ ਕੋ ਪਟਕ ਕਰ ਪਚਰ ਮਾਰ
ਗੁਰਗਿਆਂ ਕੀ ਪੁਤਲੀ ਜਾਦੂ ਘਰ ਤਮਾਮ
ਉੜੇ ਕੱਚੇ ਮਸਾਨ ਰਹਿਤੇ ਥੇ ਰਾਮ ਰਾਮ
ਜਬ ਸੇ ਲਿਆ ਹੂਆ ਮੁਰਸ਼ਦ ਕੇ ਲਬ ਕਾ ਪੀਆ ਜਾਮ
ਜਨਤ ਦਿਉ ਬੀਰ ਭੂਤ ਖਿਦਮਤ ਮੰਗਤਾ ਹੈ ਮਦਾਮ
ਹਵੰਤ ਕਾ ਦੁਮ ਪਲਟ ਕੇ ਭੈਰੋ ਕੇ ਕੰਨਮਾਰ
ਮੁੰਦਰਾਂ ਪਕੜ ਕਰ ਹਾਥ ਸੇ
ਬੰਦ ਕਰੂੰ ਔਰ ਸਾਰੇ ਸਭ ਭਗਤ
ਨਾਨਕ ਹੋ ਮਾਰੀ ਤਰਫ ਗੁਰ ਕੀ ਕਯਾ ਲਗਾਤ
ਜੰਗੀਰ ਤੁਬਕ ਡਾਲਕਰ ਕੈਦ ਕਰ ਸਭ ਲਗਾਤ
ਕਿਆ ਸੂਰਮਾ ਬਚੜੇ ਭੈਂਸਾ ਸੂਆ ਪਟ
ਰਖ ਦੀਆ ਰਖ ਜੀ ਕੀ ਪਕੜ ਕਰ ਜ਼ਬਾਨ ਮਾਰ
ਰਾਮਾਂ ਪਕੜ ਕਲਾਵੇ ਸੀਸ ਦਾਸ ਰਖ ਤਾ ਹੂੰ
ਅਰਜਨ ਬੀਰ ਪਾਂਡੋ ਕੇਤੇ ਬੂਤ ਪਰਸਤ।

**(ਪ-116) ਪ੍ਰੇਤ ਲੋਕ :**

ਉਹ ਲੋਕ ਜਿਥੇ ਪਿਤਰ ਰਹਿੰਦੇ ਹਨ (ਵੇਖੋ : ਪਿਤਰ ਲੋਕ)।

**(ਪ-117) ਪਰੇਵਾ :**

'ਲਾਲੀ' ਜੱਟਾਂ ਦਾ ਇਕ ਮੇਲਾ, ਜੋ ਦੇਸ਼ ਵੰਡ ਤੋਂ ਪਹਿਲਾਂ ਸ਼ਕਰਗੜ੍ਹ ਤਹਿਸੀਲ ਵਿਚ ਗੋਗਲਾ ਵਿਚ, ਅਸੂ ਦੇ ਮਹੀਨੇ ਲਗਦਾ ਸੀ। ਇਹ ਮੇਲਾ ਲਾਲੀ ਜੱਟਾਂ ਦੇ ਕਿਸੇ ਜਠੇਰੇ ਦੀ ਯਾਦ ਵਿਚ ਜੁੜਦਾ ਸੀ, ਪਰ ਇਸ ਵਿਚ ਇਲਾਕੇ ਦੇ ਲੋਕ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੇ ਸਨ। ਲਾਲੀ ਜੱਟ ਮੇਲੇ ਵਿਚ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਵਾਂਦੇ ਤੇ ਜੇਤੂਆਂ ਨੂੰ ਇਨਾਮ ਦੇਂਦੇ ਸਨ।

**(ਪ-118) ਪ੍ਰੋਹਿਤ :**

ਹਿੰਦੂਆਂ ਦੇ ਯੱਗ, ਧਾਰਮਿਕ ਰੀਤਾਂ ਤੇ ਸੰਸਕਾਰ ਆਦਿ ਕਰਮ ਕਰਾਉਣ ਵਾਲਾ ਬ੍ਰਾਹਮਣ; ਹਰ ਪ੍ਰਵਾਰ ਦੇ ਆਪੋ ਆਪਣੇ ਪ੍ਰੋਹਿਤ ਹੁੰਦੇ ਹਨ, ਜਿਨ੍ਹਾਂ ਨੂੰ ਕੁੱਲ-ਪ੍ਰੋਹਿਤ ਕਿਹਾ ਜਾਂਦਾ ਹੈ। ਹਰ ਪ੍ਰੋਹਿਤ ਦੇ ਕਈ ਜਜਮਾਨ ਹੁੰਦੇ ਹਨ। ਪ੍ਰੋਹਿਤ ਤੇ ਜਜਮਾਨ ਦਾ ਸਬੰਧ ਜੱਦੀ ਚਲਿਆ ਆਉਂਦਾ ਹੈ। ਵੈਸੇ ਤਾਂ ਜੱਦੀ ਅਧਿਕਾਰ ਪ੍ਰੋਹਿਤ ਨਹੀਂ ਛੱਡਦੇ, ਪਰ ਜੇ ਕੋਈ ਸ਼ਖ਼ਸ ਪ੍ਰੋਹਿਤ ਦੇ ਅਵੇਸਲੇਪਨ ਜਾਂ ਅਯੋਗਤਾ ਕਾਰਨ ਨਵਾਂ ਪ੍ਰੋਹਿਤ ਮੁਕਰਰ ਕਰਨਾ ਚਾਹੇ ਤਾਂ ਉਹ ਕਰ ਸਕਦਾ ਹੈ।

ਪ੍ਰੋਹਿਤ ਦਾ ਕੰਮ ਆਪਣੇ ਜਜਮਾਨ ਦੇ ਧਾਰਮਿਕ ਹਿਤਾਂ ਦੀ ਰਾਖੀ ਕਰਨਾ ਹੈ ਅਤੇ ਉਸ ਦੇ ਸਾਰੇ ਧਾਰਮਕ ਕਰਮ, ਯੱਗ, ਕਰਮ ਕਾਂਡ ਤੇ ਸੰਸਕਾਰਾਂ ਨੂੰ ਯੋਗਤਾ ਪੂਰਵਕ ਨਿਭਾਹੁਣ ਵਿਚ ਮਦਦ ਕਰਨੀ ਹੈ। ਇਸ ਲਈ ਜਨਮ, ਵਿਆਹ-ਸ਼ਾਦੀ ਤੇ ਮੌਤ ਸਮੇਂ ਕੁੱਲ ਪ੍ਰੋਹਿਤ ਆਪਣੇ ਜਜਮਾਨਾਂ ਦੇ ਘਰ ਹਮੇਸ਼ਾਂ ਹਾਜ਼ਰ ਰਹਿੰਦਾ ਹੈ।

ਪ੍ਰੋਹਿਤ ਨੂੰ ਆਪਣੇ ਕਰਤੱਵ ਪਾਲਣ ਬਦਲੇ ਜਜਮਾਨਾਂ ਕੋਲੋਂ ਲਾਗ ਤੇ ਭੇਟਾਂ ਮਿਲਦੀਆਂ ਹਨ। ਜਜਮਾਨ ਵਲੋਂ ਦਿਤੀ ਗਈ ਲਾਗ ਤੇ ਦਾਨ ਉਤੇ ਪਹਿਲਾ ਹੱਕ ਪ੍ਰੋਹਿਤ ਦਾ ਹੁੰਦਾ ਹੈ।

ਪ੍ਰੋਹਿਤ ਤੇ ਜਜਮਾਨ ਦੇ ਆਪੋ ਵਿਚ ਸਬੰਧ ਬੜੇ ਪਵਿਤ੍ਰ ਹੁੰਦੇ ਹਨ। ਦੋਵੇਂ ਇਕ ਦੂਜੇ ਦੇ ਪ੍ਰਵਾਰ ਦੀਆਂ ਧੀਆਂ-ਨੂੰਹਾਂ ਪ੍ਰਤੀ ਆਦਰ ਤੇ ਸਤਿਕਾਰ ਦੀ ਭਾਵਨਾ ਰਖਦੇ ਹਨ। ਜੇ ਕੋਈ ਪ੍ਰੋਹਿਤ ਜਜਮਾਨ ਦੀ ਧੀ-ਨੂੰਹ ਉਤੇ ਨਜ਼ਰ ਰਖੇ ਤਾਂ ਉਸ ਨੂੰ ਦੰਡ ਦਿਤਾ ਜਾਂਦਾ ਹੈ ਤੇ ਉਸ ਨੂੰ ਜਜਮਾਨ ਉਤੇ ਕੋਈ ਅਧਿਕਾਰ ਨਹੀਂ ਰਹਿੰਦਾ। ਜੇ ਜਜਮਾਨ ਪ੍ਰੋਹਿਤ ਦੀ ਧੀ ਨੂੰਹ ਵਲ ਮੰਦੀ ਭਾਵਨਾ ਰਖੇ ਜਾਂ ਵਿਭਚਾਰ ਕਰੇ ਤਾਂ ਉਹ ਕੁੰਭੀ ਨਰਕ ਵਿਚ ਜਾਂਦਾ ਹੈ। ਪੁਰਾਣਾਂ ਅਨੁਸਾਰ ਪ੍ਰੋਹਿਤ ਨੂੰ ਨਰਾਜ਼ ਕਰਨ ਵਾਲਾ ਜਜਮਾਨ ਕੁੰਭੀ ਨਰਕ ਦਾ ਭਾਗੀ ਹੁੰਦਾ ਹੈ।

ਜੇ ਕੋਈ ਸ਼ਖ਼ਸ ਔਤਰਾ ਮਰ ਜਾਵੇ ਤੇ ਉਸ ਦੇ ਪ੍ਰੋਹਿਤ ਦਾ ਫ਼ਰਜ਼ ਬਣਦਾ ਹੈ ਕਿ ਉਹ ਉਸ ਦੀ ਅੰਤਮ ਕਿਰਿਆ ਤੇ ਪਿੰਡ-ਪੱਤਲ ਦਾ ਪ੍ਰਬੰਧ ਕਰੇ।

ਵਿਆਹ ਤੇ ਹੋਰ ਸ਼ੁਭ ਮਹੂਰਤ ਕੱਢਣ ਵਾਲਾ ਬ੍ਰਾਹਮਣ 'ਪਾਂਧਾ' ਅਖਵਾਂਦਾ ਹੈ। ਪ੍ਰੋਹਿਤ ਜੇ ਆਪ ਪੜ੍ਹਿਆ ਲਿਖਿਆ ਨਾ ਹੋਵੇ ਤਾਂ ਉਹ ਟੇਵੇ ਆਦਿ ਪਾਂਧੇ ਤੋਂ ਬਣਵਾਂਦਾ ਹੈ ਤੇ ਮਹੂਰਤ ਆਦਿ ਉਸੇ ਤੋਂ ਕਢਵਾਂਦਾ ਹੈ ਤੇ ਇਸ ਦੇ ਬਦਲੇ ਉਸ ਕੰਮ ਲਈ ਜੋ ਦਾਨ ਉਸ ਨੂੰ ਮਿਲਦਾ ਹੈ, ਉਸ ਦਾ ਅੱਧਾ ਪਾਂਧੇ ਨੂੰ ਦੇ ਦੇਂਦਾ ਹੈ। ਵਿਆਹ ਆਦਿ ਵੇਲੇ ਪ੍ਰੋਹਿਤ ਹੀ ਚੌਂਕ ਪੂਰਦਾ ਤੇ ਗੋਤਰਾਚਾਰ ਦਾ ਉਚਾਰਨ ਕਰਦਾ ਹੈ।

ਪ੍ਰੋਹਿਤ ਆਪਣੇ ਜਜਮਾਨ ਦੇ ਪ੍ਰਵਾਰ ਨੂੰ ਚੰਦਰੀ ਆਤਮਾ ਤੇ ਭੂਤ ਪ੍ਰੇਤ ਤੋਂ ਰਖਿਆ ਲਈ ਮੰਤ੍ਰ ਤੰਤ੍ਰ ਵੀ ਦੇਂਦਾ ਹੈ।

ਕੁਝ ਕੁੱਲ-ਪ੍ਰੋਹਿਤ ਤੀਰਥਾਂ ਉਤੇ ਹੁੰਦੇ ਹਨ, ਜਿਨ੍ਹਾਂ ਨੂੰ ਪਾਂਡੇ ਕਿਹਾ ਜਾਂਦਾ ਹੈ। ਇਹ ਪ੍ਰੋਹਿਤ ਆਪੋ ਆਪਣੇ ਇਲਾਕੇ ਤੇ ਕੁੱਲਾਂ ਦੇ ਜਜਮਾਨਾਂ ਤੋਂ ਜਦੋਂ, ਉਹ ਤੀਰਥਾਂ ਦੀ ਯਾਤਰਾ ਜਾਂ ਕਿਸੇ ਹੋਰ ਸਬੰਧ ਵਿਚ ਆਉਂਦੇ ਹਨ ਧਾਰਮਕ ਕਿਰਤ ਕਰਵਾਂਦੇ ਹਨ।

**(ਪ-119) ਪਲੰਘ ਪੀੜ੍ਹਾ :**

ਅਕਾਸ਼ ਵਿਚ ਮੰਜੀ ਦੀ ਸ਼ਕਲ ਤੇ ਸੱਤ ਤਾਰਿਆਂ ਦਾ ਗਰੋਹ ਜੋ ਧਰੂ ਦੁਆਲੇ ਰਹਿੰਦੇ ਹਨ। ਪਲੰਘ-ਪੀੜ੍ਹੇ ਨਾਲ ਸ਼ਕਲ ਮਿਲਣ ਕਰ ਕੇ ਇਸ ਸਮੂਹ ਦਾ ਨਾਉਂ ਪਲੰਘ ਪੀੜ੍ਹਾ ਪੈ ਗਿਆ। ਲੋਕ-ਨਿਸਚੇ ਅਨੁਸਾਰ ਜੇ ਕੋਈ ਨਵੀਂ ਵਿਆਹੀ ਇਸਤ੍ਰੀ ਸਹੁਰੇ ਘਰ ਜਾ ਕੇ ਪਹਿਲੀ ਰਾਤ ਆਪਣੇ ਦਾਜ ਦੇ ਪਲੰਘ ਪੀੜ੍ਹੇ ਉਤੇ ਪਤੀ ਕੋਲ ਬੈਠ ਕੇ ਇਨ੍ਹਾਂ ਸੱਤਾਂ ਤਾਰਿਆਂ ਨੂੰ ਵੇਖੇ ਤਾਂ ਉਹ ਸਦਾ ਸੁਹਾਗਣ ਰਹਿੰਦੀ ਹੈ ਤੇ ਰਿਸ਼ੀ ਉਸ ਦੇ ਸੁਹਾਗ ਦੀ ਰਖਿਆ ਕਰਦੇ ਹਨ (ਵੇਖੋ : ਸਪਤ ਰਿਸ਼ੀ)।

**(ਪ-120) ਪੱਲਾ ਝਾੜ :**

ਜਿਸ ਸਮੇਂ ਫਸਲ ਦੀ ਬੀਜਾਈ ਖ਼ਤਮ ਹੁੰਦੀ ਹੈ,ਉਸ ਦਿਨ ਕਿਸਾਨ ਖ਼ੁਸ਼ੀਆਂ ਮਨਾਉਂਦਾ ਹੈ। ਉਸ ਦਿਨ ਬੀਜਾਂ ਵਾਲਾ ਪੱਲਾ ਝਾੜ ਦਿਤਾ ਜਾਂਦਾ ਹੈ ਜਿਸ ਕਰ ਕੇ ਇਸ ਨੂੰ 'ਪੱਲਾ ਝਾੜ' ਕਿਹਾ ਜਾਂਦਾ ਹੈ। ਇਸ ਦਿਨ ਕਈ ਕਿਸਾਨ ਆਪਣੇ ਹੱਲ ਤੇ ਬਲਦਾਂ ਨੂੰ ਸ਼ਿੰਗਾਰਦੇ ਹਨ ਤੇ ਜੋ ਬੀਜ ਬਚ ਜਾਂਦੇ ਹਨ, ਉਨ੍ਹਾਂ ਨੂੰ ਪੀਹ ਕੇ ਤੇ ਰੋਟ ਪਕਾ ਕੇ, ਖੇਤਾਂ ਵਿਚ ਬੈਠ ਕੇ ਖਾਂਦੇ ਹਨ। ਕੁਝ ਰੋਟ ਬ੍ਰਾਹਮਣਾਂ ਤੇ ਫ਼ਕੀਰਾਂ

ਮੰਗਤਿਆਂ ਵਿਚ ਵੀ ਵੰਡਿਆ ਜਾਂਦਾ ਹੈ। ਇਸ ਰਸਮ ਨੂੰ 'ਡਲੀਆ ਝਾੜ' ਅਥਵਾ ਬੀਜ ਵਾਲੀ ਟੋਕਰੀ ਝਾੜਨੀ ਵੀ ਕਹਿੰਦੇ ਹਨ। ਕਈ ਥਾਈਂ ਇਸ ਦਿਨ ਹੱਲਾਂ ਦੀ ਪੂਜਾ ਵੀ ਕੀਤੀ ਜਾਂਦੀ ਹੈ ਜਿਸ ਤੋਂ ਇਸ ਪੁਰਬ ਦਾ ਨਾਂ 'ਹੱਲ ਪੂਜੀ' ਵੀ ਪੈ ਗਿਆ।

(ਪ-121) **ਪੱਲਾ ਪਾਉਣਾ :**

ਜਦੋਂ ਕਿਸੇ ਘਰ ਵਿਚ ਮੌਤ ਹੋ ਜਾਂਦੀ ਹੈ ਤਾਂ ਕੁੱਲ ਦੀਆਂ ਤੀਵੀਆਂ ਇਕੱਠੀਆਂ ਹੋ ਕੇ ਬੈਠਦੀਆਂ ਤੇ ਮੂੰਹ ਸਿਰ ਦੇ ਪੱਲੇ ਨਾਲ ਢੱਕ ਕੇ ਰੋਂਦੀਆਂ ਤੇ ਵਾਰੋ ਵਾਰੀ ਇਕ ਦੂਜੇ ਦੇ ਗਲੇ ਲਗਦੀਆਂ ਹਨ। ਪੱਲਾ ਪਾਉਣ ਵੇਲੇ ਉਹ ਵੈਣ ਪਾਂਦੀਆਂ ਹਨ। ਜਦੋਂ ਕੋਈ ਨਵੀਂ ਜ਼ਨਾਨੀ ਆਉਂਦੀ ਹੈ ਤਾਂ ਉਹ ਵਾਰੋ ਵਾਰ, ਘਰ ਦੀਆਂ ਸਭ ਜ਼ਨਾਨੀਆਂ ਦੇ ਗਲ ਲਗਦੀ ਤੇ ਪੱਲਾ ਪਾਉਂਦੀ ਹੋਈ ਰੋਂਦੀ ਹੈ।

(ਪ-122) **ਪਲੀਤਾ ਸਾੜਨਾ :**

ਜੇ ਕਿਸੇ ਸ਼ਖ਼ਸ ਨੂੰ ਪਕੜ ਹੋ ਜਾਵੇ ਅਥਵਾ ਭੂਤ-ਪ੍ਰੇਤ ਦਾ ਅਸਰ ਹੋਵੇ ਤਾਂ ਕਈ ਪੀਰ ਅਥਵਾ ਚੇਲੇ ਪਲੀਤਾ ਦਾਗ ਕੇ, ਰੋਗੀ ਦੇ ਅੰਦਰੋਂ ਪ੍ਰੇਤ ਕੱਢਦੇ ਹਨ। ਮੁਲਤਾਨ ਦੇ ਇਲਾਕੇ ਵਿਚ ਪ੍ਰੇਤ ਨੂੰ ਕੱਢਣ ਲਈ ਇਹ ਵਿਧੀ ਆਮ ਵਰਤੀ ਜਾਂਦੀ ਹੈ।

ਪਕੜ ਵਾਲੇ ਰੋਗੀ ਨੂੰ ਇਕ ਪੀੜ੍ਹੇ ਉਤੇ ਬਿਠਾ ਦਿਤਾ ਜਾਂਦਾ ਹੈ। ਉਹ ਆਪਣੇ ਚਾਰੇ ਪਾਸੇ ਚਿੱਟੀ ਚਾਦਰ ਵਲ੍ਹੇਟ ਲੈਂਦਾ ਹੈ। ਰੋਗੀ ਦੇ ਹੱਥ ਵਿਚ ਪੀਰ ਕਾਗ਼ਜ਼ ਦਾ ਇਕ ਪੁਰਜ਼ਾ, ਜਿਸ ਉਤੇ ਕੁਝ ਲਫ਼ਜ਼ ਲਿਖੇ ਜਾਂ ਨਿਸ਼ਾਨ ਉਕਰੇ ਹੁੰਦੇ ਹਨ, ਰੋਗੀ ਨੂੰ ਪਕੜਾ ਦੇਂਦਾ ਹੈ। ਫਿਰ ਮੰਤਰਾਂ ਦਾ ਜਾਪ ਕਰਦਿਆਂ ਇਸ ਪੁਰਜ਼ੇ ਅਥਵਾ ਪਲੀਤੇ ਨੂੰ ਰੋਗੀ ਦੇ ਅਗੇ ਕਿਸੇ ਮਿੱਟੀ ਦੇ ਖੁਲ੍ਹੇ ਭਾਂਡੇ ਵਿਚ ਰਖ ਕੇ, ਦਾਗ ਦਿਤਾ ਜਾਂਦਾ ਹੈ ਤੇ ਉਪਰ ਹਰਮਲ ਆਦਿ ਧੂੜ ਦਿਤੀ ਜਾਂਦੀ ਹੈ। ਰੋਗੀ ਲੰਮੇ ਸਾਹ ਲੈ ਕੇ ਇਸ ਧੂੰਏਂ ਨੂੰ ਅੰਦਰ ਲੈਂਦਾ ਹੈ। ਪੀਰ ਪਲੀਤੇ ਵਾਲੇ ਭਾਂਡੇ ਨੂੰ ਰੋਗੀ ਦੇ ਸਿਰ ਤੋਂ ਸੱਤ ਵਾਰ ਵਾਰਦਾ ਹੈ। ਇਸ ਤਰ੍ਹਾਂ ਰੋਗੀ ਦੇ ਸਰੀਰ ਵਿਚੋਂ ਭੂਤ ਪ੍ਰੇਤ ਨਿਕਲ ਜਾਂਦਾ ਹੈ।

(ਪ-123) **ਪਾਇਲ :**

ਪੈਰਾਂ ਵਿਚ ਪਾਉਣ ਵਾਲਾ, ਚਾਂਦੀ ਦਾ ਇਕ ਗਹਿਣਾ; ਪਾਇਲ ਨਾਲ ਘੁੰਗਰੂ ਹੁੰਦੇ ਹਨ, ਜੋ ਹਲਕਾ ਜਿਹਾ ਸੰਗੀਤ ਵੀ ਦੇਂਦੇ ਹਨ।

(ਪ-124) **ਪਾਈ :**

ਇਕ ਯੰਤ੍ਰ ਜੋ ਸਮੇਂ ਦੇ ਪ੍ਰਮਾਣ ਵਜੋਂ ਵਰਤਿਆ ਜਾਂਦਾ ਸੀ। ਪੁਰਾਣੇ ਵੇਲਿਆਂ ਵਿਚ ਸਮਾਂ ਜਾਨਣ ਲਈ ਇਕ ਘੜੇ ਦੇ ਪੈਂਦੇ ਹੇਠ, ਨਿੱਕਾ ਜਿਹਾ ਸੁਰਾਖ਼ ਕੀਤਾ ਜਾਂਦਾ ਸੀ, ਜਿਸ ਵਿਚੋਂ ਪਾਣੀ ਸਿੰਮ ਸਿੰਮ ਕੇ ਹੇਠ ਰਖੇ ਦੂਜੇ ਘੜੇ ਵਿਚ ਪੈਂਦਾ ਰਹਿੰਦਾ। ਜਦੋਂ ਉਪਰਲੇ ਘੜੇ ਵਿਚੋਂ ਸਾਰਾ ਪਾਣੀ ਸਿੰਮ ਸਿੰਮ ਕੇ ਹੇਠਲੇ ਘੜੇ ਵਿਚ ਚਲਾ ਜਾਂਦਾ ਤਾਂ ਇਕ ਘੜੀ ਸਮਾਂ ਬੀਤ ਗਿਆ ਮੰਨਿਆ ਜਾਂਦਾ ਸੀ। ਤਿੰਨ ਘੜੀਆਂ ਦਾ ਇਕ ਪਹਿਰ ਹੁੰਦਾ ਤੇ ਚਾਰ ਪਹਿਰਾਂ ਦਾ ਇਕ ਦਿਨ।

(ਪ-125) **ਪਾਸੀ :**

(ੳ) ਖੱਤ੍ਰੀਆਂ ਦੀ ਇਕ ਗੋਤ; ਰਵਾਇਤ ਹੈ ਕਿ ਪਾਸੀ ਪਹਿਲਾਂ ਬਠਿੰਡੇ ਵਿਚ ਰਿਹਾ ਕਰਦੇ ਸਨ। ਬਠਿੰਡੇ ਵਿਚ ਇਕ ਵਾਰ ਭਿਆਨਕ ਅੱਗ ਲਗ ਗਈ ਤੇ ਲੋਕੀ ਜਾਨਾਂ ਬਚਾ ਕੇ ਨਸ ਗਏ। ਖੱਤ੍ਰੀਆਂ ਦੇ ਮੁਖੀਏ ਦਾ ਲੜਕਾ ਅੱਗ ਵਿਚ ਘਿਰ ਗਿਆ ਤੇ ਕੁਝ ਖੱਤ੍ਰੀ ਉਸ ਨੂੰ ਬਚਾਣ ਲਈ ਰੁਕ ਗਏ। ਪਿਛੋਂ ਮੁਖੀਏ ਨੇ ਇਨ੍ਹਾਂ ਦਾ ਬੜਾ ਆਦਰ ਮਾਣ ਕੀਤਾ ਤੇ ਪਾਸੀ (ਪਾਸ ਰਹਿਣ ਵਾਲੇ) ਦੀ ਉਪਾਧੀ ਦਿਤੀ। ਭੱਜ ਗਏ ਖੱਤ੍ਰੀਆਂ ਨੂੰ 'ਅਪਾਸੀ' ਜਾਂ 'ਆਸ ਪਾਸੀ' ਕਿਹਾ ਜਾਣ ਲੱਗਾ। ਪਾਸੀਆਂ ਨੂੰ ਕੁਝ ਖ਼ਾਸ ਛੋਟਾਂ ਦਿਤੀਆਂ ਗਈਆਂ।

ਪਾਸੀਆਂ ਦੀਆਂ ਰਹੁ-ਰੀਤਾਂ ਖੱਤ੍ਰੀਆਂ ਵਾਲੀਆਂ ਹੀ ਹਨ। ਕਿਧਰੇ ਕੁਝ ਰਸਮਾਂ ਵਿਚ ਭਿੰਨਤਾ ਵੀ ਹੈ। ਪਾਸੀ ਮੁੰਡਣ-ਸੰਸਕਾਰ ਤੇ ਵਿਆਹ ਸਮੇਂ ਗਰੜ ਦੀ ਪੂਜਾ ਕਰਦੇ ਹਨ। ਇਨ੍ਹਾਂ ਸੰਸਕਾਰਾਂ ਤੋਂ ਇਕ ਦਿਨ ਪਹਿਲਾਂ ਕੁੱਲ-ਪ੍ਰੋਹਿਤ ਕਿਸੇ ਗਰੜ ਦੇ ਟਿਕਾਣੇ ਉਤੇ ਜਾ ਕੇ ਰਸਮੀ ਤੌਰ ਤੇ ਉਸ ਨੂੰ ਅਗਲੇ ਦਿਨ ਭੋਜ ਵਿਚ ਸ਼ਾਮਲ ਹੋਣ ਲਈ ਨਿਉਤਾ ਦੇ ਆਉਂਦਾ ਹੈ। ਅਗਲੇ ਦਿਨ ਮੁੰਡਣ ਵਾਲੇ ਲੜਕੇ ਅਥਵਾ ਵਰ ਜਾਂ ਕੰਨਿਆਂ ਦਾ ਪਿਉ ਪ੍ਰੋਹਿਤ ਨਾਲ, ਉਸ ਦਰਖ਼ਤ ਹੇਠ ਜਾਂਦਾ ਹੈ, ਜਿਥੇ ਗਰੜ ਦਾ ਟਿਕਾਣਾ ਹੈ ਅਤੇ ਚਾਰ ਰੋਟੀਆਂ ਤੇ ਕੜਾਹ ਤੇ ਕੁਝ ਫਲ ਤੇ ਮਠਿਆਈ, ਇਕ ਪੱਤਲ ਵਿਚ ਗਰੜ ਦੀ ਭੇਟ ਕਰਦਾ ਹੈ। ਫਿਰ ਨੰਗੇ ਪੈਰ ਖਲੋ ਕੇ ਤੇ ਹੱਥ ਬੰਨ੍ਹ ਕੇ ਪ੍ਰਸ਼ਾਦਿ ਛਕਣ ਦੀ ਬੇਨਤੀ ਕੀਤੀ ਜਾਂਦੀ ਹੈ। ਜਦੋਂ ਤਕ ਗਰੜ ਭੋਗ ਨਹੀਂ ਲਾ ਲੈਂਦਾ, ਉਹ ਪ੍ਰੋਹਿਤ ਪ੍ਰਸ਼ਾਦਿ ਦੇ ਨਾਲ ਇਸੇ ਅਵਸਥਾ ਵਿਚ ਹੱਥ ਬੰਨ੍ਹੀ ਖੜੇ ਰਹਿੰਦੇ ਹਨ। ਇਸ ਰੀਤ ਮਗਰੋਂ ਘਰ ਆ ਕੇ ਮੁੰਡਣ ਅਥਵਾ ਵਿਆਹ ਦੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ।

(ਅ) ਬ੍ਰਾਹਮਣਾਂ ਦੀ ਇਕ ਗੋਤ;

(ੲ) ਪੰਜਾਬ ਦੀ ਇਕ ਪਛੜੀ ਜਾਤੀ।

**(ਪ-126) ਪਾਹੁਚਾ :**

ਸਾਹਾ ਚਿੱਠੀ ਦੀ ਪਹੁੰਚ ਦੇਣ ਵਾਲੀ ਚਿੱਠੀ। ਵਿਆਹ ਸਮੇਂ ਪਹਿਲਾਂ ਵਿਆਹ ਦੀ ਤਾਰੀਖ ਤੇ ਲਗਨ ਦੀ ਘੜੀ ਮੁਕਰਰ ਕੀਤੀ ਜਾਂਦੀ ਹੈ, ਮਗਰੋਂ ਕੰਨਿਆਂ ਵਾਲਿਆਂ ਦਾ ਨਾਈ 'ਸਾਹਾ ਚਿੱਠੀ' ਲੈ ਕੇ ਵਰ ਪੱਖ ਦੇ ਘਰ ਜਾਂਦਾ ਹੈ। ਇਸ ਪਿਛੋਂ ਵਰ ਪੱਖ ਵਾਲੇ ਆਪਣੇ ਨਾਈ ਹੱਥ ਪਾਹੁਚਾ ਭੇਜਦੇ ਹਨ, ਜਿਸ ਵਿਚ ਜੰਵ ਦੀ ਗਿਣਤੀ, ਪਹੁੰਚਣ ਦਾ ਸਮਾਂ ਤੇ ਕੁਝ ਹੋਰ ਜ਼ਰੂਰੀ ਸੁਨੇਹੇ ਹੁੰਦੇ ਹਨ ਜੋ ਉਹ ਕੁੜੀ ਵਾਲਿਆਂ ਨੂੰ ਜਾ ਕੇ ਦੇਂਦਾ ਹੈ। ਇਸ ਚਿੱਠੀ ਨੂੰ ਪਾਹੁਚਾ ਤੇ ਨਾਈ ਨੂੰ 'ਪਹੋਚੇ ਵਾਲਾ ਨਾਈ' ਕਹਿੰਦੇ ਹਨ। ਕੰਨਿਆਂ ਪੱਖ ਵਾਲੇ ਇਸ ਨਾਈ ਨੂੰ ਲਾਗ ਵੀ ਦੇਂਦੇ ਹਨ।

ਵਿਆਹ ਨਾਲ ਸਬੰਧਿਤ ਇਕ ਪੁਰਾਣੀ ਰੀਤ। ਮਹਾਨ ਕੋਸ਼ ਅਨੁਸਾਰ 'ਪਹੁੰਚੇ ਨੂੰ ਬੰਨ੍ਹਣ ਯੋਗ ਮੰਗਲ ਸੂਤ੍ਰ', ਜੋ ਵਿਆਹ ਸਮੇਂ ਚਿੱਠੀ ਨਾਲ ਸੰਬੰਧੀਆਂ ਨੂੰ ਭੇਜਿਆ ਜਾਂਦਾ ਹੈ, ਜਿਸ ਨੂੰ 'ਵਿਆਹ ਦੀ ਗੰਢ' ਆਖਦੇ ਹਨ; ਬਰਾਤ ਵਿਚ ਸ਼ਾਮਿਲ ਹੋਣ ਵਾਲੇ ਇਹ ਸੂਤ੍ਰ ਬੰਨ੍ਹ ਕੇ ਆਉਂਦੇ ਹਨ। ਹੁਣ ਇਸ ਦਾ ਰਿਵਾਜ ਨਹੀਂ ਰਿਹਾ। ਪਾਹੁਚਾ ਵਿਆਹ ਦੇ ਪੈਗ਼ਾਮ ਦਾ ਪ੍ਰਤੀਕ ਮੰਨਿਆ ਜਾਂਦਾ ਸੀ।

**(ਪ-127) ਪਾਟੀ ਚਿੱਠੀ :**

ਪੰਜਾਬ ਵਿਚ ਕਿਸੇ ਸ਼ਖ਼ਸ ਦੀ ਮੌਤ ਦੀ ਖ਼ਬਰ ਦੇਣ ਲਈ ਜੋ ਚਿੱਠੀ ਲਿਖੀ ਜਾਂਦੀ ਹੈ ਉਸ ਨੂੰ ਨੁੱਕਰ ਤੋਂ ਥੋੜਾ ਜਿਹਾ ਫਾੜ ਦਿਤਾ ਜਾਂਦਾ ਹੈ। ਫਟੀ ਚਿੱਠੀ ਵੇਖਦਿਆਂ ਸਾਰ ਹੀ ਸਮਝ ਆ ਜਾਂਦੀ ਹੈ ਕਿ ਇਹ ਕੋਈ ਭੈੜੀ ਖ਼ਬਰ ਲਿਆਈ ਹੈ। ਇਸ ਪ੍ਰਥਾ ਦਾ ਆਧਾਰ ਇਹ ਮਨੌਤ ਹੈ ਕਿ ਜਦੋਂ ਕਿਸੇ ਪ੍ਰਾਣੀ ਦੀ ਮੌਤ ਹੋਣ ਲਗਦੀ ਹੈ ਤਾਂ ਉਸ ਦੇ ਨਾਂ ਦਾ ਦਰਗਾਹ ਵਿਚ ਜੋ ਖਾਤਾ ਹੁੰਦਾ ਹੈ ਉਹ ਫਾੜ ਦਿਤਾ ਜਾਂਦਾ ਹੈ। ਖਾਤਾ ਫਟਦੇ ਸਾਰ ਜਮਦੂਤ ਜਾਂ ਅਜ਼ਰਾਈਲ ਉਸ ਪ੍ਰਾਣੀ ਦੀ ਜਿੰਦ ਕੱਢਣ ਲਈ ਆ ਜਾਂਦਾ ਹੈ।

ਜਿਨਿ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ।

(ਵੇਖੋ : ਪੱਤਾ ਕੱਟਣਾ)।

**(ਪ-128) ਪਾਠ :**

ਅਕਾਲ ਪੁਰਖ ਅਥਵਾ ਕਿਸੇ ਦੇਵੀ ਦੇਵਤੇ ਦੀ ਮਹਿਮਾ ਵਿਚ ਸ਼ਬਦ, ਸਲੋਕ ਜਾਂ ਬਾਣੀ ਦਾ ਅਲਾਪ; ਹਿੰਦੂ ਗਾਇਤਰੀ ਦਾ ਪਾਠ ਸਵੇਰੇ ਤੇ ਸ਼ਾਮੀਂ ਕਰਦੇ ਹਨ ਤੇ ਇਸਨੂੰ ਸੰਧਿਆ ਜਾਂ ਜਾਪ ਕਹਿੰਦੇ ਹਨ। ਸੰਧਿਆ ਚੌਕ ਪੂਰ ਕੇ ਕੀਤੀ ਜਾਂਦੀ ਹੈ, ਜਿਸ ਵਿਚ ਇਕ ਦੀਵਾ, ਜਲ ਦਾ ਘੜਾ ਤੇ ਕੁਝ ਦੁੱਬ ਘਾਹ ਰਖ ਲਈ ਜਾਂਦੀ ਹੈ। ਕੁਝ ਹਿੰਦੂ ਵੇਦਾਂ ਤੇ ਮੰਤ੍ਰਾਂ ਦਾ ਪਾਠ ਵੀ ਕਰਦੇ ਤੇ ਕੁਝ ਪੁਰਾਣਾਂ ਵਿਚੋਂ ਸ਼ਲੋਕ ਪੜ੍ਹਦੇ ਹਨ। ਦੁਰਗਾ ਦੇ ਭਗਤ ਦੁਰਗਾ ਸਤਸਈ ਦਾ ਪਾਠ ਕਰਦੇ ਹਨ। ਵੱਖੋ ਵੱਖ ਪਾਠਾਂ ਦਾ ਵੱਖੋ ਵੱਖ ਮਹਾਤਮ ਹੈ। ਕੁਝ ਪਾਠ ਆਪਣੀ ਕਿਸੇ ਸੁਖਣਾ ਦੇ ਪੂਰੀ ਹੋਣ ਵਜੋਂ ਵੀ ਕੀਤਾ ਜਾਂਦਾ ਹੈ।

ਸਿੱਖ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦੀਆਂ ਕੁਝ ਬਾਣੀਆਂ ਦਾ ਰੋਜ਼ ਪਾਠ ਕਰਦੇ ਹਨ। ਸਵੇਰੇ ਪੰਜ ਬਾਣੀਆਂ ਜਪੁ ਜੀ, ਜਾਪ ਸਾਹਿਬ, ਸ਼ਬਦ ਹਜ਼ਾਰੇ, ਸਵਈਏ ਤੇ ਅਨੰਦ ਸਾਹਿਬ ਅਤੇ ਸ਼ਾਮ ਨੂੰ ਰਹਿਰਾਸ ਤੇ ਚੌਪਈ ਤੇ ਸੌਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਕੀਤਾ ਜਾਂਦਾ ਹੈ।

**(ਪ-129) ਪਾਂਡਵ :**

ਰਾਜਾ ਪਾਂਡੂ ਦੀ ਵੰਸ਼; ਰਾਜਾ ਪਾਂਡੂ ਦੇ ਪੰਜ-ਪੁਤਰ ਜਿਨ੍ਹਾਂ ਦੇ ਨਾਂ ਯੁਧਿਸ਼ਠਰ, ਭੀਮ, ਅਰਜਨ, ਨਕੁਲ ਅਤੇ ਸਹਿਦੇਵ ਸਨ। ਮਹਾਂਭਾਰਤ ਅਨੁਸਾਰ ਪਾਂਡੂ ਅੰਬਾਲਿਕਾ ਦੀ ਕੁਖੋਂ ਵਯਾਸ ਦੇ ਨਿਯੋਗ ਤੋਂ ਪੈਦਾ ਹੋਇਆ (ਵੇਖੋ : ਪਾਂਡੂ)। ਪਾਂਡੂ ਦਾ ਵਿਆਹ ਕੁੰਤੀ ਅਤੇ ਮਾਦਰੀ ਨਾਲ ਹੋਇਆ। ਇਕ ਵਾਰ ਪਾਂਡੂ ਨੇ ਸ਼ਿਕਾਰ ਖੇਡਦਿਆਂ ਕਿਮਿੰਦਯ ਰਿਸ਼ੀ ਨੂੰ, ਜੋ ਹਿਰਨ ਦਾ ਰੂਪ ਧਾਰ ਕੇ ਆਪਣੀ ਇਸਤ੍ਰੀ ਨਾਲ ਭੋਗ ਕਰ ਰਿਹਾ ਸੀ, ਤੀਰ ਨਾਲ ਮਾਰ ਦਿਤਾ। ਰਿਸ਼ੀ ਨੇ ਮਰਦੇ ਸਮੇਂ ਪਾਂਡੂ ਨੂੰ ਸਰਾਪ ਦਿਤਾ ਕਿ ਜਿਸ ਵੇਲੇ ਪਾਂਡੂ ਆਪਣੀ ਪਤਨੀ ਨਾਲ ਸੰਜੋਗ ਕਰੇਗਾ, ਉਸੇ ਵੇਲੇ ਮਰ ਜਾਵੇਗਾ। ਸੋ, ਕੁੰਤੀ ਨੇ ਔਲਾਦ ਦੀ ਖ਼ਾਤਰ ਦੇਵਤਿਆਂ ਨੂੰ, ਮੰਤ੍ਰ ਸ਼ਕਤੀ ਦੁਆਰਾ, ਆਪਣੇ ਕੋਲ ਸੱਦਿਆ ਅਤੇ ਧਰਮ ਤੋਂ ਯੁਧਿਸ਼ਠਰ, ਵਾਯੂ ਤੋਂ ਭੀਮ ਤੇ ਇੰਦਰ ਤੋਂ ਅਰਜਨ ਦੀ ਉਤਪਤੀ ਕੀਤੀ। ਮਾਦਰੀ ਲਈ ਉਸ ਨੇ ਅਸ਼ਿਵਨੀ ਕੁਮਾਰ ਦੇਵਤਿਆਂ ਨੂੰ ਸੱਦਿਆ ਜਿਨ੍ਹਾਂ ਤੋਂ ਨਕੁਲ ਤੇ ਸਹਿਦੇਵ ਪੈਦਾ ਹੋਏ।

ਇਨ੍ਹਾਂ ਪੰਜਾਂ ਪਾਂਡਵਾਂ ਦੀ ਪਾਲਨਾ ਭੀਸ਼ਮ ਪਿਤਾਮਾ ਨੇ ਕੀਤੀ। ਯੁਧਿਸ਼ਠਰ ਸਤਿਵਾਦੀ ਸੀ ਅਤੇ ਧਰਮਰਾਜ ਦਾ ਪੁੱਤਰ ਹੋਣ ਕਰ ਕੇ ਨਿਆਂ ਤੇ ਸੱਚਾਈ ਦਾ ਪ੍ਰਤੀਕ ਸੀ। ਭੀਮ ਵਾਯੂ ਦਾ ਪੁਤਰ ਹੋਣ ਕਰ ਕੇ ਬੜਾ ਸ਼ਕਤੀਸ਼ਾਲੀ, ਨਿਡਰ ਤੇ ਉਗਰ ਰੁਚੀਆਂ ਵਾਲਾ ਗੁਸੈਲਾ ਤੇ ਅਭਿਮਾਨੀ ਸੀ। ਅਰਜਨ ਜੋ ਇੰਦਰ ਦਾ ਪੁਤਰ ਸੀ ਬੜਾ ਮਹਾਨ ਯੋਧਾ ਤੇ ਸੂਰਬੀਰ ਸੀ। ਨਕੁਲ ਅਸ਼ਿਵਨੀ ਕੁਮਾਰਾਂ ਦਾ ਪੁੱਤਰ ਹੋਣ ਕਰ ਕੇ ਬੜਾ ਦਾਨੀ ਤੇ ਸੂਝਵਾਨ ਸੀ ਅਤੇ ਸਹਿਦੇਵ ਸੁੰਦਰ ਤੇ ਸੁਸ਼ੀਲ। ਇਨ੍ਹਾਂ ਪੰਜਾਂ ਪਾਂਡਵਾਂ ਨੇ ਪੰਚਾਲ ਦੇਸ਼ ਦੇ ਰਾਜੇ ਦਰੁਪਦ ਦੀ ਕੰਨਿਆਂ ਨਾਲ ਵਿਆਹ ਕੀਤਾ।

ਮਹਾਂਭਾਰਤ ਦਾ ਯੁੱਧ ਕੌਰੋ ਤੇ ਪਾਂਡੋ ਵਿਚਕਾਰ ਹੋਇਆ ਸੀ। ਇਸ ਯੁੱਧ ਵਿਚ ਕ੍ਰਿਸ਼ਨ ਨੇ ਪਾਂਡਵਾਂ ਦਾ ਸਾਥ ਦਿਤਾ।

ਬਨਬਾਸ ਦੇ ਦਿਨੀਂ, ਪਾਂਡੋ ਪੰਜਾਬ ਦੇ ਪਹਾੜੀ ਇਲਾਕੇ ਵਿਚ ਕਾਫ਼ੀ ਵਕਤ ਤਕ ਰਹੇ। ਸਤਲੁਜ ਦਰਿਆ ਤੋਂ ਲੈ ਕੇ ਅਟਕ ਦਰਿਆ ਤਕ ਸਾਰੇ ਪੰਜਾਬ ਵਿਚ ਅਨੇਕਾਂ ਸਥਾਨ ਪਾਂਡਵਾਂ ਨਾਲ ਸਬੰਧਿਤ ਮਿਲਦੇ ਹਨ। ਸਿੰਧ ਸਾਗਰ ਦੁਆਬ ਵਿਚ ਪਾਂਡਵ ਨਿਮਕ ਦੀਆਂ ਪਹਾੜੀਆਂ ਵਿਚ ਕਾਫ਼ੀ ਦੇਰ ਰਹੇ। ਇਥੇ ਇਨ੍ਹਾਂ ਦੇ ਕਈ ਸਥਾਨ ਮਿਲਦੇ ਹਨ।

ਹੁਸ਼ਿਆਰਪੁਰ ਦੇ ਜ਼ਿਲੇ ਵਿਚ ਪਾਂਡਵਾਂ ਨਾਲ ਸਬੰਧਿਤ ਕਈ ਸਥਾਨ ਮਿਲਦੇ ਹਨ। ਹਾਜੀਪੁਰ ਦੇ ਉਤਰ ਵਲ ਅੱਠ ਮੀਲਾਂ ਦੀ ਵਿੱਥ ਉਤੇ ਸ੍ਰੀ ਪੰਡੋਣ ਹੈ, ਜਿਥੇ ਇਕ ਸੁੰਦਰ ਖੂਹ ਤੇ ਸ਼ਿਵਾਲਾ ਹੈ। ਮਹਾਂਭਾਰਤ ਅਨੁਸਾਰ ਦਸੂਆਂ ਵਿਖੇ ਰਾਜਾ ਵਿਰਾਟ ਰਿਹਾ ਕਰਦਾ ਸੀ ਜਿਸ ਕੋਲ ਬਨਬਾਸ ਦੇ ਦਿਨੀਂ ਪਾਂਡਵਾਂ ਨੇ ਨੌਕਰੀ ਕੀਤੀ ਸੀ। ਇਥੇ ਇਕ ਪੁਰਾਣਾ ਕਿਲਾ ਹੈ, ਹਿੰਦੂ ਅੱਜ ਵੀ ਸਵੇਰੇ ਬਿਨਾਂ ਖਾਧੇ ਇਸ ਨਗਰ ਦਾ ਨਾਂ ਨਹੀਂ ਲੈਂਦੇ। ਇਸ ਨਗਰ ਦਾ ਨਾਂ ਲੈਣਾ ਵੀ ਹੋਵੇ ਤਾਂ ਵਿਰਾਟ ਦੀ ਨਗਰੀ ਕਹਿੰਦੇ ਹਨ।

ਸਤਲੁਜ ਦੇ ਕੰਢੇ ਤੇ ਇਸ ਥਾਂ ਪੰਜਗਾਤਰਾ ਹੈ, ਜਿਸ ਦਾ ਨਾਂ ਪੰਜਾਂ ਪਥਰਾਂ ਤੋਂ ਪਿਆ ਹੈ, ਇਥੇ ਪਾਂਡਵਾਂ ਦੇ ਬਾਲਕੇ ਪੰਚ-ਸਤਾਰਾ ਦੀ ਖੇਡ ਵਿਚ ਖੇਡਦੇ ਸਨ ਜਦੋਂ ਕਿ ਉਹ ਖ਼ੁਦ ਭਗਤੀ ਕਰ ਰਹੇ ਹੁੰਦੇ ਸਨ, ਮਾਹਿਲਪੁਰ ਦੇ ਪੱਛਮ ਵਲ ਸਤ ਮੀਲ ਦੂਰ ਇਕ ਭਾਮ ਨਾਂ ਦਾ ਸਥਾਨ ਹੈ। ਕਹਿੰਦੇ ਹਨ ਇਥੇ ਪਾਂਡਵਾਂ ਨੇ ਬਨਬਾਸ ਦੇ ਕੁਝ ਦਿਨ ਕਟੇ। ਪਾਂਡਵਾਂ ਦੀ ਯਾਦ ਵਿਚ ਇਥੇ ਇਕ ਸ਼ਿਵਾ ਹੈ। ਜੈਜੋਂ ਤੋਂ 12 ਮੀਲ ਉਤਰ ਵਲ ਲਸਾਰਾ ਵਿਖੇ ਇਕ ਪਥਰਾਂ ਦਾ ਮੰਦਰ ਹੈ ਜੋ ਪਾਂਡਵਾਂ ਦੇ ਸਮੇਂ ਤੋਂ ਚਲਿਆ ਆ ਰਿਹਾ ਹੈ।

### (ਪ-130) ਪਾਂਡੂ :

ਪੰਜਾਂ ਪਾਂਡੂਆਂ ਦਾ ਪਿਤਾ, ਧਿਰਤਰਾਸ਼ਟਰ ਦਾ ਛੋਟਾ ਭਰਾ। ਮਹਾਂਭਾਰਤ ਅਨੁਸਾਰ ਪਾਂਡੂ ਅੰਬਾਲਿਕਾ ਦੀ ਕੁਖੋਂ, ਵਯਾਸ ਦੇ ਨਿਯੋਗ ਦੁਆਰਾ ਪੈਦਾ ਹੋਇਆ। ਚੰਦ੍ਰਵੰਸ਼ੀ ਰਾਜਾ ਵਿਚਿਤ੍ਰਵੀਰਯ ਭਰ ਜਵਾਨੀ ਵਿਚ ਖਈ ਰੋਗ ਨਾਲ ਮਰ ਗਿਆ। ਉਸ ਦੀ ਦੋ ਵਿਧਵਾ ਪਤਨੀਆਂ ਅੰਬਿਕਾ ਤੇ ਅੰਬਾਲਿਕਾ ਨਿਰਸੰਤਾਨ ਸਨ। ਵਿਚਿਤ੍ਰਵੀਰਯ ਦੀ ਮਾਂ ਸਤਯਵਤੀ ਨੇ ਆਪਣੇ ਪਹਿਲੇ ਪੁੱਤਰ ਵਯਾਸ ਦੁਆਰਾ ਨਿਯੋਗ ਦੀ ਰੀਤ ਨਾਲ ਅੰਬਿਕਾ ਤੇ ਅੰਬਾਲਿਕਾ ਤੋਂ ਸੰਤਾਨ ਪੈਦਾ ਕਰਨ ਦਾ ਪ੍ਰਬੰਧ ਕੀਤਾ। ਅੰਬਿਕਾ ਨੇ ਵਯਾਸ ਨੂੰ ਵੇਖ ਕੇ ਅੱਖਾਂ ਮੀਟ ਲਈਆਂ ਜਿਸ ਕਰਕੇ ਉਸ ਦੇ ਉਦਰ ਤੋਂ ਧਿਰਤਰਾਸ਼ਟਰ ਅੰਨ੍ਹਾ ਜੰਮਿਆ। ਅੰਬਾਲਿਕਾ ਜਦੋਂ ਵਯਾਸ ਨਾਲ ਸੰਜੋਗ ਕਰਨ ਲੱਗੀ ਤਾਂ ਘਬਰਾਹਟ ਨਾਲ ਉਸ ਦਾ ਮੂੰਹ ਪੀਲਾ ਪੈ ਗਿਆ ਜਿਸ ਕਰ ਕੇ ਉਸ ਦੇ ਉਦਰ ਤੋਂ ਪੀਲੇ ਰੰਗ ਦਾ ਪਾਂਡੂ ਜੰਮਿਆ।

ਧਿਰਤਰਾਸ਼ਟਰ ਅੰਨ੍ਹਾ ਹੋਣ ਕਰ ਕੇ ਰਾਜਗੱਦੀ 'ਤੇ ਨਹੀਂ ਸੀ ਬੈਠ ਸਕਦਾ, ਸੋ, ਪਾਂਡੂ ਨੇ ਰਾਜ ਸੰਭਾਲ ਲਿਆ।

ਪਾਂਡੂ ਦਾ ਵਿਆਹ ਕੁੰਤੀ ਤੇ ਮਾਦਰੀ ਨਾਲ ਹੋਇਆ। ਇਕ ਵਾਰ ਪਾਂਡੂ ਨੇ ਸ਼ਿਕਾਰ ਖੇਡਦਿਆਂ ਕਿਮਿੰਦਯ ਰਿਸ਼ੀ ਨੂੰ, ਜੋ ਹਿਰਨ ਦਾ ਰੂਪ ਧਾਰ ਕੇ ਆਪਣੀ ਇਸਤ੍ਰੀ ਨਾਲ ਭੋਗ ਕਰ ਰਿਹਾ ਸੀ ਤੀਰ ਨਾਲ ਮਾਰ ਦਿਤਾ। ਕਿਮਿੰਦਯ ਰਿਸ਼ੀ ਨੇ ਮਰਨ ਲਗਿਆਂ ਪਾਂਡੂ ਨੂੰ ਸਰਾਪ ਦਿਤਾ ਕਿ ਪਾਂਡੂ ਆਪਣੀ ਇਸਤ੍ਰੀ ਨਾਲ ਸੰਜੋਗ ਕਰਦਿਆਂ ਸਾਰ ਮਰ ਜਾਵੇਗਾ। ਇਸ ਲਈ ਪਾਂਡੂ ਕਿਸੇ ਇਸਤ੍ਰੀ ਨਾਲ ਵੀ ਗ੍ਰਿਹਸਥ ਦਾ ਅਨੰਦ ਨਾ ਮਾਣ ਸਕਿਆ।

ਪਾਂਡੂ ਦੀਆਂ ਦੋਹਾਂ ਇਸਤ੍ਰੀਆਂ ਦੀ ਕੁਖੋਂ ਪੰਜ ਪੁੱਤਰ ਦੇਵਤਿਆਂ ਦੁਆਰਾ ਜੰਮੇ, ਕੁੰਤੀ ਦੇ ਉਦਰ ਤੋਂ ਧਰਮ ਰਾਜ ਤੋਂ ਯੁਧਿਸ਼ਟਰ, ਵਾਯੂ ਤੋਂ ਭੀਮ ਅਤੇ ਇੰਦਰ ਤੋਂ ਅਰਜਨ ਪੈਦਾ ਹੋਏ ਅਤੇ ਮਾਦਰੀ ਦੇ ਉਦਰ ਤੋਂ ਅਸ਼ਿਵਨੀ ਕੁਮਾਰ ਦੇਵਤਿਆਂ ਤੋਂ ਨਕੁਲ ਅਤੇ ਸਹਿਦੇਵ ਪੈਦਾ ਹੋਏ। ਪਾਂਡੂ ਨੇ ਇਨ੍ਹਾਂ ਪੰਜਾਂ ਪੁੱਤਰਾਂ ਨੂੰ ਆਪਣੇ ਪੁੱਤਰ ਸਵੀਕਾਰ ਕਰ ਲਿਆ ਤੇ ਇਹ ਆਪਣੇ ਪਿਤਾ ਦੇ ਨਾਂ ਦੇ ਆਧਾਰ ਤੇ ਪਾਂਡਵ ਪ੍ਰਸਿਧ ਹੋਏ।

### (ਪ-131) ਪਾਣੀ :

ਪਾਣੀ ਬਾਰੇ ਕਈ ਤਰ੍ਹਾਂ ਦੇ ਭਰਮ ਵਹਿਮ, ਵਿਚਾਰ ਤੇ ਮਨੌਤਾਂ ਪ੍ਰਚਲਤ ਹਨ। ਨਿਰਮਲ ਪਾਣੀ ਪਵਿਤ੍ਰ ਮੰਨਿਆ ਜਾਂਦਾ ਹੈ ਤੇ ਜਿਹੜੀ ਵੀ ਚੀਜ਼ ਇਸ ਨਾਲ ਧੋਤੀ ਜਾਂਦੀ ਹੈ ਉਹ ਸੁੱਚੀ ਤੇ ਸਵੱਛ ਹੋ ਜਾਂਦੀ ਹੈ। ਜੇ ਕੋਈ ਸ਼ਖ਼ਸ ਚੂਹੜੇ ਜਾਂ ਅਛੂਤ ਨਾਲ ਲਗ ਕੇ ਭਿੱਟ ਜਾਵੇ ਤਾਂ ਪਾਣੀ ਦਾ ਤਰੌਂਕਾ ਮਾਰਨ ਨਾਲ ਭਿੱਟ ਉਤਰ ਜਾਂਦੀ ਹੈ। ਮਰਘਟ ਤੋਂ ਜਦੋਂ ਲੋਕ ਵਾਪਿਸ ਆਉਂਦੇ ਹਨ ਤਾਂ ਘਰ ਦਾਖ਼ਲ ਹੋਣ ਤੋਂ ਪਹਿਲਾਂ ਉਨ੍ਹਾਂ ਉਤੇ ਪਾਣੀ ਦਾ ਛੱਟਾ ਮਾਰਿਆ ਜਾਂਦਾ ਹੈ ਤਾਂ ਜੋ ਪਾਤਕ ਉਤਰ ਜਾਵੇ। ਧਰਤੀ ਨੂੰ ਪਵਿਤ੍ਰ ਕਰਨ ਲਈ ਵੀ ਪਾਣੀ ਦਾ ਤਰੌਂਕਾ ਦਿਤਾ ਜਾਂਦਾ ਹੈ। ਜਦੋਂ ਸਿੱਖ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਕਿਧਰੇ ਲਿਜਾਂਦੇ ਹਨ ਤਾਂ ਅੱਗੇ ਅੱਗੇ ਇਕ ਸਿੱਖ ਪਾਣੀ ਦਾ ਤਰੌਂਕਾ ਦੇਂਦਾ ਜਾਂਦਾ ਹੈ, ਇਸ ਤਰ੍ਹਾਂ ਰਾਹ ਪਵਿਤ੍ਰ ਹੋ ਜਾਂਦਾ ਹੈ।

ਸੰਸਕਾਰਾਂ ਵੇਲੇ ਪਾਣੀ ਦਾ ਹੋਣਾ ਜ਼ਰੂਰੀ ਹੈ। ਪਾਣੀ ਨੂੰ ਇਕ ਕੋਰੇ ਘੜੇ ਵਿਚ ਪਾ ਕੇ ਰਖਿਆ ਜਾਂਦਾ ਹੈ ਅਤੇ ਇਹ ਜੀਵਨ, ਸ਼ਕਤੀ ਤੇ ਸ਼ੁਧਤਾ ਦਾ ਪ੍ਰਤੀਕ ਹੁੰਦਾ ਹੈ। ਸੰਸਕਾਰਾਂ ਸਮੇਂ ਜਿਸ ਸ਼ਖ਼ਸ ਦਾ ਸੰਸਕਾਰ ਹੋ ਰਿਹਾ ਹੁੰਦਾ ਹੈ, ਉਸ ਉਤੇ ਪਾਣੀ ਦੇ ਛੱਟੇ ਮਾਰੇ ਜਾਂਦੇ ਹਨ। ਹਿੰਦੂ ਕਿਸ

ਨਵੇਂ ਗ੍ਰਹਿ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਉਥੇ ਪਾਣੀ ਦਾ ਘੜਾ ਭਰ ਕੇ ਉਪਰ ਜੋਤ ਜਲਾ ਕੇ ਰਖਦੇ ਹਨ।

ਪਾਣੀ ਪ੍ਰੇਤ ਰੂਹਾਂ ਨੂੰ ਦੂਰ ਰਖਦਾ ਹੈ। ਪ੍ਰੇਤ ਰੂਹਾਂ ਪਵਿਤ੍ਰ ਥਾਂ ਦੇ ਨੇੜੇ ਨਹੀਂ ਢੁਕਦੀਆਂ। ਜਿਥੇ ਨਿਰਮਲ ਪਾਣੀ ਹੋਵੇ ਉਥੋਂ ਪ੍ਰੇਤ ਰੂਹਾਂ ਦੂਰ ਰਹਿੰਦੀਆਂ ਹਨ। ਇਸ ਲਈ ਛਿਲੇ ਦੇ ਕਮਰੇ ਵਿਚ 13 ਦਿਨ ਜਲ ਦਾ ਘੜਾ ਭਰ ਕੇ ਰਖਿਆ ਜਾਂਦਾ ਹੈ। ਜੇ ਕਿਸੇ ਦੀਆਂ ਬਲਾਵਾਂ ਆਪਣੇ ਸਿਰ ਲੈਣੀਆਂ ਹੋਣ, ਤਾਂ ਉਸ ਦੇ ਸਿਰ ਤੋਂ ਪਾਣੀ ਵਾਰ ਕੇ ਪੀਤਾ ਜਾਂਦਾ ਹੈ।

ਪਾਣੀ ਆਪਣੇ ਆਪ ਵਿਚ ਇਕ ਦੈਵੀ ਪਦਾਰਥ ਹੈ। ਨਵੇਂ ਜੰਮੇ ਬੱਚੇ ਨੂੰ ਪਹਿਲੀ ਵਾਰ ਪਾਣੀ ਰਸਮੀ ਢੰਗ ਨਾਲ ਪਿਲਾਇਆ ਜਾਂਦਾ ਹੈ। ਇਸ ਰਸਮ ਨੂੰ ਪਾਣੀ ਚਖਾਣਾ ਕਹਿੰਦੇ ਹਨ। ਕਈ ਸਿੱਖ ਤਾਂ ਬੱਚੇ ਨੂੰ ਵਿਸਾਖੀ ਵਾਲੇ ਦਿਨ ਪਾਣੀ ਚਖਾਂਦੇ ਹਨ।

ਪਾਣੀ ਨਾਲ ਕਈ ਤਰ੍ਹਾਂ ਦੇ ਭਰਮ-ਵਿਸ਼ਵਾਸ਼ ਵੀ ਜੁੜੇ ਹੋਏ ਹਨ। ਪਾਣੀ ਪੀ ਕੇ ਘਰੋਂ ਨਿਕਲੀਏ ਤਾਂ ਆਖਦੇ ਹਨ ਕੰਮ ਸਿਰੇ ਨਹੀਂ ਚੜ੍ਹਦਾ। ਜੇ ਰਾਹ ਵਿਚ ਟੁੱਟਾ ਘੜਾ ਮਿਲ ਜਾਵੇ ਤਾਂ ਵੀ ਸਫਲਤਾ ਨਹੀਂ ਮਿਲਦੀ। ਪਰ ਜੇ ਘਰੋਂ ਨਿਕਲਦਿਆਂ ਸਾਰ, ਕੋਈ ਪਾਣੀ ਦਾ ਘੜਾ ਚੁਕੀ ਅਗੋਂ ਲੰਘ ਜਾਵੇ, ਤਾਂ ਇਹ ਸ਼ੁਭ ਸ਼ਗਨ ਹੈ, ਕੰਮ ਵਿਚ ਸਫਲਤਾ ਪ੍ਰਾਪਤ ਹੋਵੇਗੀ।

ਜੇ ਕੋਈ ਸ਼ਖ਼ਸ ਆਪਣੇ ਘਰੋਂ, ਪਾਣੀ ਦਾ ਘੁੱਟ ਮੂੰਹ ਵਿਚ ਪਾ ਕੇ, ਕਿਸੇ ਦੂਜੇ ਦੇ ਘਰ ਜਾਵੇ ਅਤੇ ਦੂਜੇ ਘਰ ਦੀ ਦਲ੍ਹੀਜ਼ ਟਪਦਿਆਂ ਸਾਰ ਘੁਟ ਅੰਦਰ ਲੰਘਾ ਲਏ ਤਾਂ ਦੂਜਾ ਪਹਿਲੇ ਦੇ ਵਸ ਵਿਚ ਆ ਜਾਂਦਾ ਹੈ। ਜੇ ਕੋਈ ਪਾਣੀ ਦਾ ਘੁਟ ਭਰ ਕੇ ਕਿਸੇ ਨੂੰ ਬਦ-ਅਸੀਸ ਦੇਵੇ ਤਾਂ ਉਸ ਦਾ ਅਸਰ ਅਵੱਸ਼ ਹੁੰਦਾ ਹੈ। ਇਸੇ ਲਈ ਮੁਹਾਵਰਾ ਵੀ ਹੈ :

ਪਾਣੀ ਪੀ ਪੀ ਕੇ ਕੋਸਣਾ।

ਪਾਣੀ ਦੀ ਪੂਜਾ ਕਈ ਰੂਪਾਂ ਵਿਚ ਕੀਤੀ ਜਾਂਦੀ ਹੈ।

## (ਪ-132) ਪਾਣੀ ਗ੍ਰਹਿਣ :

ਆਰੀਆ ਜਾਤੀ ਵਿਚ ਪ੍ਰਚਲਤ ਵਿਆਹ ਨਾਲ ਸਬੰਧਿਤ ਇਕ ਰੀਤ; ਇਸ ਰੀਤ ਸਮੇਂ ਵਰ ਮੰਤਰ ਦਾ ਉਚਾਰਨ ਕਰਦਾ ਹੋਇਆ ਕੰਨਿਆਂ ਦੇ ਹੱਥ ਫੜਦਾ ਸੀ। ਜਿਸ ਦੇ ਅਰਥ ਹਨ : ਮੈਂ ਸੁਭਾਗ ਲਈ ਤੇਰੇ ਹੱਥ ਫੜਦਾ ਹਾਂ, ਤੂੰ ਆਪਣੇ ਪਤੀ ਨਾਲ ਰਲ ਕੇ ਦੀਰਘ ਆਯੂ ਭੋਗੇਂ, ਤੈਨੂੰ ਭਗ, ਸਵਿਤਾ, ਪੁਰੰਧੀ, ਅਰਯਾਮਾ ਦੇਵਤੇ ਨੇ ਮੈਨੂੰ ਦਿਤਾ ਹੈ ਤਾਂ ਜੋ ਮੈਂ ਗ੍ਰਿਹਸਤੀ ਬਣ ਜਾਵਾਂ।

ਗ੍ਰਹਿ ਸੂਤਰਾਂ ਅਨੁਸਾਰ ਹੱਥ ਦੋ ਤਰੀਕਿਆਂ ਨਾਲ ਪਕੜੇ ਜਾ ਸਕਦੇ ਹਨ—ਵਰ ਕੰਨਿਆਂ ਦੇ ਸੱਜੇ ਹੱਥ ਦੀਆਂ ਕੇਵਲ ਉਂਗਲਾਂ ਹੀ ਹੱਥ ਵਿਚ ਲਏ, ਅੰਗੂਠਾ ਨਹੀਂ। ਇਸ ਦਾ ਭਾਵ ਹੈ ਕਿ ਵਰ ਸਿਰਫ਼ ਪੁਤਰ ਹੀ ਚਾਹੁੰਦਾ ਹੈ। ਜੇ ਵਰ ਮੁੰਡਾ ਕੁੜੀ ਦੋਵੇਂ ਤਰ੍ਹਾਂ ਦੀ ਸੰਤਾਨ ਚਾਹੁੰਦਾ ਹੈ ਤਾਂ ਉਹ ਉਸ ਦੇ ਸਾਰੇ ਹੱਥ ਨੂੰ ਹੱਥ ਵਿਚ ਲੈਂਦਾ ਹੈ।

ਇਹ ਰਸਮ ਅਜੇ ਵੀ ਹਿੰਦੂਆਂ ਵਿਚ ਪ੍ਰਚਲਤ ਹੈ ਅਤੇ ਵਿਆਹ ਸਮੇਂ ਦੁਲ੍ਹਾ ਦੁਲ੍ਹਨ ਦਾ ਹੱਥ ਗ੍ਰਹਿਣ ਕਰਦਾ ਹੈ ਜਿਸ ਨੂੰ ਹੱਥ-ਲੇਵਾ ਕਹਿੰਦੇ ਹਨ (ਵੇਖੋ : ਹੱਥ-ਲੇਵਾ)।

## (ਪ-133) ਪਾਣੀ ਚਖਾਣਾ :

ਨਵੇਂ ਜੰਮੇ ਬੱਚੇ ਦੇ ਮੂੰਹ, ਪਹਿਲੀ ਵਾਰ ਰਸਮੀ ਢੰਗ ਨਾਲ ਪਾਣੀ ਲਗਾਣਾ। ਬੱਚੇ ਨੂੰ ਪਹਿਲੀ ਵਾਰ ਪਾਣੀ ਪਿਲਾਣ ਲਗਿਆਂ ਪਾਣੀ ਵਿਚ ਮਿੱਠਾ ਜਾਂ ਸ਼ੱਕਰ ਰਲਾ ਦਿਤਾ ਜਾਂਦਾ ਹੈ। ਕਈ ਲੋਕ ਕਿਸੇ ਬਜ਼ੁਰਗ ਦੇ ਹੱਥੋਂ ਬੱਚੇ ਨੂੰ ਪਾਣੀ ਚਖਾਂਦੇ ਹਨ, ਪਰ ਆਮ ਤੌਰ ਤੇ ਮਾਂ ਜਾਂ ਪਿਉ ਹੀ ਬੱਚੇ ਦੇ ਮੂੰਹ ਪਾਣੀ ਲਗਾਂਦੇ ਹਨ। ਸਿੱਖਾਂ ਵਿਚ ਬੱਚੇ ਨੂੰ ਪਹਿਲਾ ਪਾਣੀ ਵਿਸਾਖੀ ਵਾਲੇ ਦਿਨ ਚਖਾਇਆ ਜਾਂਦਾ ਹੈ।

ਖਤ੍ਰੀਆਂ ਵਿਚ ਨਵੇਂ-ਜੰਮੇ ਬਾਲਕ ਨੂੰ ਵਿਸਾਖੀ ਵਾਲੇ ਦਿਨ ਰਸਮੀ ਢੰਗ ਨਾਲ, ਪਾਣੀ ਚਖਾਇਆ ਜਾਂਦਾ ਹੈ। ਵਿਸਾਖੀ ਵਾਲੇ ਦਿਨ ਸਿੱਖ ਖਤ੍ਰੀ ਗੁਰਦਵਾਰੇ ਜਾ ਕੇ ਇਕ ਭਾਂਡੇ ਵਿਚ ਅੰਮ੍ਰਿਤ ਪਾ ਕੇ, ਉਸ ਵਿਚ ਪਤਾਸੇ ਘੋਲ ਕੇ, ਬੱਚੇ ਦੇ ਮੂੰਹ ਵਿਚ ਕੁਝ ਬੂੰਦਾਂ ਪਾਈਆਂ ਜਾਂਦੀਆਂ ਹਨ। ਇਸ ਰਸਮ ਵੇਲੇ ਕੁਝ ਨਜ਼ਦੀਕੀ ਅੰਗਾਂ ਸਾਕਾਂ ਨੂੰ ਵੀ ਸੱਦ ਲਿਆ ਜਾਂਦਾ ਹੈ। ਲੋਕ-ਨਿਸਚੇ ਅਨੁਸਾਰ ਵਿਸਾਖੀ ਵਾਲੇ ਦਿਨ ਪਹਿਲੀ ਵਾਰ ਜਲ ਮੂੰਹ ਲਗਾਉਣ ਨਾਲ, ਜਲ ਅੰਮ੍ਰਿਤ ਦਾ ਅਸਰ ਕਰਦਾ ਤੇ ਬੱਚਾ ਹਮੇਸ਼ਾ ਨਰੋਆ ਤੇ ਸਿਹਤਮੰਦ ਰਹਿੰਦਾ ਹੈ। ਜਿਹੜੇ ਲੋਕ ਬੱਚੇ ਨੂੰ ਪਹਿਲਾਂ ਪਾਣੀ ਪਿਲਾਉਂਦੇ ਰਹਿੰਦੇ ਹਨ, ਉਹ ਵੀ ਇਸ ਦਿਨ ਬੱਚੇ ਨੂੰ ਰਸਮੀ ਤੌਰ ਤੇ ਪਾਣੀ ਚਖਾਂਦੇ ਹਨ। ਪੋਠੋਹਾਰ ਵਿਚ ਪਾਣੀ ਚਖਾਣ ਸਮੇਂ ਪੰਘੂਰ ਵੰਡੇ ਜਾਂਦੇ ਹਨ।

## (ਪ-134) ਪਾਣੀ ਦਾ ਤਰੌਂਕਾ :

ਕਿਸੇ ਪ੍ਰਾਣੀ ਜਾਂ ਵਸਤੂ ਨੂੰ, ਸੁਧ ਕਰਨ ਲਈ, ਪਾਣੀ ਦਾ ਛੱਟਾ ਮਾਰਿਆ ਜਾਂਦਾ ਹੈ। ਲੋਕ-ਨਿਸਚੇ ਅਨੁਸਾਰ ਸਰੀਰ ਉਤੇ ਨਿਰਮਲ ਜਲ ਦਾ ਛੱਟਾ ਮਾਰਨ ਨਾਲ ਸਰੀਰ ਸ਼ੁਧ ਹੋ ਜਾਂਦਾ ਹੈ। ਪਾਣੀ ਦੇ ਛੱਟੇ ਦਾ ਉਤਨਾ ਹੀ ਪ੍ਰਭਾਵ ਮੰਨਿਆ ਜਾਂਦਾ ਹੈ ਜਿਤਨਾ ਇਸ਼ਨਾਨ ਦਾ। ਕਿਸੇ ਤੀਰਥ ਉਤੇ ਗਿਆ ਸ਼ਖ਼ਸ ਜੇ ਕਿਸੇ ਕਾਰਨ ਇਸ਼ਨਾਨ ਕਰਨ ਤੋਂ ਅਸਮਰਥ ਹੋਵੇ ਤਾਂ ਪਵਿਤ੍ਰ ਸਰੋਵਰ ਦੇ ਜਲ ਨੂੰ ਕੇਸਾਂ ਤੇ ਕਪੜਿਆਂ ਉਤੇ ਤਰੌਂਕਣ ਨਾਲ, ਉਸ ਨੂੰ ਸਰੋਵਰ ਵਿਚ

ਇਸ਼ਨਾਨ ਕਰਨ ਦਾ ਮਹਾਤਮ ਪ੍ਰਾਪਤ ਹੋ ਜਾਂਦਾ ਹੈ।

ਪੰਜਾਬ ਵਿਚ ਜੇ ਕੋਈ ਉੱਚੀ ਜਾਤੀ ਦਾ ਹਿੰਦੂ ਬਾਹਰੋਂ ਚੂਹੜੇ ਜਾਂ ਕਿਸੇ ਨੀਚ ਜ਼ਾਤ ਦੇ ਅਛੂਤ ਪ੍ਰਾਣੀ ਨਾਲ, ਛੂਹਣ ਕਰ ਕੇ ਭਿੱਟ ਗਿਆ ਹੋਵੇ ਤਾਂ ਘਰ ਦਾਖ਼ਲ ਹੋਣ ਲਗਿਆਂ ਕਪੜਿਆਂ ਤੇ ਪਿੰਡੇ ਉਤੇ ਪਾਣੀ ਦਾ ਤਰੌਂਕਾ ਮਾਰ ਲੈਂਦਾ ਹੈ। ਜਦੋਂ ਕੋਈ ਸ਼ਖ਼ਸ ਮਸਾਣਾਂ ਤੋਂ ਕਿਸੇ ਮ੍ਰਿਤਕ ਦਾ ਦਾਹ-ਸੰਸਕਾਰ ਕਰ ਕੇ ਘਰ ਮੁੜੇ ਤਾਂ ਉਹ ਦਲ੍ਹੀਜ਼ ਟੱਪਣ ਤੋਂ ਪਹਿਲਾਂ ਰੁਕ ਜਾਂਦਾ ਹੈ ਅਤੇ ਘਰ ਦਾ ਕੋਈ ਬੰਦਾ ਉਸ ਉਤੇ ਪਾਣੀ ਦੇ ਛੱਟੇ ਮਾਰਦਾ ਹੈ। ਇਸ ਤਰ੍ਹਾਂ ਪਾਤਕ ਦੀ ਭਿੱਟ ਉਤਰ ਜਾਂਦੀ ਹੈ।

ਅਨੇਕਾਂ ਸੰਸਕਾਰਾਂ ਸਮੇਂ ਹਿੰਦੂ ਉਸ ਪ੍ਰਾਣੀ ਨੂੰ, ਪਾਣੀ ਦੇ ਛੱਟੇ ਨਾਲ ਸ਼ੁੱਧ ਕਰਦੇ ਹਨ ਜਿਸ ਦਾ ਸੰਸਕਾਰ ਹੋ ਰਿਹਾ ਹੋਵੇ। ਮੁੰਡਣ ਸਮੇਂ ਪ੍ਰੋਹਿਤ ਬੱਚੇ ਦੇ ਸਿਰ ਉਤੇ ਪਾਣੀ ਦਾ ਛੱਟਾ ਮਾਰਦਾ ਹੈ। ਵਿਆਹ ਵੇਲੇ ਪ੍ਰੋਹਿਤ ਲਾੜ੍ਹਾ ਤੇ ਲਾੜ੍ਹੀ ਉਤੇ ਪਾਣੀ ਦਾ ਛੱਟਾ ਮਾਰਦਾ ਹੈ।

## (ਪ-135) ਪਾਣੀ ਦੇਣਾ :

(ੳ) ਸਰਾਧਾਂ ਦੇ ਦਿਨਾਂ ਵਿਚ ਹਿੰਦੂ ਆਪਣੇ ਪਿੱਤਰਾਂ ਨਮਿਤ, ਤਲੀਆਂ ਵਿਚ ਪਾਣੀ ਭਰ ਉਪਰ ਵਲ ਛਡਦੇ ਹਨ। ਨਿਸਚਾ ਹੈ ਕਿ ਇਹ ਪਾਣੀ ਉਨ੍ਹਾਂ ਦੇ ਪਿੱਤਰਾਂ ਕੋਲ ਪਹੁੰਚਦਾ ਹੈ।

ਨਿਸਚਾ ਹੈ ਕਿ ਪਿੱਤਰਾਂ ਨੂੰ ਅਗਲੇ ਲੋਕ ਵਿਚ ਰੂਹ ਦੀ ਪਦਾਰਥਕ ਤੇ ਰੂਹਾਨੀ ਤ੍ਰਿਪਤੀ ਲਈ, ਅੰਨ-ਪਾਣੀ ਦੀ ਲੋੜ ਰਹਿੰਦੀ ਹੈ। ਇਹ ਵਸਤੂਆਂ ਇਸੇ ਲੋਕ ਵਿਚੋਂ ਸਮੇਂ ਸਮੇਂ ਪਿੱਤਰਾਂ ਨਮਿਤ ਕੀਤੇ ਪਿੰਡ-ਪੱਤਲ, ਸਰਾਧ ਤੇ ਪਾਣੀ ਦੇਣ ਆਦਿ ਦੇ ਕਰਮ-ਕਾਂਡਾਂ ਦੁਆਰਾ ਅਗਲੇ ਲੋਕ ਵਿਚ ਪਹੁੰਚਾਈਆਂ ਜਾ ਸਕਦੀਆਂ ਹਨ। ਇਥੇ ਦਾਨ ਦਿਤੀ, ਹਰ ਵਸਤੂ ਅਗਲੇ ਲੋਕ ਪਿੱਤਰਾਂ ਤਕ ਪਹੁੰਚ ਜਾਂਦੀ ਹੈ। ਸੋ ਹਿੰਦੂ ਖ਼ਾਸ ਖ਼ਾਸ ਤਿੱਥਾਂ ਉਤੇ ਹਰਦੁਆਰ ਜਾਂ ਕਿਸੇ ਹੋਰ ਤੀਰਥ ਉਤੇ ਜਾ ਕੇ ਪਿੱਤਰਾਂ ਨੂੰ ਪਾਣੀ ਦੇਂਦੇ ਹਨ। ਅਥਵਾ ਪਾਣੀ ਦੀ ਬੁਕ ਭਰ ਕੇ ਪਿੱਤਰਾਂ ਦਾ ਨਾਉਂ ਲੈਂਦੇ ਹੋਏ ਬੁਕ ਵਿਚੋਂ ਪਾਣੀ ਛੱਡ ਦੇਂਦੇ ਹਨ। ਮੋਏ ਪਿਤਰਾਂ ਨੂੰ ਪੁੱਤਰ, ਪੋਤਰਾ ਜਾਂ ਨਾਤੀ ਹੀ ਪਾਣੀ ਦੇਣ ਦਾ ਅਧਿਕਾਰੀ ਹੁੰਦਾ ਹੈ।

ਪਿੱਤਰਾਂ ਦਾ ਨਿਵਾਸ ਸੂਰਜ ਅਥਵਾ ਚੰਦਰ ਲੋਕ ਵਿਚ ਮੰਨਿਆ ਗਿਆ ਹੈ। ਇਸ ਲਈ ਸੂਰਜ ਤੇ ਚੰਨ ਨੂੰ ਵੀ ਪਾਣੀ ਦੇਣ ਦੀ ਪ੍ਰਥਾ ਹੈ।

(ਅ) ਖ਼ਾਸ ਖ਼ਾਸ ਉਤਸਵਾਂ 'ਤੇ ਹਿੰਦੂ ਦੇਵਤਿਆਂ ਨੂੰ, ਪ੍ਰਸੰਨ ਕਰਨ ਲਈ ਵੀ ਪਾਣੀ ਦੇਂਦੇ ਹਨ। ਜਿਸ ਨੂੰ 'ਅਰਘਾ' ਦੇਣਾ ਕਹਿੰਦੇ ਹਨ (ਵੇਖੋ : ਅਰਘਾ)।

## (ਪ-136) ਪਾਣੀ ਪਿਲਾਵਣਾ :

ਕੁਝ ਹਿੰਦੂਆਂ ਵਿਚ ਕੁੜਮਾਈ (ਮੰਗਣੀ) ਦੀ ਰਸਮ ਤੋੜਨ ਦੀ ਇਕ ਰੀਤ, ਜੋ ਮੁਜ਼ੱਫ਼ਰਗੜ੍ਹ, ਬਹਾਵਲਪੁਰ ਤੇ ਲਹਿੰਦੇ ਦੇ ਕੁਝ ਹੋਰ ਇਲਾਕਿਆਂ ਵਿਚ ਬੜੀ ਪ੍ਰਚਲਤ ਸੀ। ਇਹਨਾਂ ਵਿਚ ਕੁੜਮਾਈ ਨੂੰ ਵੀ ਵਿਆਹ ਦੇ ਬੰਧਨ ਵਾਂਗ ਅਟੁਟ ਸਮਝਿਆ ਜਾਂਦਾ ਹੈ। ਜੇ ਕੁੜਮਾਈ ਪਿਛੋਂ ਕੰਨਿਆਂ ਬੀਮਾਰ ਪੈ ਜਾਵੇ ਤੇ ਉਸ ਦੇ ਬਚਣ ਦੀ ਕੋਈ ਉਮੀਦ ਨਾ ਰਹੇ ਤਾਂ ਵਰ ਨੂੰ ਬੀਮਾਰ ਕੰਨਿਆਂ ਦੇ ਘਰ ਸੱਦ ਕੇ ਉਸ ਦੇ ਮੰਜੇ ਕੋਲ ਸਰਹਾਣੇ ਵਲ ਖੜਾ ਕਰ ਦਿਤਾ ਜਾਂਦਾ ਹੈ। ਫਿਰ ਉਹ ਕਟੋਰੇ ਵਿਚੋਂ ਪਾਣੀ ਦੇ ਕੁਝ ਘੁਟ ਭਰਦਾ ਹੈ। ਮਗਰੋਂ ਉਸੇ ਕਟੋਰੇ ਵਿਚੋਂ ਕੰਨਿਆਂ ਪਾਣੀ ਦੇ ਉਤਨੇ ਹੀ ਘੁਟ ਭਰਦੀ ਹੈ। ਫਿਰ ਵਰ ਉਸ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ, 'ਹੁਣ ਤੋਂ ਤੂੰ ਮੇਰੀ ਭੈਣ।' ਇਸ ਰੀਤ ਮਗਰੋਂ ਕੁੜਮਾਈ ਟੁਟ ਜਾਂਦੀ ਹੈ। ਜੇ ਕੰਨਿਆਂ ਬਚ ਜਾਵੇ ਤਾਂ ਰਿਸ਼ਤਾ ਟੁਟਿਆ ਨਹੀਂ ਮੰਨਿਆ ਜਾਂਦਾ।

ਇਸੇ ਤਰ੍ਹਾਂ ਜੇ ਵਰ ਸਖ਼ਤ ਬੀਮਾਰ ਹੋਵੇ ਤਾਂ ਕੰਨਿਆਂ ਉਸਦੇ ਘਰ ਆ ਕੇ ਇਹੋ ਰੀਤ ਕਰਦੀ ਹੈ।

ਜੇ ਲੜਕਾ/ਲੜਕੀ ਮੰਗੇਤਰ ਦੇ ਪਹੁੰਚਣ ਤੋਂ ਪਹਿਲਾਂ ਹੀ ਚਲ ਵਸੇ, ਤਾਂ ਉਦੋਂ ਤਕ ਉਸ ਦਾ ਦਾਹ-ਸੰਸਕਾਰ ਨਹੀਂ ਕੀਤਾ ਜਾਂਦਾ ਜਦੋਂ ਤਕ ਮੰਗੇਤਰ ਉਸ ਦਾ ਮੂੰਹ ਨਾ ਵੇਖ ਲਏ। ਜੇ ਕਿਸੇ ਕਾਰਨ ਦਾਹ-ਸੰਸਕਾਰ ਮੰਗੇਤਰ ਦੇ ਪਹੁੰਚਣ ਤੋਂ ਪਹਿਲਾਂ ਕਰਨਾ ਪੈ ਜਾਵੇ ਤਾਂ ਮੋਏ ਹੋਏ ਲੜਕੇ/ਲੜਕੀ ਦੇ ਮੱਥੇ ਵਿਚੋਂ ਲਹੂ ਦੀਆਂ ਬੂੰਦਾਂ ਰੂੰ ਵਿਚ ਭਗੋ ਲਈਆਂ ਜਾਂਦੀਆਂ ਹਨ ਅਤੇ ਉਸ ਦੇ ਮੰਗੇਤਰ ਦੇ ਘਰ ਇਹ ਰੂੰ ਕਿਸੇ ਤਰੀਕੇ ਨਾਲ ਸੁਟ ਦਿਤੀ ਜਾਂਦੀ ਹੈ। ਇਹ ਰੂੰ ਅਸ਼ੁਭ ਮੰਨੀ ਗਈ ਹੈ। ਜਿਸ ਘਰ ਸੁਟੀ ਜਾਵੇ, ਉਹ ਹਮੇਸ਼ਾ ਸੰਕਟ ਵਿਚ ਗ੍ਰਸਿਆ ਰਹਿੰਦਾ ਹੈ। ਇਸ ਲਈ ਮੰਗੇਤਰ ਦੇ ਘਰ ਵਾਲੇ, ਇਸ ਯਤਨ ਵਿਚ ਰਹਿੰਦੇ ਹਨ ਕਿ ਰੂੰ ਉਨ੍ਹਾਂ ਦੇ ਘਰ ਸੁਟਿਆ ਨਾ ਜਾ ਸਕੇ। ਕਈ ਵਾਰ ਦੁਹਾਂ ਧਿਰਾਂ ਵਿਚ ਝਗੜਾ ਤੇ ਫ਼ਸਾਦ ਹੋ ਜਾਂਦਾ ਹੈ। ਚੌਥੇ ਪਿਛੋਂ ਇਹ ਰੂੰ ਆਪਣੀ ਤਿਲਸਮੀ ਸ਼ਕਤੀ ਗੰਵਾ ਬੈਠਦਾ ਹੈ, ਫਿਰ ਸੁਟਣ ਦਾ ਕੋਈ ਲਾਭ ਨਹੀਂ।

ਬਹਾਵਲਪੁਰ ਵਿਚ ਇਸੇ ਨਾਲ ਮਿਲਦੀ ਜੁਲਦੀ ਰੀਤ 'ਮੱਥੇ ਲਗਾਵਣਾ' ਹੈ, ਜਿਸ ਦੇ ਕਰਨ ਨਾਲ ਮੰਗਣੀ ਟੁਟ ਜਾਂਦੀ ਹੈ (ਵੇਖੋ : ਮੱਥੇ ਲਗਾਵਣਾ)।

## (ਪ-137) ਪਾਣੀ ਵਾਰਨਾ :

ਵਿਆਹ ਨਾਲ ਸਬੰਧਿਤ ਇਕ ਰਸਮ ਜਿਸ ਵਿਚ ਡੋਲੀ ਆਉਣ ਤੇ ਮੁੰਡੇ ਦੀ ਮਾਂ, ਭੈਣਾਂ ਭਰਜਾਈਆਂ ਤੇ ਹੋਰ ਤੀਵੀਆਂ ਦੂਲ੍ਹਾ ਤੇ ਦੂਲ੍ਹਨ ਦੇ ਸਿਰ ਤੋਂ ਪਾਣੀ ਵਾਰ ਕੇ

ਪੀਂਦੀਆਂ ਹਨ। ਇਸ ਦਾ ਮਤਲਬ ਇਹ ਹੁੰਦਾ ਹੈ ਕਿ ਮਾਂ, ਭੈਣਾਂ ਤੇ ਭਰਜਾਈਆਂ ਆਦਿ ਦੂਲ੍ਹਾ ਤੇ ਦੂਲ੍ਹਨ ਦੀਆਂ ਬਲਾਵਾਂ ਆਪਣੇ ਸਿਰ ਲੈ ਰਹੀਆਂ ਹਨ।

ਕਿਸੇ ਭਾਂਡੇ, ਗੜਵੇ ਜਾਂ ਕਟੋਰੇ ਵਿਚ ਕੱਚੀ ਲੱਸੀ ਬਣਾ ਲਈ ਜਾਂਦੀ ਹੈ ਤੇ ਸਭ ਤੋਂ ਪਹਿਲਾਂ ਦੂਲ੍ਹੇ ਦੀ ਮਾਂ ਤਿੰਨ ਵਾਰ ਪਾਣੀ, ਵਾਰ ਕੇ, ਪੀਣ ਲਈ ਗੜਵਾ ਮੂੰਹ ਕੋਲ ਲਿਜਾਂਦੀ ਹੈ ਤਾਂ ਦੂਲ੍ਹਾ ਮਾਂ ਦਾ ਹੱਥ ਰੋਕ ਲੈਂਦਾ ਹੈ ਤੇ ਪਾਣੀ ਪੀਣ ਨਹੀਂ ਦੇਂਦਾ। ਭਾਵ ਉਸ ਦੀਆਂ ਬਲਾਵਾਂ ਲੈਣ ਨਹੀਂ ਦੇਂਦਾ। ਧਾਰਨਾ ਹੈ ਕਿ ਜੇ ਸੱਸ ਪਾਣੀ ਪੀ ਲਏ ਤਾਂ ਨਵੀਂ ਦੂਲ੍ਹਨ ਦਾ ਸਾਰਾ ਪਿਆਰ ਸੱਸ ਵਿਚ ਹੀ ਪੈ ਜਾਂਦਾ ਹੈ। ਸੱਸ ਦੇ ਮਗਰੋਂ ਦਰਜਾ-ਬਦਰਜਾ ਨਨਾਣਾਂ ਤੇ ਜੇਠਾਣੀਆਂ/ਵੱਡੀਆਂ ਪਾਣੀ ਵਾਰਦੀਆਂ ਹਨ ਤੇ ਲਾੜ੍ਹਾ ਉਨ੍ਹਾਂ ਨੂੰ ਪਾਣੀ ਪੀਣ ਤੋਂ ਵਰਜਦਾ ਹੈ।

ਇਸ ਅਵਸਰ ਉਤੇ ਬਰਾਦਰੀ ਦੀਆਂ ਤੀਵੀਆਂ ਰਲ ਕੇ ਗੀਤ ਗਾਉਂਦੀਆਂ ਹਨ :

ਓ ਆਂਦੀ ਮੈਂਡੇ ਵੀਰ ਵੰਨੀ ਲਾਡਲੀ,  
ਮਾਊ ਪਾਣੀ ਪੀਤਾ ਵਾਰ  
ਭੈਣ ਰਖਿਆ ਨਾਲ ਪਿਆਰ।

ਇਸ ਮੌਕੇ 'ਤੇ ਤੀਵੀਆਂ ਸਿੱਠਣੀਆਂ ਵੀ ਦੇਂਦੀਆਂ ਤੇ ਨਵੀਂ ਵਹੁਟੀ ਨਾਲ ਠਠੋਲੀਆਂ ਵੀ ਕਰਦੀਆਂ ਹਨ। ਜੇ ਵਹੁਟੀ ਛੋਟੀ ਲਗੇ ਤਾਂ ਆਖਦੀਆਂ ਹਨ :

ਬਾਗੇ ਫਸਲ ਕੱਚਾ  
ਘਿੰਨ ਆਇਉਂ ਬਿੱਲੀ ਦਾ ਬੱਚਾ।

ਤੇ ਜੇ ਵਹੁਟੀ ਵੱਡੀ ਲਗੇ ਤਾਂ :

ਘੋੜੀ ਪੂਛਲ ਲੰਮਾ  
ਘਿੰਨ ਆਇਉਂ ਬੁੱਢੀ ਅੰਮਾਂ।

ਪਾਣੀ ਵਾਰਨ ਦੀ ਰੀਤ ਮਗਰੋਂ ਵਹੁਟੀ ਘਰ ਦੀ ਮੁਹਾਠ ਟੱਪਦੀ ਹੈ। ਪਹਿਲਾਂ ਮੁਹਾਠ ਵਿਚ ਤੇਲ ਚੋਇਆ ਜਾਂਦਾ ਹੈ। ਤੇ ਫਿਰ ਉਹ ਅੰਦਰ ਕਦਮ ਪਾਉਂਦੀ ਹੈ। ਇਸ ਮੌਕੇ ਤੇ ਗੀਤ ਗਾਇਆ ਜਾਂਦਾ ਹੈ :

ਜਿਣ ਆਇਉ ਮਹਾਰਾਜਾ ਵੇ! ਜਿਣ ਆਇਉ!

ਪਾਣੀ ਵਾਰ ਕੇ ਪੀਣ ਦਾ ਭਾਵ ਹੁੰਦਾ ਹੈ ਕਿ ਵਹੁਟੀ ਦੀਆਂ ਬਲਾਵਾਂ ਘਰ ਦੀਆਂ ਤੀਵੀਆਂ ਆਪਣੇ ਸਿਰ ਲੈਣਾ ਚਾਹੁੰਦੀਆਂ ਹਨ। ਪਰ ਦੂਲ੍ਹਾ ਪਾਣੀ ਪੀਣ ਤੋਂ ਵਰਜਦਾ ਹੈ ਭਾਵ ਇਹ ਬਲਾਵਾਂ ਸਿਰ ਨਹੀਂ ਲੈਣ ਦੇਂਦਾ। ਇਹ ਵਿਚਾਰ ਸਹਾਨੁਭੂਤੀ ਟੂਣੇ 'ਤੇ ਆਧਾਰਤ ਹੈ।

(ਪ-138) **ਪਾਤ** :

ਇਕ ਗਹਿਣਾ ਜੋ ਦੱਖਣ-ਪੂਰਬੀ ਪੰਜਾਬ ਵਿਚ ਪਹਿਨਿਆ ਜਾਂਦਾ ਹੈ। ਇਹ ਗਹਿਣਾ ਸੰਧੂ ਸਭਿਅਤਾ ਦੇ ਇਕ ਗਹਿਣੇ ਨਾਲ ਮਿਲਦਾ ਜੁਲਦਾ ਹੈ ਜੋ ਮੋਹਿੰਜੋਦੜੋ ਦੀ ਖੁਦਾਈ ਵਿਚੋਂ ਮਿਲਿਆ। ਖੁਦਾਈ ਵਿਚ ਜੋ ਰਿਵਾਜ ਸੀ ਸਿਰ ਉਤੇ ਬੰਨ੍ਹਣ ਦਾ। ਦਸ-ਬਾਰਾਂ ਇੰਚ ਲੰਮੀਆਂ ਸੋਨੇ ਦੀਆਂ ਪੱਤੀਆਂ ਮਿਲੀਆਂ ਹਨ। ਪਾਤ ਉਸੇ ਗਹਿਣੇ ਦਾ ਰੂਪ ਜਾਪਦਾ ਹੈ।

(ਪ-139) **ਪਾਤਕ** :

(ੳ) ਕਿਸੇ ਪ੍ਰਾਣੀ ਦੇ ਮਰਨ ਕਰ ਕੇ ਘਰ ਵਿਚ ਪੈਦਾ ਹੋਈ ਅਪਵਿਤ੍ਰਤਾ; ਧਰਮ ਸ਼ਾਸਤਰਾਂ ਅਨੁਸਾਰ ਜਦੋਂ ਕਿਸੇ ਪ੍ਰਾਣੀ ਦੀ ਮ੍ਰਿਤੂ ਹੋ ਜਾਵੇ ਤਾਂ ਉਸ ਦਾ ਘਰ, ਜੇ ਉਹ ਬ੍ਰਾਹਮਣ ਹੋਵੇ ਤਾਂ ਦਸ ਦਿਨਾਂ ਲਈ, ਜੇ ਉਹ ਖਤ੍ਰੀ ਹੋਵੇ ਤਾਂ ਤੇਰ੍ਹਾਂ ਦਿਨਾਂ ਲਈ, ਜੇ ਵੈਸ਼ ਹੋਵੇ ਤਾਂ ਪੰਦਰਾਂ ਦਿਨਾਂ ਲਈ ਅਤੇ ਜੇ ਸ਼ੂਦਰ ਹੋਵੇ ਤਾਂ ਤੀਹ ਦਿਨਾਂ ਲਈ ਅਪਵਿਤ੍ਰ ਹੋ ਜਾਂਦਾ ਹੈ। ਕੁਝ ਸਿਮਰਤੀਆਂ ਵਿਚ ਦਿਨਾਂ ਦੀ ਗਿਣਤੀ ਵੱਖਰੀ ਦਿਤੀ ਹੋਈ ਹੈ। ਇਨ੍ਹਾਂ ਦਿਨਾਂ ਵਿਚ ਉਸ ਘਰ ਦਾ ਖਾਣਾ ਮਨ੍ਹਾ ਹੈ। ਪਾਤਕ ਦੇ ਘਰ ਦਾ ਖਾਣ ਵਾਲਾ ਵੀ ਅਸ਼ੁਧ ਹੋ ਜਾਂਦਾ ਹੈ। ਜੇ ਪਾਤਕ ਦੇ ਘਰ ਅਫ਼ਸੋਸ ਲਈ ਜਾਣਾ ਪੈ ਜਾਵੇ ਤਾਂ ਘਰ ਆ ਕੇ ਪਹਿਲਾਂ ਸਾਰੇ ਪਹਿਨ ਰਖੇ ਕਪੜੇ ਧੋਣੇ ਤੇ ਇਸ਼ਨਾਨ ਕਰਨਾ ਜ਼ਰੂਰੀ ਹੈ।

(ਅ) ਸਿਮਰਤੀਆਂ ਅਨੁਸਾਰ ਦਸ ਪਾਪ, ਜਿਨ੍ਹਾਂ ਦੇ ਕਰਨ ਨਾਲ ਪ੍ਰਾਣੀ ਪਤਿਤ ਹੋ ਜਾਂਦਾ ਹੈ। ਇਨ੍ਹਾਂ ਦਸ ਪਾਪਾਂ ਦੇ ਨਾਂ ਹਨ : ਹਿੰਸਾ, ਚੋਰੀ, ਪਰ-ਇਸਤ੍ਰੀ ਗਮਨ, ਕੌੜਾ ਬੋਲਣਾ, ਝੂਠ ਬੋਲਣਾ, ਚੁਗਲੀ ਕਰਨੀ, ਬਚਨ ਨਾ ਪਾਲਨਾ, ਬੁਰਾ ਚਿਤਵਣਾ, ਦੂਜੇ ਦਾ ਧਨ ਮਾਲ ਲੈਣ ਬਾਰੇ ਸੋਚਣਾ ਤੇ ਪੁੰਨ ਕਰ ਕੇ ਫਲ ਦੀ ਕਾਮਨਾ ਕਰਨੀ। ਪਹਿਲੇ ਤਿੰਨ ਸਰੀਰਕ ਪਾਪ ਹਨ, ਅਗਲੇ ਚਾਰ ਵਾਣੀ ਦੇ ਪਾਤਕ ਹਨ ਤੇ ਅਖ਼ੀਰਲੇ ਤਿੰਨ ਮਾਨਸਿਕ ਪਾਪ।

(ਪ-140) **ਪਾਤਾਲ** :

ਪੁਰਾਣਾਂ ਅਨੁਸਾਰ ਧਰਤੀ ਦੇ ਹੇਠਾਂ ਦੇ ਲੋਕ ਜਿਥੇ ਨਾਗ, ਦੈਂਤ, ਦਾਨਵ ਤੇ ਯਖਸ਼ ਆਦਿ ਜਾਤੀਆਂ ਰਹਿੰਦੀਆਂ ਹਨ। ਇਨ੍ਹਾਂ ਲੋਕਾਂ ਦੀ ਗਿਣਤੀ ਸੱਤ ਮੰਨੀ ਜਾਂਦੀ ਹੈ। ਜਿਸ ਕਰਕੇ ਇਨ੍ਹਾਂ ਨੂੰ 'ਸਪਤ ਪਾਤਾਲ' ਵੀ ਕਿਹਾ ਜਾਂਦਾ ਹੈ। ਪੁਰਾਣਾਂ ਅਨੁਸਾਰ ਸਭ ਤੋਂ ਹੇਠਲਾ ਪਾਤਾਲ ਧਰਤੀ ਤੋਂ ਹੇਠਾਂ 70,000 ਯੋਜਨ ਦੂਰ ਹੈ। ਇਸ ਤੋਂ ਹੇਠਾਂ ਨਰਕ ਹਨ। ਇਨ੍ਹਾਂ ਤੋਂ ਹੇਠਾਂ ਸ਼ੇਸ਼ਨਾਗ, ਕਛੂਕਮੇ 'ਤੇ ਖਲੋਤਾ ਧਰਤੀ ਨੂੰ ਆਪਣੇ ਇਕ ਸੌ ਫਣਾਂ ਉਤੇ ਟਿਕਾਈ ਰਖਦਾ ਹੈ।

ਵਿਸ਼ਨੂੰ ਪੁਰਾਣ ਅਨੁਸਾਰ ਸੱਤ ਪਾਤਾਲਾਂ ਦੇ ਨਾਂ ਇਹ ਹਨ : ਅਤਲ, ਵਿਤਲ, ਨਿਤਲ, ਗਭ, ਸਤਿਮਲ, ਮਹਾਤਾਲ, ਸੁਤਲ, ਪਾਤਾਲ।

ਪਦਮ ਪੁਰਾਣ ਵਿਚ ਸੱਤ ਪਤਾਲਾਂ ਦੇ ਨਾਂ ਰਤਾ ਭਿੰਨ ਭਿੰਨ ਦਿਤੇ ਹੋਏ ਹਨ—(1) ਅਤਲ, ਇਹ ਮਹਾ ਮਾਇਆ ਦੇ ਅਧੀਨ ਹੈ। (2) ਵਿਤਲ—ਇਥੇ ਗਟਕੇਸ਼ਵਰ, ਜੋ ਸ਼ਿਵ ਦਾ ਹੀ ਇਕ ਰੂਪ ਹੈ, ਦਾ ਅਧਿਕਾਰ ਹੈ। (3)ਸੁਤਲ—ਇਥੇ ਰਾਜੇ ਬਲੀ ਦਾ ਰਾਜ ਹੈ। (4)ਤਲਾਤਲ—ਇਥੇ ਮਾਇਆ ਦਾ ਰਾਜ ਹੈ। (5) ਮਹਾਤਲ—ਇਥੇ ਅਜਗਰਾਂ ਦਾ ਨਿਵਾਸ ਹੈ। (6) ਰਸਾਤਲ—ਇਥੇ ਦੈਂਤ ਤੇ ਦਾਨਵ ਰਹਿੰਦੇ ਹਨ। (7) ਪਾਤਾਲ—ਇਥੇ ਨਾਗ ਦੇਵਤੇ ਰਹਿੰਦੇ ਹਨ ਤੇ ਵਾਸੁਕੀ (ਬਾਸ਼ੁਕ ਨਾਗ) ਦਾ ਰਾਜ ਹੈ।

ਸ਼ਿਵ ਪੁਰਾਣ ਅਨੁਸਾਰ ਪਾਤਾਲ ਅਠ ਹਨ ਜਿਨ੍ਹਾਂ ਦੇ ਨਾਂ ਹਨ—ਪਾਤਾਲ, ਤਲ, ਅਤਲ, ਵਿਤਲ, ਤਾਲ, ਵਿਧੀ ਪਾਤਾਲ, ਸਰਕਰਾ ਭੂਮੀ ਅਤੇ ਵਿਜਯ।

## (ਪ-141) **ਪਾਤੀ :**

ਚਿੱਠੀ; ਪਾਤੀ ਨੂੰ ਵੇਖ ਕੇ ਹੀ ਪਤਾ ਲਗ ਜਾਂਦਾ ਹੈ ਇਹ ਖ਼ੁਸ਼ੀ ਦੀ ਖ਼ਬਰ ਲਿਆਈ ਹੈ ਜਾਂ ਮੌਤ ਦੀ। ਵਿਆਹ ਦੇ ਸੁਨੇਹੇ ਬਾਰੇ ਜੋ ਚਿੱਠੀ ਕੰਨਿਆਂ ਪੱਖ ਵਾਲੇ ਵਰ ਪੱਖ ਨੂੰ ਲਿਖਦੇ ਹਨ ਉਸ ਉਤੇ ਕੇਸਰ ਤ੍ਰੌਂਕਿਆ ਹੁੰਦਾ ਹੈ ਜਾਂ ਉਹ ਲਿਖੀ ਹੀ ਕੇਸਰ ਨਾਲ ਜਾਂਦੀ ਹੈ। ਅੰਗਾਂ ਸਾਕਾਂ ਨੂੰ ਵਿਆਹ ਦੇ ਸੱਦੇ ਵਜੋਂ ਜੋ ਚਿੱਠੀਆਂ ਲਿਖੀਆਂ ਜਾਂਦੀਆਂ ਹਨ, ਉਨ੍ਹਾਂ ਉਤੇ ਵੀ ਕੇਸਰ ਤਰੌਂਕ ਲਿਆ ਜਾਂਦਾ ਹੈ।

ਜੇ ਚਿੱਠੀ ਦੁਆਰਾ ਕਿਸੇ ਦੀ ਮੌਤ ਦੀ ਖ਼ਬਰ ਹੋਵੇ ਤਾਂ ਚਿੱਠੀ ਦਾ ਇਕ ਕੋਨਾ ਫਾੜ ਦਿਤਾ ਜਾਂਦਾ ਹੈ। ਅਜਿਹੀ ਚਿੱਠੀ ਪੜ੍ਹ ਕੇ ਉਸੇ ਵੇਲੇ ਫਾੜ ਦਿਤੀ ਜਾਂਦੀ ਹੈ। ਘਰ ਵਿਚ ਅਜਿਹੀ ਚਿੱਠੀ ਰਖਣਾ ਅਪਸ਼ਗਨੀ ਹੈ।

ਪ੍ਰੇਮ ਪੱਤਰ ਨੂੰ ਸਾੜਨਾ ਜਾਂ ਫਾੜਨਾ ਅਸ਼ੁਭ ਹੈ। ਅਜਿਹੀ ਚਿੱਠੀ ਨੂੰ ਜੇ ਕੋਲ ਨਾ ਰਖਣਾ ਹੋਵੇ, ਤਾਂ ਜਲ ਪ੍ਰਵਾਹ ਕਰਨਾ ਚਾਹੀਦਾ ਹੈ। ਚਿੱਠੀ ਸਾੜਨ ਨਾਲ ਪ੍ਰੇਮ ਦੀਆਂ ਚੰਗਿਆਰੀਆਂ ਫਿੱਕੀਆਂ ਪੈ ਜਾਂਦੀਆਂ ਹਨ।

ਧਾਰਨਾ ਹੈ ਕਿ ਜੇ ਸਵੇਰੇ ਸਵੇਰੇ ਬਨੇਰੇ ਉਤੇ ਕਾਂ ਬੋਲੇ ਤਾਂ ਇਹ ਕਿਸੇ ਪਿਆਰੇ ਸਜਣ ਦੀ ਚਿੱਠੀ ਆਉਣ ਦੀ ਸੂਚਨਾ ਹੁੰਦੀ ਹੈ।

## (ਪ-142) **ਪਾਨੀਪਤ :**

ਹਰਿਆਣੇ ਦਾ ਇਕ ਪ੍ਰਸਿਧ ਨਗਰ, ਜੋ ਦਿੱਲੀ ਤੋਂ 53 ਮੀਲ ਦੂਰ ਅੰਬਾਲੇ ਵਲ ਜਾਂਦੀ ਸੜਕ ਉਤੇ ਸਥਿਤ ਹੈ। ਇਥੋਂ ਦੇ ਮੈਦਾਨ ਵਿਚ ਬਾਬਰ ਨੇ ਦਿੱਲੀ ਦੇ ਲੋਧੀ ਹਾਕਮਾਂ ਨਾਲ ਤਿੰਨ ਲੜਾਈਆਂ ਲੜੀਆਂ ਤੇ ਅਖ਼ੀਰ ਵਿਜੈ ਪ੍ਰਾਪਤ ਕਰ ਕੇ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ ਤੇ ਮੁਗ਼ਲ ਘਰਾਣੇ ਦੀ ਨੀਂਹ ਰਖੀ।

ਪਾਨੀਪਤ ਪ੍ਰਾਚੀਨ ਇਤਿਹਾਸਕ ਨਗਰਾਂ ਵਿਚੋਂ ਇਕ ਹੈ। ਮਹਾਂਭਾਰਤ ਕਾਲ ਦੇ ਕੁਝ ਚਿੰਨ੍ਹ ਇਥੇ ਅਜੇ ਵੀ ਮਿਲਦੇ ਹਨ।

ਪਾਨੀਪਤ ਵਿਚ 'ਕਲੰਦਰ ਸੰਪਰਦਾਇ' ਦੇ ਇਕ ਪ੍ਰਸਿਧ ਪੀਰ ਅਬੂ ਅਲੀ ਕਲੰਦਰ ਦੀ ਮਜ਼ਾਰ ਹੈ, ਜਿਥੇ ਹਰ ਸਾਲ ਉਰਸ ਲਗਦਾ ਹੈ ਤੇ ਦੂਰੋਂ ਦੂਰੋਂ ਸ਼ਰਧਾਲੂ ਆਉਂਦੇ ਹਨ। ਕਵਾਲ ਮਾਲਕੋਸ ਵਿਚ ਕਵਾਲੀਆਂ ਗਾਂਦੇ ਹਨ। ਰਵਾਇਤ ਹੈ ਕਿ ਕਲੰਦਰ ਸਾਹਿਬ ਦਾ ਮ੍ਰਿਤਕ ਸਰੀਰ ਇਕ ਵਾਰ ਮਾਲਕੋਸ ਰਾਗ ਨੂੰ ਸੁਣ ਕੇ ਹਿਲ ਪਿਆ ਸੀ। ਇਥੇ ਕਿਸੇ ਸਮੇਂ ਮੁਸਲਮਾਨਾਂ ਦੀਆਂ ਤਿੰਨ ਸੌ ਪੈਂਠ ਮਸਜਦਾਂ ਸਨ।

ਇਥੇ ਹੀ ਇਬਰ ਹੀਮ ਲੋਧੀ ਦੀ ਕਬਰ ਹੈ। ਕਬਰ ਦੇ ਨਾਲ ਹੀ ਪਾਤਸ਼ਾਹ ਦੇ ਪ੍ਰਸਿਧ ਹਾਥੀ ਦੀ ਕਬਰ ਹੈ। ਰਵਾਇਤ ਹੈ ਕਿ ਇਹ ਹਾਥੀ ਆਪਣੇ ਸਵਾਮੀ ਦਾ ਵਿਛੋੜਾ ਨਾ ਸਹਾਰ ਸਕਿਆ ਤੇ ਇਸ ਨੇ ਇਬਰਾਹੀਮ ਲੋਧੀ ਦੀ ਮੌਤ ਮਗਰੋਂ ਝਟ ਹੀ ਪ੍ਰਾਣ ਤਿਆਗ ਦਿਤੇ।

ਇਥੇ ਇਕ ਦੇਵੀ ਦਾ ਪ੍ਰਸਿਧ ਮੰਦਰ ਹੈ ਜਿਸ ਨੂੰ ਮਰਹਟਿਆਂ ਨੇ ਬਣਵਾਇਆ ਸੀ।

ਇਕ ਉਦਾਸੀ ਸਮੇਂ, ਗੁਰੂ ਨਾਨਕ ਦੇਵ ਜੀ ਇਥੇ ਪਧਾਰੇ ਸਨ ਅਤੇ ਉਨ੍ਹਾਂ ਦੀ ਸ਼ੇਖ਼ ਤਾਹਰ, ਜਿਸ ਨੂੰ ਟਟੀਹਰੀ ਸ਼ੇਖ਼ ਵੀ ਕਿਹਾ ਜਾਂਦਾ ਸੀ, ਦੇ ਨਾਲ ਗੋਸ਼ਟ ਹੋਈ ਸੀ। ਸ਼ੇਖ਼ ਤਾਹਰ ਅਬੂ ਅਲੀ ਕਲੰਦਰ ਦਾ ਅਨੁਯਾਈ ਸੀ।

## (ਪ-143) **ਪਾਪ-ਅੰਕੁਸ਼ਾ ਇਕਾਦਸ਼ੀ :**

ਅੱਸੂ ਦੇ ਚਾਨਣ ਪੱਖ ਦੀ ਇਕਾਦਸ਼ੀ ਨੂੰ ਪਾਪ-ਅੰਕਸ਼ ਇਕਾਦਸ਼ੀ ਆਖਦੇ ਹਨ। ਨਿਸਚਾ ਹੈ ਕਿ ਇਸ ਤਿੱਥ ਨੂੰ ਮਰਯਾਦਾ ਅਨੁਸਾਰ ਵਰਤ ਰਖਣ ਤੇ ਪੂਜਾ ਅਰਚਾ ਕਰਨ ਨਾਲ ਪ੍ਰਾਣੀ ਸਭ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਅੱਗੇ ਤੋਂ ਉਸ ਦੇ ਮਨ ਵਿਚ ਪਾਪੀ-ਫੁਰਨੇ ਪੈਦਾ ਨਹੀਂ ਹੁੰਦੇ। ਅਥਵਾ ਇਹ ਇਕਾਦਸ਼ੀ ਪਾਪਾਂ ਦੇ ਸਬੰਧ ਵਿਚ ਅੰਕੁਸ਼ ਦਾ ਕੰਮ ਕਰਦੀ ਹੈ।

ਇਸ ਤਿੱਥ ਨੂੰ ਵੈਸ਼ਨੋ ਮਤ ਵਾਲੇ ਸਰਘੀ ਵੇਲੇ ਉਠ ਕੇ ਇਸ਼ਨਾਨ ਕਰਦੇ, ਜੇ ਵਰਤ ਰਖਣਾ ਹੋਵੇ ਤਾਂ ਵਰਤ ਦਾ ਸੰਕਲਪ ਕਰਦੇ, ਤੇ ਫਿਰ ਕੁੰਭ ਪੂਰ ਕੇ ਰਾਮ ਅਥਵਾ ਕ੍ਰਿਸ਼ਨ ਦੀ ਮੂਰਤੀ ਦੀ ਸਥਾਪਨਾ ਕਰ ਕੇ ਪੂਜਦੇ ਹਨ। ਇਸ ਤਿੱਥ ਨੂੰ ਰਾਤ ਵੇਲੇ ਜਗਰਾਤਾ ਕੱਟਣ ਅਤੇ ਕਥਾ-ਕੀਰਤਨ ਸੁਣਨ ਦਾ ਬੜਾ ਫਲ ਹੈ।

ਇਸ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ : ਸਤਿਜੁਗ ਵਿਚ ਭਦਰਾਸ਼ਵ ਨਾਉਂ ਦਾ ਇਕ ਬੜਾ ਸੁਹਿਰਦ ਤੇ ਧਰਮਾਤਮਾ ਰਾਜਾ ਹੋਇਆ ਸੀ। ਉਸ ਦੀ ਪਤਨੀ ਕਾਂਤੀਮਤੀ ਬੜੀ ਸੁੰਦਰ ਤੇ ਸੁਸ਼ੀਲ ਸੀ। ਇਕ

ਵਾਰ ਅਗਸਤਯ ਰਿਸ਼ੀ ਉਨ੍ਹਾਂ ਦੇ ਮਹਿਲ ਵਿਚ ਆਏ ਤੇ ਕੁਝ ਦਿਨ ਠਹਿਰੇ। ਉਹ ਕਾਂਤੀਮਤੀ ਦੀ ਅਪਾਰ ਸੇਵਾ ਤੋਂ ਬੜੇ ਪ੍ਰਸੰਨ ਹੋਏ। ਤ੍ਰੈਕਾਲਦਰਸ਼ੀ ਹੋਣ ਕਰ ਕੇ ਰਿਸ਼ੀ ਨੇ ਰਾਜੇ ਨੂੰ ਦਸਿਆ ਕਿ ਇਹ ਰਾਣੀ ਪਿਛਲੇ ਜਨਮ ਕਿਸੇ ਰਾਣੀ ਦੀ ਦਾਸੀ ਸੀ। ਇਸ ਨੇ ਬੜੇ ਪੁੰਨ ਕਰਮ ਕੀਤੇ ਤੇ ਹਰ ਸਾਲ ਮਰਯਾਦਾ ਅਨੁਸਾਰ ਪਾਪ-ਅੰਕਸ਼ ਇਕਾਦਸ਼ੀ ਦਾ ਵਰਤ ਰਖਿਆ ਜਿਸ ਸਦਕਾ ਇਹ ਰਾਣੀ ਬਣੀ। ਰਾਜੇ ਭਦਰਾਸ਼ਵ ਨੇ ਅਗਸਤਯ ਰਿਸ਼ੀ ਤੋਂ ਇਸ ਵਰਤ ਰਖਣ ਦੀ ਸਹੀ ਵਿਧੀ ਪੁੱਛੀ ਤੇ ਅੱਗੇ ਤੋਂ ਉਹ ਇਹ ਵਰਤ ਨੇਮ ਨਾਲ ਰਖਣ ਲੱਗਾ।

(ਪ-144) **ਪਾਪ ਗ੍ਰਹਿ :**

ਜੋਤਿਸ਼ ਅਨੁਸਾਰ ਸ਼ਨੀ, ਮੰਗਲ, ਰਾਹੂ ਤੇ ਕੇਤੂ ਪਾਪ ਗ੍ਰਹਿ ਹਨ, ਕਿਉਂ ਜੋ ਇਨ੍ਹਾਂ ਗ੍ਰਹਿਆਂ ਦੇ ਅਸਰ ਹੇਠਾਂ ਉਹ ਪ੍ਰਾਣੀ ਹੀ ਜਨਮ ਲੈਂਦੇ ਹਨ, ਜਿਨ੍ਹਾਂ ਨੇ ਪਿਛਲੇ ਜਨਮ ਵਿਚ ਪਾਪ ਕੀਤੇ ਹੋਣ।

(ਪ-145) **ਪਾਪ-ਮੋਚਨੀ ਇਕਾਦਸ਼ੀ :**

ਚੇਤਰ ਦੇ ਹਨੇਰੇ ਪੱਖ ਦੀ ਇਕਾਦਸ਼ੀ; ਵੈਸ਼ਨੋ ਮਤ ਅਨੁਸਾਰ ਇਸ ਤਿੱਥ ਨੂੰ ਮਰਯਾਦਾ ਅਨੁਕੂਲ ਵਰਤ ਰਖਣ, ਪੂਜਾ ਪਾਠ ਤੇ ਪੁੰਨ ਦਾਨ ਕਰਨ ਨਾਲ ਸਭ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਜਿਨ੍ਹਾਂ ਪਾਪਾਂ ਦਾ ਨਾਸ਼ ਕਰਨਾ ਹੋਵੇ, ਵਰਤ ਦਾ ਸੰਕਲਪ ਕਰਨ ਵੇਲੇ ਉਨ੍ਹਾਂ ਪਾਪਾਂ ਵਲ ਧਿਆਨ ਕਰਨਾ ਚਾਹੀਦਾ ਹੈ।

ਇਸ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ– ਚਵਨ ਰਿਸ਼ੀ ਦਾ ਪੁੱਤਰ ਮੇਧਾਵੀ ਜੰਗਲ ਵਿਚ ਤੱਪ ਕਰ ਰਿਹਾ ਸੀ ਕਿ ਮੰਜੂ ਘੋਸ਼ ਨਾਂ ਦੀ ਅਪਛਰਾ ਉਸ ਉਤੇ ਮੋਹਿਤ ਹੋ ਗਈ ਤੇ ਉਸ ਦੇ ਦੁਆਲੇ ਪੈਲਾਂ ਪਾਉਣ ਲੱਗੀ। ਮੰਜੂ ਘੋਸ਼ ਨੇ ਮੇਧਾਵੀ ਨੂੰ ਆਪਣੇ ਪ੍ਰੇਮ ਜਾਲ ਵਿਚ ਅਜਿਹਾ ਫਸਾਇਆ ਕਿ ਉਹ ਪੂਜਾ ਪਾਠ ਤੇ ਧਰਮ ਤੋਂ ਵਿਮੁਖ ਹੋ ਕੇ, ਭੋਗ-ਬਿਲਾਸ ਵਿਚ ਪੈ ਗਿਆ। ਕੁਝ ਸਮੇਂ ਮਗਰੋਂ ਜਦੋਂ ਮੇਧਾਵੀ ਦਾ ਮਨ ਭਰ ਗਿਆ ਤਾਂ ਉਸਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ। ਉਸ ਨੇ ਕਰੋਧ ਵਿਚ ਆ ਕੇ, ਅਪਛਰਾ ਨੂੰ ਪਿਸਾਚਨੀ ਬਣਨ ਦਾ ਸਰਾਪ ਦਿਤਾ। ਮੇਧਾਵੀ ਨੇ ਆਪਣੀ ਮਨੋ-ਸਥਿਤੀ, ਆਪਣੇ ਪਿਤਾ ਚਵਨ ਰਿਸ਼ੀ ਨੂੰ ਦੱਸੀ ਤੇ ਕੋਈ ਉਪਾ ਪੁਛਿਆ। ਰਿਸ਼ੀ ਨੇ ਉਸ ਨੂੰ ਪਾਪ-ਮੋਚਨੀ ਇਕਾਦਸ਼ੀ ਉਤੇ ਵਰਤ ਰਖਣ ਦਾ ਆਦੇਸ਼ ਦਿਤਾ। ਮੇਧਾਵੀ ਨੇ ਇਸੇ ਤਰ੍ਹਾਂ ਕੀਤਾ ਤੇ ਉਸ ਦਾ ਉਧਾਰ ਹੋਇਆ। ਮੰਜੂ ਘੋਸ਼ ਨੂੰ ਇਸ ਗੱਲ ਦਾ ਪਤਾ ਲਗਾ ਤੇ ਉਸ ਨੇ ਵੀ ਇਸੇ ਇਕਾਦਸ਼ੀ ਦਾ ਵਰਤ ਰਖਿਆ ਤੇ ਉਹ ਸਰਾਪ ਤੋਂ ਮੁਕਤ ਹੋ ਗਈ ਅਤੇ ਮੁੜ ਇੰਦਰ ਲੋਕ ਵਿਚ ਚਲੀ ਗਈ।

(ਪ-146) **ਪਾਰਸ :**

ਇਕ ਮਿੱਥਕ ਪੱਥਰ ਜਿਸ ਦਾ ਜ਼ਿਕਰ ਪੁਰਾਣਾਂ ਵਿਚ ਆਉਂਦਾ ਹੈ। ਪਾਰਸ ਦੇ ਛੂਹਣ ਤੇ ਹਰ ਧਾਤ ਸੋਨਾ ਬਣ ਜਾਂਦੀ ਹੈ। ਇਹ ਪੱਥਰ ਸਾਧੂ ਸੰਤਾਂ ਜਾਂ ਮਹਾਂਪੁਰਸ਼ਾਂ ਕੋਲ ਹੁੰਦਾ ਮੰਨਿਆ ਜਾਂਦਾ ਹੈ। ਇਸ ਪੱਥਰ ਬਾਰੇ ਕਈ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ। ਇਕ ਕਥਾ ਅਨੁਸਾਰ ਇਕ ਘਾਹੀ ਘਾਹ ਕੱਟ ਰਿਹਾ ਸੀ। ਉਸ ਦਾ ਰੰਬਾ ਇਕ ਦਮ ਕਾਲੇ ਤੋਂ ਪੀਲਾ ਰੰਗ ਧਾਰਨ ਕਰ ਗਿਆ। ਉਸ ਨੇ ਪਿੰਡ ਦੇ ਲੋਕਾਂ ਨੂੰ ਇਸ ਅਲੌਕਿਕ ਘਟਨਾ ਬਾਰੇ ਦਸਿਆ। ਕਿਸੇ ਸਿਆਣੇ ਨੇ ਉਸ ਥਾਂ ਜਾ ਕੇ ਵੇਖਿਆ ਤਾਂ ਉਥੇ ਪਾਰਸ ਪੱਥਰ ਪਿਆ ਸੀ। ਉਸ ਨੇ ਇਹ ਪੱਥਰ ਰਾਜਾ ਜੈ ਸਿੰਘ ਦੇਵ ਨੂੰ ਭੇਟ ਕਰ ਦਿਤਾ। ਰਾਜੇ ਨੇ ਲੋਹੇ ਨੂੰ ਸੋਨਾ ਬਣਾ ਕੇ ਪਾਰਸ ਪੱਥਰ ਦੁਆਰਾ ਜੋ ਧਨ ਇਕੱਠਾ ਕੀਤਾ ਉਸ ਨਾਲ ਇਕ ਵੱਡਾ ਮਹਿਲ ਤੇ ਕਿਲਾ ਬਣਵਾਇਆ। ਪਾਰਸ ਪੱਥਰ ਨੂੰ ਬਹੁਤ ਦੇਰ ਤਕ ਕੋਲ ਰਖਣਾ ਠੀਕ ਨਹੀਂ ਹੁੰਦਾ। ਰਾਜੇ ਨੇ ਉਹ ਪੱਥਰ ਇਕ ਬ੍ਰਾਹਮਣ ਨੂੰ ਭੇਟ ਕਰ ਦਿਤਾ। ਬ੍ਰਾਹਮਣ ਨੇ ਇਸ ਨੂੰ ਕੁਝ ਚਿਰ ਕੋਲ ਰਖ ਕੇ ਨਰਬਦਾ ਦਰਿਆ ਵਿਚ ਸੁਟ ਦਿਤਾ। ਇਸੇ ਤਰ੍ਹਾਂ ਦੀ ਇਕ ਕਥਾ ਸ੍ਰੀ ਟਾਡ ਦੀ ਪੁਸਤਕ 'ਦੀ ਐਨਲ ਇਨ ਰਾਜਸਥਾਨ' ਵਿਚ ਦਿਤੀ ਹੋਈ ਹੈ। ਰਾਜਸਥਾਨ ਦੇ ਇਕ ਕਿਸਾਨ ਨੇ ਹਲ ਵਾਹੁੰਦਿਆਂ ਵੇਖਿਆ ਕਿ ਉਸ ਦਾ ਲੋਹੇ ਦਾ ਹਲ ਸੋਨੇ ਦਾ ਹੋ ਗਿਆ ਹੈ। ਉਸ ਨੇ ਉਥੇ ਪਾਰਸ ਪੱਥਰ ਪਿਆ ਵੇਖਿਆ ਜੋ ਉਸ ਰਾਜੇ ਨੂੰ ਭੇਟ ਕਰ ਦਿਤਾ। ਰਾਜੇ ਨੇ ਇਸ ਪਾਰਸ ਪੱਥਰ ਦੀ ਮਦਦ ਨਾਲ ਚਿਤੌੜ ਦਾ ਪ੍ਰਸਿਧ ਕਿਲਾ ਉਸਾਰਿਆ।

ਰਵਾਇਤ ਹੈ ਕਿ ਇਕ ਸਾਧੂ ਨੇ ਪਾਰਸ ਪੱਥਰ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਟ ਕੀਤਾ। ਗੁਰੂ ਜੀ ਨੇ ਇਸਨੂੰ ਗੋਦਾਵਰੀ ਨਦੀ ਵਿਚ ਸੁਟ ਦਿਤਾ।

ਅਧਿਆਤਮਕ ਕਾਵਿ ਵਿਚ ਪਾਰਸ ਉਸ ਗੁਰੂ ਦੀ ਸਤਿਸੰਗਤ ਦਾ ਪ੍ਰਤੀਕ ਹੈ, ਜਿਸ ਦੀ ਛੁਹ ਨਾਲ ਸਭ ਪਾਪ ਕਟੇ ਜਾਂਦੇ ਹਨ।

(ਪ-147) **ਪਾਰਸਨਾਥ :**

ਜੈਨੀਆਂ ਦਾ ਤੇਈਵਾਂ ਤੀਰਥੰਕਰ ਜੋ ਮਹਾਂਵੀਰ ਤੋਂ ਪਹਿਲਾਂ ਹੋਇਆ। ਇਸ ਦਾ ਜਨਮ ਸੰਨ ਈਸਵੀ ਤੋਂ 599 ਵਰ੍ਹੇ ਪਹਿਲਾਂ, ਪੋਹ ਵਦੀ ਦਸਵੀਂ ਨੂੰ ਹੋਇਆ ਮੰਨਿਆ ਜਾਂਦਾ ਹੈ। ਪਾਰਸ ਨਾਥ, ਇਕਸ਼ਵਾਕੂ ਵੰਸ਼ੀ ਰਾਜੇ ਅਸ਼ਵਸੇਨ,

ਦਾ ਪੁੱਤਰ ਸੀ ਜੋ ਵਾਮਾ ਰਾਣੀ ਦੇ ਉਦਰ ਤੋਂ ਪੈਦਾ ਹੋਇਆ। ਜਦੋਂ ਪਾਰਸ ਨਾਥ ਜੰਮਿਆ ਤਾਂ ਇਸ ਦੇ ਸਰੀਰ ਉਤੇ ਸੱਪ ਦਾ ਚਿੰਨ੍ਹ ਸੀ, ਜਿਸ ਤੋਂ ਇਸ ਦਾ ਨਾਂ ਪਾਰਸ ਨਾਥ ਰਖਿਆ ਗਿਆ।

(ਪ-148) **ਪਾਰਜਾਤ :**

ਇਕ ਪੁਰਾਣਿਕ ਬ੍ਰਿਛ ਜੋ ਸਮੁੰਦਰ ਰਿੜਕਣ ਵੇਲੇ ਨਿਕਲਿਆ। ਇਸ ਬ੍ਰਿਛ ਦੇ ਛਿੱਲੜ ਸੋਨੇ ਦੇ ਅਤੇ ਪੱਤੇ ਸੁਨਹਿਰੀ ਰੰਗ ਦੇ ਹਨ। ਇਸ ਦਾ ਫਲ ਬੜਾ ਸਵਾਦਲਾ ਤੇ ਫੁੱਲ ਬੜੇ ਸੁਗੰਧਿਤ ਹਨ। ਇਸ ਬ੍ਰਿਛ ਤੋਂ ਜੋ ਕਾਮਨਾ ਕੀਤੀ ਜਾਵੇ, ਝਟ ਪੂਰੀ ਹੋ ਜਾਂਦੀ ਹੈ। ਇਹ ਬ੍ਰਿਛ ਇੰਦਰਪੁਰੀ ਵਿਚ ਰਾਜੇ ਇੰਦਰ ਦੀ ਮਲਕੀਅਤ ਹੈ ਤੇ ਇੰਦਰ ਦੀ ਪਤਨੀ ਸ਼ਚੀ ਇਸ ਨੂੰ ਬੜਾ ਚਾਹੁੰਦੀ ਹੈ।

ਪੁਰਾਣਿਕ ਕਥਾ ਅਨੁਸਾਰ ਨਾਰਦ ਨੇ ਇਸ ਬ੍ਰਿਛ ਦਾ ਇਕ ਫੁੱਲ ਦੁਵਾਰਕਾ ਨਗਰੀ ਤੋਂ ਲਿਆਂਦਾ ਅਤੇ ਕ੍ਰਿਸ਼ਨ ਨੂੰ ਭੇਟ ਕੀਤਾ। ਕ੍ਰਿਸ਼ਨ ਨੇ ਇਹ ਫੁੱਲ ਰੁਕਮਣੀ ਨੂੰ ਦਿਤਾ। ਨਾਰਦ ਨੇ ਸਤਯਭਾਮਾ ਨੂੰ ਜਾ ਦਸਿਆ ਕਿ ਕ੍ਰਿਸ਼ਨ ਨੇ ਪਾਰਜਾਤ ਬ੍ਰਿਛ ਦਾ ਅਨਮੋਲ ਫੁੱਲ ਰੁਕਮਣੀ ਨੂੰ ਦਿਤਾ ਹੈ। ਸਤਯਭਾਸਾ ਨੇ ਈਰਖਾ ਵਿਚ ਆ ਕੇ, ਕ੍ਰਿਸ਼ਨ ਨੂੰ ਇੰਦਰਪੁਰੀ ਤੋਂ ਪਾਰਜਾਤ ਬ੍ਰਿਛ ਲਿਆਣ ਲਈ ਕਿਹਾ। ਫਿਰ ਨਾਰਦ ਨੇ ਇੰਦਰ ਨੂੰ ਕ੍ਰਿਸ਼ਨ ਦੀ ਨੀਤ ਦੱਸੀ ਤੇ ਪਾਰਜਾਤ ਦੀ ਰਖਿਆ ਕਰਨ ਲਈ ਕਿਹਾ।

ਸਤਯਭਾਮਾ ਦੀ ਇਛਾ ਪੂਰੀ ਕਰਨ ਲਈ ਕ੍ਰਿਸ਼ਨ ਅਮਰਾਵਤੀ ਗਿਆ ਤੇ ਉਥੋਂ ਇਸ ਬ੍ਰਿਛ ਨੂੰ ਦੁਵਾਰਕਾ ਲਿਆਣਾ ਚਾਹਿਆ ਜਿਸ ਤੇ ਇੰਦਰ ਤੇ ਕ੍ਰਿਸ਼ਨ ਵਿਚ ਘੋਰ ਯੁਧ ਹੋਇਆ। ਇੰਦਰ ਹਾਰ ਗਿਆ ਤੇ ਉਸ ਨੇ ਕ੍ਰਿਸ਼ਨ ਨੂੰ ਇਹ ਬ੍ਰਿਛ ਦੁਵਾਰਕਾ ਲਿਆਣ ਦੀ ਆਗਿਆ ਦੇ ਦਿਤੀ। ਦੁਵਾਰਕਾ ਵਿਚ ਇਹ ਬ੍ਰਿਛ ਸਤਯਭਾਮਾ ਦੇ ਵਿਹੜੇ ਵਿਚ ਲੱਗਾ ਰਿਹਾ। ਕ੍ਰਿਸ਼ਨ ਦੀ ਮ੍ਰਿਤੂ ਮਗਰੋਂ ਇਹ ਬ੍ਰਿਛ ਮੁੜ ਆਪਣੇ ਆਪ ਅਮਰਾਵਤੀ ਪਹੁੰਚ ਗਿਆ।

(ਪ-149) **ਪਾਰਬਤੀ :**

ਸ਼ਿਵ ਜੀ ਦੀ ਪਤਨੀ ਜੋ ਹਿਮਾਲੀਆ ਦੀ ਪੁਤ੍ਰੀ ਸੀ।

(ਪ-150) **ਪਿਆਉ:**

ਉਹ ਛਬੀਲ ਜਿਥੇ ਧਰਮ ਅਰਥ ਲੋਕਾਂ ਨੂੰ ਪਾਣੀ ਪਿਲਾਇਆ ਜਾਂਦਾ ਹੈ। ਜਲ-ਦਾਨ ਹਿੰਦੂਆਂ ਵਿਚ ਸਭ ਤੋਂ ਉਤਮ ਦਾਨ ਮੰਨਿਆ ਜਾਂਦਾ ਹੈ, ਇਸ ਨਾਲ ਦੇਵਤੇ ਪ੍ਰਸੰਨ ਹੁੰਦੇ ਹਨ। ਧਾਰਨਾ ਹੈ ਕਿ ਜੇ ਕੋਈ ਪ੍ਰਾਣੀ ਜੀਵਨ ਵਿਚ ਇਤਨਾ ਪਾਣੀ ਦਾਨ ਕਰੇ ਕਿ ਉਸ ਨਾਲ ਅਠਾਹਠ ਸਰੋਵਰ ਭਰੇ ਜਾਣ ਤਾਂ ਉਸ ਸ਼ਖ਼ਸ ਨੂੰ ਘਰ ਬੈਠਿਆਂ ਹੀ ਅਠਾਹਠ ਤੀਰਥਾਂ ਦੀ ਯਾਤਰਾ ਤੇ ਇਸ਼ਨਾਨ ਦਾ ਮਹਾਤਮ ਮਿਲਦਾ ਹੈ। ਇਸੇ ਲਈ ਹਿੰਦੂ ਗਰਮੀਆਂ ਦੇ ਦਿਨੀਂ ਮਾਰਗਾਂ ਉਤੇ ਪਿਆਉ ਲਗਾਂਦੇ ਤੇ ਪਾਂਧੀਆਂ ਨੂੰ ਧਰਮ ਅਰਥ ਪਾਣੀ ਪਿਲਾਂਦੇ ਹਨ।

(ਪ-151) **ਪਿਆਜ਼ੀ :**

ਪਿਆਜ਼ ਦੀਆਂ ਭੂਕਾਂ ਦੀ ਸ਼ਕਲ ਦੀ ਇਕ ਖ਼ੁਦਰੋ ਬੂਟੀ, ਜੋ ਕਣਕ ਦੇ ਖੇਤ ਵਿਚ ਉਗ ਕੇ ਕਾਫ਼ੀ ਨੁਕਸਾਨ ਪਹੁੰਚਾਂਦੀ ਹੈ। ਨਵੰਬਰ-ਦਸੰਬਰ ਵਿਚ ਇਸ ਦੀ ਗੋਡੀ ਕੀਤੀ ਜਾਂਦੀ ਹੈ। ਅਖਾਣ ਹੈ :

ਖੋਤ ਪਿਆਜ਼ੀ ਮੁਲਕ ਦੋ ਰਾਜ਼ੀ।

ਪਿਆਜ਼ੀ ਤੋਂ ਖੇਤ ਦੀ ਰਖਿਆ ਕਰਨ ਲਈ ਇਕ ਟੂਣਾ ਕੀਤਾ ਜਾਂਦਾ ਹੈ। ਕੁਝ ਮੰਤ੍ਰਾਂ ਦਾ ਉੱਚਾਰਨ ਕਰਦਿਆਂ ਪਿਆਜ਼ੀ ਦੀ ਬੂਟੀ ਉਤੇ ਤਵੇ ਦੀ ਕਾਲਕ ਮਲ ਦਿਤੀ ਜਾਂਦੀ ਹੈ, ਭਾਵ ਪਿਆਜ਼ੀ ਦਾ ਮੂੰਹ ਕਾਲਾ ਕਰ ਦਿਤਾ ਜਾਂਦਾ ਹੈ।

1861 ਵਿਚ ਜਦੋਂ ਅੰਬਾਲੇ ਜ਼ਿਲੇ ਵਿਚ ਕਾਲ ਪਿਆ ਸੀ ਤਾਂ ਲੋਕੀ ਇਸ ਬੂਟੀ ਨੂੰ ਵੀ ਰਿੰਨ੍ਹ-ਪਕਾ ਕੇ ਖਾਂਦੇ ਰਹੇ ਸਨ।

(ਪ-152) **ਪਿਸਾਚ :**

(ੳ) ਪਿਸਾਚ ਦੇ ਸ਼ਬਦੀ ਅਰਥ ਮਾਸਾਹਾਰੀ ਦੇ ਹਨ। ਪਰ ਇਹ ਸ਼ਬਦ ਇਕ ਖ਼ਾਸ ਤਰ੍ਹਾਂ ਦੇ ਭੂਤ ਪ੍ਰੇਤ ਲਈ ਵਰਤਿਆ ਜਾਂਦਾ ਹੈ, ਜੋ ਬੜਾ ਦੁਸ਼ਟ ਤੇ ਖੋਰੀ ਹੈ। ਇਕ ਨਿਸਚੇ ਅਨੁਸਾਰ ਜੋ ਲੋਕ ਅਚਾਨਕ ਕਿਸੇ ਘਟਨਾ ਕਾਰਨ ਮਰ ਜਾਣ ਜਾਂ ਜਿਨ੍ਹਾਂ ਦਾ ਅੰਤਮ-ਸੰਸਕਾਰ ਤੇ ਕਿਰਿਆ ਕਰਮ ਰੀਤਾਂ ਅਨੁਸਾਰ ਨਾ ਹੋਇਆ ਹੋਵੇ, ਉਹ ਪਿਸਾਚ ਬਣਦੇ ਹਨ। ਪਿਸਾਚ ਆਮ ਤੌਰ ਤੇ ਮਰਘਟ, ਜੰਗਲਾਂ, ਔਝੜਾਂ, ਵਿਚ ਘੁੰਮਦੇ ਫਿਰਦੇ ਅਤੇ ਮਨੁੱਖ ਦਾ ਮਾਸ ਖਾਂਦੇ ਹਨ।

ਵੇਦਾਂ ਤੇ ਪੁਰਾਣਾਂ ਵਿਚ ਪਿਸਾਚਾਂ ਦਾ ਜ਼ਿਕਰ ਮਿਲਦਾ ਹੈ। ਵੇਦਾਂ ਵਿਚ ਪਿਸਾਚਾਂ ਨੂੰ ਰਾਖਸ਼ਾਂ ਨਾਲੋਂ ਵੀ ਨੀਵਾਂ ਦਰਜਾ ਪ੍ਰਾਪਤ ਹੈ। 'ਬ੍ਰਾਹਮਣਾਂ' ਤੇ ਮਹਾਂਭਾਰਤ ਅਨੁਸਾਰ ਇਨ੍ਹਾਂ ਦੀ ਉਤਪਤੀ ਬ੍ਰਹਮਾ ਨੇ ਉਨ੍ਹਾਂ ਬੂੰਦਾਂ ਤੋਂ ਕੀਤੀ ਜਿਹੜੀਆਂ ਦੇਵਤਿਆਂ, ਮਨੁੱਖਾਂ, ਗੰਧਰਵਾਂ ਆਦਿ ਦੀ ਉਤਪਤੀ ਮਗਰੋਂ ਬਚ ਕੇ ਮਿੱਟੀ ਘੱਟੇ ਵਿਚ ਰੁਲ ਗਈਆਂ ਸਨ। ਮਨੂ ਸਿਮਰਤੀ ਅਨੁਸਾਰ ਇਨ੍ਹਾਂ ਦੀ ਉਤਪਤੀ ਪ੍ਰਜਾਪਤੀਆਂ ਨੇ ਕੀਤੀ। ਪੁਰਾਣਾਂ ਅਨੁਸਾਰ ਪਿਸਾਚ ਕਸ਼ਯਪ ਰਿਸ਼ੀ ਦੀ ਸੰਤਾਨ ਹਨ, ਜੋ ਕਪਿਸ਼ ਦੇ ਉਦਰ ਤੋਂ ਪੈਦਾ ਹੋਏ।

ਕਥਾ ਸਰਿਤ-ਸਾਗਰ ਦੀਆਂ ਕਈ ਕਥਾਵਾਂ ਵਿਚ ਪਿਸਾਚਾਂ ਦਾ ਵਰਣਨ ਹੈ। ਇਨ੍ਹਾਂ ਵਿਚ ਰੋਗ ਉਤਪੰਨ ਕਰਨ ਦੀ ਸ਼ਕਤੀ ਮੰਨੀ ਜਾਂਦੀ ਹੈ। ਜੇ ਕਿਸੇ ਸ਼ਖ਼ਸ ਨੂੰ ਪਿਸਾਚ ਦੁਆਰਾ ਰੋਗ ਲਗ ਜਾਵੇ ਤਾਂ ਉਸ ਲਈ ਇਕ ਕਥਾ ਵਿਚ ਇਲਾਜ ਇਉਂ ਦਸਿਆ ਮਿਲਦਾ ਹੈ : ਰੋਗੀ ਰਾਤ ਦੇ ਅਖ਼ੀਰਲੇ ਪਹਿਰ ਉਠੇ ਅਤੇ ਬਿਨਾਂ ਚੁਲੀ ਕੀਤੇ ਨੰਗਾ ਹੀ, ਆਪਣੇ ਵਾਲ ਖਿੰਡਾ ਕੇ ਦੋਹਾਂ ਬੁਕਾਂ ਵਿਚ ਵੱਧ ਤੋਂ ਵੱਧ ਚਾਵਲ ਭਰ ਲਏ। ਫਿਰ ਉਹ ਸ਼ਬਦ ਦਾ ਜਾਪ ਕਰਦਾ ਹੋਇਆ ਕਿਸੇ ਚੁਰਸਤੇ ਉਤੇ ਪਹੁੰਚੇ ਅਤੇ ਉਥੇ ਦੋਵੇਂ ਮੁੱਠਾਂ ਚਾਵਲ ਦੀਆਂ ਢੇਰੀ ਕਰ ਦੇਵੇ ਅਤੇ ਬਿਨਾਂ ਪਿਛਾਂਹ ਵਲ ਵੇਖੇ ਚੁਪ-ਚਾਪ ਘਰ ਪਰਤ ਆਵੇ। ਇਸ ਤਰ੍ਹਾਂ ਉਹ ਉਦੋਂ ਤਕ ਕਰਦਾ ਰਹੇ ਜਦੋਂ ਤਕ ਕਿ ਉਹ ਪਿਸਾਚ ਪ੍ਰਗਟ ਨਾ ਹੋ ਜਾਵੇ ਤੇ ਖ਼ੁਦ ਨਾ ਕਹੇ, "ਮੈਂ ਤੁਹਾਡਾ ਰੋਗ ਦੂਰ ਕਰ ਦਿਆਂਗਾ।" ਫਿਰ ਉਸ ਪਿਸਾਚ ਦੀ ਮਦਦ ਲੈ ਲਈ ਜਾਵੇ ਅਤੇ ਉਹ ਤੁਹਾਡਾ ਰੋਗ ਦੂਰ ਕਰ ਦੇਵੇਗਾ (ਕਥਾ ਸਰਿਤ ਸਾਗਰ 1,255)।

(ਅ) ਇਕ ਪੁਰਾਣੀ ਜਾਤੀ।

(ਪ-153) **ਪਿਸਾਚ ਲੋਕ** :

ਸਾਂਖਯ ਅਤੇ ਵੇਦਾਂਤ ਦਰਸ਼ਨ ਵਿਚ ਅੱਠ ਲੋਕ ਮੰਨੇ ਗਏ ਹਨ ਇਨ੍ਹਾਂ ਵਿਚੋਂ ਸਭ ਤੋਂ ਹੇਠਲਾ ਪਿਸਾਚ ਲੋਕ ਹੈ ਜਿਥੇ ਪਿਸਾਚ, ਭੂਤ ਤੇ ਪ੍ਰੇਤ ਰਹਿੰਦੇ ਹਨ।

(ਪ-154) **ਪਿੰਗਲ** :

(ੳ) ਇਕ ਰਿਸ਼ੀ ਜੋ ਛੰਦ ਸ਼ਾਸਤਰ ਦਾ ਕਰਤਾ ਹੈ; ਇਸੇ ਵਿਦਵਾਨ ਰਿਸ਼ੀ ਨੇ ਸਭ ਤੋਂ ਪਹਿਲਾਂ ਛੰਦ-ਸੂਤਰ ਰਚੇ। ਫਲਸਰੂਪ ਛੰਦ ਸ਼ਾਸਤਰ ਦਾ ਨਾਂ ਪਿੰਗਲ ਪੈ ਗਿਆ। ਪਿੰਗਲ ਪੂਰਵ ਈਸਵੀ ਤੋਂ ਦੋ ਸੌ ਸਾਲ ਪਹਿਲਾਂ ਹੋਇਆ ਮੰਨਿਆ ਜਾਂਦਾ ਹੈ।

(ਅ) ਨਾਗਾਂ ਦਾ ਇਕ ਰਾਜਾ, ਜਿਸ ਦਾ ਕਈ ਵਾਰ ਪਿੰਗਲ ਰਿਸ਼ੀ ਨਾਲ ਏਕੀਕਰਣ ਵੀ ਕੀਤਾ ਜਾਂਦਾ ਹੈ।

(ਪ-155) **ਪਿੰਗਲਾ (ਰਾਣੀ)** :

ਰਾਜੇ ਭਰਥਰੀ ਦੀ ਇਕ ਰਾਣੀ; ਰਵਾਇਤ ਹੈ ਕਿ ਇਕ ਰਿਸ਼ੀ ਨੂੰ ਅਮਰ ਫਲ ਮਿਲਿਆ, ਜਿਸ ਨੂੰ ਖਾਣ ਨਾਲ ਪ੍ਰਾਣੀ ਚਿਰੰਜੀਵ ਹੋ ਜਾਂਦਾ ਸੀ। ਰਿਸ਼ੀ ਨੇ ਇਹ ਫਲ ਭਰਥਰੀ ਹਰੀ ਨੂੰ ਖਾਣ ਲਈ ਦਿਤਾ। ਭਰਥਰੀ ਹਰੀ ਦਾ ਪਿੰਗਲਾ ਰਾਣੀ ਨਾਲ ਬਹੁਤ ਪਿਆਰ ਸੀ। ਉਸ ਨੇ ਪਿੰਗਲਾ ਨੂੰ ਖਾਣ ਲਈ ਦਿਤਾ। ਪਿੰਗਲਾ ਇਕ ਮੁਹਾਵਤ ਨਾਲ ਪ੍ਰੇਮ ਕਰਦੀ ਸੀ, ਸੋ ਉਸ ਨੇ ਇਹ ਫਲ ਮੁਹਾਵਤ ਨੂੰ ਦੇ ਦਿਤਾ। ਮੁਹਾਵਤ ਦਾ ਇਸ਼ਕ ਇਕ ਵੇਸਵਾ ਨਾਲ ਸੀ, ਸੋ ਉਸ ਇਹ ਫਲ ਵੇਸਵਾ ਨੂੰ ਖਾਣ ਲਈ ਦਿਤਾ। ਵੇਸਵਾ ਨੇ ਸੋਚਿਆ ਕਿ ਉਸ ਦਾ ਜੀਵਨ ਪਾਪਾਂ ਨਾਲ ਭਰਿਆ ਪਿਆ ਹੈ, ਉਹ ਦੀਰਘ ਆਯੂ ਭੋਗ ਕੇ ਕੀ ਕਰੇਗੀ, ਕਿਉਂ ਨਾ ਇਹ ਫਲ ਰਾਜੇ ਨੂੰ ਦਿਤਾ ਜਾਵੇ ਜੋ ਬਹੁਤ ਨੇਕ, ਦਿਆਲੂ ਤੇ ਸਦਗੁਣੀ ਸੁਭਾਵ ਦਾ ਹੈ। ਸੋ ਵੇਸਵਾ ਨੇ ਇਹ ਫਲ ਭਰਥਰੀ ਨੂੰ ਦੇ ਦਿਤਾ। ਰਾਜਾ ਇਸ ਫਲ ਨੂੰ ਵੇਖ ਕੇ ਹੈਰਾਨ ਹੋ ਗਿਆ। ਜਦੋਂ ਉਸ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਸ ਦਾ ਮਨ ਵੈਰਾਗ ਵਿਚ ਆ ਗਿਆ ਤੇ ਉਸ ਨੇ ਗ੍ਰਿਹਸਥ ਤਿਆਗ ਦਿਤਾ।

(ਪ-156) **ਪਿੰਗਲਾ (ਵੇਸਵਾ)** :

ਇਕ ਵੇਸਵਾ ਜਿਸ ਨੂੰ ਵੈਰਾਗ ਹੋਣ ਕਰਕੇ ਮੁਕਤੀ ਪ੍ਰਾਪਤ ਹੋਈ ਸੀ। ਇਸ ਦੀ ਕਥਾ ਭਾਗਵਤ ਦੇ ਗਿਆਰਵੇਂ ਸਕੰਧ ਦੇ ਅਠਵੇਂ ਅਧਯਾਯ ਵਿਚ ਮਿਲਦੀ ਹੈ। ਪਿੰਗਲਾ ਵਿਦੇਹ ਨਗਰ (ਜਨਕਪੁਰੀ) ਦੀ ਰਹਿਣ ਵਾਲੀ ਵੇਸਵਾ ਸੀ। ਉਸ ਨੇ ਇਕ ਧਨਾਢ ਸੁੰਦਰ ਗਭਰੂ ਨੂੰ ਭਰਮਾਣਾ ਚਾਹਿਆ ਤੇ ਉਸ ਦੇ ਵਿਛੋੜੇ ਵਿਚ ਸਾਰੀ ਰਾਤ ਵਿਆਕੁਲ ਰਹੀ, ਪਰ ਉਹ ਗਭਰੂ ਨਾ ਆਇਆ। ਇਸ ਦਸ਼ਾ ਵਿਚ ਪਿੰਗਲਾ ਦੇ ਮਨ ਵਿਚ ਵੈਰਾਗ ਜਾਗ ਪਿਆ ਕਿ ਜੇ ਮੈਂ ਸੁੰਦਰ ਗਭਰੂ ਦੀ ਥਾਂ ਪ੍ਰਮਾਤਮਾ ਲਈ ਵਿਆਕੁਲ ਤੇ ਬੇਚੈਨ ਹੁੰਦੀ ਅਤੇ ਪ੍ਰਭੂ ਦਾ ਸਿਮਰਨ ਕਰ ਕੇ ਉਸ ਵਿਚ ਲੀਨ ਰਹਿੰਦੀ ਤਾਂ ਮੁਕਤੀ ਪ੍ਰਾਪਤ ਹੁੰਦੀ। ਇਸ ਫੁਰਨੇ ਦੇ ਫੁਰਦਿਆਂ ਹੀ ਉਸ ਨੇ ਵੇਸਵਾ ਦਾ ਕਿੱਤਾ ਤਿਆਗ ਕੇ ਈਸ਼ਵਰ ਦੇ ਸਿਮਰਨ ਵਿਚ ਲਗ ਕੇ ਮੁਕਤੀ ਪ੍ਰਾਪਤ ਕੀਤੀ।

(ਪ-157) **ਪਿਛਲ ਖੁਰੀ** :

ਜਿਸ ਔਰਤ ਦੇ ਪੈਰ ਪਿਛਲੇ ਪਾਸੇ ਹੋਣ, ਡਾਇਣ; ਲੋਕਾਂ ਦਾ ਨਿਸਚਾ ਹੈ ਕਿ ਡਾਇਣ ਦੇ ਪੈਰ ਹਮੇਸ਼ਾਂ ਪਿਛਲੇ ਪਾਸੇ ਵਲ ਹੁੰਦੇ ਹਨ। ਇਹੋ ਉਸਦੀ ਪਛਾਣ ਹੈ (ਵੇਖੋ : ਡੈਣ)।

(ਪ-158) **ਪਿਛਲ ਪੈਰੀ** :

ਮਨਹੂਸ ਔਰਤ, ਜਿਸ ਦੇ ਘਰ ਵਿਚ ਪੈਰ ਪੈਣ ਨਾਲ ਦੁਖ ਤੇ ਕਲੇਸ਼ ਵਧਿਆ ਹੋਵੇ ਤੇ ਕੰਮ ਧੰਦੇ ਵਿਚ ਘਾਟਾ ਪਿਆ ਹੋਵੇ। ਪੰਜਾਬੀ ਲੋਕਧਾਰਾ ਵਿਚ ਪੈਰਾਂ ਦਾ ਬੜਾ ਮਹੱਤਵ ਹੈ। ਜੇ ਘਰ ਵਿਚ ਕੋਈ ਭਾਗਵਾਨ ਪ੍ਰਾਣੀ ਪੈਰ ਪਾਵੇ ਤਾਂ ਧਨ ਤੇ ਸੁਖ ਵਿਚ ਵਾਧਾ ਹੁੰਦਾ ਹੈ। ਪਰ ਜੇ ਕੋਈ ਮਨਹੂਸ ਪੈਰ ਪਾਵੇ ਤਾਂ ਦੁਖ ਦਲਿਦਰ ਦਾ।

(ਪ-159) **ਪਿੰਜੌਰ** :

ਪੁਰਾਣੇ ਪੰਜਾਬ ਦਾ ਇਕ ਪ੍ਰਸਿਧ ਅਸਥਾਨ, ਜੋ ਹੁਣ ਹਰਿਆਣੇ ਪ੍ਰਾਂਤ ਵਿਚ ਸ਼ਾਮਲ ਹੈ। ਇਹ ਅਸਥਾਨ ਬੜਾ ਪ੍ਰਾਚੀਨ ਹੈ ਤੇ ਇਸ ਦਾ ਵਰਣਨ ਮਹਾਂਭਾਰਤ ਵਿਚ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਪਾਂਡੋ ਆਪਣੇ ਬਨਬਾਸ ਦੇ ਦਿਨੀਂ ਕੁਝ ਅਰਸਾ ਇਥੇ ਵੀ ਠਹਿਰੇ ਸਨ। ਪਿਛੋਂ ਜਦੋਂ ਪਾਂਡਵਾਂ ਨੂੰ ਰਾਜ ਮਿਲ ਗਿਆ ਤਾਂ ਉਨ੍ਹਾਂ ਨੇ ਉਸ ਅਸਥਾਨ ਨੂੰ ਸੁੰਦਰ ਰੂਪ ਦੇਣ ਦਾ ਯਤਨ ਕੀਤਾ। ਮੁਗ਼ਲੀਆ ਰਾਜ ਸਮੇਂ 17ਵੀਂ ਸਦੀ ਵਿਚ ਔਰੰਗਜ਼ੇਬ ਦੇ ਸਮੇਂ ਪੰਜਾਬ ਦੇ ਸੂਬੇ ਫਦਾਈ ਖ਼ਾਨ ਨੇ ਇਹਨੂੰ ਅਜੋਕਾ ਰੂਪ ਦਿਤਾ ਤੇ ਇਥੇ ਸੁੰਦਰ ਬਾਗ਼ ਬਣਵਾਏ।

(ਪ-160) **ਪਿੱਠੂ** :

ਛੋਟੇ ਬੱਚਿਆਂ ਦੀ ਇਕ ਖੇਡ; ਖਿਡਾਰੀ ਪਹਿਲਾਂ ਦੋ ਧੜੇ ਬਣਾ ਲੈਂਦੇ ਹਨ। ਇਕ ਗੋਲ ਦਾਇਰਾ ਬਣਾ ਕੇ, ਉਸ ਵਿਚ ਕੁਝ ਠੀਕਰੀਆਂ ਇਕ ਦੂਜੇ ਦੇ ਹੱਥ ਉਪਰ ਟਿਕਾ ਦਿਤੀਆਂ ਜਾਂਦੀਆਂ ਹਨ। ਇਕ ਧਿਰ ਦਾ ਕੋਈ ਖਿਡਾਰੀ ਚੱਕਰ ਤੋਂ ਬਾਹਰ ਖੜਾ ਹੋ ਕੇ ਗੇਂਦ ਨਾਲ ਠੀਕਰੀਆਂ ਨੂੰ ਫੁੰਡਦਾ ਹੈ। ਜੇ ਨਿਸ਼ਾਨਾ ਫੁੰਡੇ ਜਾਣ ਮਗਰੋਂ, ਦੂਜੀ ਧਿਰ ਦਾ ਕੋਈ ਖਿਡਾਰੀ ਗੇਂਦ ਨੂੰ ਬੋਚ ਲਏ ਤਾਂ ਪਹਿਲੀ ਧਿਰ ਹਾਰ ਜਾਂਦੀ ਹੈ। ਪਰ ਜੇ ਗੇਂਦ ਨਾਲ ਨਿਸ਼ਾਨਾ ਨਾ ਫੁੰਡਿਆ ਜਾਵੇ ਅਤੇ ਗੇਂਦ ਬੋਚ ਲਈ ਜਾਵੇ ਤਾਂ ਉਸ ਧਿਰ ਦੇ ਉਸ ਖਿਡਾਰੀ ਦੀ ਵਾਰੀ ਮੁਕ ਜਾਂਦੀ ਹੈ। ਜੇ ਗੇਂਦ ਠੀਕਰਾਂ ਦਾ ਨਿਸ਼ਾਨਾ ਫੁੰਡਣ ਮਗਰੋਂ ਬੋਚੀ ਨਾ ਜਾ ਸਕੇ ਤਾਂ ਦੂਜੀ ਢਾਣੀ ਵਾਲੇ ਗੇਂਦ ਨੂੰ ਫੜ ਕੇ ਪਹਿਲੀ ਧਿਰ ਦੇ ਖਿਡਾਰੀਆਂ ਨੂੰ ਗੇਂਦ ਮਾਰਦੇ ਹਨ। ਜੇ ਕਿਸੇ ਖਿਡਾਰੀ ਦੇ ਗੇਂਦ ਲਗ ਜਾਵੇ ਤਾਂ ਉਸ ਧਿਰ ਦੇ ਬਾਕੀ ਖਿਡਾਰੀਆਂ ਦੀ ਵਾਰੀ ਕੱਟੀ ਜਾਂਦੀ ਹੈ।

ਡੇਹਰਾ ਬਾਬਾ ਨਾਨਕ ਵਿਚ ਇਸ ਖੇਡ ਨੂੰ 'ਪਿੱਠੂ ਗਰਮ' ਕਹਿੰਦੇ ਹਨ।

(ਪ-161) **ਪਿੰਡ** :

ਜੌਂ ਤੇ ਚਾਵਲ ਆਦਿ ਦੇ ਆਟੇ ਦਾ ਪਿੰਨਾ, ਜੋ ਪਿਤਰਾਂ ਨਮਿਤ ਤਰਪਣ ਕੀਤਾ ਜਾਂਦਾ ਹੈ। ਹਿੰਦੂਆਂ ਦੀ ਧਾਰਨਾ ਹੈ ਕਿ ਪ੍ਰਾਣੀ ਮਰਨ ਮਗਰੋਂ ਜਦੋਂ ਅਗਲੇ ਲੋਕ ਜਾਂਦਾ ਹੈ ਤਾਂ ਉਥੇ ਉਸ ਨੂੰ ਅੰਨ ਪਾਣੀ ਦੀ ਲੋੜ ਪੈਂਦੀ ਹੈ। ਇਹ ਲੋੜ ਪਿੰਡਾਂ ਦੁਆਰਾ ਪੂਰੀ ਹੁੰਦੀ ਹੈ, ਜੋ ਮਾਤ-ਲੋਕ ਵਿਚ ਉਸ ਨਮਿਤ ਦਾਨ ਕੀਤੇ ਜਾਂਦੇ ਹਨ। ਪ੍ਰਾਣੀ ਦੇ ਮਰਨ ਮਗਰੋਂ ਜੋ ਪਿੰਡ ਭਰੇ ਜਾਂਦੇ ਹਨ, ਉਹ ਅਗਲੇ ਲੋਕ ਦੇ ਬਿਖੜੇ ਪੈਂਡੇ ਵਿਚ, ਪ੍ਰਾਣੀ ਲਈ ਤੋਸ਼ਾ ਬਣਦੇ ਹਨ। ਮਾਤ-ਲੋਕ ਤੋਂ ਯੱਮ ਪੁਰੀ ਤਕ ਸਫ਼ਰ ਕਰਦਿਆਂ ਪ੍ਰਾਣੀ ਨੂੰ ਪੂਰਾ ਇਕ ਵਰ੍ਹਾ ਲਗਦਾ ਮੰਨਿਆ ਜਾਂਦਾ ਹੈ। ਇਸ ਲਈ ਮਰਨ ਮਗਰੋਂ ਪਹਿਲੇ ਸਾਲ ਜੋ ਪਿੰਡ ਦਾਨ ਦਿਤੇ ਜਾਂਦੇ ਹਨ, ਇਹ ਰਾਹ ਦਾ ਤੋਸ਼ਾ ਬਣਦੇ ਹਨ। ਪਰ ਸਾਲ ਬਾਅਦ ਜੋ ਸਮੇਂ ਸਮੇਂ ਪਿੰਡ ਦਾਨ ਦਿਤੇ ਜਾਂਦੇ ਹਨ ਅਥਵਾ ਸਰਾਧ ਕੀਤੇ ਜਾਂਦੇ ਹਨ, ਉਹ ਯਮ ਨਗਰੀ ਵਿਚ ਕੰਮ ਆਉਂਦੇ ਹਨ। ਜੇ ਕਿਸੇ ਦੇ ਪਿੰਡ ਗਯਾ ਵਿਚ ਭਰੇ ਜਾਣ ਤਾਂ ਉਹ ਪ੍ਰਾਣੀ ਮੁਕਤ ਹੋ ਜਾਂਦਾ ਹੈ। ਫਿਰ ਉਸ ਦੇ ਪਿੰਡ ਭਰਨ ਦੀ ਲੋੜ ਨਹੀਂ ਪੈਂਦੀ।

ਜਦੋਂ ਕਿਸੇ ਪ੍ਰਾਣੀ ਦੀ ਮੌਤ ਹੁੰਦੀ ਹੈ ਤਾਂ ਹਿੰਦੂਆਂ ਵਿਚ ਪ੍ਰਾਣੀ ਦੀ ਕੋਈ ਸਬੰਧਣ ਚੱਕੀ ਦੇ ਪੁਠੇ ਘਾਲੇ ਫੇਰ ਕੇ ਸਤਨਾਜਾ (ਚਾਵਲ, ਕਣਕ, ਛੋਲੇ, ਮੱਕੀ, ਬਾਜਰਾ, ਮੋਠ ਤੇ ਮਾਂਹ) ਪੀਸਦੀ ਹੈ। ਕਈ ਲੋਕ ਤਾਂ ਚਾਵਲ ਤੇ ਜੌਂ ਹੀ ਪੀਸ ਲੈਂਦੇ ਹਨ। ਇਸ ਆਟੇ ਨਾਲ ਬ੍ਰਾਹਮਣ ਪਿੰਡ ਬਣਾ ਕੇ ਇਕ ਥਾਲੀ ਵਿਚ ਰਖ ਦੇਂਦਾ ਹੈ। ਇਸ ਦੇ ਕੋਲ ਹੀ ਘਿਉ ਦਾ ਇਕ ਕਟੋਰਾ, ਸੂਤਰ ਦੀ ਅੱਟੀ ਤੇ ਕੁਝ ਪੈਸੇ ਧਰ ਦਿਤੇ ਜਾਂਦੇ ਹਨ। ਇਹ ਸਭ ਤੋਂ ਪਹਿਲੇ ਪਿੰਡ ਹੁੰਦੇ ਹਨ। ਦੂਜੀ ਵਾਰ ਪਿੰਡ ਅਧ-ਮਾਰਗ ਉਤੇ ਭਰੇ ਜਾਂਦੇ ਹਨ। ਇਸ ਮਗਰੋਂ ਕਿਰਿਆ ਵਾਲੇ ਦਿਨ ਤਕ ਹਰ ਰੋਜ਼ ਨੇਮ ਨਾਲ ਪਿੰਡ ਭਰੇ ਜਾਂਦੇ ਹਨ। ਚੌਥੇ ਵਾਲੇ ਦਿਨ ਜਦੋਂ ਫੁਲ ਚੁਣੇ ਜਾਂਦੇ ਹਨ ਤਾਂ ਫਿਰ ਪਿੰਡ ਭਰੇ ਜਾਂਦੇ ਹਨ। ਜਦੋਂ ਸਾਲ ਦਾ ਸਮਾਂ ਪੂਰਾ ਹੋ ਜਾਂਦਾ ਹੈ ਤਾਂ ਉਸ ਦੇ ਮਗਰੋਂ ਉਸ ਦਾ ਸਰਾਧ ਕੀਤਾ ਜਾਂਦਾ ਹੈ। ਫਿਰ ਪਿੰਡ ਭਰਨ ਦੀ ਲੋੜ ਨਹੀਂ ਰਹਿੰਦੀ।

ਗਯਾ ਵਿਚ ਪਿੰਡ ਭਰਨ ਨਾਲ ਪਿੱਤਰਾਂ ਨੂੰ ਮੁਕਤੀ ਮਿਲਦੀ ਹੈ। ਵਿਸਾਖੀ ਵਾਲੇ ਦਿਨ ਗਯਾ ਵਿਚ ਪਿੰਡ ਭਰੇ ਜਾਂਦੇ ਹਨ। ਗਯਾ ਵਿਚ ਪਿੱਤਰਾਂ ਦੇ ਪਿੰਡ ਭਰਨ ਬਾਰੇ ਇਕ ਕਥਾ ਪ੍ਰਚਲਤ ਹੈ। ਵਾਯੂ ਪੁਰਾਣ ਅਨੁਸਾਰ ਗਯਾ ਇਕ ਅਸੁਰ ਸੀ ਜਿਸ ਨੇ ਘੋਰ ਤਪਸਿਆ ਕਰ ਕੇ ਵਿਸ਼ਨੂੰ ਤੇ ਬ੍ਰਹਮਾ ਨੂੰ ਪ੍ਰਸੰਨ ਕੀਤਾ। ਵਿਸ਼ਨੂੰ ਤੇ ਬ੍ਰਹਮਾ ਨੇ ਗਯਾਸੁਰ ਨੂੰ ਵਰ ਮੰਗਣ ਲਈ ਕਿਹਾ। ਗਯਾ ਨੇ ਇਹ ਵਰ ਮੰਗਿਆ ਕਿ ਜਿਹੜਾ ਮੇਰੇ ਦਰਸ਼ਨ ਕਰੇ, ਉਹ ਬੈਕੁੰਠ ਨੂੰ ਜਾਵੇ। ਵਿਸ਼ਨੂੰ ਨੇ ਇਹ ਵਰ ਦੇ ਦਿਤਾ। ਇਸ ਵਰ ਨੂੰ ਪ੍ਰਾਪਤ ਕਰ ਕੇ ਗਯਾ ਅਸੁਰ ਦਿਨ ਰਾਤ ਧਰਤੀ ਦੇ ਗੇੜੇ ਕੱਟਣ ਲਗਾ। ਇਸ ਅਸੁਰ ਦਾ ਸਰੀਰ 105 ਯੋਜਨ ਲੰਮਾ ਅਤੇ 60 ਯੋਜਨ ਚੌੜਾ ਦੱਸਿਆ ਜਾਂਦਾ ਹੈ। ਲੋਕੀ ਇਸ ਅਸੁਰ ਦੇ ਦੂਰੋਂ ਹੀ ਦਰਸ਼ਨ ਕਰ ਕੇ ਬੈਕੁੰਠ ਦੇ ਅਧਿਕਾਰੀ ਬਣ ਜਾਂਦੇ ਹਨ। ਧਰਮ ਰਾਜ ਨੇ ਵੇਖਿਆ ਕਿ ਲੋਕੀ ਸਾਰੀ ਉਮਰ ਘੋਰ ਪਾਪ ਕਰਨ ਦੇ ਬਾਅਦ ਵੀ ਗਯਾਸੁਰ ਦੇ ਦਰਸ਼ਨ ਕਰਕੇ ਬੈਕੁੰਠ ਦੇ ਭਾਗੀ ਬਣਦੇ ਜਾ ਰਹੇ ਹਨ ਤੇ ਨਰਕ

ਖ਼ਾਲੀ ਹੋ ਗਏ ਹਨ। ਸੋ, ਧਰਮ ਰਾਜ ਨੇ ਬ੍ਰਹਮਾ ਅਤੇ ਵਿਸ਼ਨੂੰ ਅੱਗੇ ਜਾ ਫ਼ਰਿਆਦ ਕੀਤੀ। ਬ੍ਰਹਮਾ ਨੇ ਛੱਲ ਤੋਂ ਕੰਮ ਲਿਆ ਅਤੇ ਗਯਾਸੁਰ ਤੋਂ ਉਸ ਦਾ ਸਰੀਰ ਦਾਨ ਵਜੋਂ ਮੰਗਿਆ। ਪਰ ਉਪਕਾਰੀ ਗਯਾ ਨੇ ਬ੍ਰਹਮਾ ਦੀ ਇਹ ਇਛਾ ਪੂਰੀ ਕਰ ਦਿਤੀ। ਦੇਵਤਿਆਂ ਨੇ ਉਸ ਦੀ ਦੇਹ ਇਕ ਪੱਥਰ ਦੀ ਭਾਰੀ ਚੱਟਾਨ ਹੇਠ ਦੱਬ ਦਿਤੀ। ਪਰ ਗਯਾਸੁਰ ਦੇ ਪਰ-ਉਪਕਾਰੀ ਸੁਭਾਵ ਨੂੰ ਮੁਖ ਰਖਦਿਆਂ ਵਰ ਦਿਤਾ ਕਿ ਜਿਥੇ ਗਯਾ ਦਾ ਸਰੀਰ ਦਬਿਆ ਹੋਇਆ ਹੈ, ਉਥੇ ਜਿਹੜੇ ਲੋਕ ਆਪਣੇ ਪਿੱਤਰਾਂ ਨਮਿਤ ਪਿੰਡ ਭਰਨਗੇ ਉਹ ਪਿੱਤਰਾਂ ਸਮੇਤ ਬੈਕੁੰਠ ਦੇ ਅਧਿਕਾਰੀ ਹੋ ਜਾਣਗੇ। ਇਥੇ ਹਿੰਦੂ ਵਿਸਾਖੀ ਵਾਲੇ ਦਿਨ ਪਿੰਡ ਭਰਨ ਆਉਂਦੇ ਹਨ।

ਪਿੰਡ ਦਾਨ : ਸਰਾਧ ਆਦਿ ਸਮੇਂ ਪਿੱਤਰਾਂ ਨੂੰ ਪਿੰਡ ਦਾਨ ਦੇਣ ਦੀ ਬੜੀ ਮਹੱਤਾ ਹੈ।

### (ਪ-162) ਪਿੰਡ ਭਰਾਉਣਾ :

ਚੌਲ ਤੇ ਜਵਾਂ ਦੇ ਆਟੇ ਆਦਿ ਨੂੰ ਪੀਸ ਕੇ ਬਣਾਏ ਗਏ ਗੁਲੋਲੇ, ਜੋ ਕਿਰਿਆ ਕਰਮ, ਅੰਤਿਸ਼ਟੀ ਸੰਸਕਾਰ ਤੇ ਸਰਾਧਾਂ ਦੇ ਦਿਨੀਂ ਪਿੱਤਰਾਂ ਨਮਿਤ ਭੇਟ ਕੀਤੇ ਜਾਂਦੇ ਹਨ। ਹਿੰਦੂ ਪਹਿਲਿਆਂ ਵਿਚ ਜਦੋਂ ਮ੍ਰਿਤਕ ਪ੍ਰਾਣੀ ਦੇ ਫੁੱਲ, ਗੰਗਾ ਵਿਚ ਜਲ-ਪ੍ਰਵਾਹ ਕਰਨ ਲਈ ਹਰਦੁਆਰ ਪੈਦਲ ਜਾਇਆ ਕਰਦੇ ਸਨ ਤਾਂ ਰਾਹ ਵਿਚ ਜਿਤਨੀਆਂ ਨਦੀਆਂ ਆਉਂਦੀਆਂ ਉਨ੍ਹਾਂ ਸਭਨਾਂ ਦੇ ਕੰਢੇ ਪਿੰਡ ਭਰਾਏ ਜਾਂਦੇ ਸਨ।

### (ਪ-163) ਪਿੰਡ ਵਲਣਾ :

ਨਕੋਦਰ ਦੇ ਇਲਾਕੇ ਦੇ ਗੁਜਰਾਂ ਵਿਚ ਪ੍ਰਚਲਤ, ਵਿਆਹ ਨਾਲ ਸੰਬੰਧਿਤ ਇਕ ਰਸਮ, ਜੋ ਕਿਸੇ ਸਮੇਂ ਪ੍ਰਚਲਤ, ਉਧਾਲੇ ਦੇ ਵਿਆਹ ਦੀ ਰਹਿੰਦ ਜਾਪਦੀ ਹੈ। ਲਾੜ੍ਹੇ ਦੇ ਨਾਲ ਆਏ ਜਾਂਞੀਆਂ ਵਿਚੋਂ ਕੁਝ ਯੁਵਕ ਪਿੰਡ ਦੇ ਚੁਫੇਰੇ, ਸਰਪਟ ਇਸ ਤਰ੍ਹਾਂ ਦੌੜਦੇ ਹਨ, ਜਿਵੇਂ ਪਿੰਡ ਨੂੰ ਘੇਰੇ ਵਿਚ ਲੈ ਰਹੇ ਹੋਣ। ਕੰਨਿਆਂ ਦੇ ਅੰਗ ਸਾਕ ਉਨ੍ਹਾਂ ਨੂੰ ਇਸ ਗੱਲ ਤੋਂ ਵਰਜਦੇ ਹਨ। ਜੇ ਬਰਾਤੀਆਂ ਵਿਚੋਂ ਕੋਈ ਸਰਪਟ ਦੌੜ ਕੇ ਪਿੰਡ ਦਾ ਚੱਕਰ ਪੂਰਾ ਕਰਨ ਵਿਚ ਸਫਲ ਹੋ ਜਾਵੇ ਤਾਂ ਕੰਨਿਆਂ ਦੇ ਮਾਪੇ ਉਸ ਨੂੰ ਕੋਈ ਕਪੜਾ ਜਾਂ ਨਕਦੀ ਭੇਟ ਕਰਦੇ ਹਨ।

### (ਪ-164) ਪਿੰਡਾਂ ਦੇ ਨਾਉਂ :

ਪੰਜਾਬ ਦੇ ਪਿੰਡਾਂ ਦੇ ਨਾਵਾਂ ਦਾ ਅਧਿਐਨ ਬੜਾ ਰੋਚਕ ਹੈ। ਲਗਪਗ ਹਰ ਪਿੰਡ ਦੇ ਨਾਂ ਬਾਰੇ ਕੋਈ ਨਾ ਕੋਈ ਰਵਾਇਤੀ ਕਥਾ ਪ੍ਰਚਲਤ ਹੈ। ਬਹੁਤੇ ਪਿੰਡਾਂ ਦੇ ਨਾਂ ਉਸ ਪਿੰਡ ਦੇ ਮੋਢੀ ਦੇ ਨਾਂ ਉਤੇ ਹੀ ਰਖੇ ਗਏ ਹਨ। ਕਈ ਵਾਰ ਤਾਂ ਪਿੰਡ ਵਸਾਣ ਵਾਲੇ ਵਡਿਕੇ ਦੇ ਨਾਂ ਉਤੇ ਹੀ ਪਿੰਡ ਦਾ ਨਾਂ ਰਖਿਆ ਹੁੰਦਾ ਹੈ ਜਿਵੇਂ ਮੋਗਾ, ਆਲਮ ਸ਼ਾਹ, ਹਮਤਾ ਸੇਮਾ, ਪਰ ਕਈ ਥਾਈਂ ਨਾਲ ਕਬੀਲੇ ਦਾ ਨਾਂ ਵੀ ਜੁੜਿਆ ਹੋਇਐ, ਜਿਵੇਂ ਖੋਸਾ ਪਾਂਡੂ, ਮੁਹੰਮਦ ਖ਼ਾਨ ਨਿਆਜ਼ੀ।

ਕਈ ਵਾਰ ਪਿੰਡ ਦੇ ਨਾਂ ਦੇ ਅੰਤ ਵਿਚ ਪੁਰ, ਨਗਰ, ਅਬਾਦ, ਬਸਤੀ, ਖੇੜਾ ਸ਼ਬਦ ਲੱਗਾ ਹੁੰਦਾ ਹੈ ਜਿਸ ਦੇ ਅਰਥ ਨਗਰ ਦੇ ਹਨ। ਕਈ ਵਾਰ ਅੰਤ ਵਿਚ ਗੜ੍ਹ, ਕੋਟ ਜਾਂ ਬੁਰਜ ਸ਼ਬਦ ਲਗਾ ਦਿਤਾ ਜਾਂਦਾ ਹੈ ਜਿਸ ਦੇ ਅਰਥ ਕਿਲ੍ਹੇ ਦੇ ਹਨ। ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਇਥੇ ਕਦੇ ਕਿਲ੍ਹਾ ਸੀ। ਕਈ ਥਾਈਂ ਸਰ ਜਾਂ ਡਾਬ ਜਿਸ ਦੇ ਅਰਥ ਤਲਾਬ ਦੇ ਹਨ ਅੰਤ ਵਿਚ ਲੱਗਾ ਹੁੰਦਾ ਹੈ। ਕਈ ਥਾਈਂ ਪੱਟੀ ਜਾਂ ਚੱਕ ਅੰਤ ਵਿਚ ਲੱਗਾ ਹੁੰਦਾ ਹੈ।

ਕੁਝ ਪਿੰਡਾਂ ਦੇ ਨਾਂ ਮੋਢੀ ਦੇ ਕਬੀਲੇ ਜਾਂ ਗੋਤ ਉਤੇ ਰਖੇ ਮਿਲਦੇ ਹਨ ਜਿਵੇਂ ਫ਼ਿਰੋਜ਼ਪੁਰ ਵਿਚ ਬਲ, ਮਠਰ ਮੰਗਨ ਵਿੜਿੰਗ, ਔਲਖ ਆਦਿ ਹਨ। ਕਈ ਵਾਰ ਮੋਢੀ ਦਾ ਨਾਂ ਕਬੀਲੇ ਦੇ ਨਾਂ ਨਾਲ ਜੋੜ ਦਿਤਾ ਜਾਂਦਾ ਹੈ ਜਿਵੇਂ ਪੋਸ ਖੋਸਾ ਪਾਂਡੂ, ਬੁਰਹਨ ਭਈ, ਸ਼ੇਖ ਸ਼ਮਾ।

ਕਈ ਵਾਰ ਕਿਸੇ ਪਿੰਡ ਦਾ ਨਾਂ ਉਸ ਦੇ ਮੂਲ ਵਾਸੀਆਂ ਦੇ ਨਾਂ ਉਤੇ ਰਖਿਆ ਹੁੰਦਾ ਹੈ ਜਿਵੇਂ ਝਾਬੇਵਾਲੀ। ਇਹ ਨਾਂ ਉਸ ਸਮੇਂ ਦੀ ਯਾਦ ਦਿਲਾਂਦਾ ਹੈ, ਜਦੋਂ ਸਤਲੁਜ ਡੰਡਾ ਦੇ ਹੇਠੋਂ ਵਗਦਾ ਸੀ ਤੇ ਇਸ ਪਿੰਡ ਵਿਚ ਝਬੇਲ ਮਲਾਹ ਵਸਦੇ ਸਨ। ਕਈ ਵਾਰ ਕਿਸੇ ਪਿੰਡ ਦਾ ਨਾਂ ਉਸੇ ਪਿੰਡ ਦੇ ਨਾਂ ਉਤੇ ਹੀ ਰੱਖ ਦਿਤਾ ਜਾਂਦਾ ਹੈ ਜਿਥੇ ਪਹਿਲਾਂ ਉਸ ਪਿੰਡ ਦੇ ਲੋਕ ਵਸਦੇ ਸਨ ਜਿਵੇਂ ਫ਼ਿਰੋਜ਼ਪੁਰ ਵਿਚ ਵੂਲਰ ਮੋਗੇ ਦੇ ਭੁਲਰ ਤੋਂ ਵਿਗੜ ਕੇ ਬਣਿਆ ਹੈ।

ਕੁਝ ਪਿੰਡਾਂ ਦੇ ਨਾਂ ਪਿੰਡ ਦੀ ਕੁਦਰਤੀ ਦਿਸ਼ਾ/ਭੋਇੰ ਦੀ ਕਿਸੇ ਵਿਸ਼ੇਸ਼ਤਾਈ ਉਤੇ ਰਖੇ ਗਏ ਹਨ ਜਿਵੇਂ, 'ਰੱਤਾ ਟਿੱਬਾ', 'ਕਾਲਾ ਟਿੱਬਾ', 'ਕਲਰਖੇੜਾ' 'ਰੋੜਾ ਗਾਹਾ', 'ਖੂਹੀਆ' ਤੇ 'ਖੂਹੀ ਖੇੜਾ' ਆਦਿ ਨਾਂ ਖੂਹ ਉਤੇ ਆਧਾਰਤ ਹਨ। 'ਪੰਚ ਕੋਸੀ' ਤੇ 'ਸੱਤ ਕੋਸੀ' ਪਿੰਡ ਅਬੋਹਰ ਤੋਂ ਤਰਤੀਬਵਾਰ ਪੰਜ ਤੇ ਸੱਤ ਕੋਹ ਹਨ।

ਕੁਝ ਪਿੰਡਾਂ ਦੇ ਨਾਂ ਛੱਪੜਾਂ ਤੇ ਟੋਬਿਆਂ ਤੇ ਰਖੇ ਗਏ ਹਨ। ਤੇ ਕਈ ਨਾਂ ਘਾਹਾਂ ਦੇ ਨਾਵਾਂ ਤੇ ਪਏ ਹਨ। ਇਹ ਨਾਂ ਉਨ੍ਹਾਂ ਦਿਨਾਂ ਵਲ ਸੰਕੇਤ ਕਰਦੇ ਹਨ ਜਦੋਂ ਇਥੇ ਪਸ਼ੂ ਚਾਰੇ ਜਾਂਦੇ ਸਨ ਤੇ ਮਗਰੋਂ ਪਿੰਡ ਵਸ ਗਏ ਜਿਵੇਂ 'ਕੱਖਾਂ ਵਾਲੀ', 'ਡਬਵਾਲੀ', 'ਪਾਣੀ ਵਾਲ', 'ਕਾਈ ਵਾਲ', 'ਬੀਆਂ ਵਾਲਾ', 'ਭੰਗੜਾ ਖੇੜਾ' 'ਕਾਨਿਆਂ ਵਾਲੀ'। ਇਹ ਪਿੰਡ ਉਨ੍ਹਾਂ ਛੱਪੜਾਂ ਕੰਢੇ ਵਸੇ ਜਿਥੇ ਕਦੇ ਕੱਖ, ਡਾਬ, ਪਾਣੀ, ਕਾਈ,

ਬੀਂ, ਭੰਗੜ, ਕਾਨੇ ਤੇ ਘਾਹ ਦੇ ਢੇਰ ਉਗੇ ਹੁੰਦੇ ਸਨ। ਕੁਝ ਪਿੰਡਾਂ ਦੇ ਨਾਂ ਪੌਦਿਆਂ ਤੇ ਰੁੱਖਾਂ ਉਤੇ ਵੀ ਰਖੇ ਗਏ ਹਨ ਜਿਵੇਂ 'ਜੰਡ ਵਾਲਾ', 'ਪਿੱਪਲੀ', 'ਟਾਹਲੀ ਵਾਲਾ', 'ਜੋੜ ਜੰਡ'।

ਕੁਝ ਕੁ ਪਿੰਡਾਂ ਦੇ ਨਾਉਂ ਪਸ਼ੂਆਂ 'ਤੇ ਵੀ ਰਖੇ ਜਾਂਦੇ ਰਹੇ। ਜਿਸ ਇਲਾਕੇ ਵਿਚ ਕੋਈ ਪਸ਼ੂ ਜਾਂ ਜੰਗਲੀ ਜਾਨਵਰ ਜ਼ਿਆਆ ਪਾਇਆ ਜਾਂਦਾ ਸੀ, ਉਸ ਇਲਾਕੇ ਦਾ ਨਾਂ ਉਸ ਪਸ਼ੂ ਜਾਂ ਜੰਗਲੀ ਜਾਨਵਰ ਉਤੇ ਪੈ ਗਿਆ ਜਿਵੇਂ 'ਸ਼ੀਹ ਪਕੀ' 'ਨੀਲੇ ਵਾਲੇ', (ਨੀਲ ਗਾਏ ਤੋਂ) 'ਸੂਹਾਂਵਾਲੀ', 'ਸੂਰਗੜ੍ਹੀ', 'ਮੋਰਾਂਵਾਲੀ', 'ਗਿਦੜਾਂਵਾਲੀ', 'ਕਾਵਾਂ ਵਾਲੀ', 'ਸੱਪਾਂਵਾਲੀ'।

ਕੁਝ ਪਿੰਡ ਕਿਸੇ ਜੋਗੀ ਜਾਂ ਫਕੀਰ ਦੇ ਨਾਂ ਉਤੇ ਹਨ ਜਿਵੇਂ 'ਜੋਗੀ ਵਾਲਾ', 'ਫਕਰਸਰ', 'ਦੋ ਤਾਰਾਂ ਵਾਲੀ' (ਇਕ ਦੋਤਾਰੇ ਵਾਲੇ ਫਕੀਰ ਦੇ ਨਾਂ ਉਤੇ) ਇਥੇ ਕਦੇ ਸਬੰਧਿਤ ਜੋਗੀਆਂ ਤੇ ਫਕੀਰਾਂ ਦੇ ਡੇਰੇ ਸਨ।

### (ਪ-165) ਪਿੰਡੀ :

ਇਕ ਅਰਧ-ਗੋਲੇ ਵਰਗਾ ਨਿੱਕੇ ਨਿੱਕੇ ਪੱਥਰਾਂ ਦਾ ਢੇਰ, ਜੋ ਕਈ ਮੰਦਰਾਂ ਵਿਚ, ਦੇਵੀ ਦੇ ਪ੍ਰਤੀਕ ਵਜੋਂ, ਬਣਾਇਆ ਜਾਂਦਾ ਹੈ। ਸ਼ਿਵ ਦੀ ਮੂਰਤੀ ਦੇ ਰੂਪ ਵਿਚ, ਜੋ ਪੱਥਰ ਅਥਵਾ ਸ਼ਿਵ ਲਿੰਗ ਸਥਾਪਿਤ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਵੀ ਪਿੰਡੀ ਆਖਦੇ ਹਨ।

### (ਪ-166) ਪਿੰਡੀ ਦਾ ਨੇਹਾ :

ਹਰਿਆਣੇ ਵਿਚ ਪ੍ਰਚਲਤ, ਵਿਆਹ ਨਾਲ ਸਬੰਧਿਤ ਇਕ ਰੀਤ; ਮਿਊ ਜਾਤੀ ਵਿਚ ਵਿਆਹ ਤੋਂ ਚਾਰ ਕੁ ਦਿਨ ਪਹਿਲਾਂ, ਵਰ ਤੇ ਕੰਨਿਆਂ ਦੋਹਾਂ ਪੱਖਾਂ ਦੇ ਘਰ, ਇਹ ਰੀਤ ਕੀਤੀ ਜਾਂਦੀ ਹੈ। ਵਰ ਤੇ ਕੰਨਿਆਂ ਦੀਆਂ ਮਾਵਾਂ ਆਪੋ ਆਪਣੇ ਘਰਾਂ ਵਿਚ, ਸਹਿਵਾਸਨੀਆਂ ਦੀ ਮਦਦ ਨਾਲ, ਚਾਵਲ ਤੇ ਕਣਕ ਨੂੰ ਪੀਸ ਕੇ ਤੇ ਸ਼ੱਕਰ ਰਲਾ ਕੇ, ਘਿਉ 'ਚ ਤਲ ਕੇ ਪਿੰਡੀ ਬਣਾਉਂਦੀਆਂ ਹਨ। ਜੋ ਇਕ ਤਰ੍ਹਾਂ ਦੇ ਲੱਡੂ ਹੀ ਹੁੰਦੇ ਹਨ। ਇਹ ਪਿੰਡੀ, ਪਿੰਡ ਵਿਚ ਵਸਦੇ ਸਾਰੇ ਅੰਗਾਂ-ਸਾਕਾਂ ਵਿਚ ਵੰਡੇ ਜਾਂਦੇ ਹਨ।

### (ਪ-167) ਪਿੰਡੋਂ ਬਾਹਰੇ ਵਿਆਹ :

ਪੰਜਾਬ ਦੇ ਪਿੰਡਾਂ ਦੇ ਲੋਕ ਆਪਣੇ ਪਿੰਡ ਵਿਚ ਹੀ ਧੀ ਜਾਂ ਲੜਕੇ ਦਾ ਵਿਆਹ ਨਹੀਂ ਕਰਦੇ। ਪਿੰਡ ਵਿਚ ਵਸਦੇ ਸਾਰੇ ਲੋਕ ਇਕੋ ਸਾਂਝੇ ਪਰਵਾਰ ਵਾਂਗ ਰਹਿੰਦੇ ਹਨ ਤੇ ਇਕ ਦੀ ਧੀ ਭੈਣ ਸਾਰੇ ਪਿੰਡ ਦੀ ਸਾਂਝੀ ਧੀ ਭੈਣ ਮੰਨੀ ਜਾਂਦੀ ਹੈ ਤੇ ਆਪਣੇ ਪਿੰਡ ਵਿਚ ਵਿਆਹ ਨਿਸ਼ੇਧ ਹੈ। ਇਸ ਦਾ ਵੱਡਾ ਕਾਰਨ ਇਹ ਜਾਪਦਾ ਹੈ ਕਿ ਪੰਜਾਬ ਦੇ ਲਗਪਗ ਹਰ ਪਿੰਡ ਵਿਚ ਮੁੱਢ ਵਿਚ ਇਕੋ ਕੁੱਲ ਦੀ ਵੰਸ਼ ਵਸਦੀ ਰਹੀ, ਹੁਣ ਵੀ ਬਹੁਤ ਸਾਰੇ ਪਿੰਡਾਂ ਵਿਚ ਬਹੁਤੀ ਵਸੋਂ ਕਿਸੇ ਇਕ ਵਡਿਕੇ ਤੋਂ ਹੀ ਆਪਣਾ ਮੁੱਢ ਮੰਨਦੀ ਹੈ। ਅਜਿਹੀ ਹਾਲਤ ਵਿਚ ਪਿੰਡ ਦੇ ਲੋਕਾਂ ਦਾ ਆਪੋ ਵਿਚ ਵਿਆਹ ਵਰਜਿਤ ਸੰਭੋਗ ਸਮਝਿਆ ਜਾਂਦਾ ਹੈ। ਦੇਸ਼ ਦੀ ਵੰਡ ਮਗਰੋਂ ਪਿੰਡਾਂ ਦੀ ਕਟੁੰਬ-ਅਖੰਡਤਾ ਨੂੰ ਕਾਫ਼ੀ ਸੱਟ ਵੱਜੀ ਹੈ, ਪਰ ਉਸੇ ਪਿੰਡ ਵਿਚ ਵਿਆਹ ਕਰਨ ਦੀ ਪ੍ਰਥਾ ਨਹੀਂ ਬਣੀ।

ਆਪਣੇ ਪਿੰਡੋਂ ਬਾਹਰ ਕਿਧਰੇ ਵੀ ਵਿਆਹ ਕੀਤਾ ਜਾ ਸਕਦਾ ਹੈ, ਪਰ ਆਮ ਤੌਰ ਉਤੇ ਪਿਉ ਤੇ ਪੁੱਤਰ ਇਕੋ ਪਿੰਡ ਲਾੜ੍ਹਾ ਬਣ ਕੇ ਨਹੀਂ ਜਾਂਦੇ, ਅਥਵਾ ਲੜਕਾ ਆਪਣੇ ਨਾਨਕੇ ਪਿੰਡ ਦੀ ਕੁੜੀ ਨਾਲ ਵਿਆਹ ਨਹੀਂ ਕਰਦਾ।

### (ਪ-168) ਪਿੱਤਰ :

ਕਿਸੇ ਕੁੱਲ, ਕਟੁੰਭ, ਜਾਤੀ ਜਾਂ ਕਬੀਲੇ ਦੇ ਮਰ ਚੁਕੇ ਵੱਡੇ ਵਡੇਰੇ। ਹਿੰਦੂਆਂ ਦੀ ਧਾਰਨਾ ਹੈ ਕਿ ਮਰਨ ਮਗਰੋਂ ਪ੍ਰਾਣੀ ਮਾਤ-ਲੋਕ ਨੂੰ ਛੱਡ ਕੇ ਯਮ-ਲੋਕ ਅਥਵਾ ਪਿੱਤਰ ਲੋਕ ਵਿਚ ਚਲਾ ਜਾਂਦਾ ਹੈ। ਲੋਕ-ਚਿੰਤਨ ਪਿੱਤਰ ਲੋਕ ਮਾਤ ਲੋਕ ਦਾ ਹੀ ਪ੍ਰਤਿਰੂਪ ਹੈ ਅਤੇ ਉਥੇ ਪ੍ਰਾਣੀ ਨੂੰ ਖਾਣ-ਪੀਣ ਕਪੜੇ ਲੱਤੇ ਤੇ ਰਹਿਣ ਸਹਿਣ ਦੀਆਂ ਉਸੇ ਤਰ੍ਹਾਂ ਲੋੜਾਂ ਹਨ ਜਿਸ ਤਰ੍ਹਾਂ ਦੀਆਂ ਮਾਤ ਲੋਕ ਸੰਸਾਰ ਵਿਚ ਰਹਿੰਦਿਆਂ। ਅਗਲੇ ਲੋਕ ਦੀਆਂ ਲੋੜਾਂ ਮਾਤ ਲੋਕ ਵਿਚ ਜਿਉਂਦਿਆਂ ਦਿਤੇ ਪੁੰਨ ਦਾਨ ਜਾਂ ਮਰਨ ਮਗਰੋਂ ਪੁੱਤਰਾਂ ਪੋਤਰਿਆਂ ਤੇ ਨਾਤੀਆਂ ਵਲੋਂ ਦਿਤੇ 'ਪਿੰਡਾਂ' ਤੇ 'ਸਰਾਧਾਂ' ਨਾਲ ਹੀ ਪੂਰੀਆਂ ਹੁੰਦੀਆਂ ਹਨ। ਇਸ ਲਈ ਹਿੰਦੂ ਸਰਾਧਾਂ ਦੇ ਦਿਨਾਂ ਵਿਚ ਖ਼ਾਸ ਤੌਰ 'ਤੇ ਅਤੇ ਹੋਰ ਸਮਾਜਿਕ ਮੌਕਿਆਂ 'ਤੇ ਵੀ ਪਿੱਤਰ ਨਮਿਤ ਪਿੰਡ-ਪੱਤਲ ਦੇਂਦੇ ਤੇ ਦਾਨ ਕਰਦੇ ਹਨ।

ਜੇ ਕਿਸੇ ਪਿੱਤਰ ਦੀ ਪੂਜਾ ਕਰਨ ਵਾਲਾ ਅਥਵਾ ਉਸ ਨਮਿਤ ਦਾਨ ਕਰਨ ਵਾਲਾ, ਇਸ ਸੰਸਾਰ ਵਿਚ ਕੋਈ ਨਹੀਂ, ਤਾਂ ਪਰਲੋਕ ਵਿਚ ਪਿੱਤਰਾਂ ਨੂੰ ਧੱਕੇ ਮਿਲਣਗੇ ਤੇ ਉਹ ਭੁੱਖੇ ਪਿਆਸੇ 'ਪੂ' ਨਾਂ ਦੇ ਨਰਕ ਵਿਚ ਪਏ ਰਹਿਣਗੇ। ਇਸ ਲਈ ਹਿੰਦੂਆਂ ਵਿਚ ਪੁੱਤਰ ਦੀ ਉਤਪਤੀ ਇਕ ਧਾਰਮਕ ਕਰਤਵ ਸਮਝਿਆ ਜਾਂਦਾ ਹੈ। ਪੁੱਤਰ ਉਹ ਹੁੰਦਾ ਹੈ ਜੋ 'ਪੂ' ਨਾਂ ਦੇ ਨਰਕ ਤੋਂ ਤਰਾਏ।

ਪਿੱਤਰਾਂ ਦੀ ਪਿੰਡ-ਪੱਤਲ ਕਿਰਿਆ ਅਥਵਾ ਸਰਾਧ ਦਾ ਅਧਿਕਾਰ ਆਮ ਤੌਰ ਤੇ ਜੇਠੇ ਪੁੱਤਰ ਨੂੰ ਹੁੰਦਾ ਹੈ। ਜੇ ਪੁੱਤਰ ਨਾ ਜੰਮੇ ਤਾਂ ਨਾਤੀ (ਧੀ ਦਾ ਪੁੱਤਰ) ਸਰਾਧ ਕਰ ਸਕਦਾ ਹੈ। ਜੇ ਕਿਸੇ ਦੇ ਬਹੁਤ ਸਾਰੇ ਪੁੱਤਰ ਹੋਣ

ਤਾਂ ਜੇਠਾ ਪੁੱਤਰ ਆਪਣੇ ਸਭ ਭਰਾਵਾਂ ਨਾਲ ਰਲ ਕੇ ਸਰਾਧ ਕਰ ਸਕਦਾ ਹੈ। ਸਾਰੇ ਭਰਾ ਵੱਖੋ ਵੱਖਰਾ ਸਰਾਧ ਨਹੀਂ ਕਰਦੇ।

ਪਿੱਤਰਾਂ ਨਮਿਤ ਕੀਤੇ ਸਰਾਧ ਕਰਮ ਆਦਿ 'ਪਿੱਤਰ ਕਰਮ' ਅਖਵਾਉਂਦੇ ਹਨ।

(ਪ-169) **ਪਿੱਤਰ ਤਰਪਣ** :

ਪਿੱਤਰਾਂ ਨੂੰ ਤ੍ਰਿਪਤ ਕਰਨ ਲਈ ਕੀਤੀ ਕਿਰਿਆ; ਹਿੰਦੂ ਮਤ ਵਿਚ ਪਿੱਤਰਾਂ ਦੀ ਸ਼ਾਂਤੀ ਲਈ ਹੱਥ ਅਥਵਾ ਅਰਘੇ ਨਾਲ ਮੰਤ੍ਰਾਂ ਦਾ ਪਾਠ ਕਰ ਕੇ ਤੇ ਪਿੱਤਰ ਲੋਕ ਵਲ ਮੂੰਹ ਕਰਕੇ, ਜਲ ਦਿਤਾ ਜਾਂਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਇਹ ਜਲ ਪਿੱਤਰਾਂ ਤਕ ਪਹੁੰਚਦਾ ਹੈ। ਸਰਾਧਾਂ ਦੇ ਦਿਨਾਂ ਵਿਚ ਪਿੱਤਰ ਨਮਿਤ ਸਰਾਧ ਤਾਂ ਕੇਵਲ ਇਕ ਦਿਨ ਹੀ ਕੀਤਾ ਜਾਂਦਾ ਹੈ ਪਰ ਤਰਪਣ ਪਿੱਤਰ ਪੱਖ ਵਿਚ ਹਰ ਰੋਜ਼ ਕੀਤਾ ਜਾਂਦਾ ਹੈ। ਪਹਿਲਾਂ ਦੇਵਤਿਆਂ ਨੂੰ ਜਲ ਦਿਤਾ ਜਾਂਦਾ ਹੈ, ਫਿਰ ਪਿਤਰਾਂ ਵਿਚ ਪਿਤਾ, ਦਾਦਾ, ਪੜਦਾਦਾ, ਮਾਂ, ਦਾਦੀ, ਪੜਦਾਦੀ ਨੂੰ। ਜਲ ਦੇਣ ਲਗਿਆਂ, ਪਿੱਤਰ ਦੇ ਨਾਂ ਤੇ ਗੋਤਰ ਦਾ ਉੱਚਾਰਨ ਕਰ ਲਿਆ ਜਾਂਦਾ ਹੈ। ਜਲ ਦੇਣ ਲਗਿਆਂ ਪਾਣੀ ਵਿਚ, ਕਾਲੇ ਤਿਲ ਮਿਲਾ ਲਏ ਜਾਂਦੇ ਹਨ ਜਿਸ ਲਈ ਇਸ ਨੂੰ 'ਤਿਲਾਂਜਲੀ' ਵੀ ਕਹਿੰਦੇ ਹਨ।

(ਪ-170) **ਪਿੱਤਰ ਤੀਰਥ** :

ਉਹ ਤੀਰਥ ਜਿਥੇ ਜਾ ਕੇ ਹਿੰਦੂ ਆਪਣੇ ਪਿੱਤਰਾਂ ਲਈ ਪਿੰਡ ਦਾਨ, ਤਰਪਣ, ਸਰਾਧ ਆਦਿ ਕਰਮ ਕਰਦੇ ਹਨ। ਮਤੱਸਯ ਪੁਰਾਣ ਵਿਚ ਪਿੱਤਰ ਤੀਰਥਾਂ ਦੀ ਗਿਣਤੀ 222 ਲਿਖੀ ਹੋਈ ਹੈ, ਪਰ ਪਿੱਤਰੀ ਤੀਰਥਾਂ ਵਿਚੋਂ ਗੱਯਾ, ਕਾਸ਼ੀ, ਪ੍ਰਾਗ ਤੇ ਹਰਦੁਆਰ ਵੱਡੇ ਤੀਰਥ ਮੰਨੇ ਜਾਂਦੇ ਹਨ। ਗੱਯਾ ਵਿਚ ਪਿੱਤਰਾਂ ਨਮਿਤ ਪਿੰਡ ਭਰਨ ਨਾਲ ਪਿੱਤਰਾਂ ਨੂੰ ਮੁਕਤੀ ਮਿਲਦੀ ਹੈ। ਗੱਯਾ ਵਿਚ ਪਿੰਡ ਦਾਨ ਦੇ ਮਗਰੋਂ ਮੁੜ ਪਿੱਤਰਾਂ ਨਮਿਤ ਕੋਈ ਕਰਮ ਕਰਨ ਦੀ ਲੋੜ ਨਹੀਂ ਰਹਿੰਦੀ।

(ਪ-171) **ਪਿੱਤਰ ਪੱਖ** :

ਅੱਸੂ ਦੇ ਹਨੇਰੇ ਪੱਖ ਦੀਆਂ ਪੰਦਰਾਂ ਤਿੱਥਾਂ ਨੂੰ ਪਿੱਤਰ-ਪੱਖ ਕਹਿੰਦੇ ਹਨ। ਨਿਸਚਾ ਹੈ ਕਿ ਇਨ੍ਹਾਂ ਤਿੱਥਾਂ ਵਿਚ ਪਿੱਤਰ-ਲੋਕ ਨੂੰ ਛੱਡ ਕੇ ਮਾਤ ਲੋਕ ਵਿਚ ਆ ਜਾਂਦੇ ਹਨ। ਕਈ ਵਾਰ ਪਿੱਤਰਾਂ ਦੀ ਆਤਮਾ ਕੁੱਤਾ, ਬਿੱਲੀ, ਪੰਖੇਰੂ ਆਦਿ ਦਾ ਰੂਪ ਧਾਰ ਕੇ ਵਿਚਰਦੀ ਹੈ। ਇਸ ਲਈ ਪਿੱਤਰ-ਪੱਖ ਵਿਚ ਸਰਾਧ ਵਾਲੇ ਦਿਨ ਘਰ ਵਿਚ ਆਏ ਕਿਸੇ ਜੀਵ ਨੂੰ ਵੀ ਬਿਨਾਂ ਖਾਧੇ ਨਹੀਂ ਜਾਣ ਦਿਤਾ ਜਾਂਦਾ, ਭਾਵੇਂ ਉਹ ਕੁੱਤਾ ਬਿੱਲੀ ਹੀ ਕਿਉਂ ਨਾ ਹੋਵੇ।

ਪਿੱਤਰ ਪੱਖ ਵਿਚ ਹਿੰਦੂ ਪਿੱਤਰਾਂ ਨਮਿਤ ਸਰਾਧ ਕਰਦੇ, ਪਿੰਡ ਪੱਤਲ ਤੇ ਤਰਪਣ ਕਰਦੇ ਹਨ। ਸਰਾਧ ਕੇਵਲ ਉਸ ਤਿੱਥ ਨੂੰ ਹੀ ਕੀਤਾ ਜਾਂਦਾ ਹੈ ਜਿਸ ਤਿੱਥ ਨੂੰ ਕਿਸੇ ਪਿੱਤਰ ਨੇ ਪਰਲੋਕ ਗਮਨ ਕੀਤਾ ਹੋਵੇ, ਜੇ ਤਿੱਥ ਯਾਦ ਨਾ ਹੋਵੇ ਤਾਂ ਅਖ਼ੀਰਲੀ ਤਿੱਥ, ਜਿਸ ਨੂੰ ਪਿੱਤਰ ਵਿਸਰਜਨੀ ਅਮਾਵਸ ਕਹਿੰਦੇ ਹਨ, ਨੂੰ ਸਰਾਧ ਕਰਨ ਦਾ ਵਿਧਾਨ ਹੈ। ਸਰਾਧ ਤਾਂ ਪਿੱਤਰ ਪੱਖ ਵਿਚ ਕੇਵਲ ਇਕ ਦਿਨ ਕਰਨ ਦੀ ਪਰੰਪਰਾ ਹੈ, ਪਰ ਤਰਪਣ ਪਿੱਤਰ ਪੱਖ ਦੀ ਹਰ ਤਿੱਥ ਨੂੰ ਕਰਨਾ ਜ਼ਰੂਰੀ ਹੈ। ਪਹਿਲੇ ਦੇਵਤੇ ਨੂੰ ਜਲ ਦਿਤਾ ਜਾਵੇ ਤੇ ਫਿਰ ਪਿੱਤਰਾਂ ਨੂੰ। ਪਿੱਤਰਾਂ ਨੂੰ ਤਰਪਣ ਦੇਣ ਲਗਿਆਂ ਉਨ੍ਹਾਂ ਦੇ ਨਾਂ ਤੇ ਗੋਚਰ ਦਾ ਉਚਾਰਨ ਕੀਤਾ ਜਾਂਦਾ ਹੈ।

ਪਿੱਤਰ ਪੱਖ ਵਿਚ ਪਿੱਤਰ ਤੀਰਥਾਂ ਉਤੇ ਪਿੰਡ ਦਾਨ ਦਾ ਖ਼ਾਸ ਮਹਾਤਮ ਹੈ। ਧਰਮ ਸ਼ਾਸਤਰਾਂ ਅਨੁਸਾਰ ਪਿੱਤਰ ਪੱਖ ਵਿਚ ਗੱਯਾ ਵਿਖੇ ਫਲਗੂ ਨਦੀ ਦੇ ਕੰਢੇ ਵਿਸ਼ਨੂਪਦ ਨਾਮੀ ਤੀਰਥ ਉਤੇ, ਪਿੰਡ ਦਾਨ ਤੇ ਸਰਾਧ ਕਰਨ ਨਾਲ ਪਿੱਤਰਾਂ ਦਾ ਉਧਾਰ ਹੋ ਜਾਂਦਾ ਹੈ ਤੇ ਫਿਰ ਪਿੰਡ ਪੱਤਲ ਤੇ ਸਰਾਧ ਕਰਨ ਦੀ ਲੋੜ ਨਹੀਂ ਰਹਿੰਦੀ।

ਸ਼ਾਸਤਰਾਂ ਅਨੁਸਾਰ ਪ੍ਰਾਣੀ ਲਈ ਤਿੰਨ ਰਿਣ ਹਨ, ਜਿਨ੍ਹਾਂ ਵਿਚ ਮੁੱਖ ਰਿਣ ਪਿੱਤਰ ਰਿਣ ਹੈ। ਪਿੱਤਰ ਰਿਣ ਨੂੰ ਉਤਾਰਨਾ ਹਰ ਹਿੰਦੂ ਦਾ ਮੁਖ ਕਰਤਵ ਹੈ। ਇਹ ਰਿਣ ਪਿੱਤਰਾਂ ਦਾ ਸਰਾਧ ਕਰ ਕੇ ਚੁਕਾਇਆ ਜਾਂਦਾ ਹੈ। ਪਿੱਤਰ ਪੱਖ ਸਰਾਧ ਲਈ ਨਿਸਚਤ ਪੰਦਰਾਂ ਤਿੱਥੀਆਂ ਦਾ ਹੀ ਇਕ ਸਮੂਹ ਹੈ। ਪਿੱਤਰ ਪੱਖ ਦੇ ਮਹਾਤਮ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ :

ਅੰਗਰਾਜ ਕੁੰਤੀ ਦਾ ਪੁੱਤਰ ਕਰਣ ਬੜੇ ਦਾਨੀ ਸੁਭਾਵ ਦਾ ਸੀ। ਉਹ ਹਰ ਰੋਜ਼ ਸਵਾ ਮਣ ਸੋਨਾ ਬ੍ਰਾਹਮਣਾਂ ਨੂੰ ਦਾਨ ਕਰ ਕੇ ਭੋਜਨ ਕਰਦਾ ਸੀ, ਪਰ ਸੋਨੇ ਤੋਂ ਬਿਨਾਂ ਕੋਈ ਹੋਰ ਵਸਤੂ ਦਾਨ ਨਹੀਂ ਸੀ ਕਰਦਾ। ਜਦੋਂ ਕਰਣ ਨੇ ਸਰੀਰ ਤਿਆਗਿਆ ਤਾਂ ਉਹ ਆਪਣੇ ਪੁੰਨ ਦਾਨ ਸਦਕਾ ਸਵਰਗ ਲੋਕ ਵਿਚ ਪਹੁੰਚਿਆ, ਜਿਥੇ ਉਸ ਦੇ ਰਹਿਣ ਲਈ ਸੋਨੇ ਦਾ ਮਹਲ ਸੀ, ਪਰ ਖਾਣ ਲਈ ਉਸ ਨੂੰ ਕੁਝ ਨਹੀਂ ਸੀ ਮਿਲਦਾ। ਕਰਣ ਨੇ ਧਰਮ ਰਾਜ ਤੋਂ ਇਸ ਦਾ ਕਾਰਨ ਪੁਛਿਆ। ਤਾਂ ਧਰਮ ਰਾਜ ਨੇ ਦਸਿਆ ਕਿ ਕਰਣ ਨੇ ਧਰਤੀ 'ਤੇ ਸੋਨੇ ਤੋਂ ਬਿਨਾਂ ਹੋਰ ਕੁਝ ਦਾਨ ਨਹੀਂ ਕੀਤਾ ਇਸ ਲਈ ਉਸ ਨੂੰ ਇਥੇ ਵੀ ਕਿਸੇ ਹੋਰ ਚੀਜ਼ ਦੀ ਆਸ ਨਹੀਂ ਕਰਨੀ ਚਾਹੀਦੀ। ਸੋ, ਕਰਣ ਨੇ ਧਰਮ ਰਾਜ ਅਗੇ ਪ੍ਰਾਰਥਨਾ ਕੀਤੀ ਕਿ ਉਸ ਨੂੰ ਕੇਵਲ ਪੰਦਰਾਂ ਦਿਨਾਂ

ਲਈ ਧਰਤੀ ਉਤੇ ਭੇਜਿਆ ਜਾਵੇ ਤਾਂ ਜੋ ਉਹ ਖਾਣ-ਪੀਣ ਦੀਆਂ ਵਸਤਾਂ ਪੁੰਨ ਦਾਨ ਕਰ ਸਕੇ। ਕਰਣ ਦੀ ਬੇਨਤੀ ਮੰਨ ਲਈ ਗਈ ਤੇ ਉਹ ਮੁੜ ਮਾਤ-ਲੋਕ ਵਿਚ ਆ ਗਿਆ। ਪੰਦਰਾਂ ਦਿਨ ਉਸ ਨੇ ਸਦਾਚਾਰ ਪੂਰਵਕ ਰਹਿ ਕੇ ਖ਼ੂਬ ਪੁੰਨ ਦਾਨ ਕੀਤਾ, ਬ੍ਰਾਹਮਣਾਂ ਨੂੰ ਭੋਜ ਦਿਤੇ, ਗ਼ਰੀਬਾਂ ਨੂੰ ਅੰਨ। ਫਿਰ ਜਦੋਂ ਉਹ ਸਵਰਗ ਲੋਕ ਵਿਚ ਗਿਆ ਤਾਂ ਉਸ ਨੂੰ ਸਭ ਵਸਤਾਂ ਮਿਲੀਆਂ। ਕਰਣ ਦੇ ਪੁਨਰ ਜੀਵਨ ਦੀਆਂ ਇਹ ਤਿੱਥਾਂ ਬੜੀਆਂ ਮਹਾਨ ਹਨ ਤੇ ਇਨ੍ਹਾਂ ਨੂੰ ਪਿੱਤਰੀ ਪੱਖ ਕਿਹਾ ਜਾਂਦਾ ਹੈ।

ਪਿੱਤਰੀ ਪੱਖ ਦੀਆਂ ਤਿੱਥਾਂ ਵਿਚ ਹਿੰਦੂ ਕੋਈ ਮੰਗਲ ਕਾਰਜ ਨਹੀਂ ਕਰਦੇ।

### (ਪ-172) **ਪਿੱਤਰ ਪੂਜਾ** :

ਕਿਸੇ ਕੁੱਲ, ਜਾਤੀ ਜਾਂ ਕਬੀਲੇ ਦੇ ਵੱਡੇ-ਵਡੇਰਿਆਂ ਨੂੰ, ਜੋ ਪਰਲੋਕ ਗਮਨ ਕਰ ਚੁਕੇ ਹੋਣ, ਪਿੱਤਰ ਕਿਹਾ ਜਾਂਦਾ ਹੈ। ਹਿੰਦੂਆਂ ਦੀ ਧਾਰਨਾ ਹੈ ਕਿ ਮਰਨ ਮਗਰੋਂ ਪ੍ਰਾਣੀ ਅਥਵਾ ਪਿੱਤਰ, ਪਿੱਤਰ ਲੋਕ ਵਿਚ ਰਹਿੰਦੇ ਹਨ, ਜਿਥੇ ਉਨ੍ਹਾਂ ਨੂੰ ਖਾਣ ਪੀਣ ਤੇ ਪਹਿਨਣ ਆਦਿ ਦੀਆਂ ਕਈ ਲੋੜਾਂ ਹਨ। ਇਹ ਲੋੜਾਂ ਤਾਂ ਹੀ ਪੂਰੀਆਂ ਹੋ ਸਕਦੀਆਂ ਹਨ, ਜੋ ਪਿੱਤਰਾਂ ਦੇ ਪੁੱਤਰ, ਪੋਤਰੇ ਜਾਂ ਨਾਤੀ, ਪਿੱਤਰਾਂ ਨਮਿਤ ਸਮੇਂ ਸਮੇਂ ਪਿੰਡ ਪੱਤਲ, ਜਲ ਤੇ ਹੋਰ ਵਸਤੂਆਂ ਦਾਨ ਕਰਦੇ ਰਹਿਣ। ਫਿਰ ਪਿੱਤਰ ਆਪਣੀ ਕੁੱਲ ਜਾਤੀ ਜਾਂ ਕਬੀਲੇ ਦੇ ਲੋਕਾਂ ਨੂੰ ਸੁੱਖ ਵੀ ਪਹੁੰਚਾ ਸਕਦੇ ਹਨ ਤੇ ਦੁੱਖ ਵੀ। ਜੇ ਪਿੱਤਰਾਂ ਨਮਿਤ ਸਾਮਗਰੀ ਦਾਨ ਕੀਤੀ ਜਾਂਦੀ ਹੈ ਤਾਂ ਪਿੱਤਰ ਪ੍ਰਸੰਨ ਰਹਿੰਦੇ ਹਨ ਤੇ ਆਪਣੀ ਕੁਲ-ਕਬੀਲੇ ਨੂੰ ਸੁੱਖ ਦੇਂਦੇ ਹਨ। ਜੇ ਉਨ੍ਹਾਂ ਨਮਿਤ ਦਾਨ ਨਾ ਦਿਤਾ ਜਾਵੇ ਤਾਂ ਉਹ ਪਿੱਤਰ ਲੋਕ ਤੇ ਪਰਲੋਕ ਵਿਚ ਭੁੱਖੇ ਪਿਆਸੇ ਰਹਿਣ ਕਾਰਨ, ਆਪਣੀ ਵੰਸ਼ ਨੂੰ ਨੁਕਸਾਨ ਪਹੁੰਚਾਂਦੇ ਹਨ। ਇਸ ਧਾਰਨਾ ਨੇ ਪਿੱਤਰ ਪੂਜਾ ਨੂੰ ਜਨਮ ਦਿਤਾ।

ਪਿੱਤਰਾਂ ਦੀ ਪੂਜਾ ਉਂਜ ਤਾਂ ਕਿਸੇ ਵੀ ਮੰਗਲ ਕਾਰਜ ਸਮੇਂ ਕੀਤੀ ਜਾ ਸਕਦੀ ਹੈ, ਪਰ ਸਰਾਧਾਂ ਦੇ ਦਿਨਾਂ ਵਿਚ ਇਹ ਪੂਜਾ ਵਿਸ਼ੇਸ਼ ਰੂਪ ਵਿਚ ਕੀਤੀ ਜਾਂਦੀ ਹੈ। ਸਰਾਧ ਦਾ ਅਧਿਕਾਰ ਖ਼ਾਸ ਤੌਰ ਤੇ ਜੇਠੇ ਪੁੱਤਰ ਨੂੰ ਪ੍ਰਾਪਤ ਹੈ। ਜੇ ਪੁੱਤਰ ਨਾ ਹੋਵੇ ਤਾਂ ਨਾਤੀ (ਧੀ ਦਾ ਪੁੱਤਰ) ਵੀ ਸਰਾਧ ਕਰ ਸਕਦਾ ਹੈ। ਜੇ ਕਿਸੇ ਦੇ ਜ਼ਿਆਦਾ ਪੁਤਰ ਹੋਣ ਤੇ ਵੱਖੋ ਵੱਖ ਰਹਿੰਦੇ ਹੋਣ ਤਾਂ ਜੇਠੇ ਪੁੱਤਰ ਨੂੰ ਹੱਕ ਹੈ ਕਿ ਉਹ ਸਭ ਨੂੰ ਇਕੱਠਾ ਕਰਕੇ ਸਾਂਝਾ ਸਰਾਧ ਕਰੇ। ਵੱਖੋ ਵੱਖਰਾ ਸਰਾਧ ਕਰਨਾ ਅਪਸ਼ਗਨ ਮੰਨਿਆ ਜਾਂਦਾ ਹੈ। ਸਰਾਧ ਦੇ ਦਿਨ ਪਿੱਤਰਾਂ ਨੂੰ ਜਲ ਤੇ ਪਿੰਡ ਦਾਨ ਦੇ ਕੇ ਬ੍ਰਾਹਮਣਾਂ ਨੂੰ ਭੋਜਨ ਛਕਾਇਆ ਜਾਂਦਾ ਹੈ ਤੇ ਦੱਖਸ਼ਣਾ ਦਿਤੀ ਜਾਂਦੀ ਹੈ।

ਭਾਰਤ ਵਿਚ ਪਿੱਤਰਾਂ ਦੀ ਪੂਜਾ ਦਾ ਰਵਾਜ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ। ਵੈਦਿਕ ਕਾਲ ਵਿਚ ਤਾਂ ਮਹੱਤਵਪੂਰਨ ਵਿਅਕਤੀਆਂ ਦੇ ਸਰਾਧ, ਉਨ੍ਹਾਂ ਦੇ ਜੀਵਨ ਕਾਲ ਵਿਚ ਹੀ ਕੀਤੇ ਜਾਂਦੇ ਸਨ। ਉਦੋਂ ਕੁੱਲ ਦੇ ਵਡੇਰਿਆਂ ਨੂੰ ਖ਼ਾਸ ਅਧਿਕਾਰ ਪ੍ਰਾਪਤ ਸਨ ਤੇ ਸਾਰਾ ਪਰਵਾਰ ਵਡੇਰਿਆਂ ਪ੍ਰਤੀ ਸ਼ਰਧਾ ਤੇ ਸਨਮਾਨ ਦੀ ਭਾਵਨਾ ਰਖਦਾ ਸੀ। ਇਸੇ ਭਾਵਨਾ ਕਰਕੇ ਮਰਨ ਮਗਰੋਂ ਵੀ ਕੁੱਲ ਦੇ ਵਡਿਕਿਆਂ ਦੀ ਪੂਜਾ ਸ਼ੁਰੂ ਹੋ ਗਈ, ਜੋ ਪਿੱਤਰ ਪੂਜਾ ਦੇ ਨਾਂ ਨਾਲ ਹੁਣ ਤਕ ਪ੍ਰਚਲਤ ਹੈ। ਸਮੇਂ ਦੇ ਨਾਲ ਪਿੱਤਰ-ਪੂਜਾ ਨਾਲ ਕਈ ਮਨੌਤਾਂ ਜੁੜਦੀਆਂ ਗਈਆਂ ਤੇ ਇਹ ਇਕ ਸਮਾਜਕ ਸੰਸਥਾ ਦਾ ਰੂਪ ਧਾਰਨ ਕਰ ਗਈ। ਪਿੱਤਰ ਪੂਜਾ ਨਾਲ ਪੁੱਤਰ ਦੀ ਮਹਾਨਤਾ ਵਧੀ। ਜਿਸ ਦੇ ਪੁੱਤਰ ਨਹੀਂ ਹੋਵੇਗਾ ਉਸ ਨੂੰ ਪਿੱਤਰ ਲੋਕ ਵਿਚ ਪਾਣੀ ਦੇਣ ਵਾਲਾ ਕੋਈ ਨਹੀਂ ਅਤੇ ਉਹ ਪੂ ਨਾਂ ਦੇ ਨਰਕ ਵਿਚ ਹੀ ਸੜਦਾ ਰਹੇਗਾ। ਪੁੱਤਰ ਦੀ ਹੋਂਦ ਹੀ ਕਿਸੇ ਪ੍ਰਾਣੀ ਨੂੰ ਪੂ ਨਰਕ ਵਿਚੋਂ ਸੁਭਾਵਕ ਹੀ ਬਾਹਰ ਕੱਢ ਸਕਦੀ ਹੈ। ਪੁੱਤਰ ਸ਼ਬਦ ਪੂ-ਤੱਰ ਹੈ ਅਥਵਾ ਪੂ ਨਰਕ ਵਿਚੋਂ ਕਢਣ ਵਾਲਾ।

ਪਿੱਤਰ ਰਿਣ : ਧਰਮ ਸ਼ਾਸਤਰਾਂ ਵਿਚ ਮਨੁਖ ਲਈ ਤਿੰਨ ਰਿਣ ਦਸੇ ਗਏ ਹਨ।

(1) ਦੇਵ ਰਿਣ

(2) ਰਿਸ਼ੀ ਰਿਣ

(3) ਪਿੱਤਰ ਰਿਣ।

ਇਹ ਤਿੰਨੇ ਰਿਣ ਹਰੇਕ ਸ਼ਖ਼ਸ ਲਈ ਉਤਾਰਨੇ ਜ਼ਰੂਰੀ ਹਨ। ਪਿੱਤਰ ਰਿਣ ਸਭ ਤੋਂ ਵੱਡਾ ਰਿਣ ਗਿਣਿਆ ਜਾਂਦਾ ਹੈ, ਕਿਉਂ ਜੋ ਅਸੀਂ ਸੰਸਾਰ ਵਿਚ ਲਿਆਉਣ ਵਾਲੇ ਪਿਤਾ ਦੇ ਹੀ ਸਭ ਤੋਂ ਵਧ ਰਿਣੀ ਹਾਂ। ਪਿੱਤਰਾਂ ਦਾ ਰਿਣ ਪਿੱਤਰਾਂ ਨੂੰ ਜਲ ਤੇ ਪਿੰਡ ਦਾਨ ਕਰਕੇ ਅਤੇ ਸਰਾਧਾਂ ਦੇ ਦਿਨਾਂ ਵਿਚ ਮਰਨ ਤਿੱਥ ਉਤੇ ਸਰਾਧ ਕਰ ਕੇ ਉਤਾਰਿਆ ਜਾ ਸਕਦਾ ਹੈ। ਜਿਹੜਾ ਪ੍ਰਾਣੀ ਪਿੱਤਰ-ਰਿਣ ਨਹੀਂ ਉਤਾਰਦਾ ਉਸ ਨੂੰ ਘੋਰ ਨਰਕ ਵਿਚ ਸੁਟਿਆ ਜਾਂਦਾ ਹੈ।

ਪਿੱਤਰ ਲੋਕ : ਉਹ ਲੋਕ ਜਿਥੇ ਪਿੱਤਰ ਵਸਦੇ ਹਨ। ਸਾਂਖਯ ਅਤੇ ਵਦਾਂਤ ਦਰਸ਼ਨ ਵਿਚ ਅੱਠ ਲੋਕ ਮੰਨੇ ਗਏ ਹਨ, ਜਿਨ੍ਹਾਂ ਵਿਚੋਂ ਦੂਜਾ ਲੋਕ ਪਿੱਤਰੀ ਲੋਕ ਹੈ, ਜਿਥੇ ਪਿੱਤਰ ਦੇਵਤੇ ਅਤੇ ਪ੍ਰਜਾਪਤੀ ਰਹਿੰਦੇ ਹਨ। ਇਸ ਤੋਂ ਅਗਲਾ ਲੋਕ 'ਸੋਮ ਲੋਕ' ਹੈ ਅਥਵਾ ਚੰਦ੍ਰਮਾ ਤੇ ਹੋਰ ਗ੍ਰਹਿਆਂ ਦੇ ਲੋਕ ਹਨ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਪਿੱਤਰੀ ਲੋਕ ਚੰਦਰਮਾ ਤੋਂ ਉਪਰ ਦਾ ਲੋਕ ਹੈ।

ਪਿੱਤਰ ਲੋਕ ਦਾ ਸੰਕਲਪ ਬੜਾ ਪੁਰਾਣਾ ਹੈ। ਵੇਦਾਂ

ਵਿਚ ਪਿੱਤਰੀ ਲੋਕ ਦਾ ਹਵਾਲਾ ਮਿਲਦਾ ਹੈ। ਹੜੱਪਾ ਤੋਂ ਮਿਲੀਆਂ ਵਸਤੂਆਂ ਤੋਂ ਪਤਾ ਲੱਗਦਾ ਹੈ ਕਿ ਉਥੋਂ ਦੇ ਲੋਕਾਂ ਦਾ ਵਿਸ਼ਵਾਸ਼ ਯਮ ਤੇ ਪਿੱਤਰੀ ਲੋਕ ਵਿਚ ਸੀ। ਉਨ੍ਹਾਂ ਦੀ ਧਾਰਨਾ ਸੀ ਕਿ ਪਿੱਤਰੀ ਲੋਕ ਨੂੰ ਜੋ ਰਾਹ ਜਾਂਦਾ ਹੈ, ਉਹ ਧਰਤੀ ਤੋਂ ਲੰਘ ਕੇ ਜਾਂਦਾ ਹੈ। ਇਸ ਲਈ ਉਹ ਮਰ ਗਏ ਪ੍ਰਾਣੀਆਂ ਦੇ ਨਾਲ ਠੇਲੇ ਜਾਂ ਗੱਡੇ ਦਬਿਆ ਕਰਦੇ ਸਨ ਤਾਂ ਜੋ ਪਿੱਤਰ ਨੂੰ ਸਫ਼ਰ ਵਿਚ ਅਰਾਮ ਰਹੇ।

### (ਪ-173) ਪਿੱਤਰ-ਵਿਸਰਜਨੀ ਅਮਾਵਸ :

ਅੱਸੂ ਦੇ ਹਨੇਰੇ ਪੱਖ ਦੀ ਮੱਸਿਆ ਨੂੰ ਪਿੱਤਰ ਵਿਸਰਜਨੀ ਅਮਾਵਸ ਕਹਿੰਦੇ ਹਨ। ਹਿੰਦੂਆਂ ਦੇ ਵਿਸ਼ਵਾਸ਼ ਅਨੁਸਾਰ ਅੱਸੂ ਦੇ ਹਨੇਰੇ ਪੱਖ ਦੀ ਪਹਿਲੀ ਤਿੱਥ ਨੂੰ ਪਿੱਤਰ ਧਰਤੀ ਉਤੇ ਆਉਂਦੇ ਹਨ ਅਤੇ ਮੱਸਿਆ ਵਾਲੇ ਦਿਨ ਪ੍ਰਿਥਵੀ ਤੋਂ ਪਿੱਤਰ ਲੋਕ ਨੂੰ ਵਾਪਸ ਚਲੇ ਜਾਂਦੇ ਹਨ। ਇਸ ਤਿੱਥ ਨੂੰ ਹਿੰਦੂ ਆਪਣੇ ਪਿੱਤਰਾਂ ਨਮਿਤ ਜਲ ਦੇਂਦੇ, ਪਿੰਡ ਦਾਨ ਕਰਦੇ, ਬ੍ਰਾਹਮਣਾਂ ਨੂੰ ਭੋਜਨ ਛਕਾਂਦੇ ਅਤੇ ਪਿੱਤਰਾਂ ਦੇ ਵਿਸਰਜਨ ਲਈ ਪ੍ਰਾਰਥਨਾ ਕਰਦੇ ਹਨ।

ਪਿੱਤਰ ਵਿਸਰਜਨੀ ਅਮਾਵਸ ਸਾਂਝਾ ਮਾਂਝਾ ਦਿਹਾੜਾ ਮੰਨਿਆ ਜਾਂਦਾ ਹੈ। ਜਿਸ ਸ਼ਖ਼ਸ ਨੂੰ ਆਪਣੇ ਪਿੱਤਰਾਂ ਦੀ ਮਰਨ ਤਿੱਥ ਪਤਾ ਨਾ ਹੋਵੇ, ਉਹ ਇਸ ਤਿੱਥ ਨੂੰ ਸਰਾਧ ਕਰਦਾ ਹੈ।

ਪਿੱਤਰਾਂ ਨੂੰ ਪਾਣੀ ਦੇਣਾ : ਹਿੰਦੂਆਂ ਵਿਚ ਪਿੱਤਰਾਂ ਦੀ ਤ੍ਰਿਪਤੀ ਲਈ, ਹੱਥ ਅਥਵਾ ਅਰਘੇ ਨਾਲ ਮੰਤ੍ਰਾਂ ਦਾ ਪਾਠ ਕਰਦਿਆਂ ਜਲ ਦਿਤਾ ਜਾਂਦਾ ਹੈ। ਲੋਕ-ਨਿਸਚੇ ਅਨੁਸਾਰ ਇਹ ਜਲ ਪਿੱਤਰੀ-ਲੋਕ ਵਿਚ ਪਿੱਤਰਾਂ ਨੂੰ ਪਹੁੰਚਦਾ ਹੈ। ਸਰਾਧਾਂ ਦੇ ਦਿਨਾਂ ਵਿਚ ਪਿੱਤਰਾਂ ਨਮਿਤ ਸਰਾਧ ਤਾਂ ਕੇਵਨ ਇਕ ਦਿਨ ਕੀਤਾ ਜਾਂਦਾ ਹੈ ਪਰ ਬਾਕੀ ਦਿਨ ਰੋਜ਼ ਪਿੱਤਰਾਂ ਨੂੰ ਜਲ ਦਿਤਾ ਜਾਂਦਾ ਹੈ। ਜਲ ਦੇਣ ਲਗਿਆਂ ਪਿੱਤਰਾਂ ਦਾ ਨਾਂ ਤੇ ਗੋਚਰ ਉਚਾਰਿਆ ਜਾਂਦਾ ਹੈ। ਕਈ ਲੋਕ ਹਰਦੁਆਰ ਜਾ ਕੇ ਆਪਣੇ ਪਿੱਤਰਾਂ ਨੂੰ ਪਾਣੀ ਦੇਂਦੇ ਹਨ।

### (ਪ-174) ਪਿੱਪਲ (ਪਿੱਪਲ ਪੂਜਾ) :

ਹਿੰਦੂ ਪਿੱਪਲ ਦੇ ਬ੍ਰਿਛ ਨੂੰ ਸਭ ਰੁੱਖਾਂ ਤੋਂ ਵਧ ਪਵਿਤ੍ਰ ਮੰਨਦੇ ਹਨ। ਧਾਰਨਾ ਹੈ ਕਿ ਪਿੱਪਲ ਵਿਚ ਤ੍ਰੈਮੂਰਤੀ ਵਸਦੀ ਹੈ :—ਜੜ੍ਹ ਵਿਚ ਬ੍ਰਹਮਾ, ਤਨੇ ਵਿਚ ਵਿਸ਼ਨੂੰ ਤੇ ਟਹਿਣਾਂ ਵਿਚ ਸ਼ਿਵਜੀ ਦਾ ਨਿਵਾਸ ਹੈ। ਇਕ ਮਨੌਤ ਅਨੁਸਾਰ ਪਿੱਪਲ ਦੀ ਹਰ ਟਹਿਣੀ ਦੇ ਪੱਤੇ ਉਤੇ ਇਕ ਦੇਵਤਾ ਬੈਠਾ ਹੁੰਦਾ ਹੈ, ਇਸ ਲਈ ਕਹਿੰਦੇ ਹਨ :

ਪੱਤੇ ਪੱਤੇ ਗੋਵਿੰਦ ਬੈਠਾ, ਟਾਹਣੀ ਟਾਹਣੀ ਦਿਉਤਾ
ਮੁੱਢ ਤੇ ਸ੍ਰੀ ਕ੍ਰਿਸ਼ਨ ਬੈਠਾ, ਧਨ ਬ੍ਰਹਮਾ ਦਿਉਤਾ।

ਕਿਹਾ ਜਾਂਦਾ ਹੈ ਕਿ ਵਿਆਸ ਰਿਸ਼ੀ ਨੇ ਪਿੱਪਲ ਦੇ ਪੱਤੇ ਨੂੰ ਦੇਵਤਿਆਂ ਦਾ ਰੂਪ ਜਾਣ ਕੇ ਆਪਣੇ ਮੱਥੇ 'ਤੇ ਬੰਨ੍ਹਿਆ ਤੇ ਉਦੋਂ ਤੋਂ ਹੀ ਪਿੱਪਲ ਦਾ ਬ੍ਰਿਛ ਪਵਿੱਤਰ ਮੰਨਿਆ ਜਾਣ ਲੱਗਾ।

ਹਿੰਦੂ ਪਿੱਪਲ ਦੇ ਬ੍ਰਿਛ ਨੂੰ ਇਤਨਾ ਪਵਿੱਤਰ ਮੰਨਦੇ ਹਨ ਕਿ ਇਸ ਬ੍ਰਿਛ ਤੇ ਕਦੇ ਕੁਲਾਹੜਾ ਨਹੀਂ ਚਲਾਂਦੇ। ਇਸ ਦੇ ਪੱਤਿਆਂ ਜਾਂ ਟਹਿਣੀਆਂ ਨੂੰ, ਪਸ਼ੂਆਂ ਦੇ ਖਾਣ ਜਾਂ ਬਾਲਣ ਵਜੋਂ ਵੀ ਨਹੀਂ ਵਰਤਦੇ।

ਹਿੰਦੂ ਪਿੱਪਲ ਨੂੰ ਪੂਜਦੇ ਹਨ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਜਿਹੀ ਪਿੱਪਲ ਦੀ ਪੂਜਾ ਕੀਤੀ ਜਿਹੀ ਦੇਵਤਿਆਂ ਦੀ। ਹਿੰਦੂ ਤੀਵੀਆਂ ਇਸ ਰੁੱਖ ਦੀ ਜੜ੍ਹ ਵਿਚ ਕੱਚੀ ਲੱਸੀ ਪਾਉਂਦੀਆਂ ਹਨ ਤੇ ਇਸ ਦੇ ਦੁਆਲੇ ਸੂਰਜੀ ਦਿਸ਼ਾ ਵਿਚ 108 ਪਰਕਰਮਾ ਕਰਦੀਆਂ ਹਨ। ਕਈ ਤੀਵੀਆਂ ਪੂਜਾ ਕਰਨ ਮਗਰੋਂ, ਪਿੱਪਲ ਦੀਆਂ ਜੜ੍ਹਾਂ ਕੋਲ ਤਾਂਬੇ ਦਾ ਇਕ ਸਿੱਕਾ, ਜੰਞੂ ਤੇ ਮਠਿਆਈ ਭੇਟਾ ਵਜੋਂ ਰਖਦੀਆਂ ਹਨ। ਪਿੱਪਲ ਦੀ ਪਰਕਰਮਾ ਕਰਦਿਆਂ ਉਪਰ ਦਿਤਾ ਟੱਪਾ, 'ਪੱਤੇ ਪੱਤੇ ਗੋਵਿੰਦ ਬੈਠਾ, ਟਾਹਣੀ ਟਾਹਣੀ ਦਿਉਤਾ' ਵਾਰ ਵਾਰ ਦੁਹਰਾਇਆ ਜਾਂਦਾ ਹੈ।

ਕਈ ਹਿੰਦੂ ਬੱਚੇ ਨੂੰ ਜੰਞੂ ਪਹਿਨਾਣ ਵੇਲੇ ਜਾਂ ਵਿਆਹ ਦੀ ਰਸਮ ਸਮੇਂ ਤੇ ਮਕਾਨ ਦੀ ਨੀਂਹ ਧਰਨ ਲਗਿਆਂ ਪਿੱਪਲ ਦੀ ਪੂਜਾ ਕਰਦੇ ਹਨ। ਪਹਿਲਿਆਂ ਵਿਚ ਤੀਵੀਆਂ ਜਣਨ-ਸ਼ਕਤੀ ਪ੍ਰਾਪਤ ਕਰਨ ਲਈ ਪਿੱਪਲ ਦੇ ਦੁਆਲੇ, ਨੰਗੀਆਂ ਪਰਕਰਮਾ ਕਰਦੀਆਂ ਸਨ। ਅੱਜ ਕਲ੍ਹ ਸੰਤਾਨ ਦੀ ਇੱਛਾ ਨਾਲ, ਤੀਵੀਆਂ ਪਿੱਪਲ ਦੁਆਲੇ ਸੂਤ ਦਾ ਧਾਗਾ ਵਲਦੀਆਂ ਹੋਈਆਂ 108 ਪਰਕਰਮਾ ਕਰਦੀਆਂ ਹਨ।

ਪਿੱਪਲ ਦੀ ਜੜ੍ਹ ਵਿਚ ਬ੍ਰਹਮਾ ਦਾ ਨਿਵਾਸ ਹੈ। ਬ੍ਰਹਮਾ ਨੇ ਹੀ ਸਾਰੀ ਸ੍ਰਿਸ਼ਟੀ ਨੂੰ ਰਚਿਆ ਹੈ। ਸੂਰਜ ਦੇ ਚੜ੍ਹਦੇ ਸਾਰ ਪਿੱਪਲ ਦੀ ਜੜ੍ਹ ਨੂੰ ਪਾਣੀ ਦੇਣ ਤੇ ਪਰਕਰਮਾ ਕਰਨ ਨਾਲ ਨਿਰਸੰਤਾਨ ਤੀਵੀਂ ਦੀ ਜੜ੍ਹ ਹਰੀ ਹੁੰਦੀ ਹੈ। ਨਿਰਸੰਤਾਨ ਤੀਵੀਆਂ ਪਿੱਪਲ ਦੀ ਜੜ੍ਹ, ਪੁੱਤਰ ਦੀ ਦਾਤ ਪ੍ਰਾਪਤ ਕਰਨ ਲਈ ਪੂਜਦੀਆਂ ਹਨ। ਗੀਤ ਹੈ :

ਨਿਤ ਬਰ੍ਹਮੇ ਜਲ ਪਾਵਾਂ, ਵੀਰਾ ਤੇਰੀ ਜੜ੍ਹ ਲਗ ਜਾਵੇ।

ਜੇ ਚਾਲ੍ਹੀ ਦਿਨ ਸੂਰਜ ਵਲ ਮੂੰਹ ਕਰ ਕੇ, ਜਲ ਦੀ ਇਕ ਗੜਵੀ ਪਿੱਪਲ ਦੀਆਂ ਜੜ੍ਹਾਂ ਵਿਚ ਪਾਈ ਜਾਵੇ ਤਾਂ ਬਾਂਝ ਇਸਤ੍ਰੀ ਦੀ ਕੁੱਖ ਹਰੀ ਹੋ ਜਾਂਦੀ ਹੈ।

ਐਤਵਾਰ ਵਾਲੇ ਦਿਨ ਲਛਮੀ ਪਿੱਪਲ ਦੇ ਬ੍ਰਿਛ ਉਤੇ ਵਾਸ ਕਰਦੀ ਹੈ, ਇਸ ਲਈ ਧਨ ਦੌਲਤ ਦੇ ਇੱਛਾਵਾਨ ਐਤਵਾਰ ਇਸ ਨੂੰ ਪੂਜਦੇ ਹਨ।

ਜਦੋਂ ਕਿਸੇ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਉਸ ਦਾ ਜੇਠਾ ਪੁੱਤਰ/ਭਰਾ ਛੇਦੇ ਹੋਏ ਕੁੰਭ ਵਿਚ ਪਾਣੀ ਭਰ ਕੇ, ਪਿੱਪਲ ਦੇ ਰੁੱਖ ਦੀ ਕਿਸੇ ਟਹਿਣ ਉਤੇ ਲਟਕਾ ਦੇਂਦਾ ਹੈ। ਇਹ ਜਲ ਪਿੱਪਲ ਦਾ ਰੁੱਖ ਮ੍ਰਿਤਕ ਦੇ ਪ੍ਰੇਤ ਨੂੰ ਪਹੁੰਚਾ ਦੇਂਦਾ ਹੈ।

ਪਿੱਪਲ ਦੇ ਬ੍ਰਿਛ ਦੇ ਹੇਠਾਂ ਜਾਂ ਸਾਹਮਣੇ ਖੜੇ ਕੇ ਕਿਸੇ ਨਾਲ ਝੂਠ ਬੋਲਣਾ, ਧੋਖਾ ਦੇਣਾ ਜਾਂ ਕਿਸੇ ਦੀ ਜਾਨ ਲੈਣੀ ਮਹਾਂ ਪਾਪ ਹੈ। ਇਸ ਲਈ ਬਾਣੀਏ ਪਿੱਪਲ ਦੇ ਸਾਹਮਣੇ ਜਾਂ ਹੇਠਾਂ ਬੈਠ ਕੇ ਕਦੇ ਕਿਸੇ ਨਾਲ ਲੇਖਾ-ਜੋਖਾ ਜਾਂ ਵਿਪਾਰ ਦੀ ਗੱਲ ਨਹੀਂ ਕਰਦੇ।

ਪਿੱਪਲ ਦੀ ਪੂਜਾ ਪੰਜਾਬ ਵਿਚ ਮੁੱਢ ਕਦੀਮ ਤੋਂ ਚਲੀ ਆ ਰਹੀ ਹੈ। ਮੋਹਿੰਜੋਦਰੋ ਤੇ ਹੜ੍ਹਪਾ ਦੀਆਂ ਥੇਹਾਂ ਤੋਂ ਜੋ ਠੀਕਰਾਂ ਮੋਹਰਾਂ ਮਿਲੀਆਂ ਹਨ ਉਨ੍ਹਾਂ ਤੋਂ ਸਾਫ਼ ਪਤਾ ਚਲਦਾ ਹੈ ਕਿ ਉਹ ਲੋਕ ਪਿੱਪਲ ਦੀ ਪੂਜਾ ਕਰਦੇ ਸਨ। ਇਕ ਠੀਕਰ ਮੋਹਰ (ਨੰਬਰ 387) ਉਤੇ ਪਿੱਪਲ ਦੇ ਦਰਖ਼ਤ ਨੂੰ ਪਵਿਤ੍ਰ ਵੇਦੀ ਵਿਚੋਂ ਉਭਰਦਾ ਵਿਖਾਇਆ ਗਿਆ ਹੈ, ਜਿਸ ਦੇ ਤਣੇ ਕੋਲ, ਇਕ ਸਿੱਧੇ ਖੜੇ ਪਿੱਪਲ ਵਿਚਲੇ ਦੇਵਤੇ ਦੀ ਰਖਿਆ ਕਰ ਰਹੇ ਹਨ। ਕਈ ਹੋਰ ਠੀਕਰ ਮੋਹਰਾਂ ਵਿਚ ਵੀ ਪਿੱਪਲ ਦੇ ਬ੍ਰਿਛ ਨੂੰ ਵਿਖਾਇਆ ਗਿਆ ਹੈ। ਕੇ. ਐਨ. ਸ਼ਾਸਤ੍ਰੀ ਦਾ ਵਿਚਾਰ ਹੈ ਕਿ ਪਿੱਪਲ ਦੇਵਤਾ ਹੜ੍ਹਪਾ ਤੇ ਮੋਹਿੰਜੋਦਰੋ ਸਭਿਅਤਾ ਦਾ ਨਿਰਸੰਦੇਹ ਪ੍ਰਧਾਨ ਦੇਵਤਾ ਸੀ।

ਰਿਗ ਵੇਦ ਵਿਚ ਪਿੱਪਲ ਦਾ ਜ਼ਿਕਰ ਕਈ ਥਾਈਂ ਆਇਆ ਹੈ। ਹਵਨ ਵਿਚ ਪਵਿਤ੍ਰ ਅਗਨੀ ਬਾਲਣ ਲਈ ਪਿੱਪਲ ਦੀ ਲਕੜੀ ਜਲਾਈ ਜਾਂਦੀ ਹੈ। ਸਵਰਗ ਵਿਚ ਦੇਵਤੇ ਪਿੱਪਲ ਦੇ ਹੇਠਾਂ ਬੈਠੇ ਆਰਾਮ ਕਰਦੇ ਮੰਨੇ ਜਾਂਦੇ ਹਨ। ਮਗਰੋਂ ਪਿੱਪਲ ਨੂੰ ਬ੍ਰਹਮ-ਤਰੂ (ਗਿਆਨ ਦਾ ਬ੍ਰਿਛ) ਤੇ ਉਤਪਤੀ ਦਾ ਬ੍ਰਿਛ ਮੰਨਿਆ ਜਾਣ ਲੱਗਾ ਅਤੇ ਇਸ ਦਾ ਸਬੰਧ ਬ੍ਰਹਮਾ ਨਾਲ ਜੋੜ ਦਿਤਾ ਗਿਆ।

(ਪ-175) **ਪਿੱਪਲ ਪੱਤਰਾ** :

ਪਿੱਪਲ ਦੇ ਪੱਤੇ ਵਰਗਾ ਇਕ ਗਹਿਣਾ; ਇਹ ਬੜਾ ਸ਼ੁਭ ਗਹਿਣਾ ਹੈ ਤੇ ਇਸ ਨੂੰ ਪਹਿਨਣ ਨਾਲ ਜੋ ਬੰਦੇ ਚੰਗੇ ਲਗਣ ਉਨ੍ਹਾਂ ਦੀ ਆਯੂ ਦੀਰਘ ਹੁੰਦੀ ਹੈ :

ਇਹ ਲੈ ਨਤੀਆ ਘੜਾ ਲੈ ਪਿਪਲ ਪਤੀਆਂ
ਕਿਸੇ ਕੋਲ ਗਲ ਨਾ ਕਰੀਂ।

(ਪ-176) **ਪਿਪੜੇ ਪੜ੍ਹਨਾ** :

ਵਿਆਹ ਨਾਲ ਸਬੰਧਿਤ ਇਕ ਰਸਮ; ਹਿੰਦੂਆਂ ਵਿਚ ਜਦੋਂ ਵਰ ਤੇ ਕੰਨਿਆਂ ਵੇਦੀ ਉਤੇ ਬੈਠ ਜਾਂਦੇ ਹਨ ਤਾਂ ਦੋਹਾਂ ਦੇ ਪ੍ਰੋਹਿਤ ਗੋਤਾਚਾਰ ਪੜ੍ਹਦੇ ਹਨ। ਗੋਤਾਚਾਰ ਪੜ੍ਹਨ ਮਗਰੋਂ ਕੰਨਿਆਂ ਪੱਖ ਦਾ ਪ੍ਰੋਹਿਤ, ਵਰ ਤੋਂ ਕੰਨਿਆਂ ਨਾਲ ਉਮਰ ਭਰ ਸਾਥ ਨਿਭਾਹੁਣ ਦਾ ਪ੍ਰਣ ਲੈਂਦਾ ਹੈ। ਇਸ ਰਸਮ ਨੂੰ 'ਪਿਪੜੇ ਪੜ੍ਹਨਾ' ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਵਰ ਪੱਖ ਦਾ ਪ੍ਰੋਹਿਤ ਕੰਨਿਆਂ ਤੋਂ ਪ੍ਰਣ ਲੈਂਦਾ ਹੈ ਕਿ ਉਹ ਵਰ ਨਾਲ ਜੀਵਨ ਭਰ ਸਾਥ ਨਿਭਾਹੇਗੀ। ਇਸ ਰਸਮ ਤੋਂ ਮਗਰੋਂ ਫੇਰਿਆਂ ਦੀ ਰਸਮ ਕੀਤੀ ਜਾਂਦੀ ਹੈ।

(ਪ-177) **ਪੀਂਘ ਝੂਟਾ** :

ਬਹਾਵਲਪੁਰ (ਪਾਕਿਸਤਾਨੀ ਪੰਜਾਬ) ਦੇ ਇਲਾਕੇ ਦੇ ਮੁਸਲਮਾਨਾਂ ਦੀ ਵਿਆਹ ਦੀ ਇਕ ਰਸਮ; ਸਗਾਈ ਤੋਂ ਮਗਰੋਂ ਅਤੇ ਵਿਆਹ ਤੋਂ ਪਹਿਲਾਂ ਰੋਟੀ ਖਾਵਣ ਦੀ ਰਸਮ ਕੀਤੀ ਜਾਂਦੀ ਹੈ। ਇਸ ਰਸਮ ਮਗਰੋਂ 'ਸਫ਼ਰ' ਦੇ ਮਹੀਨੇ ਦੇ ਅਖ਼ੀਰਲੇ ਬੁੱਧਵਾਰ ਜਾਂ ਈਦ ਦੇ ਦਿਨ (ਜਿਹੜਾ ਦੋਹਾਂ ਵਿਚੋਂ ਪਹਿਲਾਂ ਆ ਜਾਵੇ) ਵਰ ਪੱਖ ਵਾਲੇ ਕੰਨਿਆਂ ਲਈ ਕਪੜੇ, ਪਿੰਨੀਆਂ, ਸੇਂਵੀਆਂ ਤੇ ਘਿਉ ਭੇਜਦੇ ਹਨ। ਇਨ੍ਹਾਂ ਚੀਜ਼ਾਂ ਦੇ ਨਾਲ ਹੀ ਇਕ ਰੰਗੀਨ ਪੀੜ੍ਹੀ ਤੇ ਮਜ਼ਬੂਤ ਰੱਸੀ ਵੀ ਭੇਜੀ ਜਾਂਦੀ ਹੈ। ਇਸ ਪੀਂਘ ਨੂੰ ਦਰਖ਼ਤ ਨਾਲ ਬੰਨ੍ਹ ਕੇ ਕੰਨਿਆਂ ਤੇ ਉਸ ਦੀਆਂ ਸਹੇਲੀਆਂ ਝੂਟਦੀਆਂ ਹਨ। ਇਹ ਰਸਮ ਵਟੂ, ਜੋਯਾ ਤੇ ਖਰਲ ਜਾਤਾਂ ਤੇ ਕਬੀਲਿਆਂ ਵਿਚ ਪ੍ਰਚਲਤ ਹੈ।

(ਪ-178) **ਪੀਚੋ ਬਕਰੀ** :

ਬੱਚਿਆਂ ਦੀ ਇਕ ਖੇਡ ਜਿਸ ਨੂੰ ਗਲੀ ਦੇ ਵਿਚ ਧਰਤੀ ਉਤੇ ਕੁਝ ਖ਼ਾਨੇ ਬਣਾ ਕੇ ਠੀਕਰੀ ਨਾਲ ਖੇਡਿਆ ਜਾਂਦਾ ਹੈ। ਇਹ ਖੇਡ ਸਾਰੇ ਪੰਜਾਬ ਵਿਚ ਹੀ ਵੱਖ ਵੱਖ ਨਾਵਾਂ ਨਾਲ ਪ੍ਰਚਲਤ ਹੈ। ਇਸ ਦੇ ਕੁਝ ਹੋਰ ਨਾਂ ਹਨ : ਚੀਂਜੋ, ਸ਼ਟਾਪੂ।

ਇਸ ਖੇਡ ਵਿਚ ਧਰਤੀ ਉਤੇ ਪਹਿਲਾਂ, ਇਕ ਦੂਜੇ ਨਾਲ ਲਗਦੇ ਕੁਝ ਖ਼ਾਨੇ ਵਾਹ ਲਏ ਜਾਂਦੇ ਹਨ। ਹਰੇਕ ਖ਼ਾਨੇ ਦਾ ਵੱਖੋ ਵੱਖਰਾ ਨਾਂ ਹੁੰਦਾ ਹੈ। ਇਹ ਨਾਂ ਵੀ ਹਰ ਇਲਾਕੇ ਵਿਚ, ਸਥਾਨਿਕ ਪ੍ਰਭਾਵ ਹੇਠਾਂ ਭਿੰਨ ਸੁਭਿੰਨ ਹਨ। ਪੀਚੋ ਬਕਰੀ ਵਿਚ ਪਹਿਲਾਂ ਪੰਜ ਖ਼ਾਨੇ ਜ਼ਿਮੀਂ 'ਤੇ ਬਣਾਏ ਜਾਂਦੇ ਹਨ। ਜੋ ਲੰਬਾਈ ਵਿਚ ਚੁੜਾਈ ਨਾਲੋਂ ਚੌਗੁਣੇ ਹੁੰਦੇ ਹਨ। ਤੀਜੇ ਖ਼ਾਨੇ ਦੇ ਤਿੰਨ ਹਿੱਸੇ ਕਰ ਲਏ ਜਾਂਦੇ ਹਨ। ਪਹਿਲੇ ਖ਼ਾਨੇ ਨਾਲ ਇਕ ਛੋਟਾ ਜਿਹਾ ਮਰੱਬਾ ਵਾਹ ਲਿਆ ਜਾਂਦਾ ਹੈ, ਜਿਸ ਨੂੰ ਛੱਜ ਕਹਿੰਦੇ ਹਨ।

ਖੇਡਣ ਵਾਲੇ ਬੱਚੇ ਪੁੱਗ ਕੇ ਜਾਂ ਟਾਸ ਸੁਟ ਕੇ, ਆਪੋ ਆਪਣੀ ਵਾਰੀ ਮਿਥਦੇ ਹਨ। ਆਮ ਤੌਰ ਤੇ ਇਸ ਖੇਡ ਨੂੰ ਦੋ, ਤਿੰਨ ਜਾਂ ਚਾਰ ਬੱਚੇ ਖੇਡਦੇ ਹਨ। ਜੇ ਚਾਰ ਹੋਣ ਤਾਂ

ਦੋ ਦੋ ਆੜੀ ਬਣ ਜਾਂਦੇ ਹਨ। ਜਿਸ ਬੱਚੇ ਦੀ ਵਾਰੀ ਹੁੰਦੀ ਹੈ, ਉਹ ਛੱਜ ਵਿਚ ਇਕ ਲੱਤ ਦੇ ਭਾਰ ਖਲੋ ਕੇ, ਸਭ ਤੋਂ ਅਖ਼ੀਰਲੇ ਖ਼ਾਨੇ ਵਿਚ ਠੀਕਰੀ ਸੁਟਦਾ ਹੈ। ਜੇ ਠੀਕਰ ਕਿਸੇ ਲਕੀਰ ਉਤੇ ਜਾ ਪਏ ਜਾਂ ਉਸ ਖ਼ਾਨੇ ਵਿਚ ਨਾ ਪਏ ਜਿਸ ਵਿਚ ਸੁਟਣੀ ਬਣਦੀ ਹੈ ਤਾਂ ਖਿਡਾਰੀ ਦੀ ਵਾਰੀ ਖ਼ਤਮ। ਜੇ ਅਖ਼ੀਰਲੇ ਅਥਵਾ ਰੱਬ ਦੇ ਖ਼ਾਨੇ ਵਿਚ ਠੀਕਰ ਜਾ ਪਏ ਤਾਂ ਉਹ ਖਿਡਾਰੀ ਇਕ ਲੱਤ ਦੇ ਭਾਰ ਸਭ ਖ਼ਾਨਿਆਂ ਵਿਚੋਂ ਲੰਘਦਾ ਹੋਇਆ ਸਿਵਾਏ ਤੀਜੇ ਅਥਵਾ ਪੀਚੋ ਦੇ ਖ਼ਾਨੇ ਵਿਚੋਂ, ਪੀਚੋ ਦਾ ਖ਼ਾਨਾ ਉਹ ਇਕ ਟੰਗ ਨਾਲ ਟੱਪਦਾ ਹੈ ਅਤੇ ਰੱਬ ਦੇ ਖ਼ਾਨੇ ਵਿਚ ਪਹੁੰਚ ਕੇ ਪੈਰ ਭਾਰ ਹੀ ਠੀਕਰ ਨੂੰ ਠੋਕਰ ਮਾਰ ਕੇ, ਸਭ ਖ਼ਾਨਿਆਂ ਵਿਚੋਂ ਲੰਘਾਂਦਾ ਹੈ। ਠੀਕਰੀ ਕਿਸੇ ਲਕੀਰ ਉਤੇ ਨਹੀਂ ਰੁਕਣੀ ਚਾਹੀਦੀ ਅਤੇ ਨਾ ਹੀ ਪੀਚੋ ਦੇ ਖ਼ਾਨੇ ਵਿਚ। ਨਹੀਂ ਤਾਂ ਉਲੰਘਣਾ ਹੋ ਜਾਣ ਤੇ ਵਾਰੀ ਖ਼ਤਮ ਹੋ ਜਾਂਦੀ ਹੈ। ਜੇ ਖਿਡਾਰੀ ਦੇ ਪੈਰ ਕਿਸੇ ਲਕੀਰ ਨੂੰ ਛੂਹ ਜਾਵੇ ਤਾਂ ਵੀ ਵਾਰੀ ਮੁਕ ਜਾਂਦੀ ਹੈ। ਜਦੋਂ ਸਾਰੇ ਖ਼ਾਨਿਆਂ ਵਿਚੋਂ ਵਾਰੋ ਵਾਰੀ ਠੀਕਰ ਨਿਕਲ ਜਾਵੇ ਤਾਂ ਫਿਰ ਖਿਡਾਰੀ ਛੱਜ ਵਿਚ ਪੁਠਾ ਖਲੋ ਕੇ ਤੇ ਆਪਣੇ ਮੱਥੇ ਉਤੇ ਠੀਕਰੀ ਧਰ ਕੇ ਠੀਕਰੀ ਨੂੰ ਪਹਿਲੇ ਵਾਂਗ ਠੋਕਰ ਮਾਰ ਕੇ ਬਾਹਰ ਕੱਢਦਾ ਹੈ। ਫਿਰ ਵਾਰੋ ਵਾਰੀ ਬਾਕੀ ਖ਼ਾਨਿਆਂ ਵਿਚੋਂ। ਇਸ ਤਰ੍ਹਾਂ ਜਦੋਂ ਉਹ ਸਾਰੇ ਖ਼ਾਨਿਆਂ ਵਿਚੋਂ, ਠੀਕਰੀ ਕੱਢਣ ਵਿਚ ਸਫਲ ਹੋ ਜਾਂਦਾ ਹੈ ਤਾਂ ਇਕ ਗੇੜ ਪੂਰਾ ਹੋਣ ਮਗਰੋਂ ਉਹ ਇਕ ਖ਼ਾਨੇ ਦਾ ਮਾਲਕ ਹੋ ਜਾਂਦਾ ਹੈ। ਇਸ ਖ਼ਾਨੇ ਵਿਚ ਉਹ ਖ਼ੁਦ ਦੋਵੇਂ ਪੈਰ ਧਰ ਕੇ ਅਰਾਮ ਕਰ ਸਕਦਾ ਹੈ, ਪਰ ਦੂਜੇ ਖਿਡਾਰੀ ਇਸ ਖ਼ਾਨੇ ਨੂੰ ਟੱਪ ਕੇ ਲੰਘਦੇ ਹਨ। ਇਹ ਖੇਡ ਉਦੋਂ ਤਕ ਜਾਰੀ ਰਹਿੰਦੀ ਹੈ ਜਦੋਂ ਤਕ ਸਾਰੇ ਖ਼ਾਨਿਆਂ ਉਤੇ ਕਿਸੇ ਨਾ ਕਿਸੇ ਖਿਡਾਰੀ/ਧਿਰ ਦਾ ਕਬਜ਼ਾ ਨਾ ਹੋ ਜਾਵੇ।

(ਪ-179) **ਪੀਠ-ਸਥਾਨ :**

ਪੂਜਾ ਦੇ ਅਸਥਾਨ; ਤੰਤ੍ਰ ਸ਼ਾਸਤ੍ਰ ਅਨੁਸਾਰ ਜਦੋਂ ਸਤੀ ਨੇ ਦਕਸ਼ ਦੇ ਯੱਗ ਸਮੇਂ ਸ਼ਿਵ ਜੀ ਦਾ ਅਪਮਾਨ ਨਾ ਸਹਾਰਦੇ ਹੋਏ, ਦੇਹ ਤਿਆਗ ਦਿਤੀ ਤਾਂ ਉਸ ਦੇ ਪਤੀ ਸ਼ਿਵ ਨੇ ਸਤੀ ਦੇ ਸਰੀਰ ਦੇ ਅੰਗਾਂ ਦੇ ਟੁਕੜੇ ਟੁਕੜੇ ਕਰ ਕੇ 51 ਸਥਾਨਾਂ ਉਤੇ ਉਹਦੇ ਅੰਗ ਖਿੰਡਾ ਦਿਤੇ। ਜਿਥੇ ਜਿਥੇ ਸਤੀ ਦੇਵੀ ਦੇ ਅੰਗ ਡਿਗੇ, ਉਹ ਥਾਂ ਪੀਠ ਸਥਾਨ ਪ੍ਰਸਿਧ ਹੋਏ। ਇਨ੍ਹਾਂ ਵਿਚੋਂ ਕੁਝ ਪ੍ਰਸਿਧ ਸਥਾਨ ਹਨ :

ਨੈਣਾ ਦੇਵੀ, ਜਵਾਲਾਮੁਖੀ, ਵਿੰਧਯ ਵਾਸਿਨੀ, ਕਾਲੀ ਘਾਟ ਆਦਿ।

ਇਨ੍ਹਾਂ ਸਭ ਸਥਾਨਾਂ ਦੀ ਬੜੀ ਮਾਨਤਾ ਹੈ।

(ਪ-180) **ਪੀਤਾਂਬਰ :**

ਜਿਸ ਨੇ ਪੀਲੇ ਰੰਗ ਦੇ ਕਪੜੇ ਪਹਿਨੇ ਹੋਣ; ਕ੍ਰਿਸ਼ਨ ਦੀ ਇਕ ਉਪਾਧੀ; ਵਿਸ਼ਨੂੰ ਦਾ ਇਕ ਨਾਂ।

(1) ਉਹ ਸੰਨਿਆਸੀ ਜੋ ਪੀਲੇ ਰੰਗ ਦੇ ਬਸਤਰ ਪਹਿਨਦੇ ਹਨ ਅਤੇ (2) ਬੋਧੀ ਸਾਧੂ, ਜੋ ਪੀਲੇ ਰੰਗ ਦੇ ਕਪੜੇ ਪਹਿਨਦੇ ਹਨ, ਪੀਤਾਂਬਰੀ ਅਖਵਾਉਂਦੇ ਹਨ।

(ਪ-181) **ਪੀਤੋ ਵਾਲਾ ਖੂਹ :**

ਪੀਤੋ ਵਾਲੇ ਖੂਹ ਬਾਰੇ ਇਕ ਕਰੁਣਾਮਈ ਦੰਦ-ਕਥਾ ਪ੍ਰਚਲਤ ਹੈ ਜਿਸ ਨੂੰ ਗੀਤਾਂ ਵਿਚ ਵੀ ਗਾਇਆ ਗਿਆ। ਇਹ ਪੀਤੋ ਵਾਲਾ ਖੂਹ ਕਿਥੇ ਹੈ, ਇਸ ਬਾਰੇ ਗੀਤ ਵਿਚ ਕੋਈ ਜ਼ਿਕਰ ਨਹੀਂ, ਪਰ ਇਹ ਗੀਤ ਬੜਾ ਪੁਰਾਣਾ ਜਾਪਦਾ ਹੈ ਕਿਉਂ ਜੋ ਇਸ ਵਿਚ ਜਿਸ ਨਰ ਬਲੀ ਦਾ ਜ਼ਿਕਰ ਹੈ ਉਸ ਦੀ ਪ੍ਰਥਾ ਮਧਕਾਲੀ ਸਮਿਆਂ ਵਿਚ ਹੀ ਸੀ।

ਇਕ ਵਾਰ ਪਿੰਡ ਵਿਚ ਕਾਲ ਪੈ ਜਾਣ 'ਤੇ ਸਭ ਖੂਹ ਟੋਭੇ ਸੁਕ ਗਏ। ਇਕ ਧਨੀ ਜ਼ਿਮੀਂਦਾਰ ਨੇ ਬਹੁਤ ਡੂੰਘਾ ਖੂਹ ਖੁਦਵਾਇਆ, ਪਰ ਫਿਰ ਵੀ ਪਾਣੀ ਦੀ ਬੂੰਦ ਨਾ ਨਿਕਲੀ। ਜ਼ਿਮੀਂਦਾਰ ਬੜਾ ਨਿਰਾਸ਼ ਤੇ ਨਿਮੋਝੂਣ ਬੈਠਾ ਸੀ ਕਿ ਉਧਰੋਂ ਦੀ ਇਕ ਪਾਂਧਾ ਲੰਘਿਆ, ਜਿਸ ਨੇ ਸਾਰੀ ਗੱਲ ਸੁਣ ਕੇ ਕਿਹਾ ਕਿ ਖ਼ਵਾਜਾ ਖਿਜ਼ਰ ਬਲੀ ਮੰਗਦਾ ਹੈ। ਜੇ ਤੂੰ ਆਪਣੀ ਵੱਡੀ ਨੂੰਹ ਦੀ ਅਹੂਤੀ ਇਥੇ ਦੇਵੇਂ ਤਾਂ ਪਾਣੀ ਦੀਆਂ ਵੱਲਾਂ ਛੱਲਾਂ ਹੋ ਜਾਣ।

ਜ਼ਿਮੀਂਦਾਰ ਦੀ ਵੱਡੀ ਨੂੰਹ ਪੇਕੇ ਗਈ ਹੋਈ ਸੀ, ਉਸ ਨੇ ਉਸੇ ਵੇਲੇ ਨਾਈ ਭੇਜਿਆ। ਨਾਈ ਤੋਂ ਸਾਰੀ ਗੱਲ ਸੁਣ ਕੇ ਜ਼ਿਮੀਂਦਾਰ ਦੀ ਵੱਡੀ ਨੂੰਹ ਕਹਿਣ ਲਗੀ :

ਸਦ ਕਹਾਰਾਂ ਮਾਏ ਨੀ
ਸਾਡਾ ਡੋਲਾ ਕਸਾ ਦੇ
ਅਸਾਂ ਸਹੁਰੇ ਦੀ ਬਾਂਧ ਬਧੀ ਜਾਣਾ ਨੀ।
ਸਦੀਆਂ ਸਦ ਕੇ,
ਸਾਨੂੰ ਵਿਦਿਆ ਕਰਾਦੇ
ਅਸਾਂ ਸਹੁਰੇ ਦੀ ਬਾਂਧ ਬਧੀ ਜਾਣਾ ਨੀ।

ਇਹ ਕੰਬਾ ਦੇਣ ਵਾਲੀ ਤ੍ਰਾਸਦੀ ਹੈ।

ਕਹਾਰ ਪੀਤੋ ਦਾ ਡੋਲਾ ਚੁਕ ਕੇ ਸਹੁਰੇ ਪਿੰਡ ਦੀ ਜੂਹ ਆ ਪਹੁੰਚੇ ਤਾ ਪੀਤੋ ਨੇ ਕਹਾਰਾਂ ਨੂੰ ਕਿਹਾ :

ਉਰ੍ਹੇਂ ਨਾ ਲਾਹਿਓ, ਕਹਾਰੋ
ਪਰ੍ਹਾਂ ਨਾ ਲਾਹਿਓ, ਕਹਾਰੋ
ਮੇਰੇ ਸਹੁਰੇ ਦੇ ਧੌਲਰ ਜਾ ਕੇ ਲਾਹਿਓ

ਕਹਾਰਾਂ ਪੀਤੋ ਦਾ ਡੋਲਾ ਖੂਹ ਤੇ ਜਾ ਉਤਾਰਿਆ। ਉਸ ਦੀ ਸੱਸ ਨੇ ਪੀਤੋ ਦਾ ਘੁੰਡ ਚੁਕ ਕੇ ਮੂੰਹ ਵੇਖਿਆ।

ਪਲਾ ਚੁਕ ਕੇ
ਸਾਡੀ ਸੱਸ ਭੀ ਵੇਖੇ
ਮੁੜ ਇਸ ਜਗ ਨਹੀਂ ਔਣਾ ।

ਅਗੋਂ ਨੂੰਹ ਕਹਿੰਦੀ ਹੈ :

ਤੈਨੂੰ ਤਾਂ ਸੱਸੇ
ਨੂੰਹਾਂ ਹੋਰ ਬਥੇਰੀਆਂ
ਮੇਰੀ ਮਾਂ ਘਰ ਧੀ ਨਾ ਕੋਈ ।

ਅੰਗਾਂ-ਸਾਕਾਂ ਤੇ ਸਹੇਲੀਆਂ ਸਖੀਆਂ ਨੂੰ ਮਿਲਣ ਮਗਰੋਂ ਪੀਤੋ ਨੂੰ, ਖੂਹ ਦੇ ਸਜੇ-ਸ਼ਿੰਗਾਰੇ ਹੋਏ ਚੱਕ ਨਾਲ ਬੰਨ੍ਹ ਦਿਤਾ । ਹੌਲੀ ਹੌਲੀ ਚੱਕ ਨੂੰ ਖੂਹ ਵਿਚ ਲਟਕਾਇਆ ਗਿਆ, ਪੀਤੋ ਕਹਿ ਰਹੀ ਸੀ :

ਹੌਲੀ ਲਟਕਾਇਓ, ਮੇਰੇ ਸਹੁਰੇ ਦੇ ਜਾਇਓ
ਮੇਰੀ ਸੱਗੀ ਨੂੰ ਬੋੜ ਨਾ ਪਾਇਓ
ਹੌਲੀ ਲਟਕਾਇਓ, ਮੇਰੇ ਸਹੁਰੇ ਦੇ ਜਾਇਓ
ਮੇਰੀ ਵੀਣੀ ਨੂੰ ਮਚਕੋੜ ਨਾ ਪਾਇਓ ।

ਜਿਵੇਂ ਹੀ ਚੱਕ ਖੂਹ ਵਿਚਲੇ ਤਲ ਨਾਲ ਲੱਗਾ, ਪਾਣੀ ਬੁੰਬ ਦੇ ਕੇ ਫੁੱਟਣ ਲੱਗਾ ਤੇ ਪੀਤੋ ਪਾਣੀ ਵਿਚ ਹੀ ਡੁਬ ਮੋਈ । ਇਹ ਕਾਵਿ ਕਥਾ ਪਾਣੀ ਲਈ ਆਪਣੀ ਜਾਨ ਕੁਰਬਾਨ ਕਰ ਕੇ ਅਨੇਕਾਂ ਲੋਕਾਂ ਦੇ ਮੂੰਹ ਲਗਾਣਾ ਹੈ ।

### (ਪ-182) **ਪੀਪੂ ਬੁਲਾਉਣਾ :**

ਮੂੰਹ ਦੀ ਪੀਪਣੀ ਜਿਹੀ ਬਣਾ ਕੇ, ਇਕ ਖ਼ਾਸ ਤਰ੍ਹਾਂ ਦੀ ਅਵਾਜ਼ ਕੱਢਣੀ । ਗਿੱਧਾ ਤੇ ਭੰਗੜਾ ਪਾਉਣ ਵੇਲੇ ਨਾਚੇ/ਨਾਚੀਆਂ ਸੁਰ ਅਤੇ ਤਾਲ ਵਿਚ, ਕਈ ਤਰ੍ਹਾਂ ਦੀਆਂ ਅਵਾਜ਼ਾਂ ਕੱਢਦੇ ਹਨ । ਕੁਝ ਹੋਰ ਅਵਾਜ਼ਾਂ 'ਖਰੂੰਡਾ ਬੁਲਾਉਣਾ' ਤੇ 'ਬਕਰਾ ਬੁਲਾਉਣਾ' ਹਨ । ਇਨ੍ਹਾਂ ਸਭਨਾਂ ਦਾ ਵੱਖੋ ਵੱਖਰਾ ਨਾਟਕੀ ਪ੍ਰਭਾਵ ਹੈ ।

### (ਪ-183) **ਪੀਰ :**

ਮੁਸਲਮਾਨਾਂ ਦੇ ਧਾਰਮਕ ਆਗੂ; ਲਹਿੰਦੇ ਦੇ ਇਲਾਕੇ ਖ਼ਾਸ ਤੌਰ ਤੇ ਮੁਲਤਾਨ ਤੇ ਮੁਜ਼ਫ਼ਰਗੜ੍ਹ ਜ਼ਿਲਿਆਂ ਵਿਚ ਹਰੇਕ ਮੁਸਲਮਾਨ ਕਿਸੇ ਨਾ ਕਿਸੇ ਪੀਰ ਦਾ ਮੁਰੀਦ ਹੈ ਅਤੇ ਉਸ ਵਲ ਸ਼ਰਧਾ ਰਖਦਾ ਹੈ । ਜਿਸ ਦਾ ਕੋਈ ਪੀਰ ਨਹੀਂ ਉਸ ਨੂੰ 'ਬੇਪੀਰਾ' ਕਹਿ ਕੇ ਨਿਕਾਰਿਆ ਤੇ ਭੰਡਿਆ ਜਾਂਦਾ ਹੈ । ਮੁਲਤਾਨ ਜ਼ਿਲੇ ਵਿਚ ਪੀਰ ਵਧੇਰੇ ਕਰ ਕੇ ਸੱਯਦ, ਕੁਰੇਸ਼ੀ ਜਾਂ ਖੱਗਾ ਜਾਤੀ ਦੇ ਹਨ ਤੇ ਇਹ ਪੀੜ੍ਹੀ ਦਰ ਪੀੜ੍ਹੀ ਚਲੇ ਆ ਰਹੇ ਹਨ । ਆਮ ਤੌਰ 'ਤੇ ਪੁੱਤਰ ਉਸੇ ਪੀਰ ਜਾਂ ਉਸ ਦੀ ਗੱਦੀ ਉਤੇ ਬੈਠੇ ਪੀਰ ਦੀ ਹੀ ਸ਼ਰਨ ਲੈਂਦਾ ਹੈ ਜਿਸ ਦੀ ਉਸ ਦਾ ਪਿਉ ਲੈਂਦਾ ਰਿਹਾ ਹੋਵੇ । ਇਸ ਤਰ੍ਹਾਂ ਪੀਰੀ ਮੁਰੀਦੀ ਪੀੜ੍ਹੀ ਦਰ ਪੀੜ੍ਹੀ ਸਹਿਜੇ ਹੀ ਨਾਲੋ ਨਾਲ ਚਲਦੀ ਰਹਿੰਦੀ ਹੈ । ਪੀਰ ਆਪਣੇ ਮੁਰੀਦਾਂ ਕੋਲ ਸਮੇਂ ਸਮੇਂ ਚਰਨ ਪਾਉਣ ਆਉਂਦੇ ਤੇ ਕਈ ਵਾਰ ਕਿਸੇ ਮੁਰੀਦ ਕੋਲ ਇਕ ਦੋ ਦਿਨ ਠਹਿਰ ਵੀ ਜਾਂਦੇ ਹਨ । ਕਈ ਪੀਰ ਆਪਣੇ ਮੁਰੀਦਾਂ ਨੂੰ ਜੰਤਰ ਮੰਤਰ ਵੀ ਦੇਂਦੇ ਹਨ ।

ਮੁਜ਼ਫ਼ਰਗੜ੍ਹ ਵਿਚ ਜੇ ਕਿਸੇ ਆਪਣਾ ਪੀਰ ਚੁਣਨਾ ਹੋਵੇ ਤਾਂ ਉਹ ਨਿਰਣਾ ਕਰਨ ਲਈ, ਆਸ ਪਾਸ ਦੇ ਇਲਾਕੇ ਦੇ ਪੀਰਾਂ ਦੇ ਨਾਂ, ਇਕ ਇਕ ਕਰ ਕੇ, ਕਾਗਜ਼ ਦੇ ਟੁਕੜਿਆਂ ਉਤੇ ਲਿਖ ਦੇਂਦਾ ਹੈ । ਫਿਰ ਇਨ੍ਹਾਂ ਕਾਗ਼ਜ਼ ਦੇ ਟੁਕੜਿਆਂ ਨੂੰ ਪਾਣੀ ਵਿਚ ਸੁਟ ਦੇਂਦਾ ਹੈ । ਜਿਸ ਦੇ ਨਾਂ ਦੀ ਪਰਚੀ ਪਹਿਲਾਂ ਡੁਬ ਜਾਵੇ ਉਸ ਨੂੰ ਪੀਰ ਚੁਣ ਲਿਆ ਜਾਂਦਾ ਹੈ । ਇਸ ਵਿਧੀ ਨੂੰ 'ਚਿੱਠੀਆਂ ਘਤਾਵਣਾ' ਕਹਿੰਦੇ ਹਨ ।

ਹਰੇਕ ਸ਼ਖ਼ਸ ਆਪਣੇ ਪੀਰ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਹਰ ਸਾਲ ਕੁਝ ਸਾਮਗਰੀ ਉਸ ਨੂੰ ਭੇਟ ਕਰਦਾ ਹੈ । ਜਿਸ ਨੂੰ 'ਬੋਹਲ' ਕਿਹਾ ਜਾਂਦਾ ਹੈ । ਇਹ ਬੋਹਲ ਜਾਂ ਤਾਂ ਪੀਰ ਖ਼ੁਦ ਫੇਰਾ ਲਾ ਕੇ ਇਕੱਠਾ ਕਰ ਲੈਂਦਾ ਹੈ ਜਾਂ ਫਿਰ ਕਿਸੇ ਬੰਦੇ ਨੂੰ ਭੇਜ ਕੇ ਮੰਗਵਾ ਲੈਂਦਾ ਹੈ । ਇਕ ਸਮਾਂ ਅਜਿਹਾ ਵੀ ਆਇਆ ਜਦੋਂ ਪੀਰ ਆਪਣੇ ਮੁਰੀਦਾਂ ਤੋਂ 'ਬੋਹਲ' ਬੜੀ ਸਖ਼ਤੀ ਨਾਲ ਉਗਰਾਹੁੰਦੇ ਰਹੇ ਤੇ ਢਿਲ ਮਠ ਕਰਨ ਵਾਲੇ ਨੂੰ ਕੋਰੜੇ ਵੀ ਮਾਰਦੇ ਰਹੇ ।

ਜਦੋਂ ਕੋਈ ਕਰਨੀ ਵਾਲਾ ਪੀਰ ਮਰ ਜਾਂਦਾ ਹੈ ਤਾਂ ਉਸ ਦੀ ਕਬਰ ਉਤੇ ਮਜ਼ਾਰ ਜਾਂ ਖ਼ਾਨਗਾਹ ਬਣਾ ਦਿਤੀ ਜਾਂਦੀ ਹੈ । ਮੁਸਲਮਾਨਾਂ ਵਿਚ ਪੀਰਾਂ ਦੀਆਂ ਖ਼ਾਨਗਾਹਾਂ ਉਤੇ ਜਾ ਕੇ ਸੁਖਣਾ ਸੁਖਣ ਤੇ ਜੋਤਾਂ ਬਾਲਣ ਦਾ ਰਵਾਜ ਆਮ ਹੈ । ਜਦੋਂ ਕਿਸੇ ਦੀ ਮੰਨਤ ਪੂਰੀ ਹੋ ਜਾਂਦੀ ਹੈ, ਤਾਂ ਉਹ ਖ਼ਾਨਗਾਹ ਦੀ ਬ੍ਰਿਛ ਨਾਲ ਕੋਈ ਪੁਰਾਣੀ ਲੀਰ ਬੰਨ੍ਹ ਦੇਂਦਾ ਹੈ । ਉਹ ਖ਼ਾਨਗਾਹ ਉਤੇ ਗੀਟੀ ਚਾੜ੍ਹਦਾ ਤੇ ਜੁਮੇਰਾਤ ਨੂੰ ਦੀਵੇ ਬਾਲਦਾ ਹੈ ।

### (ਪ-184) **ਪੀਰ ਅਦਲ :**

ਮੀਆਂਵਾਲੀ ਦਾ ਇਕ ਪ੍ਰਸਿਧ ਪੀਰ, ਜਿਨ੍ਹਾਂ ਦਾ ਤਕੀਆ ਈਸਾ ਖੇਲ ਨਾਂ ਦੇ ਕਸਬੇ ਵਿਚ ਹੈ । ਇਨ੍ਹਾਂ ਦੀ ਮ੍ਰਿਤੂ 19ਵੀਂ ਸਦੀ ਦੇ ਸਤਵੇਂ ਦਹਾਕੇ ਵਿਚ ਹੋਈ । ਇਨ੍ਹਾਂ ਦੀ ਕਬਰ ਉਤੇ ਸ਼ਰਧਾਲੂ ਹਰ ਵੀਰਵਾਰ ਨੂੰ ਜ਼ਿਆਰਤ ਲਈ ਆਉਂਦੇ ਹਨ, ਖ਼ਾਸ ਤੌਰ 'ਤੇ ਚੇਤਰ ਦੇ ਮਹੀਨੇ ।

ਪੀਰ ਅਦਲ ਮਜਜ਼ੂਬ (ਝੱਲਾ) ਬਾਰੇ ਦਸਿਆ ਜਾਂਦਾ ਹੈ ਕਿ ਇਹ ਗਲੀਆਂ ਬਜ਼ਾਰਾਂ ਵਿਚ ਨੰਗਾ ਫਿਰਿਆ ਕਰਦਾ ਸੀ । ਪੀਰ ਅਦਲ ਦੀ ਦੈਵੀ ਸ਼ਕਤੀ ਬਾਰੇ ਕਈ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ । ਕਿਹਾ ਜਾਂਦਾ ਹੈ ਕਿ ਉਹ ਅਕਸਰ ਸਿੰਧ ਦਰਿਆ ਨੂੰ ਬਿਨਾਂ ਮਸ਼ਕ ਦੇ ਪਾਰ ਕਰ

ਜਾਂਦੇ ਸਨ। ਸਿੰਧ ਦਰਿਆ ਵਿਚ ਪਾਣੀ ਦੀ ਇਤਨੀ ਪ੍ਰਬਲ ਧਾਰਾ ਤੇ ਛਲਾਂ ਵਗਦੀਆਂ ਹਨ ਕਿ ਇਸ ਨੂੰ ਪੈਰਾਂ ਭਾਰ ਪਾਰ ਕਰਨਾ ਸੌਖਾ ਨਹੀਂ।

ਪੀਰ ਅਦਲ ਦਾ ਵੱਡਾ ਸਾਰਾ ਇੱਜੜ ਸੀ, ਜਿਸ ਨੂੰ ਉਹ ਜੰਗਲ ਵਿਚ ਚਾਰਿਆ ਕਰਦਾ। ਸ਼ਰਧਾਲੂਆਂ ਦਾ ਨਿਸਚਾ ਹੈ ਕਿ ਪੀਰ ਦੇ ਕੁਝ ਪਸ਼ੂ ਅਜੇ ਵੀ ਜੰਗਲ ਵਿਚ ਘੁੰਮਦੇ ਫਿਰਦੇ ਹਨ। ਜੇ ਕਿਸੇ ਦੇ ਖੇਤ ਵਿਚ ਕੋਈ ਗਾਂ ਮੱਝ ਜਾਂ ਹੋਰ ਪਸ਼ੂ ਮੂੰਹ ਮਾਰ ਜਾਵੇ ਤਾਂ ਰਾਖਾ ਉਸ ਨੂੰ ਵਰਜਦਾ ਨਹੀਂ। ਕਿਉਂ ਜੋ ਹੋ ਸਕਦਾ ਹੈ ਕਿ ਇਹ ਪਸ਼ੂ ਪੀਰ ਅਦਲ ਦੇ ਇੱਜੜ ਦਾ ਹੀ ਹੋਵੇ, ਤੇ ਪਸ਼ੂ ਨੂੰ ਵਰਜਣ ਨਾਲ ਪੀਰ ਦੀ ਕਰੋਪੀ ਦਾ ਡਰ ਰਹਿੰਦਾ ਹੈ। ਇਨ੍ਹਾਂ ਗਾਵਾਂ ਮੱਝਾਂ ਦਾ ਦੁੱਧ ਵੀ ਕੋਈ ਨਹੀਂ ਚੋਂਦਾ। ਰਵਾਇਤ ਹੈ ਕਿ ਇਕ ਵਾਰ ਇਕ ਸ਼ਖ਼ਸ ਨੇ ਦੁੱਧ ਚੋਇਆ ਤਾਂ ਥਣਾਂ ਵਿਚੋਂ ਦੁੱਧ ਦੀ ਥਾਂ ਲਹੂ ਨਿਕਲਿਆ।

ਇਸ ਇੱਜੜ ਨੂੰ 'ਪੀਰ ਅਦਲ ਦਾ ਇੱਜੜ' ਕਿਹਾ ਜਾਂਦਾ ਹੈ।

(ਪ-185) **ਪੀਰ ਸਾਬਿਰ ਸ਼ਾਹ** :

ਇਕ ਫ਼ਕੀਰ ਜੋ ਅਹਿਮਦ ਸ਼ਾਹ ਅਬਦਾਲੀ ਦਾ ਸਮਕਾਲੀ ਸੀ। ਇਹ ਲਾਹੌਰ ਦੇ ਇਕ ਮਲਾਹ ਦਾ ਪੁੱਤਰ ਸੀ, ਛੋਟੀ ਉਮਰ ਵਿਚ ਹੀ ਇਸ ਨੇ ਸੰਸਾਰ ਤਿਆਗ ਦਿਤਾ ਤੇ ਆਪਣਾ ਵਤਨ ਛੱਡ ਕੇ ਕਾਬਲ, ਕੰਧਾਰ ਤੇ ਹਰਾਤ ਵਿਚ ਵਿਚਰਦਾ ਰਿਹਾ। ਪੀਰ ਸਾਬਿਰ ਸ਼ਾਹ ਬਾਰੇ ਕਈ ਦੰਦ-ਕਥਾਵਾਂ ਪ੍ਰਚਲਤ ਹਨ। ਰਵਾਇਤ ਹੈ ਕਿ ਨਾਦਰ ਸ਼ਾਹ ਦੇ ਕਤਲ ਤੋਂ ਥੋੜਾ ਸਮਾਂ ਪਹਿਲਾਂ, ਪੀਰ ਸਾਬਿਰ ਸ਼ਾਹ ਨੇ ਭਵਿਖ ਬਾਣੀ ਕੀਤੀ ਕਿ ਹੁਣ ਅਹਿਮਦ ਸ਼ਾਹ ਦਾ ਸਿੱਕਾ ਚਲੇਗਾ। ਰਵਾਇਤ ਹੈ ਪੀਰ ਸਾਬਿਰ ਸ਼ਾਹ ਇਕ ਥਾਂ ਤੰਬੂ ਗੱਡ ਰਿਹਾ ਸੀ। ਲੋਕਾਂ ਪੁਛਿਆ : "ਦਰਵੇਸ਼ ਸਾਈਂ! ਇਹ ਤੰਬੂ ਕਿਸ ਲਈ ਗੱਡ ਰਹੇ ਹੋ।" ਸਾਬਿਰ ਸ਼ਾਹ ਨੇ ਕਿਹਾ : "ਨਾਦਰ ਸ਼ਾਹ ਦਾ ਪਹਿਰਾ ਖ਼ਤਮ ਹੋ ਚੁਕਾ ਹੈ, ਮੈਂ ਅਹਿਮਦ ਸ਼ਾਹ ਦਾ ਤੰਬੂ ਗੱਡ ਰਿਹਾ ਹਾਂ।" ਇਹ ਭਵਿਖ ਬਾਣੀ ਸੱਚੀ ਹੋਈ ਤੇ ਕੁਝ ਦਿਨਾਂ ਮਗਰੋਂ ਅਹਿਮਦ ਸ਼ਾਹ ਅਬਦਾਲੀ, ਈਰਾਨ ਦਾ ਬਾਦਸ਼ਾਹ ਬਣ ਗਿਆ। ਅਹਿਮਦ ਸ਼ਾਹ ਦਾ ਇਤਕਾਦ ਸਾਬਿਰ ਸ਼ਾਹ ਉਤੇ ਇਤਨਾ ਜ਼ਿਆਦਾ ਸੀ ਕਿ ਉਸ ਨੇ ਸਾਬਿਰ ਸ਼ਾਹ ਦੇ ਕਹਿਣ ਉਤੇ ਆਪਣਾ ਉਪਨਾਮ 'ਦੁਰੇ ਦੁਰਾਨੀ' ਭਾਵ ਦੁਨੀਆਂ ਦਾ ਮੋਤੀ ਰਖਿਆ।

ਬਾਅਦ ਵਿਚ ਪੀਰ ਸਾਬਿਰ ਸ਼ਾਹ, ਅਹਿਮਦ ਸ਼ਾਹ ਅਬਦਾਲੀ ਦਾ ਰਾਜਦੂਤ ਬਣ ਕੇ ਲਾਹੌਰ ਰਿਹਾ। ਸਮੇਂ ਨਾਲ ਇਹ ਬੜਾ ਅਭਿਮਾਨੀ ਤੇ ਹੱਠੀ ਹੁੰਦਾ ਗਿਆ ਤੇ ਇਸ ਦੀ ਲਾਹੌਰ ਦੇ ਸੂਬੇ ਸ਼ਾਹ ਨਵਾਜ਼ ਖ਼ਾਨ ਨਾਲ ਬੜੀ ਅਣਬਣ ਰਹਿਣ ਲਗੀ। ਪੀਰ ਸਾਬਿਰ ਸ਼ਾਹ ਸੂਬੇ ਨੂੰ ਹਮੇਸ਼ਾਂ ਗੁਸਤਾਖ਼ੀ ਨਾਲ ਪੇਸ਼ ਆਉਂਦੇ ਤੇ ਉਸ ਨੂੰ ਧਮਕੀਆਂ ਦਿਤਾ ਕਰਦੇ। ਸੂਬੇ ਨੇ ਕਰੋਧ ਵਿਚ ਆ ਕੇ ਪਹਿਲਾਂ ਇਸਨੂੰ ਬੰਦੀ ਬਣਾ ਲਿਆ ਤੇ ਮਗਰੋਂ ਦਰਬਾਰੀਆਂ ਦੇ ਕਹਿਣ ਉਤੇ ਕਿ ਸਾਬਿਰ ਸ਼ਾਹ ਜਾਦੂਗਰ ਹੈ, ਇਸ ਦਾ ਜਿਉਂਦਾ ਰਹਿਣਾ ਠੀਕ ਨਹੀਂ, ਸੂਬੇ ਨੇ ਇਸ ਨੂੰ ਕਤਲ ਕਰ ਦੇਣ ਦਾ ਹੁਕਮ ਦਿਤਾ।

(ਪ-186) **ਪੀਰ ਕਟਾਲ** :

ਮੁਲਤਾਨ ਦੇ ਇਲਾਕੇ ਦਾ ਇਕ ਪ੍ਰਸਿਧ ਪੀਰ, ਜਿਸ ਦਾ ਮਕਬਰਾ ਜਲਾਲਪੁਰ ਪੀਰਵਾਲਾ ਵਿਖੇ ਹੈ, ਜਿਥੇ ਚੇਤਰ ਦੇ ਮਹੀਨੇ ਹਰ ਸ਼ੁਕਰਵਾਰ ਨੂੰ ਭਾਰੀ ਮੇਲਾ ਲਗਦਾ ਹੈ। ਪਕੜ ਵਾਲੀਆਂ ਤੀਵੀਆਂ ਦੇ ਭੂਤ-ਪ੍ਰੇਤ ਵੀ ਕਢੇ ਜਾਂਦੇ ਹਨ। ਇਸ ਵਰਤਾਰੇ ਨੂੰ 'ਜਿੰਨ ਖੇਲ੍ਹਣਾ' ਕਹਿੰਦੇ ਹਨ। ਮੁਸਲਮਾਨ ਤੀਵੀਆਂ ਦੇ ਜਿੰਨ ਦਿਨੇ ਕੱਢੇ ਜਾਂਦੇ ਹਨ ਤੇ ਹਿੰਦੂ ਤੀਵੀਆਂ ਦੇ ਰਾਤ ਵੇਲੇ।

ਪੀਰ ਕਟਾਲ ਦਾ ਅਸਲੀ ਨਾਉਂ ਸੁਲਤਾਨ ਅਹਿਮਦ ਸੀ। ਕਟਾਲ ਇਸ ਦਾ ਉਪਨਾਮ ਸੀ। ਇਹ ਪੀਰ ਉੱਚ ਦੇ ਪੀਰ ਸਯਦ ਜਲਾਲ ਜੋ ਬੁਖ਼ਾਰਾ ਦਾ ਰਹਿਣ ਵਾਲਾ ਸੀ ਤੇ ਜਿਸ 690 ਹਿਜਰੀ (1291 ਈਸਵੀ) ਵਿਚ ਪਰਲੋਕ ਗਮਨ ਕੀਤਾ ਸੀ, ਦੀ ਵੰਸ਼ ਵਿਚੋਂ ਸੀ। ਬਚਪਨ ਤੋਂ ਹੀ ਸੁਲਤਾਨ ਅਹਿਮਦ ਕਟਾਲ ਸਾਧਾਂ-ਸੰਤਾਂ ਤੇ ਫ਼ਕੀਰਾਂ ਦੀ ਸੰਗਤ ਵਿਚ ਰਹਿੰਦਾ ਤੇ ਉਨ੍ਹਾਂ ਨਾਲ ਘੁੰਮਦਾ ਫਿਰਦਾ। ਇਨ੍ਹਾਂ ਵਿਚ ਕਦੇ ਇਹ ਭਾਵਨਾ ਨਹੀਂ ਸੀ ਪੈਦਾ ਹੋਈ ਕਿ ਇਹ ਸਾਧੂ ਫ਼ਕੀਰ ਹਿੰਦੂ ਹੈ ਜਾਂ ਮੁਸਲਮਾਨ।

ਪੀਰ ਕਟਾਲ ਬਾਰੇ ਕਈ ਸਾਖੀਆਂ ਲੋਕਾਂ ਵਿਚ ਪ੍ਰਚਲਤ ਹਨ। ਇਕ ਵਾਰ ਕਹਿਰੋੜ ਵਿਚ ਇਹ ਪੀਰ ਅਲੀ ਸਰਵਰ ਕੋਲ ਕੁਝ ਦਿਨ ਠਹਿਰਿਆ। ਇਕ ਵਾਰ ਜਦੋਂ ਪੀਰ ਅਲੀ ਸਰਵਰ ਸੁਤਾ ਪਿਆ ਸੀ ਤਾਂ ਕੁਝ ਚਿੜੀਆਂ ਆ ਕੇ ਚਿਚਲਾਣ ਲਗੀਆਂ। ਸੁਲਤਾਨ ਅਹਿਮਦ ਕਟਾਲ ਨੇ ਇਸ ਡਰੋਂ ਕਿ ਕਿਧਰੇ ਪੀਰ ਅਲੀ ਸਰਵਰ ਜਾਗ ਨਾ ਪਵੇ, ਚਿੜੀਆਂ ਨੂੰ ਸਰਾਪ ਦੇ ਦਿਤਾ ਕਿ ਮਰ ਜਾਉ, ਚਿੜੀਆਂ ਉਥੇ ਹੀ ਢੇਰ ਹੋ ਗਈਆਂ। ਪੀਰ ਅਲੀ ਸਰਵਰ ਜਦੋਂ ਜਾਗੇ ਤਾਂ ਮਰੀਆਂ ਚਿੜੀਆਂ ਵੇਖ ਕੇ ਸਾਰੀ ਗੱਲ ਸਮਝ ਗਏ ਤੇ ਆਖਣ ਲਗੇ, "ਤੂੰ ਬੜਾ ਕਟਾਲ (ਮਾਰਨ ਵਾਲਾ) ਹੈਂ।" ਇਸ ਤੋਂ ਇਸ ਪੀਰ ਦਾ ਨਾਂ ਪੀਰ ਕਟਾਲ ਪੈ ਗਿਆ।

ਪੀਰ ਕਟਾਲ ਮੱਕੇ, ਬਗਦਾਦ ਤੇ ਕਰਬਲਾ ਜ਼ਿਆਰਤ ਲਈ ਗਏ, ਫਿਰ ਪੀਰ ਮੁਲਤਾਨ ਆ ਰਹੇ। ਕੁਝ ਚਿਰ ਇਨ੍ਹਾਂ ਨੇ ਬਾਰ ਦੇ ਇਲਾਕੇ ਦੇ ਲਖਵੇਰਾ ਤੇ ਸਾਲਦੇਰਾ ਕਬੀਲਿਆਂ

ਵਿਚ ਪ੍ਰਚਾਰ ਕੀਤਾ ਤੇ ਉਨ੍ਹਾਂ ਨੂੰ ਇਸਲਾਮ ਵਿਚ ਲਿਆਂਦਾ। ਫਿਰ ਇਹ 1582 ਈਸਵੀ ਵਿਚ ਜਲਾਲਪੁਰ ਆ ਵਸੇ ਅਤੇ ਉਥੇ ਹੀ 1631 ਵਿਚ ਪਰਲੋਕ ਗਮਨ ਕਰ ਗਏ। ਹੁਣ ਵਾਲਾ ਮਕਬਰਾ ਇਨ੍ਹਾਂ ਦੇ ਇਕ ਉਤਰਾਧਿਕਾਰੀ ਨੇ 1745 ਈਸਵੀ ਵਿਚ ਬਣਾਇਆ।

ਜਲਾਲਪੁਰ ਪੀਰ ਵਾਲਾ ਬੁਢੇ ਦਰਿਆ ਦੇ ਕੰਢੇ ਉਤੇ ਹੈ। ਕਿਹਾ ਜਾਂਦਾ ਹੈ ਕਿ ਇਸ ਨਗਰ ਦੀ ਨੀਂਹ ਸੁਲਤਾਨ ਅਹਿਮਦ ਕਟਾਲ ਨੇ ਹੀ ਰਖੀ ਸੀ, ਪਰ ਕਈ ਕਹਿੰਦੇ ਹਨ ਕਿ ਇਹ ਲੰਗਾਹ ਜਾਂ ਅਵਾਨ ਜਿਸ ਦਾ ਨਾਉਂ ਜਲਾਲ ਸੀ, ਇਸ ਨਗਰ ਦੀ ਨੀਂਹ ਰਖੀ ਜਿਥੇ ਪਿਛੋਂ ਸੁਲਤਾਨ ਅਹਿਮਦ ਕਟਾਲ ਆ ਕੇ ਰਹਿਣ ਲਗ ਪਏ।

(ਪ-187) **ਪੀਰ ਕਾਇਆ ਨਾਥ :**

ਇਕ ਪ੍ਰਸਿਧ ਪੀਰ, ਜਿਸ ਦੀ ਸਮਾਧੀ ਭੇਰਾ ਵਿਚ ਹੈ। ਕਿਸੇ ਸਮੇਂ ਇਸ ਪੀਰ ਦੀ ਸ਼ਾਹਪੁਰ ਦੇ ਇਲਾਕੇ ਵਿਚ ਬੜੀ ਮਾਨਤਾ ਸੀ ਅਤੇ ਇਸ ਦੀ ਸਮਾਧੀ ਉਤੇ ਇਸ ਦੇ ਅਨੇਕਾਂ ਨਾਮ ਲੇਵਾ ਰਿਹਾ ਕਰਦੇ ਸਨ। ਭੇਰੇ ਦੇ ਨਵੇਂ ਸ਼ਹਿਰ ਦੀ ਨੀਂਹ 1540 ਈਸਵੀ ਵਿਚ ਸ਼ੇਰ ਸ਼ਾਹ ਦੇ ਵੇਲੇ ਪੀਰ ਕਾਇਆ ਨਾਥ ਦੀ ਸਮਾਧੀ ਨੇੜੇ ਹੀ ਰਖੀ ਗਈ ਸੀ। ਪੁਰਾਣਾ ਸ਼ਹਿਰ ਦਰਿਆ ਦੇ ਸੱਜੇ ਕੰਢੇ ਉਤੇ ਸੀ। ਭੇਰਾ ਪੰਜਾਬ ਦੇ ਪੁਰਾਣੇ ਸ਼ਹਿਰਾਂ ਵਿਚੋਂ ਇਕ ਸੀ। ਪੀਰ ਹੱਥੋਂ ਬੁਨਿਆਦ ਰਖੀ ਜਾਣ ਕਰਕੇ ਇਹ ਸ਼ਹਿਰ ਬਰਕਤ ਵਾਲਾ ਮੰਨਿਆ ਜਾਂਦਾ ਹੈ।

(ਪ-188) **ਪੀਰ ਕੌਡੀ :**

ਪੀਰ ਕੌਡੀ ਧਨੀ ਦੇ ਇਲਾਕੇ ਦੀ, ਵਿਸ਼ੇਸ਼ ਢੰਗ ਦੀ ਕਬੱਡੀ ਹੈ। ਇਹ ਕਬੱਡੀ ਧਨੀ ਤੋਂ ਬਾਹਰ ਸ਼ਾਹਪੁਰ ਦੇ ਇਲਾਕੇ ਵਿਚ ਵੀ ਖੇਡੀ ਜਾਂਦੀ ਹੈ। ਇਸ ਕੌਡੀ ਦਾ ਮੁੱਖ ਚੋਹਾ ਸੈਦਨ ਸ਼ਾਹ ਵਿਚ ਬੱਝਿਆ। ਇਥੇ ਪੀਰ ਸੈਦਨ ਸ਼ਾਹ ਦੀ ਯਾਦ ਵਿਚ ਬੜਾ ਭਾਰੀ ਮੇਲਾ ਲਗਦਾ ਹੈ। ਇਸ ਮੇਲੇ ਵਿਚ ਪੀਰ ਦੀ ਯਾਦ ਵਿਚ, ਜੋ ਕਬੱਡੀ ਖੇਡੀ ਜਾਂਦੀ ਹੈ, ਉਸ ਨੂੰ 'ਪੀਰ ਕੌਡੀ' ਕਹਿੰਦੇ ਹਨ। ਇਸ ਕੌਡੀ ਵਿਚ ਇਕ ਖਿਡਾਰੀ ਦਾ ਦੋ ਵਿਰੋਧੀ ਖਿਡਾਰੀਆਂ ਨਾਲ ਮੁਕਾਬਲਾ ਹੁੰਦਾ ਹੈ। ਇਕ ਖਿਡਾਰੀ ਖੁਲ੍ਹੇ ਅਖਾੜੇ ਵਿਚ ਨਿਤਰਦਾ ਹੈ ਤੇ ਵਿਰੋਧੀ ਪਿੜ ਦੇ ਦੋ ਖਿਡਾਰੀ ਉਸ ਨੂੰ ਘੇਰ ਕੇ ਫੜਨ ਦੀ ਕੋਸ਼ਿਸ਼ ਕਰਦੇ ਹਨ। ਪਹਿਲਾ ਖਿਡਾਰੀ ਉਨ੍ਹਾਂ ਦੋਹਾਂ ਵਿਚੋਂ ਕਿਸੇ ਇਕ ਨੂੰ ਹੱਥ ਲਗਾ ਕੇ, ਬਿਨਾਂ ਪਕੜਾਈ ਦਿਤੇ ਦੇ, ਪਿੜ ਦੀ ਲਕੀਰ ਟੱਪ ਕੇ ਆਪਣੇ ਪਿੜ ਵਿਚ ਆਉਣ ਦਾ ਯਤਨ ਕਰਦਾ ਹੈ, ਪਰ ਵਿਰੋਧੀ ਧਿਰ ਦੇ ਦੋਵੇਂ ਖਿਡਾਰੀ ਉਸ ਨੂੰ ਪਕੜ ਕੇ ਚਾਰੇ ਸ਼ਾਨੇ ਚਿਤ ਕਰਨ ਦਾ ਯਤਨ ਕਰਦੇ ਹਨ।

ਚੋਹਾ ਸੈਦਨ ਸ਼ਾਹ ਵਿਚ ਜੋ ਪੀਰ ਕੌਡੀ ਖੇਡੀ ਜਾਂਦੀ ਹੈ, ਉਹ ਬੜੀ ਰੌਚਕ ਹੈ। ਧਰਤੀ ਨੂੰ ਹਲ ਵਾਹ ਕੇ ਮਲਾਈ ਵਾਂਗ ਪੋਲਾ ਕਰ ਲਿਆ ਜਾਂਦਾ ਹੈ। ਇਕ ਪਾਸੇ ਟਿੱਬੇ ਦੀਆਂ ਢਲਵਾਨਾਂ ਹਨ ਜਿਨ੍ਹਾਂ ਉਤੇ ਦਰਸ਼ਕ ਬੈਠ ਜਾਂਦੇ ਹਨ। ਖੇਡ ਸ਼ੁਰੂ ਹੋਣ ਤੋਂ ਪਹਿਲਾਂ ਖਿਡਾਰੀ ਲੰਗੋਟ ਕੱਸ ਲੈਂਦੇ ਹਨ। ਲੰਗੋਟ ਰੰਗਦਾਰ ਕਪੜੇ ਦੇ ਬਣੇ ਹੁੰਦੇ ਹਨ ਜਿਨ੍ਹਾਂ ਉਤੇ ਤਿੱਲੇ ਦੀਆਂ ਰੁਪਹਿਰੀ ਤੇ ਸੁਨਹਿਰੀ ਤਾਰਾਂ ਨਾਲ ਕਢਾਈ ਕੀਤੀ ਹੁੰਦੀ ਹੈ। ਕਈ ਵਾਰ ਇਕ ਪਿੰਡ ਦੇ ਸਾਰੇ ਖਿਡਾਰੀਆਂ ਦੇ ਲੰਗੋਟ ਇਕ ਰੰਗ ਤੇ ਇਕ ਤਰ੍ਹਾਂ ਦੀ ਕਢਾਈ ਵਾਲੇ ਹੁੰਦੇ ਹਨ। ਖਿਡਾਰੀ ਉਛਲਦਾ, ਹਿਰਨ ਵਾਂਗ ਟਪੋਸੀਆਂ ਭਰਦਾ ਬਾਹਵਾਂ ਦੇ ਡੌਲਿਆਂ, ਪੱਟਾਂ ਤੇ ਛਾਤੀ ਉਤੇ ਥਪਕੀਆਂ ਮਾਰਦਾ ਅਖਾੜੇ ਵਿਚ ਨਿਤਰਦਾ ਹੋਇਆ ਵੰਗਾਰਦਾ ਹੈ। ਕੁਝ ਚਿਰ ਵਿਚਾਰ ਹੁੰਦੀ ਰਹਿੰਦੀ ਹੈ ਕਿ ਇਸ ਦੇ ਮੁਕਾਬਲੇ ਵਿਚ ਕਿਹੜੇ ਪਿੰਡ ਦੇ ਦੋ ਗਭਰੂ ਨਿਤਰਨਗੇ। ਅਖ਼ੀਰ ਕਿਸੇ ਇਕ ਪਿੰਡ ਦੇ ਦੋ ਖਿਡਾਰੀ, ਵੰਗਾਰ ਨੂੰ ਕਬੂਲਦੇ ਹੋਏ, ਟਪੋਸੀਆਂ ਭਰਦੇ, ਪੱਟਾਂ ਤੇ ਹੱਥ ਮਾਰਦੇ ਨਿਤਰਦੇ ਹਨ। ਫਿਰ ਪੀਰ ਕੌਡੀ ਸ਼ੁਰੂ ਹੁੰਦੀ ਹੈ। ਪਹਿਲਾ ਖਿਡਾਰੀ ਸ਼ਿਕਾਰੀ ਕੁੱਤਿਆਂ ਵਾਂਗ ਉਛਲ ਕੇ ਵਿਰੋਧੀਆਂ ਉਤੇ ਪੈਂਦਾ ਹੈ ਤੇ ਉਨ੍ਹਾਂ ਨੂੰ ਛਾਤੀ ਤੇ ਅਜਿਹੀਆਂ ਥਪਕੀਆਂ ਮਾਰਦਾ ਹੈ ਕਿ ਆਮ ਆਦਮੀ ਝੱਲ ਹੀ ਨਹੀਂ ਸਕਦਾ। ਦੋਵੇਂ ਖਿਡਾਰੀ ਉਸ ਨੂੰ ਚਾਰੇ ਸ਼ਾਨੇ ਚਿਤ ਅਥਵਾ ਉਸ ਦੀ ਪਿੱਠ ਤੇ ਮੋਢਿਆਂ ਨੂੰ ਧਰਤੀ ਨਾਲ ਲਗਾਣ ਦਾ ਯਤਨ ਕਰਦੇ ਹਨ। ਪਹਿਲਾ ਖਿਡਾਰੀ ਉਨ੍ਹਾਂ ਦੋਹਾਂ ਵਿਰੋਧੀਆਂ ਨੂੰ ਆਪਣੇ ਤੋਂ ਦੂਰ ਰੱਖਣ ਤੇ ਉਨ੍ਹਾਂ ਨਾਲ ਇਕੱਲੇ ਇਕੱਲੇ ਨਿਬੜਨ ਦਾ ਯਤਨ ਕਰਦਾ ਹੈ। ਪਰ ਦੋਵੇਂ ਵਿਰੋਧੀ ਆਪਣੇ ਦਾਉ ਉਤੇ ਹੁੰਦੇ ਹਨ। ਜੇ ਉਹ ਦੋਵੇਂ ਵਿਰੋਧੀ ਖਿਡਾਰੀ ਉਸ ਦੀ ਚਾਰੇ ਸ਼ਾਨੇ ਚਿਤ ਕਰ ਦੇਣ ਤਾਂ ਉਹ ਹਾਰ ਗਿਆ ਮੰਨਿਆ ਜਾਂਦਾ ਹੈ ਤੇ ਦੂਜੇ ਦੋਵੇਂ ਜਿਤ ਗਏ। ਫਿਰ ਇਸ ਜੇਤੂ ਪਿੰਡ ਦੇ ਖਿਡਾਰੀ ਕੋਈ ਆਪਣਾ ਖਿਡਾਰੀ ਕੱਢਦੇ ਹਨ, ਜੋ ਉਪ੍ਰੋਕਤ ਢੰਗ ਨਾਲ, ਕਿਸੇ ਹੋਰ ਪਿੰਡ ਦੇ ਦੋ ਖਿਡਾਰੀਆਂ ਦਾ ਮੁਕਾਬਲਾ ਕਰਦਾ ਹੈ ਤੇ ਇੰਜ ਕਈ ਦਿਨਾਂ ਦੇ ਮੁਕਾਬਲੇ ਪਿਛੋਂ, ਜਿਸ ਪਿੰਡ ਦੇ ਖਿਡਾਰੀ ਦੀ ਜਿਤ ਹੁੰਦੀ ਹੈ ਉਹ ਪਿੰਡ 'ਮੀਰੀ' ਗਿਣਿਆ ਜਾਂਦਾ ਹੈ।

ਸ਼ਾਹਪੁਰ ਵਿਚ ਵੀ 'ਪੀਰ ਕੌਡੀ' ਖੇਡੀ ਜਾਂਦੀ ਹੈ। ਇਹ ਖੇਡ ਇਤਨੀ ਲੋਕ-ਪ੍ਰਿਯ ਹੈ ਕਿ ਲੋਕੀਂ ਦੂਰੋਂ ਦੂਰੋਂ ਵੇਖਣ ਲਈ ਆਉਂਦੇ ਹਨ ਤੇ ਉਨ੍ਹਾਂ ਵਿਚ ਬੜਾ ਉਮਾਹ ਤੇ ਜੋਸ਼ ਵੇਖਣ ਵਿਚ ਆਉਂਦਾ ਹੈ। ਇਸ ਖੇਡ ਦੇ ਕੋਈ ਬਝਵੇਂ ਨੇਮ ਨਹੀਂ। ਸ਼ਾਹਪੁਰ ਵਿਚ ਇਹ ਕੌਡੀ ਇਸ ਤਰ੍ਹਾਂ ਖੇਡੀ

ਜਾਂਦੀ ਹੈ :

ਖਿਡਾਰੀ ਦੋ ਧਿਰਾਂ ਵਿਚ ਵੰਡ ਲਏ ਜਾਂਦੇ ਹਨ। ਇਹ ਦੋ ਪਿੜ ਬਣਾ ਲੈਂਦੇ ਹਨ, ਜਿਨ੍ਹਾਂ ਨੂੰ ਕੋਠੀਆਂ ਕਿਹਾ ਜਾਂਦਾ ਹੈ। ਇਕ ਧਿਰ ਦਾ ਖਿਡਾਰੀ (ਬਾਹਰੀ) ਦੂਜੀ ਧਿਰ ਦੀ ਕੋਠੀ ਵਿਚ ਜਾ ਕੇ ਉਨ੍ਹਾਂ ਦੇ ਦੋ ਖਿਡਾਰੀਆਂ (ਅੰਦਰੀ) ਨੂੰ ਵੰਗਾਰਦਾ ਹੈ ਕਿ ਉਹ ਉਸ ਨੂੰ ਪਕੜਨ। ਦੂਜੀ ਧਿਰ ਦੇ ਦੋ ਖਿਡਾਰੀ ਮੁਕਾਬਲੇ ਵਿਚ ਨਿਤਰਦੇ ਹਨ ਤੇ ਉਸ ਦੇ ਦੁਆਲੇ ਦਾਅ ਪੇਚ ਮਾਰਦੇ ਹਨ। ਪਰ ਉੱਨਾ ਚਿਰ ਉਸ ਨੂੰ ਹੱਥ ਨਹੀਂ ਲਗਾਂਦੇ ਜਿਤਨਾ ਚਿਰ ਪਹਿਲਾ ਖਿਡਾਰੀ ਉਨ੍ਹਾਂ ਵਿਚੋਂ ਕਿਸੇ ਇਕ ਨੂੰ ਛੂਹ ਨਾ ਲਏ। ਦਾਅ ਲਗਾ ਕੇ ਬਾਹਰੀ ਖਿਡਾਰੀ ਆਪਣੇ ਦੋ ਵਿਰੋਧੀਆਂ ਵਿਚੋਂ ਕਿਸੇ ਇਕ ਦੀ ਛਾਤੀ ਉਤੇ ਜ਼ੋਰ ਦਾ ਧਫਾ ਮਾਰਦਾ ਹੈ ਤੇ ਬਚ ਕੇ ਨਿਕਲ ਜਾਣਾ ਚਾਹੁੰਦਾ ਹੈ। ਪਰ ਦੋਵੇਂ ਅੰਦਰਲੇ ਖਿਡਾਰੀ ਉਸ ਨੂੰ ਪਕੜਨਾ ਚਾਹੁੰਦੇ ਹਨ। ਜੇ ਉਹ ਦਾਅ ਮਾਰ ਕੇ ਨਿਕਲ ਜਾਵੇ ਤਾਂ ਉਹ ਜਿਤ ਗਿਆ। ਜੇ ਉਹ ਦੋਵੇਂ ਉਸ ਦੇ ਚਾਰੇ ਸ਼ਾਨੇ ਚਿਤ ਕਰ ਦੇਣ ਤਾਂ ਉਹ ਦੋਵੇਂ ਜਿਤ ਗਏ। ਫਿਰ ਦੂਜੀ ਧਿਰ ਦਾ ਇਕ ਖਿਡਾਰੀ ਤੇ ਉਸ ਦੇ ਮੁਕਾਬਲੇ ਵਿਚ ਵਿਰੋਧੀ ਧਿਰ ਦੇ ਦੋ ਖਿਡਾਰੀ ਨਿਤਰਦੇ ਹਨ। ਇਸ ਤਰ੍ਹਾਂ ਸਿਲਸਿਲਾ ਜਾਰੀ ਰਹਿੰਦਾ ਹੈ। ਇਸ ਖੇਡ ਵਿਚ ਬੜੀ ਫੁਰਤੀ, ਬਲ ਤੇ ਯੋਗਤਾ ਦੀ ਲੋੜ ਹੈ।

(ਪ-189) **ਪੀਰ ਖਾਨਾਂ** :

ਸਖੀ ਸਰਵਰ ਦਾ ਸਥਾਨ; (ਵੇਖੋ : ਸਖੀ ਸਰਵਰ)।

(ਪ-190) **ਪੀਰ ਗ਼ੁਲਾਮ ਰਸੂਲ** :

ਇਕ ਪੀਰ, ਜਿਸ ਦੀ ਮਲੇਰ ਕੋਟਲੇ ਦੇ ਨਾਈਆਂ ਵਿਚ ਬੜੀ ਮਾਨਤਾ ਹੈ। ਇਹ ਪੀਰ ਬੈਨਾ ਦਾ ਰਹਿਣ ਵਾਲਾ ਸੀ। ਇਨ੍ਹਾਂ ਦਾ ਆਪਣੇ ਭਰਾ ਨਾਲ ਜ਼ਿਮੀਂ ਬਾਰੇ ਝਗੜਾ ਚਲ ਰਿਹਾ ਸੀ। ਰਾਜਾ ਭਗਵਾਨ ਸਿੰਘ ਨੇ ਦੁਹਾਂ ਵਿਚ ਫ਼ੈਸਲਾ ਕਰਵਾਣ ਦਾ ਯਤਨ ਕੀਤਾ, ਪਰ ਦੋਹਾਂ ਵਿਚ ਕਿਸੇ ਗੱਲ ਤੇ ਵੀ ਸੁਲਹ ਨਾ ਹੋ ਸਕੀ। ਅਖ਼ੀਰ ਫ਼ੈਸਲਾ ਹੋਇਆ ਕਿ ਭੂਮੀ ਪੁਟ ਆਪਣੇ ਅਸਲੀ ਮਾਲਕ ਬਾਰੇ ਐਲਾਨ ਕਰੇ। ਰਾਜਾ ਭਗਵਾਨ ਸਿੰਘ, ਦੋਹਾਂ ਭਰਾਵਾਂ ਤੇ ਹੋਰ ਲੋਕਾਂ ਦੇ ਸਾਹਮਣੇ ਧਰਤੀ ਵਿਚੋਂ ਸਪਸ਼ਟ ਅਵਾਜ਼ ਆਈ ਕਿ ਮੇਰਾ ਅਸਲੀ ਹੱਕਦਾਰ ਪੀਰ ਗ਼ੁਲਾਮ ਰਸੂਲ ਹੈ। ਇਸ ਉਤੇ ਇਹ ਭੋਇੰ ਗੁਲਾਮ ਰਸੂਲ ਨੂੰ ਦੇ ਦਿਤੀ ਗਈ।

(ਪ-191) **ਪੀਰ ਜਹਾਨੀਆ** :

ਮੁਸਲਮਾਨਾਂ ਦੇ ਪੰਜ ਪੀਰਾਂ ਵਿਚੋਂ ਇਕ ਪੀਰ, ਜਿਸ ਦੀ ਮਜ਼ਾਰ ਮੁਜ਼ਫਰਗੜ੍ਹ ਜ਼ਿਲੇ ਵਿਚ ਹੈ। ਉਹ ਲੋਕ ਜਿਨ੍ਹਾਂ ਨੂੰ ਕੋਹੜ ਹੋਵੇ ਜਾਂ ਫੋੜੇ-ਫਿਨਸੀਆਂ ਨਿਕਲੀਆਂ ਹੋਣ, ਉਨ੍ਹਾਂ ਦੀ ਖ਼ਾਨਗਾਹ ਉਤੇ ਜਾ ਕੇ ਗਰਮ ਰੇਤ ਰੋਗੀ ਅੰਗਾਂ ਉਤੇ ਪਾਉਂਦੇ ਜਾਂ ਸਾਰੇ ਸਰੀਰ ਤੇ ਪਾ ਕੇ ਇਸ਼ਨਾਨ ਕਰਦੇ ਹਨ। ਇਸ ਤਰ੍ਹਾਂ ਉਨ੍ਹਾਂ ਦਾ ਰੋਗੀ ਅੰਗ ਨਵਾਂ-ਨਰੋਆ ਹੋ ਜਾਂਦਾ ਹੈ।

(ਪ-192) **ਪੀਰ ਦੀ ਘੋੜੀ** :

ਪੀਰ ਦਾ ਝੰਡਾ ਚੁਕਣ ਵਾਲਾ; ਲਾਲ ਬੇਗੀਏ ਜ਼ਾਹਿਰ ਪੀਰ ਦੀ ਸਿਮਰਤੀ ਵਿਚ, ਹਰ ਸਾਲ ਸਾਵਣ ਦੇ ਮਹੀਨੇ ਝੰਡੇ ਫੇਰਦੇ ਹਨ। ਇਹ ਝੰਡਾ ਕਾਫ਼ੀ ਉੱਚਾ ਲੰਮਾ ਹੁੰਦਾ ਹੈ ਅਤੇ ਇਸ ਨਾਲ ਨਾਰੀਅਲ, ਕੌਡਾਂ, ਮੋਰ-ਪੰਖ ਤੇ ਰੰਗ ਬਰੰਗੀਆਂ ਲੀਰਾਂ ਜੜੀਆਂ ਹੁੰਦੀਆਂ ਹਨ। ਇਹ ਝੰਡਾ ਕਾਫ਼ੀ ਭਾਰਾ ਹੁੰਦਾ ਹੈ। ਇਸ ਨੂੰ ਚੁੱਕਣ ਦਾ ਅਧਿਕਾਰੀ ਹਰ ਕੋਈ ਨਹੀਂ ਹੁੰਦਾ। ਜਿਸ ਭਗਤ ਨੇ ਝੰਡਾ ਚੁੱਕਣਾ ਹੁੰਦਾ ਹੈ, ਉਸ ਨੂੰ 'ਪੀਰ ਦੀ ਘੋੜੀ' ਕਹਿੰਦੇ ਹਨ। ਉਸ ਦੇ ਲੱਕ ਦੁਆਲੇ ਚਮੜੇ ਦੀ ਇਕ ਪੇਟੀ ਬੱਝੀ ਹੁੰਦੀ ਹੈ, ਜਿਸ ਵਿਚ ਧੁਨੀ ਕੋਲ ਝੰਡਾ ਟਿਕਾਣ ਦੀ ਥਾਂ ਬਣੀ ਹੁੰਦੀ ਹੈ।

ਘੋੜੀ ਬਣਨ ਵਾਲਾ ਉਪਾਸਕ, ਉਤਸਵ ਤੋਂ ਇਕ ਮਹੀਨਾ ਪਹਿਲਾਂ ਹੀ ਸੁਧੀ ਲਈ ਤੱਪ ਸਾਧਦਾ ਹੈ। ਉਹ ਜ਼ਿਮੀਂ ਉਤੇ ਬਿਨਾਂ ਕਪੜੇ ਵਿਛਾਏ, ਆਪਣੇ ਪ੍ਰਵਾਰ ਤੋਂ ਵੱਖਰਾ ਹੋ ਕੇ, ਸੌਂਦਾ ਹੈ। ਤੇ ਇਨ੍ਹਾਂ ਦਿਨਾਂ ਵਿਚ ਕਿਸੇ ਤਰ੍ਹਾਂ ਵਾਸਨਾ ਮਨ ਵਿਚ ਨਹੀਂ ਲਿਆਉਂਦਾ। ਕਾਮ ਕਰੋਧ ਲੋਭ ਮੋਹ ਹੰਕਾਰ ਤੋਂ ਮਨ ਨੂੰ ਬਚਾਂਦਾ ਹੈ। ਝੰਡਾ ਚੁਕਣ ਸਮੇਂ ਵੀ, ਉਹ ਆਪਣੇ ਮਨ ਨੂੰ ਨਿਰਮਲ ਰਖਦਾ ਤੇ ਕਿਸੇ ਤਰ੍ਹਾਂ ਦੇ ਕੋਈ ਵਿਕਾਰ ਜਾਂ ਵਾਸਨਾ ਮਨ ਵਿਚ ਨਹੀਂ ਆਉਣ ਦੇਂਦਾ।

ਜਦੋਂ ਪੀਰ ਦੀ ਘੋੜੀ ਨੇ ਝੰਡਾ ਚੁਕਿਆ ਹੋਵੇ, ਉਦੋਂ ਉਸ ਨੂੰ ਦੁੱਬ ਘਾਹ ਤੇ ਛੋਲੇ ਖਾਣ ਲਈ ਦਿਤੇ ਜਾਂਦੇ ਹਨ। ਢੋਲ ਦੀ ਆਵਾਜ਼ ਉਤੇ ਪੀਰ ਦੀ ਘੋੜੀ, ਅਸਲੀ ਘੋੜੀ ਵਾਂਗ ਹੀ ਕੁਦਦੀ ਤੇ ਟੱਪਦੀ ਹੈ, ਪਰ ਜੇ ਉਹ ਲੋੜ ਤੋਂ ਵੱਧ ਦੁੜੰਗੇ ਮਾਰੇ ਜਾਂ ਉਛਲੇ ਤਾਂ ਘੋੜੀ ਵਾਂਗ ਉਸ ਨੂੰ ਚਾਬਕ ਮਾਰੀ ਜਾਂਦੀ ਹੈ। ਜੇ ਇਹ ਦੁੜੰਗਾ ਪੀਰ ਦੀ ਮਿਹਰ ਸਦਕਾ ਅੰਦਰੋਂ ਉਠੀ ਉਲੇਲ ਕਰਕੇ ਹੋਵੇ ਤਾਂ ਚਾਬਕ ਨਾਲ ਕੋਈ ਸੱਟ ਨਹੀਂ ਵੱਜਦੀ, ਸਗੋਂ ਚਾਬਕ ਫੁੱਲ ਵਾਂਗ ਪੈਂਦੀ ਹੈ। ਜੇ ਕਦੇ ਝੰਡਾ 'ਘੋੜੀ' ਦੀ ਬੇਧਿਆਨੀ ਕਰਕੇ ਜਾਂ ਮਨੋ-ਵਿਕਾਰਾਂ ਕਰਕੇ ਉਲਾਰ ਹੋ ਜਾਵੇ ਤਾਂ ਬਾਕੀ ਉਪਾਸਕ 'ਕੁਰੀਦੇ ਕੁਰੀਦੇ' ਦੀ ਅਵਾਜ਼ ਕੱਢ ਕੇ ਉਸ ਨੂੰ ਸੁਚੇਤ ਕਰਦੇ ਹਨ ਅਤੇ ਉਸ ਘੋੜੀ ਤੋਂ ਕੋਈ ਹੋਰ 'ਪੀਰ ਦੀ ਘੋੜੀ' ਦਾ ਝੰਡਾ ਲੈ ਲੈਂਦਾ ਹੈ ਅਤੇ ਉਸ ਨੂੰ ਉਦੋਂ

ਤਕ ਮੁੜ ਘੋੜੀ ਬਣਨ ਦੀ ਆਗਿਆ ਨਹੀਂ ਦਿਤੀ ਜਾਂਦੀ, ਜਦੋਂ ਤਕ ਉਹ ਪਛਤਾਵੇ ਵਜੋਂ ਆਪਣੇ ਭਾਈਚਾਰੇ ਨੂੰ ਭੋਜਨ ਨਹੀਂ ਛਕਾਂਦਾ ਜਾਂ ਭਾਈਚਾਰੇ ਵਿਚ ਪ੍ਰਸ਼ਾਦਿ ਵੰਡ ਕੇ ਭੁਲ ਨਹੀਂ ਬਖ਼ਸ਼ਾਂਦਾ।

(ਪ-193) **ਪੀਰ ਬੰਨ੍ਹੇ ਸ਼ਾਹ :**

ਡੇਹਰਾ ਬਾਬਾ ਨਾਨਕ ਦੇ ਲਾਗੇ ਪੀਰ ਬੰਨ੍ਹੇ ਸ਼ਾਹ ਦੀ ਮਜ਼ਾਰ ਹੈ, ਇਥੇ ਪਹਿਲਾਂ ਮਸੀਤ ਤੇ ਈਦਗਾਹ ਵੀ ਸੀ, ਜੋ ਹੁਣ ਨਹੀਂ ਰਹੀ। ਆਸ ਪਾਸ ਦੇ ਪਿੰਡਾਂ ਵਿਚ ਪੀਰ ਦੀ ਬੜੀ ਮਾਨਤਾ ਰਹੀ ਹੈ। ਇਥੇ ਹਰ ਵੀਰਵਾਰ ਨੂੰ ਦੀਵਾ ਬਲਦਾ ਹੈ। ਜੇ ਕਿਸੇ ਦਾ ਪਸ਼ੂ ਬੀਮਾਰ ਹੋ ਜਾਵੇ ਤਾਂ ਨਿਸਚਾ ਹੈ ਕਿ ਇਥੇ ਸੁੱਖਣਾ ਸੁੱਖਣ ਨਾਲ ਨਰੋਆ ਹੋ ਜਾਂਦਾ ਹੈ।

ਇਸ ਥਾਂ ਨੂੰ ਲੋਕੀ 'ਤਕੀਆ ਬੁਲ੍ਹੇ ਸ਼ਾਹ' ਵੀ ਕਹਿੰਦੇ ਹਨ, ਕਿਉਂ ਜੋ ਇਥੇ ਕਦੇ ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਪੜ੍ਹਨ ਦੀ ਪ੍ਰਥਾ ਰਹੀ। ਇਥੇ ਹਾੜ ਵਿਚ ਮੇਲਾ ਲਗਦਾ ਹੈ ਤੇ ਦੂਰੋਂ ਦੂਰੋਂ ਕਵਾਲ ਆਉਂਦੇ ਹਨ।

(ਪ-194) **ਪੀਰ ਭਾਈ :**

ਸਖੀ ਸਰਵਰ ਜਿਸ ਨੂੰ ਨਿਗਾਹੇ ਵਾਲਾ ਪੀਰ ਵੀ ਕਿਹਾ ਜਾਂਦਾ ਹੈ। ਉਨ੍ਹਾਂ ਦੇ ਮੁਰੀਦ ਇਕ ਦੂਜੇ ਨੂੰ 'ਪੀਰ ਭਾਈ' ਕਹਿੰਦੇ ਹਨ।

(ਪ-195) **ਪੀਰ ਮਖੱਡ :**

ਇਕ ਮੁਸਲਮਾਨ ਪੀਰ, ਜਿਸ ਦਾ ਮਜ਼ਾਰ ਮਖੱਡ ਵਿਚ ਹੈ। ਮਖੱਡ ਜ਼ਿਲਾ ਅਟਕ ਵਿਚ ਪਿੰਡੀ-ਗੇਬ ਦੀ ਤਹਿਸੀਲ ਵਿਚ ਇਕ ਨਗਰ ਹੈ, ਜੋ ਅਟਕ ਦਰਿਆ ਦੇ ਕੰਢੇ ਹੈ। ਇਸ ਪੀਰ ਦਾ ਅਸਲ ਨਾਂ ਅਬਦੁਲ ਸ਼ਾਹ ਜਿਲਾਨੀ ਹੈ। ਇਸ ਪੀਰ ਨੂੰ ਲੋਕੀ ਆਦਰ ਨਾਲ, ਪੀਰ ਨੂਰੀ ਸ਼ਾਹ ਬਾਦਸ਼ਾਹ ਜਿਲਾਨੀ ਜਾਂ ਸੰਖੇਪ ਵਿਚ ਨੂਰੀ ਬਾਦਸ਼ਾਹ ਵੀ ਕਹਿੰਦੇ ਹਨ। ਪੀਰ ਮਖੱਡ ਨਾਂ ਸਥਾਨ ਬੋਧਿਕ ਹੈ। ਇਸ ਪੀਰ ਦਾ ਪਿੱਛਾ ਬਗ਼ਦਾਦ ਦੇ ਨਕੀਬ ਨਾਲ ਜਾ ਜੁੜਦਾ ਹੈ।

ਪੀਰ ਮਖੱਡ ਦੀ ਮਾਨਤਾ ਅਟਕ, ਕੋਹਾਟ ਤੇ ਪਿਸ਼ਾਵਰ ਦੇ ਜ਼ਿਲਿਆਂ ਵਿਚ ਬੜੀ ਹੈ। ਇਨ੍ਹਾਂ ਇਲਾਕਿਆਂ ਦੇ ਮੁਸਲਮਾਨ ਜ਼ਿਆਰਤ ਲਈ ਆਉਂਦੇ ਰਹਿੰਦੇ ਹਨ। ਇਨ੍ਹਾਂ ਦੀ ਮਜ਼ਾਰ ਉਤੇ ਹਰ ਸਾਲ ਚਾਰ ਵੱਡੇ ਮੇਲੇ ਅਥਵਾ ਉਰਸ ਲਗਦੇ ਹਨ। ਸਭ ਤੋਂ ਵੱਡਾ ਉਰਸ ਅਗਸਤ ਦੇ ਮਹੀਨੇ ਲਗਦਾ ਹੈ।

(ਪ-196) **ਪੀਲੂ ਪਲੂੰਘੜਾ :**

ਬੱਚਿਆਂ ਦੀ ਇਕ ਖੇਡ, ਜੋ ਲੁਕਣ ਮੀਟੀ ਦੀ ਕਿਸਮ ਦੀ ਹੈ ਅਤੇ ਵਣ/ਬੋਹੜ ਆਦਿ ਦੇ ਦਰਖ਼ਤ ਹੇਠ ਖੇਡੀ ਜਾਂਦੀ ਹੈ। ਦਰਖ਼ਤ ਹੇਠਾਂ ਇਕ ਗੋਲ ਦਾਇਰਾ ਬਣਾ ਕੇ, ਉਸ ਵਿਚ ਇਕ ਡੰਡਾ ਰਖਿਆ ਜਾਂਦਾ ਹੈ। ਪਹਿਲਾਂ ਸਾਰੇ ਬੱਚੇ ਪੁੱਗਦੇ ਹਨ, ਜਿਸ ਸਿਰ ਮੀਟੀ ਆਉਂਦੀ ਹੈ ਉਸ ਨੇ ਬਾਕੀ ਬੱਚਿਆਂ ਨੂੰ ਛੁਹਨਾ ਹੁੰਦਾ ਹੈ। ਪੁੱਗੇ ਹੋਏ ਬੱਚਿਆਂ ਵਿਚੋਂ ਇਕ ਲੜਕਾ ਗੋਲ ਦਾਇਰੇ ਵਿਚ ਖੜਾ ਹੋ ਕੇ, ਡੰਡੇ ਨੂੰ ਆਪਣੀ ਲੱਤ ਹੇਠੋਂ ਵਗਾਹ ਕੇ ਸੁਟਦਾ ਹੈ ਤੇ ਮੀਟੀ ਵਾਲਾ ਖਿਡਾਰੀ ਜਦੋਂ ਤਕ ਡੰਡਾ ਚੁਕ ਕੇ ਦਾਇਰੇ ਵਿਚ ਰਖਦਾ ਹੈ, ਉਦੋਂ ਤਕ ਸਾਰੇ ਖਿਡਾਰੀ ਦਰਖ਼ਤ ਉਤੇ ਚੜ੍ਹ ਜਾਂਦੇ ਹਨ। ਮੀਟੀ ਵਾਲਾ ਦਰਖ਼ਤ ਉਤੇ ਚੜ੍ਹ ਕੇ ਖਿਡਾਰੀਆਂ ਨੂੰ ਛੂਹੰਦਾ ਹੈ। ਦਰਖ਼ਤ ਉਤੇ ਚੜ੍ਹੇ ਖਿਡਾਰੀ ਇਕ ਟਹਿਣ ਤੋਂ ਦੂਜੀ ਤੇ ਕੁਦਦੇ ਹੋਏ ਝਾਕੇ ਦੇਂਦੇ ਤੇ ਬਚ-ਬਚਾਉ ਕਰ ਕੇ, ਟਹਿਣੀਆਂ ਨੂੰ ਫੜ ਕੇ ਛਾਲਾਂ ਮਾਰਦੇ ਹਨ ਤੇ ਹੇਠਾਂ ਆ ਕੇ ਡੰਡਾ ਚੁੰਮ ਲੈਂਦੇ ਹਨ। ਜਿਸ ਖਿਡਾਰੀ ਨੇ ਡੰਡਾ ਚੁੰਮ ਲਿਆ ਹੋਵੇ, ਉਸ ਨੂੰ ਮੀਟੀ ਵਾਲਾ ਨਹੀਂ ਛੁਹੰਦਾ। ਬਾਕੀਆਂ ਵਿਚੋਂ ਜਿਸ ਕਿਸੇ ਨੂੰ ਛੁਹ ਲੈਂਦਾ ਹੈ, ਉਸ ਦੇ ਸਿਰ ਮੀਟੀ ਆ ਜਾਂਦੀ ਹੈ। ਜੇ ਸਭ ਖਿਡਾਰੀ ਡੰਡਾ ਚੁੰਮ ਕੇ ਪੁੱਗ ਜਾਣ ਤਾਂ ਅਖ਼ੀਰ ਵਿਚ ਡੰਡਾ ਚੁੰਮਣ ਵਾਲਾ ਖਿਡਾਰੀ, ਡੰਡੇ ਨੂੰ ਚੁੰਮਦੇ ਸਾਰ ਆਪਣੀ ਲੱਤ ਹੇਠੋਂ ਲੰਘਾ ਕੇ ਸੁਟਦਾ ਹੈ, ਜੇ ਮੀਟੀ ਵਾਲਾ ਉਸ ਨੂੰ ਡੰਡਾ ਸੁਟਣ ਤੋਂ ਪਹਿਲਾਂ ਛੁਹ ਲਏ ਤਾਂ ਛੂਹੇ ਖਿਡਾਰੀ ਸਿਰ ਮੀਟੀ ਆ ਜਾਵੇਗੀ ਅਤੇ ਨਵੇਂ ਸਿਰੇ ਤੋਂ ਫਿਰ ਖੇਡ ਸ਼ੁਰੂ ਹੋ ਜਾਵੇਗੀ ਨਹੀਂ ਤਾਂ ਪਹਿਲੇ ਖਿਡਾਰੀ ਉਤੇ ਹੀ ਮੀਟੀ ਰਹਿੰਦੀ ਹੈ।

ਇਸ ਨੂੰ 'ਕੀੜ ਕੜਾਂਗਾ', 'ਡੰਡਾ ਡੁੱਕ' ਤੇ 'ਜੰਡ ਖੜੰਗ' ਵੀ ਆਖਦੇ ਹਨ (ਵੇਖੋ : ਕੀੜ-ਕੜਾਂਗਾ)।

(ਪ-197) **ਪੀਲੀ ਚਿੱਠੀ :**

ਉਹ ਚਿੱਠੀ, ਜਿਸ ਵਿਚ ਲਗਨ ਦੀ ਤਿੱਥ ਤੇ ਘੜੀ ਲਿਖੀ ਹੁੰਦੀ ਹੈ। ਇਸ ਨੂੰ ਸਾਹਾ ਚਿੱਠੀ ਵੀ ਕਿਹਾ ਜਾਂਦਾ ਹੈ। ਮੰਗਣੀ ਤੋਂ ਮਗਰੋਂ ਕੁੜੀ ਵਾਲੇ ਪਾਂਧੇ ਕੋਲੋਂ ਪੱਤਰੀ ਖੁਲ੍ਹਵਾ ਕੇ ਸਾਹਾ ਕਢਵਾਉਂਦੇ ਹਨ ਤੇ ਸਾਹਾ ਚਿੱਠੀ ਉਤੇ ਕੇਸਰ ਤਰੌਂਕ ਕੇ ਪਾਂਧੇ ਦੁਆਰਾ, ਮੁੰਡੇ ਵਾਲਿਆਂ ਦੇ ਘਰ ਭੇਜਦੇ ਹਨ। ਪੀਲੀ ਚਿੱਠੀ ਸ਼ਗਨਾਂ ਦੀ ਚਿੱਠੀ ਹੁੰਦੀ ਹੈ।

(ਪ-198) **ਪੀੜ੍ਹਾ :**

ਲਕੜੀ ਦਾ ਬਣਿਆ ਪੱਟੜਾ ਜੋ ਘਰਾਂ ਵਿਚ ਬੈਠਣ ਲਈ ਵਰਤਿਆ ਜਾਂਦਾ ਹੈ। ਰਸੋਈ ਵਿਚ ਰੋਟੀ ਤਿਆਰ ਕਰਨ ਜਾਂ ਖਵਾਣ ਲਗਿਆਂ ਦਾਨੀਆਂ ਤੀਵੀਆਂ ਪੀੜ੍ਹੇ ਤੇ ਬੈਠਾ ਕਰਦੀਆਂ ਸਨ। ਪੀੜ੍ਹੇ ਉਤੇ ਬੈਠਣਾ ਵਡਿਆਈ ਦੀ

ਗੱਲ ਹੁੰਦੀ ਸੀ। ਇਕ ਲੋਕ ਗੀਤ ਹੈ :

ਭਾਬੋ ਮੇਰੀ ਪ੍ਰਧਾਨ ਬਹਿੰਦੀ ਪੀੜ੍ਹੇ ਤੇ।

ਦਾਜ ਵਿਚ ਪੀੜ੍ਹਾ ਦੇਣਾ ਜ਼ਰੂਰੀ ਹੁੰਦਾ ਸੀ ਤੇ ਜਦੋਂ ਦੁਲ੍ਹਨ ਦੀ ਡੋਲੀ ਸਹੁਰੇ ਘਰ ਜਾਂਦੀ ਤੇ ਉਥੇ ਉਸ ਨੂੰ ਪੀੜ੍ਹੇ ਉਤੇ ਬਿਠਾਇਆ ਜਾਂਦਾ ਸੀ।

(ਪ-199) **ਪੁਆਂਦ** :

ਮੰਜੇ ਦੇ ਦੌਣ ਵਾਲਾ ਹਿੱਸਾ। ਧਾਰਨਾ ਹੈ ਕਿ ਰਾਤ ਨੂੰ ਪੁਆਂਦ ਵਲ ਸਿਰ ਰਖ ਕੇ, ਸੌਣ ਨਾਲ ਧੀਆਂ ਵਧੇਰੇ ਜੰਮਦੀਆਂ ਹਨ। ਇਸੇ ਤਰ੍ਹਾਂ ਜੇ ਰਾਤ ਵੇਲੇ ਦੌਣ ਖਿਚੀ ਜਾਵੇ ਤਾਂ ਵੀ ਧੀਆਂ ਵਧੇਰੇ ਜੰਮਦੀਆਂ ਹਨ।

(ਪ-200) **ਪੁਸ਼ਕਰ** :

(ੳ) ਹਿੰਦੂਆਂ ਦੇ ਅਠਾਹਠ ਤੀਰਥਾਂ ਵਿਚੋਂ ਇਕ ਪ੍ਰਮੁਖ ਤੀਰਥ, ਜੋ ਰਾਜਸਥਾਨ ਵਿਚ ਅਜਮੇਰ ਤੋਂ ਪੰਜ ਮੀਲ ਦੂਰ ਉੱਤਰ ਪੱਛਮ ਵਲ ਇਰਾਵਤੀ ਪਰਬਤ ਮਾਲਾ ਦੀ ਇਕ ਸੁੰਦਰ ਘਾਟੀ ਵਿਚ, ਸਮੁੰਦਰੀ ਤਲ ਤੋਂ 1580 ਫੁਟ ਉੱਚਾ ਹੈ। ਇਥੇ ਇਕ ਵੱਡੀ ਸਾਰੀ ਝੀਲ ਹੈ, ਜਿਸ ਵਿਚ ਇਸ਼ਨਾਨ ਕਰਨ ਦਾ ਬੜਾ ਮਹਾਤਮ ਹੈ। ਸਭ ਤੀਰਥਾਂ ਤੋਂ ਉੱਤਮ ਹੋਣ ਕਰ ਕੇ ਪੁਸ਼ਕਰ ਨੂੰ ਸਨਮਾਨ ਨਾਲ ਤੀਰਥ ਰਾਜ ਕਿਹਾ ਜਾਂਦਾ ਹੈ। ਇਥੋਂ ਦਾ ਸਰੋਵਰ ਭਾਰਤ ਦੇ ਪੰਜ ਪ੍ਰਮੁਖ ਸਰੋਵਰਾਂ ਵਿਚੋਂ ਇਕ ਹੈ। ਇਹ ਪੰਜ ਸਰੋਵਰ, ਪੰਜ ਤੀਰਥਾਂ ਦੇ ਨਾਂ ਨਾਲ ਪ੍ਰਸਿਧ ਹਨ।

ਪੁਸ਼ਕਰ ਨਾਲ ਕਈ ਪੁਰਾਣਿਕ ਕਥਾਵਾਂ ਜੁੜੀਆਂ ਹੋਈਆਂ ਹਨ। ਪੁਰਾਣਾਂ ਅਨੁਸਾਰ ਇਥੇ ਬ੍ਰਹਮਾ ਨੇ ਯੱਗ ਕੀਤਾ ਸੀ। ਪਦਮ ਪੁਰਾਣ ਵਿਚ ਲਿਖਿਆ ਹੈ ਕਿ ਇਥੇ ਕਿਸੇ ਸਮੇਂ ਵਜਰਨਾਭ ਨਾਂ ਦਾ ਮਾਸਾਹਾਰੀ ਰਾਖਸ਼ ਰਹਿੰਦਾ ਸੀ, ਜੋ ਨਿਤ ਬੱਚਿਆਂ ਨੂੰ ਮਾਰ ਕੇ ਖਾ ਜਾਂਦਾ। ਬ੍ਰਹਮਾ ਨੇ ਵਜਰਨਾਭ ਅਸੁਰ ਨੂੰ ਪੁਸ਼ਕਰ ਨਾਮੀ ਬਾਣ ਨਾਲ ਮਾਰਿਆ, ਜਿਸ ਨਾਲ ਕੰਵਲ ਫੁੱਲ ਲਗੇ ਹੋਏ ਸਨ। ਰਾਖਸ਼ ਤਾਂ ਮਾਰਿਆ ਗਿਆ, ਪਰ ਜਿਥੇ ਜਿਥੇ ਕੰਵਲ ਫੁੱਲ ਡਿਗੇ ਉਥੇ ਉਥੇ ਨਿਰਮਲ ਜਲ ਦੇ ਸੋਮੇ ਫੁੱਟ ਪਏ। ਜਦੋਂ ਬ੍ਰਹਮਾ, ਆਪਣਾ ਯੱਗ ਨਿਰਵਿਘਨ ਸਮਾਪਤ ਕਰਨ ਲਈ, ਉਚਿਤ ਸਥਾਨ ਦੀ ਖੋਜ ਵਿਚ, ਇਥੋਂ ਲੰਘੇ ਤਾਂ ਇਸ ਥਾਂ ਨੂੰ ਯੋਗ ਸਮਝ ਕੇ, ਇਥੇ ਇਕ ਯੋਜਨ ਭੂਮੀ ਉਤੇ ਯੱਗ ਕੀਤਾ ਤੇ ਇਸ ਤੀਰਥ ਦਾ ਨਾਂ ਪੁਸ਼ਕਰ ਰਖਿਆ।

ਇਕ ਹੋਰ ਕਥਾ ਅਨੁਸਾਰ ਯੱਗ ਦੇ ਮੌਕੇ ਤੇ ਬ੍ਰਹਮਾ ਨੂੰ ਗਾਇਤ੍ਰੀ ਦੇਵੀ ਨੇ ਵਰਦਾਨ ਦਿਤਾ ਕਿ ਕੱਤਕ ਦੀ ਪੂਰਨਮਾਸ਼ੀ ਨੂੰ ਜੋ ਸ਼ਖਸ ਪੁਸ਼ਕਰ ਵਿਚ ਇਸ਼ਨਾਨ ਕਰੇ ਤੇ ਵਰਤ ਰਖੇ, ਉਹ ਸਦਗੁਣਾਂ ਦਾ ਧਾਰਨੀ ਹੋਵੇਗਾ ਅਤੇ ਮੁਕਤੀ ਦਾ ਅਧਿਕਾਰੀ। ਬ੍ਰਹਮਾ ਨੇ ਆਪਣਾ ਯੱਗ ਖ਼ਤਮ ਕਰਨ ਮਗਰੋਂ ਸ਼ੁਭ ਗੁਣਾਂ ਦਾ ਧਾਰਨੀ ਬਣਨ ਲਈ, ਖ਼ੁਦ ਇਥੇ ਇਸ਼ਨਾਨ ਕੀਤਾ ਸੀ। ਉਦੋਂ ਤੋਂ ਇਥੇ ਹਰ ਸਾਲ ਕੱਤਕ ਦੀ ਪੂਰਨਮਾਸ਼ੀ ਤੇ ਭਾਰੀ ਮੇਲਾ ਲਗਦਾ ਹੈ। ਲੋਕਾਂ ਦਾ ਨਿਸ਼ਚਾ ਹੈ ਕਿ ਕੱਤਕ ਦੀ ਪੂਰਨਮਾਸ਼ੀ ਨੂੰ ਪੁਸ਼ਕਰ ਵਿਚ ਇਸ਼ਨਾਨ ਕਰਨ ਵਾਲਾ ਪ੍ਰਾਣੀ ਮਰਨ ਮਗਰੋਂ ਬ੍ਰਹਮ ਲੋਕ ਜਾਂਦਾ ਹੈ।

ਪੁਸ਼ਕਰ ਵਿਚ ਇਸ਼ਨਾਨ ਕਰਨ ਨਾਲ, ਕੋਹੜੀਆਂ ਦੇ ਕੋਹੜ ਦੂਰ ਹੋ ਜਾਂਦੇ ਮੰਨੇ ਗਏ ਹਨ। ਇਕ ਕਥਾ ਅਨੁਸਾਰ ਮੰਡੋਵਰ ਥਲ ਦਾ ਰਾਜਾ ਨਾਹਰ ਰਾਉ ਜੰਗਲ ਵਿਚ ਸ਼ਿਕਾਰ ਖੇਡਦਾ ਪੁਸ਼ਕਰ ਵਲ ਆ ਨਿਕਲਿਆ। ਉਸ ਨੂੰ ਸਖ਼ਤ ਪਿਆਸ ਲੱਗੀ ਹੋਈ ਸੀ। ਉਸ ਨੇ ਪਹਿਲਾਂ ਪਾਣੀ ਪੀਤਾ ਤੇ ਫਿਰ ਇਸ਼ਨਾਨ ਕੀਤਾ। ਉਸ ਦਾ ਕੋਹੜ ਦੂਰ ਹੋ ਗਿਆ।

ਰਵਾਇਤ ਹੈ ਕਿ ਰਾਮਚੰਦਰ ਨੇ ਚਿਤ੍ਰਕੂਟ ਤੋਂ ਇਥੇ ਆ ਕੇ ਗਯਾ ਕੁੰਡ ਉਤੇ ਆਪਣੇ ਪਿਤਾ ਦਾ ਸਰਾਧ ਕੀਤਾ ਸੀ।

ਵੇਦਾਂ ਵਿਚ ਪੁਸ਼ਕਰ ਨੂੰ 'ਆਦਿ ਗੁਣ ਪਰਮਖੇਤਰ' ਕਿਹਾ ਗਿਆ ਹੈ। ਇਸ ਨੂੰ ਸਤਿਜੁਗ ਦਾ ਤੀਰਥ ਵੀ ਕਿਹਾ ਜਾਂਦਾ ਹੈ। ਕਈ ਇਸ ਨੂੰ ਆਦਿ ਤੀਰਥ ਮੰਨਦੇ ਹਨ। ਮਹਾਂਭਾਰਤ ਦੇ 'ਵਣ ਪੁਰਵ' ਅਨੁਸਾਰ ਹਰਦੁਆਰ, ਪ੍ਰਯਾਗ ਆਦਿ ਸਭ ਮਹਾਨ ਤੀਰਥ, ਹਰ ਰੋਜ਼ ਸੰਧਿਆ ਸਮੇਂ ਪੁਸ਼ਕਰ ਦੀ ਯਾਤ੍ਰਾ ਕਰਨ ਲਈ ਆਉਂਦੇ ਹਨ। ਇਸ ਲਈ ਸੰਧਿਆ ਵੇਲੇ ਇਥੇ ਇਸ਼ਨਾਨ ਕਰਨ ਨਾਲ, ਕਈ ਮਹਾਨ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਮਿਲਦਾ ਹੈ। ਪਾਵਨ ਤੇ ਪ੍ਰਾਚੀਨ ਨਦੀ ਸਰਸਵਤੀ ਦਾ ਸੋਮਾਂ ਵੀ ਪੁਸ਼ਕਰ ਖੇਤਰ ਮੰਨਿਆ ਜਾਂਦਾ ਹੈ।

ਪੁਸ਼ਕਰ ਤੀਰਥ ਦੇ ਚਾਰੇ ਪਾਸੇ 52 ਪੱਕੇ ਘਾਟ ਬਣੇ ਹੋਏ ਹਨ, ਜਿਨ੍ਹਾਂ ਵਿਚੋਂ 'ਕਪਾਲ ਮੋਚਨ ਘਾਟ', 'ਬਦਰੀ ਘਾਟ', 'ਵਰਾਹਾ ਘਾਟ', ਬ੍ਰਹਮ ਘਾਟ', 'ਗਊ ਘਾਟ', 'ਯੱਗ ਘਾਟ', 'ਰਾਮ ਘਾਟ', 'ਨਰਸਿੰਘ ਘਾਟ' ਪ੍ਰਮੁਖ ਹਨ। ਪੁਸ਼ਕਰ ਦੇ ਕਿਨਾਰੇ ਬ੍ਰਹਮਾ ਦਾ ਮੰਦਰ ਹੈ। ਇਸ ਮੰਦਰ ਦੇ ਸੱਜੇ ਖੱਬੇ ਗਾਇਤ੍ਰੀ ਤੇ ਸਾਵਿਤ੍ਰੀ ਦੇ ਪ੍ਰਾਚੀਨ ਮੰਦਰ ਹਨ।

ਗੁਰੂ ਗੋਬਿਦ ਸਿੰਘ ਜੀ ਦੱਖਣ ਨੂੰ ਜਾਂਦੇ ਹੋਏ ਇਥੇ ਠਹਿਰੇ ਸਨ, ਜਿਥੇ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦਵਾਰਾ ਹੈ। ਗੁਰਦਵਾਰੇ ਨਾਲ ਲਗਦੇ ਘਾਟ ਨੂੰ ਗੋਬਿੰਦ ਘਾਟ ਕਹਿੰਦੇ ਹਨ।

(ਅ) ਰਾਜੇ ਨਲ ਦਾ ਭਰਾ ਜੋ ਜੂਆ ਖੇਡਣ ਵਿਚ ਬੜਾ ਕਲਾਵੰਤ ਸੀ।

(ਪ 201) **ਪੁਸ਼ਪਕ** :

ਇਕ ਵੱਡੇ ਆਕਾਰ ਦਾ ਵਿਮਾਨ, ਜਿਸ ਵਿਚ ਇਕ

ਪੂਰਾ ਮਹਿਲ ਬਣਿਆ ਹੋਇਆ ਸੀ। ਰਾਮਾਇਣ ਅਨੁਸਾਰ ਇਹ ਵਿਮਾਨ ਬ੍ਰਹਮਾ ਨੇ ਕੁਬੇਰ ਨੂੰ ਭੇਟ ਕੀਤਾ ਸੀ ਪਰ ਕੁਬੇਰ ਕੋਲੋਂ ਰਾਵਣ ਨੇ ਖੋਹ ਲਿਆ ਸੀ। ਜਦੋਂ ਰਾਮ ਚੰਦਰ ਨੇ, ਰਾਵਣ ਉਤੇ ਵਿਜੈ ਪ੍ਰਾਪਤ ਕੀਤੀ ਤਾਂ ਇਹ ਵਿਮਾਨ ਰਾਮ ਚੰਦਰ ਦੇ ਹੱਥ ਲਗਾ। ਰਾਮ ਚੰਦਰ, ਸੀਤਾ ਤੇ ਲੱਛਮਣ ਨਾਲ ਇਸੇ ਵਿਮਾਨ ਤੇ ਬੈਠ ਕੇ ਅਜੁਧਿਆ ਵਾਪਸ ਆਏ। ਅਜੁਧਿਆ ਪਹੁੰਚ ਕੇ ਰਾਮ ਚੰਦਰ ਨੇ ਇਹ ਵਿਮਾਨ ਮੁੜ ਕੁਬੇਰ ਨੂੰ ਵਾਪਸ ਕਰ ਦਿਤਾ।

(ਪ-202) **ਪੁਸ਼ਪ ਦੰਤ** :

(ੳ) ਸ਼ਿਵ ਜੀ ਦੇ ਮੁੱਖੀ ਦੁਆਰਪਾਲਾਂ ਵਿਚੋਂ ਇਕ; ਇਕ ਵਾਰ, ਸ਼ਿਵ ਜੀ ਪਾਰਬਤੀ ਨਾਲ ਕੋਈ ਨਿਜੀ ਗੱਲ ਕਰ ਰਹੇ ਸਨ ਕਿ ਪੁਸ਼ਪ ਦੰਤ ਨੇ ਸੁਣ ਲਈ ਤੇ ਗੱਲ ਅੱਗੇ ਤੋਰ ਦਿਤੀ। ਸ਼ਿਵ ਜੀ ਨੇ ਕਰੋਧ ਵਿਚ ਆ ਕੇ ਉਸ ਨੂੰ ਆਦਮੀ ਦਾ ਜਾਮਾ ਧਾਰਨ ਕਰਨ ਦਾ ਸਰਾਪ ਦਿਤਾ। ਪੁਰਾਣਾਂ ਅਨੁਸਾਰ ਪੁਸ਼ਪ ਦੰਤ ਕਾਤਯਾਯਨ ਦੇ ਜਾਮੇ ਵਿਚ ਸੰਸਾਰ ਤੇ ਆਇਆ ਜਿਸ ਨੇ ਕਈ ਗ੍ਰੰਥ ਲਿਖੇ।

(ਅ) ਸੰਸਾਰ ਦੇ ਰਖਿਅਕ ਹਾਥੀਆਂ ਵਿਚੋਂ ਇਕ ਹਾਥੀ; ਇਹ ਵਾਯੂਦੇਵ ਦਾ ਹਾਥੀ ਹੈ ਤੇ ਉੱਤਰ-ਪੱਛਮੀ ਗੁੱਠ ਦਾ ਰਖਿਅਕ ਵੀ, ਇਸ ਦੀ ਹੱਥਣੀ ਨੂੰ ਸ਼ੁਭਦੰਤੀ ਕਹਿੰਦੇ ਹਨ।

(ਪ-203) **ਪੁਸ਼ਪਾਂਜਲੀ** :

ਫੁੱਲਾਂ (ਪੁਸ਼ਪ) ਦੀ ਬੁਕ (ਅੰਜਲੀ); ਕਿਸੇ ਦੇਵਤੇ ਦੀ ਮੂਰਤੀ ਨੂੰ ਭੇਟ ਕੀਤੀ ਫੁੱਲਾਂ ਨਾਲ ਭਰੀ ਬੁੱਕ। ਹਿੰਦੂਆਂ ਵਿਚ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਫੁੱਲ ਭੇਟ ਕਰਨ ਦਾ ਰਵਾਜ ਹੈ। ਇਹ ਰੀਤ ਪਹਿਲਾਂ ਯੱਖਾਂ ਵਿਚ ਪ੍ਰਚਲਤ ਸੀ, ਜਿਥੋਂ ਭਗਤੀ ਲਹਿਰ ਨੇ ਅਪਣਾ ਲਈ।

(ਪ-204) **ਪੁਸ਼ਾਕਾ** :

(ੳ) ਗੁਰੂ ਗ੍ਰੰਥ ਸਾਹਿਬ ਨੂੰ ਪਹਿਨਾਈ ਗਈ ਪੁਸ਼ਾਕ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਵੇਲੇ ਗੁਰੂ ਗ੍ਰੰਥ ਸਾਹਿਬ ਦੇ ਦੋਹੀਂ ਪਾਸੀਂ ਪਲਕਾ ਲਟਕਾਈਆਂ ਜਾਂਦੀਆਂ ਹਨ ਤੇ ਉਪਰ ਰੁਮਾਲਾ ਦਿਤਾ ਜਾਂਦਾ ਹੈ। ਇਨ੍ਹਾਂ ਕਪੜਿਆਂ ਨੂੰ ਪੁਸ਼ਾਕਾ ਕਿਹਾ ਜਾਂਦਾ ਹੈ। ਜਦੋਂ ਕੋਈ ਸਿੱਖ ਘਰ ਵਿਚ ਅਖੰਡ ਪਾਠ ਰਖਾਂਦਾ ਹੈ ਤਾਂ ਸ਼ਰਧਾ ਮੂਜਬ ਰੁਮਾਲਾ ਜਾਂ ਪੂਰਾ ਪੁਸ਼ਾਕਾ ਭੇਟ ਕਰਦਾ ਹੈ।

(ਅ) ਨਿਸ਼ਾਨ ਸਾਹਿਬ ਦੇ ਡੰਡੇ ਉਤੇ ਚੜ੍ਹਿਆ ਕਪੜਾ;

(ੲ) ਪ੍ਰਆਧ ਵਿਚ ਸ਼ਹੀਦਾਂ ਦੇ ਨਾਂ ਉਤੇ ਦਾਨ ਕੀਤੇ ਕਪੜੇ ਨੂੰ ਪੁਸ਼ਾਕੀ ਕਹਿੰਦੇ ਹਨ।

(ਪ-205) **ਪੁਖਰਾਜ** :

ਨੀਲੇ ਰੰਗ ਦਾ ਇਕ ਕੀਮਤੀ ਪੱਥਰ, ਜੋ ਨੌਂ ਪ੍ਰਸਿਧ ਰਤਨਾਂ ਵਿਚੋਂ ਇਕ ਹੈ। ਇਸ ਪੱਥਰ ਨੂੰ ਪਹਿਨਣ ਨਾਲ ਦੌਲਤ ਤੇ ਜੱਸ ਵਿਚ ਵਾਧਾ ਹੁੰਦਾ ਹੈ। ਧਾਰਨਾ ਹੈ ਕਿ ਜੇ ਪ੍ਰੇਮਕਾ ਨੂੰ ਪੁਖਰਾਜ ਦੇ ਥੇਵੇ ਵਾਲੀ ਮੁੰਦਰੀ ਪਹਿਨਾਈ ਜਾਵੇ ਤਾਂ ਫਿਰ ਉਹ ਜ਼ਿੰਦਗੀ ਭਰ ਕਿਸੇ ਹੋਰ ਨਾਲ ਪ੍ਰੇਮ ਨਹੀਂ ਕਰ ਸਕਦੀ।

(ਪ-206) **ਪੁੱਗਣਾ** :

ਲੁਕਣ ਮੀਟੀ ਜਾਂ ਕੋਈ ਹੋਰ ਖੇਡ ਖੇਡਣ ਲਗਿਆਂ, ਇਹ ਨਿਸਚਤ ਕਰਨ ਲਈ ਕਿ ਪਹਿਲੀ ਮੀਟੀ ਕਿਸ ਖਿਡਾਰੀ ਸਿਰ ਆਵੇ, ਸਾਰੇ ਖਿਡਾਰੀ ਵਾਰੋ ਵਾਰੀ ਪੁੱਗਦੇ ਹਨ। ਜਿਹੜਾ ਅਖ਼ੀਰ ਵਿਚ ਪੁੱਗਣੋਂ ਰਹਿ ਜਾਂਦਾ ਹੈ, ਉਸ ਸਿਰ ਮੀਟੀ ਆਉਂਦੀ ਹੈ। ਪੁੱਗਣ ਲਈ ਕਈ ਵਿਧੀਆਂ ਵਰਤੀਆਂ ਜਾਂਦੀਆਂ ਹਨ :

(ੳ) ਟੱਪਿਆਂ ਦੁਆਰਾ ਪੁੱਗਣਾ : ਇਕ ਲੜਕਾ ਸਾਰੇ ਖਿਡਾਰੀਆਂ ਨੂੰ ਇਕ ਪੰਗਤੀ ਵਿਚ ਖੜਾ ਕਰ ਕੇ ਟੱਪਾ ਉਚਾਰਦਾ ਹੈ :

ਅੱਕੜ ਬੱਕੜ ਭੰਬਾ ਬੋ, ਅੱਸੀ ਨੱਬੇ ਪੂਰਾ ਸੌ
ਸੌ ਕਲੋਟਾ ਤਿੱਤਰ ਖੋਟਾ, ਚਲ ਮਦਾਰੀ ਪੈਸਾ ਖੋਟਾ।

ਟੱਪੇ ਦਾ ਹਰ ਅੱਖਰ ਉਚਾਰਨ ਲਗਿਆਂ, ਵਾਰੋ ਵਾਰ ਹਰੇਕ ਖਿਡਾਰ ਵਲ ਉਂਗਲ ਨਾਲ ਸੈਨਤ ਕਰਦਾ ਜਾਂਦਾ ਹੈ। ਜਿਸ ਖਿਡਾਰੀ ਉਪਰ ਅਖ਼ੀਰਲਾ ਸ਼ਬਦ 'ਖੋਟਾ' ਆ ਕੇ ਪਏ, ਉਹ ਪੁੱਗ ਜਾਂਦਾ ਹੈ। ਇਸ ਤਰ੍ਹਾਂ ਵਾਰ ਵਾਰ ਟੱਪਾ ਬੋਲ ਕੇ, ਖਿਡਾਰੀਆਂ ਨੂੰ ਇਕ ਇਕ ਕਰ ਕੇ ਪੁਗਾਇਆ ਜਾਂਦਾ ਹੈ। ਜਿਹੜਾ ਅਖ਼ੀਰ ਰਹਿ ਜਾਂਦਾ ਹੈ, ਉਸ ਸਿਰ ਮੀਟੀ ਆ ਜਾਂਦੀ ਹੈ। ਕਈ ਇਲਾਕਿਆਂ ਵਿਚ, ਇਸ ਨਾਲੋਂ ਵੱਖਰਾ ਟੱਪਾ ਉਚਾਰਿਆ ਜਾਂਦਾ ਹੈ।

(ਅ) ਦੂਜੀ ਵਿਧੀ ਤਿੰਨ ਖਿਡਾਰੀਆਂ ਦਾ ਸਮੂਹ ਬਣਾ ਕੇ ਹੱਥਾਂ ਨਾਲ ਪੁੱਗਣਾ ਹੈ। ਤਿੰਨ ਖਿਡਾਰੀ ਇਕ ਦੂਜੇ ਦਾ ਹੱਥ ਫੜ ਕੇ ਘੇਰੇ ਵਿਚ ਖਲੋ ਜਾਂਦੇ ਹਨ ਤੇ ਫਿਰ ਹੱਥ ਉੱਚਾ ਕਰ ਕੇ ਛੱਡ ਦੇਂਦੇ ਤੇ ਆਪਣੇ ਹੱਥ ਦੀ ਖੱਬੀ ਤਲੀ ਉਤੇ ਸੱਜਾ ਹੱਥ ਸਿੱਧਾ ਜਾਂ ਪੁੱਠਾ ਧਰਦੇ ਹਨ। ਜੇ ਦੋਹਾਂ ਦੇ ਹੱਥ ਸਿਧੇ ਹੋਣ ਤੇ ਤੀਜੇ ਦਾ ਪੁੱਠਾ ਜਾਂ ਦੋਹਾਂ ਖਿਡਾਰੀਆਂ ਦੇ ਹੱਥ ਪੁੱਠੇ ਹੋਣ ਤੇ ਤੀਜੇ ਦਾ ਸਿਧਾ ਤਾਂ ਤੀਜਾ ਪੁੱਗ ਜਾਂਦਾ ਹੈ। ਫਿਰ ਉਨ੍ਹਾਂ ਵਿਚ ਇਕ ਹੋਰ ਖਿਡਾਰੀ ਪੁੱਗਣ ਲਈ ਰਲ ਜਾਂਦਾ ਹੈ। ਅਖ਼ੀਰ ਤੇ ਜਿਹੜੇ ਦੋ ਖਿਡਾਰੀ ਰਹਿ ਜਾਂਦੇ ਹਨ, ਉਨ੍ਹਾਂ ਨੂੰ ਪਹਿਲਾ ਪੁੱਗਿਆ ਖਿਡਾਰੀ ਪੁੱਗਾਂਦਾ ਹੈ। ਅਖ਼ੀਰ ਵਿਚ ਜਿਹੜਾ ਬੱਚਾ ਪੁੱਗਣੋਂ ਰਹਿ ਜਾਏ ਉਸ ਸਿਰ ਮੀਟੀ ਆ ਜਾਂਦੀ ਹੈ।

(ੲ) ਟਾਸ ਦੀ ਵਿਧੀ : ਇਕ ਖਿਡਾਰੀ ਸਿੱਕਾ ਲੈ ਕੇ ਹਵਾ ਵਿਚ ਉਛਾਲਦਾ ਹੈ। ਉਛਾਲਣ ਤੋਂ ਪਹਿਲਾਂ ਦੋ ਵੱਡੇ ਖਿਡਾਰੀ ਸ਼ੇਰ ਜਾਂ ਖਤ ਮਲ ਲੈਂਦੇ ਹਨ। ਜੇ ਸਿੱਕਾ ਉਛਾਲਣ ਮਗਰੋਂ ਤਸਵੀਰ ਵਾਲਾ ਪਾਸਾ ਉਪਰ ਆ ਜਾਵੇ ਤਾਂ ਸ਼ੇਰ ਮੱਲਣ ਵਾਲਾ ਪੁੱਗ ਗਿਆ ਤੇ ਜੇ ਲਿਖਤ ਵਾਲਾ ਪਾਸਾ ਉਪਰ ਆ ਜਾਵੇ ਤਾਂ ਖਤ ਮੱਲਣ ਵਾਲਾ।

ਕਈ ਵਾਰ ਸਿੱਕੇ ਦੀ ਥਾਂ ਠੀਕਰ ਲੈ ਲਈ ਜਾਂਦੀ ਹੈ ਤੇ ਉਸ ਦੇ ਇਕ ਪਾਸੇ ਨਿਸ਼ਾਨ ਲਗਾ ਲਿਆ ਜਾਂਦਾ ਹੈ।

(ਪ-207) **ਪੁਜਾਰੀ** :

ਉਹ ਸ਼ਖ਼ਸ ਜੋ ਮੰਦਰ ਵਿਚ ਦੇਵ-ਮੂਰਤੀਆਂ ਦੀ ਪੂਜਾ ਲਈ ਰਖਿਆ ਗਿਆ ਹੋਵੇ। ਪੁਜਾਰੀ ਮੰਦਰ ਵਿਚ ਧਾਰਮਿਕ ਰਹੁ-ਰੀਤੀਆਂ ਨੂੰ ਯੋਗ ਵਿਧੀ ਨਾਲ ਸਿਰੇ ਚਾੜ੍ਹਦਾ ਹੈ। ਆਮ ਤੌਰ ਤੇ ਇਹ ਜ਼ਾਤ ਦਾ ਬ੍ਰਾਹਮਣ ਹੁੰਦਾ ਹੈ।

ਵਿਆਹ ਸ਼ਾਦੀ ਤੇ ਹੋਰ ਮੰਗਲ ਕਾਰਜਾਂ ਲਈ ਵੱਖਰੇ ਪੁਜਾਰੀ ਹੁੰਦੇ ਹਨ, ਜੋ ਪ੍ਰੋਹਿਤ ਅਖਵਾਉਂਦੇ ਹਨ। ਹਰ ਕੁੱਲ ਦਾ ਆਪੋ ਆਪਣਾ ਪ੍ਰੋਹਿਤ ਹੁੰਦਾ ਹੈ। ਕੁਝ ਪੁਜਾਰੀ ਆਪਣੇ ਆਪ ਨੂੰ ਪਾਂਧੇ ਅਖਵਾਉਂਦੇ ਹਨ। ਪਾਂਧੇ ਪੜ੍ਹੇ ਲਿਖੇ ਹੁੰਦੇ ਹਨ ਤੇ ਇਨ੍ਹਾਂ ਨੂੰ ਗ੍ਰਹਿਆਂ ਦੀ ਚਾਲ ਤੇ ਤਾਰਿਆਂ ਦੇ ਯੋਗ ਦੇ ਚੰਗੇ ਮੰਦੇ ਫਲ ਬਾਰੇ ਪੂਰੀ ਸਮਝ ਹੁੰਦੀ ਹੈ। ਇਹ ਬੱਚੇ ਦੇ ਜਨਮ ਸਮੇਂ ਪੱਤਰੀਆਂ ਬਣਾਉਂਦੇ ਤੇ ਵਿਆਹ ਸਮੇਂ ਮਹੂਰਤ ਕਢਦੇ ਹਨ। ਅਚਾਰਜੀ ਮੌਤ ਨਾਲ ਸਬੰਧਿਤ ਰੀਤਾਂ ਸਿਰੇ ਚਾੜ੍ਹਦੇ ਹਨ।

ਸੁਲਤਾਨੀਆਂ ਵਿਚ ਪੁਜਾਰੀ ਦਾ ਕਰਤਵ ਪਾਲਣ ਵਾਲੇ 'ਭਰਾਈ' ਅਖਵਾਉਂਦੇ ਹਨ। ਸਿੱਖਾਂ ਦੇ ਪੁਜਾਰੀ ਸਾਧ ਜਾਂ 'ਭਾਈ' ਅਖਵਾਉਂਦੇ ਹਨ।

(ਪ-208) **ਪੁੱਠ** :

ਬਕਰੇ ਭੇਡ ਆਦਿ ਦਾ ਪਿਛਲੇ ਹਿੱਸੇ ਦਾ ਮਾਸ ਜੋ ਵਧੇਰੇ ਪੌਸ਼ਟਕ ਮੰਨਿਆ ਜਾਂਦਾ ਹੈ। ਇਸ ਬਾਰੇ ਅਖਾਣ ਵੀ ਹੈ :

ਲਿਆਵੀਂ ਸੀਨਾ ਭਾਵੇਂ ਲੱਗੇ ਮਹੀਨਾ
ਲਿਆਵੀਂ ਪੁੱਠ ਨਹੀਂ ਤਾਂ ਆਵੀਂ ਉੱਠ।

(ਪ-209) **ਪੁੱਠ ਪੈਰੀਂ** :

ਪੁੱਠਿਆਂ ਪੈਰਾਂ ਵਾਲੀ; ਡਾਇਣ ਦੇ ਪੈਰ ਪਿਛਲੇ ਪਾਸੇ ਵਲ ਮੰਨੇ ਜਾਂਦੇ ਹਨ (ਵੇਖੋ : ਡਾਇਣ)।

(ਪ-210) **ਪੁੱਠਾ ਜੰਮਿਆ ਬੱਚਾ** :

ਜਿਸ ਬੱਚੇ ਦੇ ਜੰਮਣ ਵੇਲੇ ਪਹਿਲਾਂ ਪੈਰ ਬਾਹਰ ਆਏ ਹੋਣ, ਉਸ ਨੂੰ ਪੁੱਠਾ ਜੰਮਿਆ ਬੱਚਾ ਕਿਹਾ ਜਾਂਦਾ ਹੈ। ਨਿਸਚਾ ਹੈ ਕਿ ਅਜਿਹਾ ਬੱਚਾ ਕਈ ਤਰ੍ਹਾਂ ਦੀਆਂ ਦੈਵੀ ਸ਼ਕਤੀਆਂ ਦਾ ਧਾਰਨੀ ਹੁੰਦਾ ਹੈ। ਜੇ ਕਿਸੇ ਨੂੰ ਰੀਹ ਅਥਵਾ ਕਮਰ ਦਰਦ ਹੋਵੇ ਜਾਂ ਕਮਰ ਵਿਚ ਚੁੱਕ ਨਿਕਲ ਗਈ ਹੋਵੇ ਤਾਂ ਅਜਿਹਾ ਬੱਚਾ ਰੋਗੀ ਨੂੰ ਚੌਰਾਹੇ ਉਤੇ ਬਿਠਾ ਕੇ, ਆਪਣਾ ਸੱਜਾ ਪੈਰ ਉਸ ਦੀ ਪਿੱਠ ਵਿਚ ਮਾਰੇ ਤਾਂ ਦਰਦ ਦੂਰ ਹੋ ਜਾਂਦਾ ਹੈ।

(ਪ-211) **ਪੁੱਠਾ ਤਵਾ** :

ਜੇ ਅਸਮਾਨ ਵਿਚੋਂ ਮੀਂਹ ਨਾਲ ਔਲੇ ਵਸ ਰਹੇ ਹੋਣ, ਤਾਂ ਵਿਹੜੇ ਵਿਚ ਜੇ ਪੁੱਠਾ ਤਵਾ ਰਖ ਦਿਤਾ ਜਾਵੇ ਤਾਂ ਔਲੇ ਪੈਣੇ ਬੰਦ ਹੋ ਜਾਂਦੇ ਹਨ। ਇਸ ਟੂਣੇ ਪਿਛੇ ਲੋਕ-ਮਨ ਦੀ ਇਹ ਧਾਰਨਾ ਛੁਪੀ ਹੋਈ ਹੈ ਕਿ ਔਲੇ ਜਦੋਂ ਵੇਖਣਗੇ ਕਿ ਲੋਕੀ ਉਨ੍ਹਾਂ ਦਾ ਮੂੰਹ ਕਾਲਾ ਕਰ ਰਹੇ ਹਨ ਤਾਂ ਉਹ ਵਸਣਾ ਬੰਦ ਕਰ ਦੇਣਗੇ। ਲੋਕ-ਮਨ ਅਨੁਸਾਰ ਜੜ੍ਹ ਵਸਤੂ ਵੀ ਚੇਤਨ ਹੁੰਦੀ ਹੈ।

(ਪ-212) **ਪੁੱਠੀ ਮਾਲਾ ਫੇਰਨਾ** :

ਮਾਲਾ ਨੂੰ ਸਦਾ ਸੂਰਜੀ ਦਿਸ਼ਾ ਵਿਚ ਫੇਰਿਆ ਜਾਂਦਾ ਹੈ। ਜੇ ਕੋਈ ਗ਼ਲਤੀ ਨਾਲ ਪੁੱਠੀ ਮਾਲਾ ਫੇਰੇ ਤਾਂ ਉਸ ਦੀ ਸਾਰੀ ਭਗਤੀ ਨਿਸਫਲ ਹੋ ਜਾਂਦੀ ਹੈ। ਪੁੱਠੀ ਮਾਲਾ ਫੇਰਨ ਨਾਲ ਦੇਵਤੇ ਨਾਰਾਜ਼ ਹੋ ਜਾਂਦੇ ਹਨ ਅਤੇ ਮਾਲਾ ਫੇਰਨ ਵਾਲਾ ਬੀਮਾਰ ਹੋ ਜਾਂਦਾ ਹੈ।

(ਪ-213) **ਪੁੱਠੀ ਰੰਨ** :

ਪੁੱਠੀ ਰੰਨ ਦੀ ਲਘੂ-ਕਥਾ ਪੰਜਾਬ ਵਿਚ ਬੜੀ ਪ੍ਰਸਿਧ ਹੈ। ਇਕ ਤੀਵੀਂ ਆਪਣੇ ਪਤੀ ਦੀ ਆਖੀ ਹਰ ਗੱਲ ਦੇ ਉਲਟ ਕੰਮ ਕਰਦੀ ਸੀ। ਇਕ ਦਿਨ ਉਸ ਨੇ ਆਪਣੇ ਇਕ ਮਿਤ੍ਰ ਦੀ ਰੋਟੀ ਆਖੀ, ਘਰ ਆ ਕੇ ਉਸ ਦੇ ਪਤੀ ਨੇ ਕਿਹਾ ਕਿ ਉਹ ਫਲਾਣੇ ਮਿਤ੍ਰ ਨੂੰ ਕਦੇ ਦਾਅਵਤ 'ਤੇ ਨਹੀਂ ਸੱਦੇਗਾ, ਤੀਵੀਂ ਨੇ ਦਾਅਵਤ ਉਤੇ ਸੱਦਣ ਦੀ ਜ਼ਿਦ ਕੀਤੀ ਪਤੀ ਨੇ ਕਿਹਾ ਉਹ ਉਸ ਨੂੰ ਸੱਦ ਤਾਂ ਲਿਆਵੇਗਾ ਪਰ ਉਸ ਨੂੰ ਘਟੀਆ ਭੋਜਨ ਖਵਾਏਗਾ। ਪਤਨੀ ਨੇ ਜ਼ਿਦ ਕੀਤੀ ਕਿ ਉਹ ਵਧੀਆ ਭੋਜਨ ਬਣਾਏਗੀ। ਜਦੋਂ ਮਿਤ੍ਰ ਰੋਟੀ ਬੈਠਾ ਤਾਂ ਉਸ ਅਗੇ ਕਈ ਪ੍ਰਕਾਰ ਦੇ ਭੋਜ ਰਖੇ ਗਏ। ਤੀਵੀਂ ਖੀਰ ਵਿਚ ਖੰਡ ਪਾਉਣੀ ਭੁਲ ਗਈ। ਪਤੀ ਨੇ ਕਿਹਾ ਖੀਰ ਵਿਚ ਖੰਡ ਪਾ ਦੇ, ਪਤਨੀ ਸਵਾਹ ਦੀ ਬੁਕ ਭਰ ਲਿਆਈ ਤੇ ਕਹਿਣ ਲਗੀ : "ਖੰਡ ਨਹੀਂ ਸਵਾਹ ਪਾਸਾਂ ਨੇ।"

ਪਤੀ ਪੁੱਠੀ ਰੰਨ ਤੋਂ ਪਿੱਛਾ ਛੁਡਾਣ ਲਈ ਉਸ ਨੂੰ

ਦਰਿਆ ਤੇ ਨਹਾਨ ਲੈ ਗਿਆ ਤੇ ਕਹਿਣ ਲੱਗਾ ਕੰਢੇ ਕੰਢੇ ਨ੍ਹਾਈਂ ਡੂੰਘੇ ਪਾਨੀ ਵਿਚ ਨਾ ਜਾਵੀਂ। ਪੁੱਠੀ ਰੰਨ ਨੇ ਸਭ ਕੰਮ ਪੁੱਠੇ ਕਰਨੇ ਸਨ ਉਹ ਡੂੰਘੇ ਪਾਨੀ ਵਿਚ ਲੰਘ ਗਈ ਤੇ ਡੁਬ ਮਰੀ।

(ਪ-214) **ਪੁੱਠੇ ਸਿੱਧੇ ਹੱਥ** :

ਸੰਧਿਆ ਵੇਲੇ ਜਦੋਂ ਦਿਨ ਤੇ ਰਾਤ ਆਪੋ ਵਿਚ ਮਿਲ ਰਹੇ ਹੁੰਦੇ ਹਨ, ਸਿੱਧੇ ਪੁੱਠੇ ਹੱਥ ਮਰਨਾ ਭਾਵ ਅਜਿਹੀ ਖੇਡ ਖੇਡਣਾ, ਜਿਸ ਵਿਚ ਹੱਥ ਕਦੇ ਸਿੱਧੇ ਕਦੇ ਪੁੱਠੇ ਹੁੰਦੇ ਹੋਣ ਜਿਹਾ ਕੇ ਚੌਪੜ, ਤਾਸ਼, ਪੰਜ ਗੀਟੜਾ ਆਦਿ ਅਸ਼ੁਭ ਹੁੰਦਾ ਹੈ। ਇਸ ਤਰ੍ਹਾਂ ਧਨ ਦਾ ਘਾਟਾ ਹੁੰਦਾ ਤੇ ਮੱਥੇ ਕਲੰਕ ਲਗਦਾ ਹੈ।

(ਪ-215) **ਪੁੰਡਰ** :

(ੳ) ਵੈਸ਼ਨਵ ਮਤ ਦਾ ਖੜਾ ਤਿਲਕ, ਜੋ ਪੁੰਡਰ ਅਥਵਾ ਗੰਨੇ ਦੀ ਪੋਰੀ ਦੀ ਸ਼ਕਲ ਦਾ ਹੁੰਦਾ ਹੈ। ਤਿੰਨ ਪੁੰਡਰ ਨਾਲੋ ਨਾਲ ਵਾਹ ਕੇ ਹੇਠੋਂ ਜੋੜੇ ਹੁੰਦੇ ਹਨ। ਇਸ ਨੂੰ ਊਰਧ-ਪੁੰਡਰ ਵੀ ਕਿਹਾ ਜਾਂਦਾ ਹੈ (ਵੇਖੋ : ਊਰਧ ਪੁੰਡਰ)।

(ਅ) ਰਾਜੇ ਬਲ ਦਾ ਇਕ ਪੁੱਤਰ।

(ਪ-216) **ਪੁਡਰੀਕ** :

9 ਦਿੱਗਜ ਹਾਥੀਆਂ ਵਿਚੋਂ ਇਕ; ਇਹ ਹਾਥੀ ਅਗਨੀ ਦਾ ਵਾਹੁਣ ਹੈ ਤੇ ਸੰਸਾਰ ਦੀ ਦੱਖਣ ਪੂਰਵੀ ਗੁੱਠ ਦਾ ਰਖਿਅਕ ਹੈ। ਇਸ ਦੀ ਹੱਥਣੀ ਨੂੰ ਕਪਿਲਾ ਕਹਿੰਦੇ ਹਨ।

(ਪ-217) **ਪੁੱਤਰ** :

ਹਿੰਦੂ ਸ਼ਾਸਤਰਾਂ ਅਨੁਸਾਰ ਪੁੱਤਰ ਬਿਨਾਂ ਦੋਹਾਂ ਲੋਕਾਂ ਵਿਚ ਗਤੀ ਨਹੀਂ ਹੁੰਦੀ। ਜਿਸ ਦੇ ਘਰ ਪੁੱਤਰ ਨਹੀਂ ਜੰਮਦਾ ਉਹ 'ਪੂ' ਨਾਂ ਦੇ ਨਰਕ ਦਾ ਭਾਗੀ ਬਣਦਾ ਹੈ। 'ਅਪੁਤ੍ਰੇ' ਅਗਲੇ ਲੋਕ ਵਿਚ ਪੂ ਨਰਕ ਵਿਚ ਸੁਟੇ ਜਾਂਦੇ ਹਨ, ਸੋ, ਪੁੱਤਰ ਸ਼ਬਦ (ਪੂ-ਤਰਾਯ) ਤੋਂ ਬਣਿਆ ਹੈ ਜਿਸ ਦੇ ਅਰਥ ਹਨ ਜੋ 'ਪੂ' ਨਰਕ ਤੋਂ ਤਰਾਵੇ।

ਪੁੱਤਰ ਦੇ ਜੰਮਣ ਨਾਲ ਹੀ ਤਿੰਨ ਰਿਣ : ਦੇਵ ਰਿਣ, ਰਿਸ਼ੀ ਰਿਣ ਤੇ ਪਿੱਤਰ ਰਿਣ ਉਤਰਦੇ ਹਨ। ਪੁੱਤਰ ਹੀ ਪਿਤਰਾਂ ਦੇ ਸਰਾਧ ਕਰਦੇ, ਪਿੰਡ ਦਾਨ ਦੇਂਦੇ ਤੇ ਤਰਪਣ ਕਿਰਿਆ ਕਰਦੇ ਹਨ, ਜਿਸ ਨਾਲ ਪਿਤਰਾਂ ਨੂੰ ਤ੍ਰਿਪਤੀ ਮਿਲਦੀ ਹੈ, ਇਸੇ ਲਈ ਪ੍ਰਾਚੀਨ ਕਾਲ ਵਿਚ ਨਿਯੋਗ ਦੀ ਪ੍ਰਥਾ ਚਲੀ। ਪੁੱਤਰ ਦੀ ਉਤਪਤੀ ਲਈ ਇਸਤ੍ਰੀ ਨੂੰ ਆਪਣੇ ਪਤੀ ਦੀ ਕੁੱਲ ਵਿਚੋਂ ਤਿੰਨ ਪੀੜ੍ਹੀਆਂ ਉਪਰ ਤਕ ਦੇ ਕਿਸੇ ਮਰਦ ਨਾਲ 'ਨਿਯੋਗ' ਕਰ ਕੇ, ਆਪਣੇ ਪਤੀ ਲਈ ਪੁੱਤਰ ਪੈਦਾ ਕਰਨ ਦੀ ਖੁਲ੍ਹ ਸੀ। ਨਿਯੋਗ ਸਦਾਚਾਰ ਦੀ ਹੱਦ ਵਿਚ ਹੀ ਮੰਨਿਆ ਜਾਂਦਾ ਸੀ ਤੇ ਜੇ ਨਿਯੋਗ ਕਰਨ ਵਾਲਾ ਮਰਦ ਚਾਹੁੰਦਾ ਤਾਂ ਆਪਣੇ ਲਈ ਵੀ ਉਸ ਤੀਵੀਂ ਤੋਂ ਇਕ ਪੁੱਤਰ ਪੈਦਾ ਕਰ ਸਕਦਾ ਸੀ।

ਪਹਿਲੇ ਪੁੱਤਰ ਨੂੰ ਜੇਠਾ ਪੁੱਤਰ ਕਿਹਾ ਜਾਂਦਾ ਹੈ। ਧਾਰਨਾ ਅਨੁਸਾਰ ਜੇਠਾ ਪੁੱਤਰ ਰਹੱਸਮਈ ਸ਼ਕਤੀ ਰਖਦਾ ਹੈ, ਉਸ ਉਤੇ ਜਾਦੂ ਟੂਣਾ ਛੇਤੀ ਹੋ ਜਾਂਦਾ ਹੈ। ਜੇਠੇ ਬੱਚੇ ਦਾ ਵਿਆਹ ਜੇਠ ਦੇ ਮਹੀਨੇ ਨਹੀਂ ਕਰਨਾ ਚਾਹੀਦਾ ਨਾ ਹੀ ਉਸ ਦੀ ਮਾਂ ਨੂੰ ਜੇਠ ਦੇ ਮਹੀਨੇ ਕੋਈ ਫਲ ਨਵਾਂ ਕਰਨਾ ਚਾਹੀਦਾ ਹੈ।

ਨਿਸਚਾ ਹੈ ਕਿ ਜੇਠੇ ਪੁੱਤਰ ਵਿਚ ਪਿਉ ਮੁੜ ਜਨਮ ਲੈਂਦਾ ਹੈ। ਕਈ ਜਾਤੀਆਂ ਵਿਚ, ਜੇਠੇ ਪੁੱਤਰ ਦੇ ਜੰਮਣ 'ਤੇ ਬੱਚੇ ਦੀ ਮਾਂ ਘਰ ਛੱਡ ਕੇ ਕਿਸੇ ਅੰਗ-ਸਾਕ ਦੇ ਘਰ ਚਲੀ ਜਾਂਦੀ ਹੈ ਤੇ ਜਿਥੋਂ ਉਸ ਦਾ ਪਤੀ ਬਕਾਇਦਾ ਉਸ ਨੂੰ ਰਸਮੀ ਢੰਗ ਨਾਲ ਵਿਆਹ ਕੇ ਲਿਆਂਦਾ ਹੈ। ਕਈ ਖਤ੍ਰੀਆਂ ਵਿਚ ਜੇਠੇ ਪੁੱਤਰ ਦੇ ਜੰਮਣ ਮਗਰੋਂ ਮਾਂ ਪਿਉ ਦੁਬਾਰਾ ਫੇਰੇ ਕਰ ਲੈਂਦੇ ਹਨ।

ਜੇਠਾ ਬੱਚਾ ਜੇ ਕੰਨਿਆਂ ਹੋਵੇ ਤਾਂ ਉਸ ਨੂੰ ਅਪਸ਼ਗਨ ਮੰਨਿਆ ਜਾਂਦਾ ਹੈ। ਕਿਸੇ ਸਮੇਂ ਮੁਲਤਾਨ ਦੇ ਖਤ੍ਰੀਆਂ ਤੇ ਅਰੋੜਿਆਂ ਵਿਚ ਜੇਠੀ ਕੁੜੀ ਮਾਰਨ ਦਾ ਰਵਾਜ ਆਮ ਸੀ। ਤੀਜਾ ਤੇ ਅਠਵਾਂ ਬੱਚਾ ਵੀ ਅਸ਼ੁਭ ਗਿਣਿਆ ਜਾਂਦਾ ਹੈ।

ਪੁਰਾਣਾਂ ਅਨੁਸਾਰ ਜਦੋਂ ਪ੍ਰਾਣੀ ਅਗਲੇ ਲੋਕ ਜਾਂਦਾ ਹੈ ਤਾਂ ਰਾਹ ਵਿਚ ਪੂ ਨਾਉਂ ਦਾ ਨਰਕ ਪੈਂਦਾ ਹੈ, ਜਿਸ ਨੂੰ ਅਪੁਤ੍ਰੇ ਤਰ ਨਹੀਂ ਸਕਦੇ ਤੇ ਰਹਿੰਦੇ ਜੀਵਨ ਇਥੇ ਹੀ ਪਏ ਨਰਕ ਭੋਗਦੇ ਰਹਿੰਦੇ ਹਨ। ਜਿਨ੍ਹਾਂ ਨੂੰ ਕੋਈ 'ਪਾਨੀ ਦੇਣ ਵਾਲਾ' ਹੁੰਦਾ ਹੈ ਉਹ ਉਸ ਪਾਨੀ ਦੇ ਬਲ ਨਾਲ ਪੂ ਨਰਕ ਤਰ ਜਾਂਦੇ ਹਨ।

(ਪ-218) **ਪੁੱਤਰਦਾ ਇਕਾਦਸ਼ੀ** :

ਇਸ ਨਾਉਂ ਦੀਆਂ ਦੋ ਇਕਾਦਸ਼ੀਆਂ ਹਨ।

(ੳ) ਪੋਹ ਦੇ ਚਾਨਣ ਪੱਖ ਦੀ ਇਕਾਦਸ਼ੀ। ਵੈਸ਼ਨੋਮਤ ਵਾਲਿਆਂ ਦੇ ਨਿਸਚੇ ਅਨੁਸਾਰ, ਇਸ ਇਕਾਦਸ਼ੀ ਨੂੰ ਮਰਯਾਦਾ ਅਨੁਸਾਰ ਵਰਤ ਰਖਣ ਨਾਲ, ਪੁੱਤਰ ਦੀ ਪ੍ਰਾਪਤੀ ਹੁੰਦੀ ਹੈ। ਇਸ ਵਰਤ ਦੇ ਮਹਾਤਮ ਬਾਰੇ, ਇਕ ਕਥਾ ਇਉਂ ਪ੍ਰਚਲਤ ਹੈ : ਪੁਰਾਣੇ ਵੇਲਿਆਂ ਦੀ ਗੱਲ ਹੈ ਕਿ ਭਦਰਾਵਤੀ ਨਗਰ ਦੇ ਰਾਜੇ ਵਸੁਕੇਤ ਦੇ ਘਰ ਸੰਤਾਨ ਨਹੀਂ ਸੀ ਹੁੰਦੀ। ਰਾਜਾ ਤੇ ਉਸ ਦੀ ਰਾਣੀ ਚੰਪਕੀ ਔਲਾਦ ਲਈ ਸਾਰੇ ਉਪਾਅ ਕਰ ਚੁਕੇ, ਪਰ ਨਿਸਫਲ। ਅਖ਼ੀਰ ਰਾਜੇ ਨੇ ਆਤਮ-ਹੱਤਿਆ ਕਰਨ ਦਾ ਨਿਸਚਾ ਕੀਤਾ ਤੇ ਜੰਗਲ ਵਿਚ, ਕਿਸੇ ਨਦੀ ਵਿਚ ਡੁਬ ਕੇ ਮਰਨ ਦੀ ਨੀਤ ਨਾਲ ਗਿਆ।

ਜੰਗਲ ਵਿਚ ਉਸ ਨੂੰ ਕੁਝ ਰਿਸ਼ੀ ਮਿਲੇ, ਜਿਨ੍ਹਾਂ ਨੇ ਰਾਜੇ ਦੀ ਉਦਾਸੀ ਦਾ ਕਾਰਨ ਪੁਛਿਆ। ਰਾਜੇ ਨੇ ਆਪਣੀ ਮਨੋ-ਸਥਿਤੀ ਦਸਦਿਆਂ ਪੁੱਤਰ ਪ੍ਰਾਪਤੀ ਲਈ ਕੋਈ ਉਪਾਅ ਪੁਛਿਆ। ਰਿਸ਼ੀਆਂ ਨੇ ਰਾਜੇ ਨੂੰ ਪੋਹ ਦੇ ਚਾਨਣੇ ਪੱਖ ਦੀ ਇਕਾਦਸ਼ੀ ਨੂੰ ਵਰਤ ਰਖਣ ਲਈ ਕਿਹਾ। ਰਾਜੇ ਨੇ ਰਾਣੀ ਸਮੇਤ ਇਹ ਵਰਤ ਰਖਿਆ ਤੇ ਉਨ੍ਹਾਂ ਦੀ ਗੋਦ ਹਰੀ ਹੋ ਗਈ।

(ਅ) ਸਾਵਣ ਦੇ ਚਾਨਣ ਪੱਖ ਦੀ ਇਕਾਦਸ਼ੀ ਦਾ ਨਾਂ 'ਪੁੱਤਰਦਾ ਇਕਾਦਸ਼ੀ' ਹੈ। ਇਸ ਤਿੱਥ ਨੂੰ ਵਰਤ ਰਖਣ ਨਾਲ ਪੁੱਤਰ ਦੀ ਪ੍ਰਾਪਤੀ ਹੁੰਦੀ ਹੈ। ਜੇ ਪਹਿਲਾਂ ਤੋਂ ਸੰਤਾਨ ਹੋਵੇ ਤਾਂ ਉਹ ਅਰੋਗ ਤੇ ਨਰੋਈ ਰਹਿੰਦੀ ਤੇ ਦੀਰਘ ਆਯੂ ਭੋਗਦੀ ਹੈ।

ਇਸ ਇਕਾਦਸ਼ੀ ਦੇ ਮਹਾਤਮ ਬਾਰੇ ਇਕ ਕਥਾ ਪ੍ਰਚਲਤ ਹੈ : ਪੁਰਾਣਿਕ ਕਾਲ ਵਿਚ ਮਹੀਜਿਤ ਨਾਉਂ ਦੇ ਰਾਜੇ ਦੇ ਘਰ ਸੰਤਾਨ ਨਹੀਂ ਸੀ ਹੁੰਦੀ। ਰਾਜਾ ਬੜਾ ਨੇਕ ਦਿਲ ਧਰਮਾਤਮਾ ਤੇ ਦਾਨੀ ਸੀ ਅਤੇ ਉਸ ਨੂੰ ਨਿਰਸੰਤਾਨ ਹੋਣ ਦਾ ਬੜਾ ਦੁਖ ਸੀ। ਇਕ ਵਾਰ ਰਾਜੇ ਦੇ ਗ੍ਰਹਿ ਵਿਚ ਲੋਮਸ਼ ਰਿਸ਼ੀ ਪਧਾਰੇ, ਜੋ ਤ੍ਰਿਕਾਲਦਰਸ਼ੀ ਸਨ। ਰਾਜੇ ਦੀ ਵਿਥਿਆ ਸੁਣ ਕੇ ਰਿਸ਼ੀ ਨੇ ਦਸਿਆ ਕਿ ਉਹ ਪਿਛਲੇ ਜਨਮ ਭਘਿਆੜ ਦੀ ਜੂਨ ਵਿਚ ਸੀ ਤੇ ਉਸ ਨੇ ਕਈ ਬੱਚੇ ਮਾਰ ਕੇ ਖਾਧੇ ਸਨ। ਇਸੇ ਪਾਪ ਕਰਕੇ ਉਸ ਦੇ ਘਰ ਸੰਤਾਨ ਨਹੀਂ ਸੀ ਹੋ ਰਹੀ। ਰਾਜੇ ਦੇ ਉਪਾਅ ਪੁੱਛਣ ਉਤੇ ਰਿਸ਼ੀ ਨੇ ਦਸਿਆ ਕਿ ਉਹ ਮਰਯਾਦਾ ਅਨੁਸਾਰ ਪੁੱਤਰਦਾ ਇਕਾਦਸ਼ੀ ਨੂੰ ਵਰਤ ਰਖੇ। ਉਸ ਨੇ ਇਸੇ ਤਰ੍ਹਾਂ ਕੀਤਾ ਤੇ ਉਸ ਦੇ ਘਰ ਅਨੇਕਾਂ ਪੁੱਤਰ ਜੰਮੇ।

(ਪ-219) **ਪੁਤ੍ਰਿਕਾ** :

ਹਿੰਦੂ ਧਰਮ ਸ਼ਾਸਤਰਾਂ ਅਨੁਸਾਰ ਜੇ ਕਿਸੇ ਦਾ ਆਪਣਾ ਪੁੱਤਰ ਨਾ ਹੋਵੇ ਤਾਂ ਉਸ ਦਾ ਨਾਤੀ (ਧੀ ਦਾ ਪੁੱਤਰ) ਸਰਾਧ, ਪਿੰਡ ਪੱਤਲ ਤੇ ਤਰਪਣ ਆਦਿ ਕਰ ਸਕਦਾ ਹੈ। ਇਸ ਲਈ ਜਿਸ ਦੇ ਘਰ ਆਪਣਾ ਪੁੱਤਰ ਨਹੀਂ ਹੁੰਦਾ, ਉਹ ਆਪਣੀ ਲੜਕੀ ਦੇ ਵਿਆਹ ਸਮੇਂ ਇਹ ਵਚਨ ਲੈ ਲੈਂਦਾ ਹੈ ਕਿ ਉਸ ਦੀ ਕੰਨਿਆਂ ਦੇ ਜੋ ਜੇਠਾ ਪੁੱਤਰ ਜੰਮੇਗਾ, ਉਹ ਨਾਨੇ ਦਾ ਪੁੱਤਰ ਸਮਝਿਆ ਜਾਵੇਗਾ। ਅਜਿਹੀ ਵਚਨਬਧ ਲੜਕੀ ਨੂੰ 'ਪੁਤ੍ਰਿਕਾ' ਕਿਹਾ ਜਾਂਦਾ ਹੈ।

(ਧ-220) **ਪੁਤਲਾ (ਤਸੀਹੇ ਦੇਣੇ)** :

ਜੇ ਕਿਸੇ ਵੈਰੀ ਨੂੰ ਦੁਖ ਤੇ ਤਸੀਹੇ ਦੇ ਕੇ ਮਾਰਨਾ ਹੋਵੇ ਤਾਂ ਟੂਣਾ ਚਿੰਤਨ ਅਨੁਸਾਰ ਉਸ ਦਾ ਪੁਤਲਾ ਬਣਾ ਕੇ ਉਸ ਨੂੰ ਕਸ਼ਟ ਦਿਤੇ ਜਾਂਦੇ ਹਨ। ਜਾਦੂਗਰਾਂ ਦਾ ਨਿਸ਼ਚਾ ਹੈ ਕਿ ਪੁਤਲੇ ਨੂੰ ਦਿਤੇ ਕਸ਼ਟ ਉਸ ਸ਼ਖ਼ਸ ਨੂੰ ਲਗਦੇ ਹਨ ਜਿਸ ਦਾ ਉਹ ਪੁਤਲਾ ਹੁੰਦਾ ਹੈ। ਪੁਤਲਾ ਆਮ ਤੌਰ ਤੇ ਮੌਮ ਦਾ ਬਣਾਇਆ ਜਾਂਦਾ ਹੈ ਤੇ ਉਸ ਦੇ ਸਰੀਰ ਵਿਚ ਸੂਈਆਂ ਚੋਭੀਆਂ ਜਾਂਦੀਆਂ ਹਨ। ਪੁਤਲਾ ਬਣਾ ਕੇ ਤਸੀਹੇ ਦੇਣ ਦਾ ਵਰਨਣ ਅਥਰਵੇਦ ਵਿਚ ਮਿਲਦਾ ਹੈ, ਸਾਕਤਾਂ ਦਾ ਇਕ ਫਿਰਕਾ 'ਬਾਮ ਮਾਰਗੀ' ਹੈ। ਉਹ ਜਦੋਂ ਕਿਸੇ ਦੁਸ਼ਮਣ ਨੂੰ ਮਾਰਨਾ ਚਾਹੁੰਦੇ ਹਨ ਤਾਂ ਆਟੇ ਜਾਂ ਮਿੱਟੀ ਦਾ ਇਕ ਪੁਤਲਾ ਬਣਾ ਕੇ ਉਸ ਦੀ ਛਾਤੀ, ਆਂਦਰਾਂ ਤੇ ਗਲੇ ਵਿਚ ਛੁਰੀਆਂ ਚੋਭਦੇ ਹਨ ਅਤੇ ਪੈਰਾਂ ਤੇ ਹੱਥਾਂ ਵਿਚ ਕਿੱਲਾਂ ਠੋਕਦੇ ਹਨ। ਫਿਰ ਅੱਗ ਬਾਲ ਕੇ ਮਾਸ ਦੀ ਬਲੀ ਦਿਤੀ ਜਾਂਦੀ ਹੈ। ਭੈਰਵ ਜਾਂ ਦੁਰਗਾ ਦੀ ਇਕ ਮੂਰਤੀ ਬਣਾ ਕੇ ਉਸ ਦੇ ਹੱਥਾਂ ਵਿਚ ਤ੍ਰਿਸ਼ੂਲ ਇਸ ਤਰ੍ਹਾਂ ਟਿਕਾਇਆ ਜਾਂਦਾ ਹੈ ਕਿ ਤ੍ਰਿਸ਼ੂਲ ਦੀ ਨੋਕ ਪੁਤਲੇ ਦੀ ਛਾਤੀ ਵਿਚੋਂ ਪਾਰ ਲੰਘ ਰਹੀ ਹੋਵੇ, ਇਸ ਤਰ੍ਹਾਂ ਦੁਸ਼ਮਣ ਲਈ ਮੌਤ ਦੀ ਯਾਚਨਾ ਕੀਤੀ ਜਾਂਦੀ ਹੈ।

ਰੋਜ਼ ਅਨੁਸਾਰ ਕਿਸੇ ਸਮੇਂ, ਚੋਪੜਿਆਂ ਦੀ ਗੋਤ ਵਿਚ ਦੁਸ਼ਮਣ ਦਾ ਪੁਤਲਾ ਬਣਾ ਕੇ ਉਸ ਨੂੰ ਤਸੀਹੇ ਦੇਣ ਦਾ ਬੜਾ ਰਵਾਜ ਸੀ। ਉਹ ਦੁਸ਼ਮਣ ਦਾ ਪੁਤਲਾ ਬਣਾ ਕੇ ਉਸ ਵਿਚ ਸੂਈ ਗਰਮ ਕਰਕੇ ਮਾਰਦੇ ਸਨ ਤੇ ਖ਼ਿਆਲ ਕਰਦੇ ਸਨ ਕਿ ਇਹ ਸਾਰੇ ਕਸ਼ਟ, ਉਨ੍ਹਾਂ ਦੇ ਦੁਮਸ਼ਣ ਨੂੰ ਪਹੁੰਚ ਰਹੇ ਹਨ।

ਮੁਸਲਮਾਨਾਂ ਵਿਚ ਪੁਤਲੇ ਨੂੰ ਸੂਈਆਂ ਚੋਭਣ ਮਗਰੋਂ ਕੁਝ ਕਲਾਮ ਪੜ੍ਹ ਕੇ, ਕਿਸੇ ਥਾਂ ਦੱਬ ਦਿਤਾ ਜਾਂਦਾ ਹੈ। ਮੁਸਲਮਾਨਾਂ ਦਾ ਨਿਸਚਾ ਹੈ ਕਿ ਜੇ ਕਿਸੇ ਦੇ ਪੁਤਲੇ ਨੂੰ ਕਬਰਸਤਾਨ ਵਿਚ ਕਬਰ ਬਣਾ ਕੇ ਦੱਬ ਦਿਤਾ ਜਾਵੇ ਤਾਂ ਉਸ ਦੀ ਮੌਤ ਅਵਸ਼ ਹੋ ਜਾਂਦੀ ਹੈ।

ਅਜ ਕਲ੍ਹ, ਰਾਜਨੀਤਕ ਖੇਤਰ ਵਿਚ, ਵਿਰੋਧੀ ਪਾਰਟੀ ਦੇ ਨੇਤਾਵਾਂ ਦੇ ਪੁਤਲੇ ਜਲਾਏ ਜਾਂਦੇ ਹਨ। ਇਸ ਪਿਛੇ ਉਪਰਲਾ ਸੰਕਲਪ ਹੀ ਕੰਮ ਕਰਦਾ ਹੈ।

ਪੁਤਲੇ ਨੂੰ ਤਸੀਹੇ ਦੇਣ ਦਾ ਵਿਚਾਰ ਸਹਿ ਤੋਂ ਸਹਿ ਦੀ ਉਪਜ ਉਤੇ ਆਧਾਰਤ ਹੈ।

(ਪ-221) **ਪੁਤਲੀ** :

ਲੋਕ ਧਾਰਨਾ ਹੈ ਕਿ ਸਭ ਜੀਵ ਪੁਤਲੀਆਂ ਹਨ ਤੇ ਪਰਮਾਤਮਾ ਉਨ੍ਹਾਂ ਦਾ ਸੂਤਰਧਾਰ। ਸੂਤਰਧਾਰ ਜਿਵੇਂ ਚਾਹੁੰਦਾ ਹੈ, ਤਿਵੇਂ ਉਸ ਦੀਆਂ ਪੁਤਲੀਆਂ ਨੱਚਦੀਆਂ ਤੇ ਕਾਰਜ ਸਾਧਦੀਆਂ ਹਨ। ਮਨੁੱਖ ਨੇ, ਜਦੋਂ ਇਸ ਸੰਕਲਪ ਨੂੰ, ਕਲਾ ਵਿਚ ਸਾਕਾਰ ਕੀਤਾ ਤਾਂ ਪੁਤਲੀਆਂ ਦਾ ਤਮਾਸ਼ਾ ਹੋਂਦ ਵਿਚ ਆਇਆ। ਕਾਠ ਦੀ ਬੇਜਾਨ ਵਸਤੂ ਨੂੰ, ਸੂਤਰਧਾਰ ਦੀਆਂ ਉਂਗਲੀਆਂ ਉਤੇ ਨੱਚਦਿਆਂ ਵੇਖ ਕੇ

ਮੁੱਢ ਵਿਚ, ਮਨੁੱਖ ਨੂੰ ਜੋ ਅਸਚਰਜਤਾ ਹੋਈ, ਉਸ ਦਾ ਅਜੀਂ ਅੱਜ ਅਨੁਮਾਨ ਨਹੀਂ ਲਗਾ ਸਕਦੇ, ਪਰ ਮਨੁੱਖ ਨੂੰ ਇਹ ਅਹਿਸਾਸ ਜ਼ਰੂਰ ਹੋਇਆ ਕਿ ਉਹ ਕਲਾ ਦੁਆਰਾ ਆਪਣੇ ਸੁਪਨੇ ਸਾਕਾਰ ਕਰ ਸਕਦਾ ਹੈ।

ਪੁਰਾਣੇ ਵੇਲਿਆਂ ਤੋਂ ਹੀ ਪੁਤਲੀਆਂ ਦਾ ਤਮਾਸ਼ਾ, ਪੰਜਾਬ ਦੇ ਗਲੀ-ਮਹੱਲਿਆਂ ਤੇ ਸੱਥਾਂ ਵਿਚ ਖੇਡਿਆ ਜਾਂਦਾ ਰਿਹਾ ਹੈ, ਬੁੱਢੇ, ਬੱਚੇ ਤੇ ਜਵਾਨ ਸਭ ਇਸ ਦਾ ਰਸ ਮਾਣਦੇ ਰਹੇ ਹਨ। ਮਨੋਰੰਜਨ ਦੇ ਅਨੇਕਾਂ ਹੋਰ ਸਾਧਨ ਪੈਦਾ ਹੋ ਜਾਣ ਕਰਕੇ, ਅੱਜ ਕਲ੍ਹ ਪੁਤਲੀਆਂ ਦਾ ਤਮਾਸ਼ਾ ਭਾਵੇਂ ਪਹਿਲਾਂ ਵਾਂਗ ਮਕਬੂਲ ਨਹੀਂ ਰਿਹਾ, ਪਰ ਕਿਸੇ ਨਿਪੁੰਨ ਸੂਤਰਧਾਰ ਦੀਆਂ ਉਂਗਲਾਂ ਉਤੇ ਨੱਚਦੀਆਂ ਪੁਤਲੀਆਂ, ਅੱਜ ਵੀ ਦਰਸ਼ਕਾਂ ਨੂੰ ਕੀਲ ਕੇ ਬੰਨ੍ਹ ਲੈਂਦੀਆਂ ਹਨ।

ਇਹ ਤਮਾਸ਼ਾ, ਰਾਤ ਦੇ ਪਹਿਲੇ ਪਹਿਰ ਵਿਚ, ਕੀਤਾ ਜਾਂਦਾ ਹੈ, ਕਿਉਂ ਜੋ ਸੂਤਰਧਾਰ ਪੁਤਲੀਆਂ ਦੀ ਜੋ ਅਲੌਕਿਕ ਦੁਨੀਆਂ ਰਚਦਾ ਹੈ, ਉਹ ਰਾਤ ਦੇ ਟੂਣੇ ਵਿਚ ਬੜੀ ਸਜੀਵ ਲਗਦੀ ਹੈ। ਇਸ ਦਾ ਰੰਗ-ਮੰਚ ਸਿੱਧਾ ਸਾਦਾ ਹੈ। ਇਕ ਵੱਡੇ ਸਾਰੇ ਤਖ਼ਤਪੋਸ਼ ਜਾਂ ਫਿਰ ਜ਼ਿਮੀਂ ਉਤੇ ਹੀ, ਦੋ ਤਿੰਨ ਮੰਜੀਆਂ ਥੋੜੀ ਥੋੜੀ ਵਿੱਥ ਉਤੇ ਸਿੱਧੀਆਂ ਖੜੀਆਂ ਕਰ ਲਈਆਂ ਜਾਂਦੀਆਂ ਹਨ ਅਤੇ ਇਨ੍ਹਾਂ ਵਿਚ ਨਿੱਕੇ ਨਿੱਕੇ ਰੰਗਦਾਰ ਪਰਦੇ ਤਾਣ ਲਏ ਜਾਂਦੇ ਹਨ। ਮੰਚ ਉਤੇ, ਦੀਵੇ ਜਾਂ ਮੋਮ ਬੱਤੀਆਂ ਨਾਲ, ਨਿਮ੍ਹਾ ਨਿਮ੍ਹਾ ਚਾਨਣ ਕਰ ਲਿਆ ਜਾਂਦਾ ਹੈ। ਪੁਤਲੀਆਂ ਲਕੜੀ ਦੀਆਂ ਬਣੀਆਂ ਹੁੰਦੀਆਂ ਹਨ ਤੇ ਉਨ੍ਹਾਂ ਦੀ ਘਾੜਤ ਅਜਿਹੀ ਹੁੰਦੀ ਹੈ ਕਿ ਨੈਣ ਨਕਸ਼ ਬੜੇ ਤਿੱਖੇ ਤੇ ਉਭਰੇ ਲਗਦੇ ਹਨ। ਹਰ ਪੁਤਲੀ ਦੀ ਪੁਸ਼ਾਕ ਸ਼ੋਖ਼ ਤੇ ਭੜਕੀਲੀ ਹੋਣ ਦੇ ਨਾਲ, ਉਸ ਦੇ ਚਰਿੱਤਰ ਦੇ ਅਨੁਕੂਲ ਹੁੰਦੀ ਹੈ। ਯੋਧਿਆਂ ਦੇ ਹੱਥਾਂ ਵਿਚ ਤਲਵਾਰਾਂ ਫੜੀਆਂ ਹੁੰਦੀਆਂ ਹਨ, ਸੁੰਦਰੀਆਂ ਨੇ ਪੂਰਾ ਸ਼ਿੰਗਾਰ ਕੀਤਾ ਹੁੰਦਾ ਹੈ ਅਤੇ ਮਸਖ਼ਰਿਆਂ ਦੀ ਆਪਣੇ ਕਰਦਾਰ ਨਾਲ ਮੇਲ ਖਾਂਦੀ, ਡੀਲ ਡੌਲ ਤੇ ਪੁਸ਼ਾਕ ਹੁੰਦੀ ਹੈ। ਹਰ ਪੁਤਲੀ ਵਿਚ ਇਕ ਜੀਵਨ ਸਮਾਇਆ ਹੁੰਦਾ ਹੈ। ਇਕ ਚਰਿੱਤਰ ਜੋ ਉਹ ਖੇਡ ਕੇ ਪ੍ਰਗਟ ਕਰਦੀ ਹੈ। ਪੁਤਲੀਆਂ ਦੇ ਨਾਲ ਕਾਲੇ ਰੰਗ ਦੀਆਂ ਸੂਤਰ ਦੀਆਂ ਬਰੀਕ, ਪਰ ਮਜ਼ਬੂਤ ਡੋਰੀਆਂ ਬੰਨ੍ਹੀਆਂ ਹੁੰਦੀਆਂ ਹਨ, ਜੋ ਦੀਵੇ ਦੀ ਮੱਧਮ ਲੋਅ ਵਿਚ ਵਿਖਾਈ ਨਹੀਂ ਦੇਂਦੀਆਂ। ਇਨ੍ਹਾਂ ਡੋਰੀਆਂ ਦੁਆਰਾ, ਸੂਤਰਧਾਰ, ਪੁਤਲੀਆਂ ਦੇ ਘਟ ਘਟ ਵਿਚ ਉਤਰਦਾ ਤੇ ਉਨ੍ਹਾਂ ਵਿਚ ਜਿੰਦ ਫੂਕਦਾ ਹੈ। ਉਹ ਡੋਰੀਆਂ ਨੂੰ ਉਂਗਲਾਂ ਨਾਲ ਹਿਲਾ ਕੇ ਪੁਤਲੀਆਂ ਨੂੰ ਮੰਚ ਉਤੇ ਨਚਾਂਦਾ, ਕਲਾਬਾਜ਼ੀਆਂ ਲਗਵਾਂਦਾ ਤੇ ਉਨ੍ਹਾਂ ਤੋਂ ਕਈ ਤਰ੍ਹਾਂ ਦੇ ਕਰਤਬ ਕਰਵਾਉਂਦਾ ਹੈ। ਇਸੇ ਵਿਚ ਉਸ ਦੀ ਸਾਰੀ ਕਲਾ ਹੈ। ਸੂਤਰਧਾਰ ਨੇ ਆਪਣੇ ਗਿੱਟੇ ਉਤੇ ਝਾਂਜਰਾਂ ਤੇ ਟੱਲੀਆਂ ਬੰਨ੍ਹੀਆਂ ਹੁੰਦੀਆਂ ਹਨ। ਜਦੋਂ ਉਹ ਕਿਸੇ ਪੁਤਲੀ ਨੂੰ ਨਚਾਂਦਾ ਹੈ ਤਾਂ ਝਾਂਜਰਾਂ ਤੇ ਟੱਲੀਆਂ ਛਣਕਾ ਕੇ, ਨਾਚ ਨੂੰ ਵਾਸਤਵਿਕ ਰੰਗ ਦੇ ਲੈਂਦਾ ਹੈ। ਸੂਤਰਧਾਰ ਦੀ ਪਤਨੀ ਢੋਲਕੀ ਲੈ ਕੇ ਰੰਗ-ਮੰਚ ਦੇ ਕੋਲ ਹੀ ਬੈਠ ਜਾਂਦੀ ਹੈ ਤੇ ਜਦੋਂ ਪੁਤਲੀਆਂ ਨੱਚਦੀਆਂ ਹਨ, ਉਹ ਢੋਲਕੀ ਦੀ ਤਾਲ ਉਤੇ ਕੋਈ ਮਿੱਠਾ ਜਿਹਾ ਗੀਤ ਛੁਹ ਲੈਂਦੀ ਹੈ। ਸੂਤਰਧਾਰ ਨੇ ਮੂੰਹ ਵਿਚ ਇਕ ਪੀਪਣੀ ਰਖੀ ਹੁੰਦੀ ਹੈ, ਜਿਸ ਦੀ ਮਦਦ ਨਾਲ ਉਹ ਕਈ ਤਰ੍ਹਾਂ ਦੀਆਂ ਆਵਾਜ਼ਾਂ ਤੇ ਸਵਰ-ਲਹਿਰੀਆਂ ਕੱਢ ਕੇ, ਪੁਤਲੀਆਂ ਦੇ ਬੋਲਦੀਆਂ ਹੋਣ ਦਾ ਭੁਲੇਖਾ ਸਿਰਜਦਾ ਹੈ ਅਤੇ ਮੰਚ ਉਤੇ ਪੁਤਲੀਆਂ, ਕਦੇ ਗੱਲਾਂ, ਕਦੇ ਹਾਸੇ ਠੱਠੇ ਕਰਦੀਆਂ, ਕਦੇ ਝਗੜਦੀਆਂ ਤੇ ਤਕਰਾਰ ਕਰਦੀਆਂ, ਜੀਵਨ ਦੇ ਕਈ ਰਹੱਸ ਖੋਲ੍ਹਦੀਆਂ ਹਨ। ਜੇ ਕੋਈ ਕਥਾ-ਕਹਾਣੀ ਚਲ ਰਹੀ ਹੋਵੇ ਤਾਂ ਸੂਤਰਧਾਰ ਨਾਲੋ ਨਾਲ ਦਰਸ਼ਕਾਂ ਨੂੰ ਰੌਚਕ ਢੰਗ ਨਾਲ, ਕਹਾਣੀ ਸੁਣਾਉਂਦਾ ਜਾਂਦਾ ਹੈ। ਕਹਾਣੀ ਦੀਆਂ ਤੰਦਾਂ ਮੇਲਣ ਲਗਿਆਂ, ਉਹ ਪੀਪਣੀ ਨੂੰ ਮੂੰਹ ਵਿਚੋਂ ਕੱਢ ਕੇ ਗੱਲਾਂ ਕਰਦਾ ਹੈ। ਸੂਤਰਧਾਰ ਵਿਚ ਵਿਚ ਟੀਕਾ ਟਿੱਪਣੀ ਵੀ ਕਰਦਾ ਜਾਂਦਾ ਹੈ ਅਤੇ ਦਰਸ਼ਕਾਂ ਦਾ ਜੀਅ ਪ੍ਰਚਾਣ ਲਈ, ਮਜ਼ਾਕਾਂ ਤੇ ਮਸ਼ਕਰੀਆਂ ਵੀ ਕਰਦਾ ਰਹਿੰਦਾ ਹੈ।

ਪੁਤਲੀਆਂ ਦੁਆਰਾ ਕਿਸੇ ਬੀਰ ਜਾਂ ਪ੍ਰੇਮ-ਗਾਥਾ ਨੂੰ ਖੇਡਿਆ ਜਾਂਦਾ ਹੈ। ਭੂਤਕਾਲ ਦੀਵੇ ਦੀ ਲੋਅ ਵਿਚ ਧੜਕਦਾ ਤੇ ਜੀਵਨ ਰਹੱਸਾਂ ਨੂੰ ਖੋਲ੍ਹਦਾ ਬੜਾ ਅਦਭੁਤ ਲਗਦਾ ਹੈ। ਯੋਧੇ ਅਣਖ ਲਈ ਜੂਝਦੇ, ਆਪਣੇ ਆਪ ਨੂੰ ਬਚਾ ਕੇ ਦੂਜਿਆਂ ਉਤੇ ਵਾਰ ਕਰਦੇ ਤੇ ਤਲਵਾਰਾਂ ਟਕਰਾਂਦੇ ਹਨ, ਪਹਿਲਵਾਨ ਘੋਲ ਘੁਲਦੇ, ਪਲੱਥੇਬਾਜ਼ੀ ਕਰਦੇ, ਕਦੇ ਡਿੱਗਦੇ, ਕਦੇ ਡੋਗਦੇ, ਅਨੇਕਾਂ ਕਲਾਬਾਜ਼ੀਆਂ ਖਾਂਦੇ ਹਨ। ਪ੍ਰੇਮੀ ਬ੍ਰਿਹੋਂ ਦੀਆਂ ਘੜੀਆਂ ਵਿਚ ਵਿਆਕੁਲ ਹੁੰਦੇ ਤੇ ਮਿਲਣ-ਪਲਾਂ ਵਿਚ ਖ਼ੁਸ਼ੀ ਨਾਲ ਨੱਚਦੇ, ਗਲਵਕੜੀਆਂ ਪਾਉਂਦੇ, ਕਦੇ ਰੁਸਦੇ, ਕਦੇ ਮਨੀਂਦੇ, ਅਨੇਕਾਂ ਤਰ੍ਹਾਂ ਦੇ ਚੋਹਲ ਕਰਦੇ ਹਨ।

ਪੁਤਲੀਆਂ ਜ਼ਿੰਦਗੀ ਦੇ ਕਿਸੇ ਟੋਟੇ ਨੂੰ ਪੂਰੀ ਬਹੁ-ਰੰਗਤਾ ਤੇ ਹਾਵਾਂ ਭਾਵਾਂ ਨਾਲ ਰੂਪਮਾਨ ਕਰਦੀਆਂ ਹਨ।

ਪੰਜਾਬ ਵਿਚ ਪੁਤਲੀਆਂ ਦਾ ਤਮਾਸ਼ਾ ਕਰਨ ਵਾਲੇ ਬਹੁਤੇ ਪੁਤਲੀਕਾਰ ਜਾਂ ਤਾਂ ਖ਼ੁਦ ਰਾਜਸਥਾਨ ਵਿਚੋਂ ਆ ਕੇ ਵਸੇ ਹੁੰਦੇ ਹਨ ਜਾਂ ਉਨ੍ਹਾਂ ਨੇ ਕਿਸੇ ਰਾਜਸਥਾਨੀ ਕਲਾਕਾਰ ਤੋਂ ਇਹ ਕਲਾ ਸਿੱਖੀ ਹੁੰਦੀ ਹੈ। ਇਸ ਲਈ ਪੁਤਲੀਕਾਰ, ਰਾਜਪੂਤ ਸੂਰਬੀਰਾਂ ਦੀਆਂ ਦੰਦ-ਕਥਾਵਾਂ ਨੂੰ ਵੀ ਵਧੇਰੇ ਕਰ ਕੇ ਪੇਸ਼ ਕਰਦੇ ਹਨ, ਜਿਵੇਂ ਪ੍ਰਿਥਵੀ ਰਾਜ ਚੌਹਾਨ ਦੀ ਸੰਜੋਗਤਾ ਹਰਨ ਦੀ ਕਥਾ, ਰਾਜਾ ਮਾਨ ਸਿੰਘ ਦੀ ਬੀਰ-ਕਥਾ, ਪਰ ਪੰਜਾਬ ਵਿਚ ਕੁਝ ਅਜਿਹੇ ਪੁਤਲੀਕਾਰ

ਵੀ ਵੇਖੇ ਗਏ ਹਨ, ਜੋ 'ਰੂਪ ਬਸੰਤ' 'ਮਿਰਜ਼ਾਂ ਸਾਹਿਬਾਂ' ਤੇ 'ਹੀਰ ਰਾਂਝੇ' ਦੀਆਂ ਕਥਾਵਾਂ ਨੂੰ ਬੜੀ ਸੁਘੜਤਾ ਨਾਲ ਪੇਸ਼ ਕਰਦੇ ਹਨ।

**(ਪ-222) ਪੁੰਨ :**

ਹਿੰਦੂ ਧਰਮ ਸ਼ਾਸਤ੍ਰਾਂ ਅਨੁਸਾਰ ਪ੍ਰਾਣੀ ਸੰਸਾਰ ਵਿਚ ਜੋ ਚੰਗੇ ਮੰਦੇ ਕਰਮ ਕਰਦਾ ਹੈ, ਉਸ ਦਾ ਫਲ ਅਗਲੇ ਜਨਮ ਭੋਗਦਾ ਹੈ। ਉਹ ਪਿਛਲੇ ਜਨਮ ਦੇ ਕੀਤੇ ਕਰਮਾਂ ਦਾ ਫਲ, ਇਸ ਜਨਮ ਵਿਚ ਭੋਗ ਰਿਹਾ ਹੁੰਦਾ ਹੈ। ਪੁੰਨ ਉਹ ਸ਼ੁਭ ਕਰਮ ਹਨ, ਜਿਨ੍ਹਾਂ ਸਦਕਾ ਜੀਵਾਤਮਾ ਨੂੰ ਤ੍ਰਿਪਤੀ ਮਿਲਦੀ ਤੇ ਜਿਨ੍ਹਾਂ ਦਾ ਫਲ ਪਵਿਤ੍ਰ ਹੁੰਦਾ ਹੈ। ਧਾਰਨਾ ਅਨੁਸਾਰ ਪੁੰਨ ਕਰਮਾਂ ਸਦਕਾ ਹੀ ਪ੍ਰਾਣੀ ਸਵਰਗ ਲੋਕ ਦਾ ਅਧਿਕਾਰੀ ਬਣਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਪੁੰਨ ਦਾਨ ਕਰਨ ਵਾਲਾ ਹਮੇਸ਼ਾ ਹੀ ਵਧਦਾ ਫੁਲਦਾ ਹੈ। ਇਸੇ ਲਈ ਅਖਾਣ ਹੈ : ਪੁੰਨ ਦੀ ਜੜ੍ਹ ਹਮੇਸ਼ਾ ਹਰੀ।

**(ਪ-223) ਪੁਨਹਚਰਣ :**

ਕਿਸੇ ਕਾਰਜ ਦੀ ਸਿੱਧੀ ਲਈ ਕੀਤਾ ਗਿਆ ਜਾਪ ਤੇ ਕਰਮ ਕਾਂਡ। ਤੰਤ੍ਰ ਸ਼ਾਸਤ੍ਰ ਅਨੁਸਾਰ ਪੁਨਹਚਰਣ ਦੇ ਪੰਜ ਅੰਗ ਹਨ : ਜੱਪ, ਹੋਮ, ਤਰਪਣ, ਅਭਿਖੇਕ (ਛਿੜਕਾਉ) ਅਤੇ ਬ੍ਰਾਹਮਣ ਨੂੰ ਭੋਜਨ ਕਰਾਵਣਾ।

**(ਪ-224) ਪੁੰਨ ਦਾ ਸਾਕ :**

ਉਹ ਰਿਸ਼ਤਾ ਜੋ ਬਿਨਾਂ ਕੋਈ ਨਕਦ ਰੁਪਿਆ ਪੈਸਾ ਲਏ ਦੇ, ਅਥਵਾ ਕਿਸੇ ਫਲ ਜਾਂ ਸਾਮਗ੍ਰੀ ਨੂੰ ਮੁਖ ਰਖੇ ਦੇ ਕੀਤਾ ਜਾਵੇ। ਇਹ ਰਿਸ਼ਤਾ ਸਭ ਤੋਂ ਉੱਚਾ ਗਿਣਿਆ ਜਾਂਦਾ ਹੈ ਅਤੇ ਆਮ ਤੌਰ ਤੇ ਵਰ ਦੇ ਗੁਣਾਂ, ਵਸਫ਼ਾਂ ਤੇ ਚੰਗੇ ਘਰਾਣੇ ਨੂੰ ਮੁਖ ਰਖ ਕੇ ਕੀਤਾ ਜਾਂਦਾ ਹੈ। ਇਸ ਦੇ ਉਲਟ ਦੁਵਾਠੀ ਜਾਂ ਟੱਕੇ ਦਾ ਸਾਕ ਹੈ। ਦੁਵਾਠੀ ਇਕ ਤਰ੍ਹਾਂ ਦਾ ਸਮਝੌਤਾ ਹੁੰਦਾ ਹੈ, ਜਿਸ ਵਿਚ ਇਕ ਪ੍ਰਵਾਰ ਦੂਜੇ ਪ੍ਰਵਾਰ ਨੂੰ ਆਪਣੀ ਲੜਕੀ ਦੇ ਕੇ ਵੱਟੇ ਵਿਚ ਆਪਣੇ ਲੜਕੇ ਲਈ ਦੂਜੇ ਪ੍ਰਵਾਰ ਤੋਂ ਲੜਕੀ ਲੈਂਦਾ ਹੈ। ਇਸ ਨੂੰ ਵੱਟੇ ਦਾ ਸਾਕ ਵੀ ਕਿਹਾ ਜਾਂਦਾ ਹੈ। ਤੀਜਾ ਰਿਸ਼ਤਾ ਟੱਕੇ ਦਾ ਸਾਕ ਹੈ। ਜਿਸ ਵਿਚ ਕੰਨਿਆਂ ਵਿਆਹ ਦੇਣ ਦੇ ਬਦਲੇ ਪੈਸੇ/ਸਾਮਗ੍ਰੀ ਲਏ ਜਾਂਦੇ ਹਨ।

**(ਪ-225) ਪੁੰਨ ਦਾਨ :**

ਉਹ ਦਾਨ ਜੋ ਬਿਨਾਂ ਕਿਸੇ ਫਲ ਦੀ ਇਛਾ ਦੇ ਦਿਤਾ ਗਿਆ ਹੋਵੇ। ਅਜਿਹੇ ਦਾਨ ਦਾ ਮਹਾਤਮ ਬਹੁਤ ਜ਼ਿਆਦਾ ਮੰਨਿਆ ਜਾਂਦਾ ਹੈ।

**(ਪ-226) ਪੁਨਰ ਵਿਆਹ :**

ਪੰਜਾਬੀ ਭਾਈਚਾਰੇ ਵਿਚ ਵਿਧਵਾ ਇਸਤ੍ਰੀ ਦੇ ਪੁਨਰ-ਵਿਆਹ ਬਾਰੇ ਪ੍ਰਥਾ ਨਹੀਂ। ਹਿੰਦੂ ਸ਼ਾਸਤਰਾਂ ਵਿਚ ਕਿਧਰੇ ਵਿਧਵਾ ਵਿਆਹ ਦੀ ਆਗਿਆ ਨਹੀਂ ਹੈ, ਕੁਝ ਸ਼ਾਸਤਰਾਂ (ਪਾਰਾਸ਼ੁਰ ਤੇ ਨਾਰਦ ਸਿਮ੍ਰਤੀ) ਅਨੁਸਾਰ ਪਤੀ ਦੇ ਮਰਨ, ਸੰਨਿਆਸ ਧਾਰਨ, ਨਿਪੁੰਸਕ ਹੋਣ, ਧਰਮ ਤੋਂ ਪਤਿਤ ਹੋਣ ਤੇ ਇਸਤ੍ਰੀ ਨੂੰ ਪੁਨਰ ਵਿਆਹ ਕਰਨ ਦਾ ਅਧਿਕਾਰ ਹੈ, ਪਰ ਮਨੋ-ਸਿਮਰਤੀ ਅਨੁਸਾਰ ਇਸਤ੍ਰੀ ਦਾ ਵਿਆਹ ਇਕੋ ਵਾਰ ਹੁੰਦਾ ਹੈ।

ਖੱਤਰੀਆਂ ਤੇ ਰਾਜਪੂਤਾਂ ਵਿਚ, ਜੋ ਆਪਣੇ ਆਪ ਨੂੰ ਉੱਚੇ ਸਮਾਜਕ ਵਰਗ ਵਿਚੋਂ ਗਿਣਦੇ ਹਨ, ਵਿਧਵਾ ਦੇ ਪੁਨਰ-ਵਿਆਹ ਦੀ ਮਨਾਹੀ ਹੈ। ਇਕ ਸਦੀ ਪਹਿਲਾਂ ਜਦੋਂ ਬਾਲ ਵਿਆਹ ਦਾ ਆਮ ਰਵਾਜ ਸੀ, ਪੰਜਾਬ ਵਿਚ ਅਜਿਹੀਆਂ ਬਾਲ ਵਿਧਵਾਵਾਂ ਆਮ ਵੇਖਣ ਵਿਚ ਆਉਂਦੀਆਂ ਸਨ, ਜਿਨ੍ਹਾਂ ਆਪਣੇ ਪਤੀ ਦਾ ਮੂੰਹ ਤਕ ਨਹੀਂ ਸੀ ਵੇਖਿਆ ਹੁੰਦਾ ਪਰ ਜੀਵਨ ਦੇ ਮਾਰੂਥਲ ਰੰਡੇਪੇ ਵਿਚ ਲੰਘਾ ਦੇਂਦੀਆਂ ਸਨ।

ਅਲਾਉਦੀਨ ਖ਼ਿਲਜੀ ਸਮੇਂ ਜਦੋਂ ਬਹੁਤ ਸਾਰੇ ਖੱਤਰੀ ਇਕ ਲੜਾਈ ਵਿਚ ਮਾਰੇ ਗਏ ਤੇ ਉਨ੍ਹਾਂ ਦੀਆਂ ਵਿਧਵਾਵਾਂ ਨੇ ਹਾਹਾਕਾਰ ਮਚਾ ਦਿਤੀ ਤਾਂ ਅਲਾਉਦੀਨ ਨੇ ਇਕ ਕਾਨੂੰਨ ਬਣਾਇਆ ਜਿਸ ਅਨੁਸਾਰ ਖੱਤਰੀਆਂ ਦੀਆਂ ਜਵਾਨ ਵਿਧਵਾ ਇਸਤ੍ਰੀਆਂ ਲਈ ਪੁਨਰ-ਵਿਆਹ ਲਾਜ਼ਮੀ ਕਰਾਰ ਦਿਤਾ ਗਿਆ। ਕੁਝ ਖੱਤਰੀ ਇਸ ਕਾਨੂੰਨ ਦੇ ਹੱਕ ਵਿਚ ਸਨ ਤੇ ਕੁਝ ਵਿਰੁਧ। ਜਿਹੜੇ ਖੱਤਰੀ ਹੱਕ ਵਿਚ ਸਨ, ਉਹ ਸਰੀਨ (ਸ਼ਰਾਈਅਨ) ਪ੍ਰਸਿਧ ਹੋਏ ਤੇ ਦੂਜੇ ਵਿਰੋਧੀ ਬੁੰਝਾਈ ਅਖਵਾਏ। ਅਖੀਰ ਅਲਾਉਦੀਨ ਖ਼ਿਲਜੀ ਨੂੰ ਇਹ ਕਾਨੂੰਨ ਵਾਪਸ ਲੈਣਾ ਪਿਆ।

ਹੁਣ ਨਵੀਆਂ ਸਮਾਜਿਕ ਪ੍ਰਸਥਿਤੀਆਂ ਵਿਚ, ਪਹਿਲੇ ਵਾਲੀ ਕਰੜਾਈ ਨਹੀਂ ਰਹੀ ਅਤੇ ਜਵਾਨ ਤੇ ਨਿਰਸੰਤਾਨ ਵਿਧਵਾ ਨੂੰ ਦੂਜੀ ਥਾਂ ਬਿਠਾਣ ਦੀ ਪ੍ਰਥਾ ਚਲ ਪਈ ਹੈ। ਵਿਧਵਾ ਦਾ ਪੁਨਰ ਵਿਆਹ ਅਕਸਰ ਉਸ ਦੇ ਪਤੀ ਦੇ ਕੁਟੰਬ ਵਿਚ ਹੀ ਕਰ ਦਿਤਾ ਜਾਂਦਾ ਹੈ। ਜੇ ਹਾਣ ਮਿਲਦਾ ਹੋਵੇ ਤਾਂ ਛੋਟੇ ਦੇਵਰ ਨੂੰ ਤਰਜੀਹ ਦੇਂਦੇ ਹਨ ਤਾਂ ਜੋ ਘਰ ਦੀ ਇਜ਼ਤ ਘਰ ਵਿਚ ਹੀ ਰਹੇ।

ਜੱਟਾਂ ਵਿਚ ਵਿਧਵਾ ਦੇ ਪੁਨਰ-ਵਿਆਹ ਦਾ ਰਵਾਜ ਆਮ ਹੈ। ਅਖਾਣ ਵੀ ਹੈ :—ਪੈਸਾ ਖੋਟਾ ਨਹੀਂ, ਜੱਟੀ ਰੰਡੀ ਨਹੀਂ। ਜੱਟ ਵਿਧਵਾ ਵਿਆਹ ਨੂੰ 'ਕਰੇਵਾ' ਜਾਂ 'ਚਾਦਰ ਅੰਦਾਜ਼ੀ' ਕਹਿੰਦੇ ਹਨ। ਕਰੇਵੇ ਵੇਲੇ ਭਾਈਚਾਰੇ ਨੂੰ ਸੱਦਿਆ ਜਾਂਦਾ ਹੈ ਤੇ ਵਿਆਹ ਕਰਨ ਵਾਲਾ ਸ਼ਖ਼ਸ ਇਕ ਚਿੱਟੀ ਚਾਦਰ, ਜਿਸ ਦੀਆਂ ਕੰਨੀਆਂ ਪੀਲੇ ਰੰਗ ਵਿਚ

ਰੰਗੀਆਂ ਹੁੰਦੀਆਂ ਹਨ, ਸਭ ਦੇ ਸਾਹਮਣੇ ਵਿਧਵਾ ਦੇ ਸਿਰ ਉਤੇ ਪਾ ਦੇਂਦਾ ਹੈ ਤੇ ਫਿਰ ਉਸ ਦੀਆਂ ਬਾਹਵਾਂ ਵਿਚ ਵੰਗਾਂ ਪਹਿਨਾਂਦਾ ਹੈ। ਇਸ ਰਸਮ ਵੇਲੇ ਹਿੰਦੂ ਪ੍ਰੋਹਿਤ ਨੂੰ ਸੱਦ ਲੈਂਦੇ ਹਨ। ਸਿੱਖ ਇਹ ਰਸਮ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕਰਦੇ ਹਨ।

ਪੰਜਾਬ ਦੀਆਂ ਅਖੌਤੀ ਨੀਵੀਆਂ ਤੇ ਪਛੜੀਆਂ ਜਾਤੀਆਂ—ਸਾਂਹਸੀ, ਪੱਖੀਵਾਲ, ਬਾਜ਼ੀਗਰ ਆਦਿ ਵਿਚ ਵਿਧਵਾ ਦਾ ਪੁਨਰ-ਵਿਆਹ ਸਮਾਜਕ ਫ਼ਰਜ਼ ਸਮਝ ਕੇ ਕੀਤਾ ਜਾਂਦਾ ਹੈ।

(ਪ-227) **ਪੁਨਰ ਵਿਆਹ (ਮੁਸਲਮਾਨਾਂ ਵਿਚ)** :

ਮੁਸਲਮਾਨਾਂ ਵਿਚ ਵਿਧਵਾ ਇਸਤ੍ਰੀ ਦੇ ਪੁਨਰ ਵਿਆਹ ਦਾ ਰਵਾਜ ਹੈ। ਸ਼ਰ੍ਹਾ ਇਸ ਦੀ ਆਗਿਆ ਦੇਂਦੀ ਹੈ। ਜਿਸ ਇਸਤ੍ਰੀ ਦੇ ਬੱਚੇ ਵੱਡੇ ਹੋਣ ਉਹ ਆਮ ਤੌਰ 'ਤੇ ਪੁਨਰ ਵਿਆਹ ਨਹੀਂ ਕਰਦੀ ਹੈ। ਪਰ ਜੇ ਉਹ ਜਵਾਨ ਹੋਵੇ ਤੇ ਬੱਚੇ ਵੀ ਹੋਣ ਤਾਂ ਕਈ ਵਾਰ ਉਸ ਦਾ ਵਿਆਹ ਉਸ ਦੇ ਸਵਰਗਵਾਸੀ ਪਤੀ ਦੇ ਛੋਟੇ ਭਰਾ ਨਾਲ ਕਰ ਦਿਤਾ ਜਾਂਦਾ ਹੈ। ਇਉਂ ਉਹ ਆਪਣੇ ਦੇਵਰ ਦੀ ਦੂਜੀ ਪਤਨੀ ਬਣ ਕੇ ਰਹਿੰਦੀ ਹੈ ਕਿਉਂ ਜੋ ਮੁਸਲਮਾਨਾਂ ਵਿਚ ਚਾਰ ਵਿਆਹ ਜਾਇਜ਼ ਹਨ। ਜੇ ਉਸ ਦਾ ਕੋਈ ਬੱਚਾ ਨਾ ਹੋਵੇ ਅਥਵਾ ਉਸ ਦੇ ਪਤੀ ਦੀ ਸੰਪਤੀ ਦਾ ਕੋਈ ਵਾਰਸ ਨਾ ਹੋਵੇ ਤਾਂ ਸਹੁਰੇ ਉਸ ਨੂੰ ਆਪਣੇ ਪੇਕੇ ਚਲੇ ਜਾਣ ਤੇ ਜਿਸ ਨਾਲ ਉਸ ਦੀ ਇਛਾ ਹੋਵੇ, ਪੁਨਰ ਵਿਆਹ ਕਰਨ ਦੀ ਆਗਿਆ ਦੇ ਦੇਂਦੇ ਹਨ। ਜੇ ਵਿਧਵਾ ਦੇ ਬੱਚੇ ਹੋਣ ਤੇ ਉਹ ਸਹੁਰੇ ਪ੍ਰਵਾਰ ਨਾ ਰਹਿਣਾ ਚਾਹੁੰਦੀ ਹੋਵੇ ਤਾਂ ਉਸ ਦਾ ਸਹੁਰਾ ਪ੍ਰਵਾਰ ਉਸ ਦੇ ਨਾਲ ਉਸ ਦੇ ਬੱਚੇ ਨਹੀਂ ਜਾਣ ਦੇਂਦਾ, ਜੇ ਉਸ ਦੀਆਂ ਕੁੜੀਆਂ ਹੋਣ ਤਾਂ ਉਸ ਦੇ ਦੇਵਰਾਂ ਜੇਠਾਂ ਦੇ ਲੜਕਿਆਂ ਨਾਲ ਉਨ੍ਹਾਂ ਨੂੰ ਮੰਗ ਦਿਤਾ ਜਾਂਦਾ ਹੈ।

ਵਿਧਵਾ ਦੇ ਪੁਨਰ ਵਿਆਹ ਆਮ ਤੌਰ ਤੇ ਰਾਤ ਨੂੰ ਕੀਤੇ ਜਾਂਦੇ ਹਨ। ਇਸ ਮੌਕੇ ਉਤੇ ਬਹੁਤਾ ਇਕੱਠ ਨਹੀਂ ਕੀਤਾ ਜਾਂਦਾ। ਇਮਾਮ ਰਾਤ ਵੇਲੇ ਹੀ ਨਿਕਾਹ ਪੜ੍ਹਦਾ ਹੈ। ਰਾਤ ਵੇਲੇ ਨਿਕਾਹ ਦਾ ਕਾਰਨ ਇਹ ਹੈ ਕਿ ਵਿਧਵਾ ਦਾ ਪੁਨਰ-ਵਿਆਹ ਬਹੁਤੀ ਇਜ਼ਤ ਆਬਰੂ ਦੀ ਗੱਲ ਨਹੀਂ ਸਮਝੀ ਜਾਂਦੀ।

(ਪ-228) **ਪੁੰਨਿਆਂ** :

ਚੰਦਰਮੇ ਦੀ ਚਾਨਣ ਪੱਖ ਦੀ ਪੰਦਰਵੀਂ ਜਾਂ ਅੰਤਮ ਤਿਥ; (ਵੇਖੋ : ਪੂਰਨਮਾਸ਼ੀ)।

(ਪ-229) **ਪੁੰਨੂੰ** :

(ੳ) ਸੱਸੀ ਪੁੰਨੂੰ ਦੀ ਪ੍ਰੀਤ ਕਥਾ ਦਾ ਨਾਇਕ। ਪੁੰਨੂੰ ਜ਼ਾਤ ਦਾ ਹੋਤ ਅਤੇ ਕੇਚ ਮਕਰਾਨ ਦੇ ਬਾਦਸ਼ਾਹ ਅਲੀ ਦਾ ਸ਼ਹਿਜ਼ਾਦਾ ਸੀ :

ਕੇਚਮ ਸ਼ਹਿਰ ਵਲਾਇਤ ਥੱਲ ਦੀ,
ਹੋਤ ਅਲੀ ਤਿਸ ਵਾਲੀ
ਤਿਸ ਦਾ ਪੁੱਤ ਪੁੰਨੂੰ ਸ਼ਹਿਜ਼ਾਦਾ,
ਐਬ ਸਵਾਬੋਂ ਖਾਲੀ—ਹਾਸ਼ਮ

ਕੱਛੀ ਵਿਚ ਮਿਲਦੇ ਸੱਸੀ ਪੁੰਨੂੰ ਦੀ ਕਹਾਣੀ ਵਿਚ ਦੂਲੇ ਰਾਏ ਨੇ ਪੁੰਨੂੰ ਦੇ ਪਿਉ ਦਾ ਨਾਂ 'ਆਰੀ ਜਾਮ' ਦਸਿਆ ਹੈ। ਮਿ: ਕਿਨਕੇਡ ਨੇ 'ਜਾਨ ਅਰੀ' ਲਿਖਿਆ ਹੈ। ਸਰ ਰਿਚਰਡ ਟੈਂਪਲ ਨੇ ਇੰਡੀਅਨ ਐਂਟੀਕੁਵੇਰੀ (1889 ਪੰਨਾ 291) ਵਿਚ ਪੁੰਨੂੰ ਦੇ ਪਿਉ ਦਾ ਨਾਂ ਆਰੀ ਲਿਖਿਆ ਹੈ। ਅਰੀ ਜਾਂ ਆਰੀ ਅਲੀ ਦਾ ਹੀ ਸਥਾਨਿਕ ਰੂਪ ਜਾਪਦਾ ਹੈ।

ਪੁੰਨੂੰ ਦੇ ਨਾਂ ਵਿਚ ਵੀ ਸਥਾਨਿਕ ਭੇਦ ਕਰ ਕੇ ਅੰਤਰ ਆ ਗਿਆ ਹੈ। ਜਿਵੇਂ ਸਿੰਧੀ ਵਿਚ ਪੁੰਨੂੰ, ਕਛੀ ਵਿਚ ਪੁੰਨ੍ਹੂ ਤੇ ਰਾਜਸਥਾਨੀ ਵਿਚ ਪੰਨੋ। (ਵੇਖੋ : ਸੱਸੀ ਹਾਸ਼ਮ, ਸ਼ਾਨ ਪੰਨਾ 66) ਸੱਯਦ ਫ਼ਜ਼ਲ ਸ਼ਾਹ ਨੇ ਪੁੰਨੂੰ ਨੂੰ 'ਪੁੰਨੂੰ ਖ਼ਾਨ' ਵੀ ਲਿਖਿਆ ਹੈ।

ਪੁੰਨੂੰ ਪੁੰਨਿਆਂ ਦੇ ਚੰਨ ਦਾ ਬੋਧਿਕ ਹੈ। ਸੱਸੀ ਪੁੰਨੂੰ ਦੀ ਕਥਾ ਮੂਲ ਵਿਚ ਚੰਦਰਮੇ ਦੇ ਪੂਰਨਮਾਸੀ ਤਕ ਵਧਣ ਤੇ ਫਿਰ ਮੱਸਿਆ ਤਕ ਘਟ ਕੇ ਅਲੋਪ ਹੋ ਜਾਣ ਦੇ ਪ੍ਰਾਕ੍ਰਿਤਕ ਦ੍ਰਿਸ਼ਟਮਾਨ ਦੀ ਹੀ ਮਿੱਥ ਹੈ ਜੋ ਮਧਕਾਲੀਨ ਸਮਿਆਂ ਵਿਚ ਦੰਦ-ਕਥਾ ਦਾ ਰੂਪ ਧਾਰਨ ਕਰ ਗਏ ਤੇ ਬਹੁਤ ਸਾਰਾ ਮਧ-ਕਾਲੀਨ ਲੋਕ-ਧਾਰਾਈ ਤੱਤ ਇਸ ਨਾਲ ਜੁੜ ਗਿਆ (ਵੇਖੋ : ਸੱਸੀ ਪੁੰਨੂੰ)।

ਪੁਨੀ/ਪੁੰਨੂੰ ਆਮ ਤੌਰ ਤੇ ਉਸ ਬੱਚੇ ਦਾ ਨਾਂ ਰਖਿਆ ਜਾਂਦਾ ਹੈ, ਜੋ ਪੁੰਨਿਆਂ ਵਾਲੇ ਦਿਨ ਪੈਦਾ ਹੋਵੇ। ਜੋ ਬੱਚਾ ਕਿਸੇ ਸਾਧ ਸੰਤ ਗੁਰੂ ਪੀਰ ਅਗੇ ਸੁਖਣਾ ਸੁਖਣ ਮਗਰੋਂ ਜੰਮਿਆ ਹੋਵੇ ਉਸ ਨੂੰ 'ਇਛ ਪੁੰਨੀ' ਜਾਂ ਪੁੰਨੂੰ ਕਹਿੰਦੇ ਹਨ।

(ਅ) ਸੂਰਜ ਵੰਸ਼ੀ ਰਾਜਪੂਤਾਂ ਵਿਚੋਂ ਨਿਕਲਿਆ ਇਕ ਜੱਟ ਗੋਤਰ। ਮਹਾਨ ਕੋਸ਼ ਅਨੁਸਾਰ ਮੁਗ਼ਲਾਂ ਦੇ ਰਾਜ ਵੇਲੇ ਪੁੰਨੂੰ ਗੋਤ ਦੇ ਜੱਟ, ਮਾਝੇ ਵਿਚ ਪ੍ਰਸਿਧ ਚੌਧਰੀ ਹੋਏ ਹਨ।

(ਪ-230) **ਪੁਰਸਿਰਾਤ (ਪੁਰਸਲਾਤ)** :

ਇਸਲਾਮੀ ਨਿਸਚੇ ਅਨੁਸਾਰ ਨਰਕ ਦਾ ਸਿਰਾਤ ਨਾਮਕ ਪੁਲ। ਇਸ ਪੁਲ ਦੇ ਹੇਠਾਂ ਦੋਜ਼ਖ ਦੀ ਭਿਆਨਕ ਅੱਗ ਬਲਦੀ ਰਹਿੰਦੀ ਹੈ। ਇਹ ਪੁਲ ਵਾਲ ਤੋਂ ਵਧ ਬਰੀਕ ਤੇ ਤਲਵਾਰ ਦੀ ਧਾਰ ਵਾਂਗ ਤਿੱਖਾ ਹੈ। 'ਵਾਲਹੁ ਨਿਕੀ ਪੁਰਸਲਾਤ' ਮਰਨ ਮਗਰੋਂ ਹਰ ਪ੍ਰਾਣੀ ਨੂੰ ਇਸ ਪੁਲ ਤੋਂ ਲੰਘਣਾ ਪੈਂਦਾ ਹੈ। ਧਰਮੀ ਪੁਰਖ ਆਪਣੇ ਨੇਕ ਕਰਮਾਂ

ਦੀ ਸ਼ਕਤੀ ਸਦਕਾ, ਅਡੋਲ, ਇਸ ਉਤੋਂ ਦੀ ਲੰਘ ਜਾਂਦੇ ਹਨ, ਪਰ ਪਾਪੀ ਆਪਣੇ ਕੁਕਰਮਾਂ ਦੇ ਭੈ ਕਰਕੇ ਡੋਲਦੇ ਤੇ ਅੱਗ ਵਿਚ ਡਿਗ ਪੈਂਦੇ ਹਨ ।

ਪਾਰਸੀਆਂ ਤੇ ਯਹੂਦੀਆਂ ਦੇ ਗ੍ਰੰਥਾਂ ਵਿਚ ਇਸੇ ਤਰ੍ਹਾਂ ਦੇ ਨਰਕ ਦੇ ਪੁਲ ਦਾ ਵਰਨਣ ਵੀ ਮਿਲਦਾ ਹੈ । ਪਾਰਸੀ ਇਸ ਪੁਲ ਨੂੰ 'ਚਿਨਵਤ ਪੇਰੇਤੂ' ਕਹਿੰਦੇ ਹਨ । ਇਸਲਾਮ ਨੇ ਇਸ ਪੁਲ ਦਾ ਵਿਚਾਰ ਪਾਰਸੀਆਂ ਤੋਂ ਲਿਆ ਜਾਪਦਾ ਹੈ ।

ਆਦਿ ਗ੍ਰੰਥ ਵਿਚ ਕਈ ਥਾਈਂ ਪੁਰਸਿਰਾਤ ਵਲ ਸੰਕੇਤ ਮਿਲਦਾ ਹੈ ।

'ਪੁਰਸਲਾਤ ਕਾ ਪੰਥੁ ਦੁਹੇਲਾ' (ਸੂਹੀ ਰਵਿਦਾਸ)

(ਪ-231) **ਪੁਰਸ਼ੋਤਮ :**

ਜੋ ਪੁਰਖਾਂ ਵਿਚੋਂ ਉਤਮ ਹੋਵੇ । ਹਿੰਦੂ ਮਤ ਅਨੁਸਾਰ ਰਾਮ ਮਰਯਾਦਾ ਪੁਰਸ਼ੋਤਮ ਸਨ । ਹਿੰਦੂ ਵਿਸ਼ਨੂੰ ਭਗਵਾਨ ਨੂੰ ਵੀ ਪੁਰਸ਼ੋਤਮ ਮੰਨਦੇ ਹਨ । ਮਹਾਨ ਕੋਸ਼ ਅਨੁਸਾਰ ਸਿੱਖਾਂ ਵਿਚ ਗੁਰੂ ਨਾਨਕ ਦੇਵ ਜੀ ਪੁਰਸ਼ੋਤਮ ਹਨ ।

ਜੌਨ ਡੌਸਨ ਲਿਖਦਾ ਹੈ "ਪੁਰਸ਼ ਸ਼ਬਦ ਮਿਥਿਕ ਰੂਪ ਵਿਚ ਉਸ ਵਿਸ਼ਵ ਵਿਆਪੀ ਪਰਮ-ਆਤਮਾ ਲਈ ਪ੍ਰਯੁਕਤ ਕੀਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਇਸ ਸਮਾਸੀ ਸ਼ਬਦ ਦਾ ਅਰਥ ਪ੍ਰਮਾਤਮਾ ਹੈ । ਇਹ ਵਿਸ਼ਨੂੰ ਦੀ ਉਪਾਧੀ ਹੈ ਅਤੇ ਇਸ ਤਰ੍ਹਾਂ ਵਿਸ਼ਨੂੰ ਨੂੰ ਹੀ ਪਰਮੇਸ਼ਵਰ ਸਵੀਕਾਰ ਕੀਤਾ ਜਾਂਦਾ ਹੈ ।"

(ਪ-232) **ਪੁਰਮੰਡਲ :**

ਸ਼ਿਵ ਦਾ ਇਕ ਪਵਿਤ੍ਰ ਅਸਥਾਨ ਜੋ ਕਾਲੂ ਚੱਕ ਤੋਂ ਅਠਾਰਾਂ ਮੀਲ ਦੂਰ ਹੈ । ਕਾਲੂ ਚੱਕ ਜੰਮੂ ਤੋਂ ਦਸ ਮੀਲਾਂ ਦੀ ਵਿਥ ਉਤੇ ਹੈ । ਇਥੇ ਸ਼ਿਵਰਾਤ੍ਰੀ ਤੇ ਮਘਰ ਦੀ ਚੌਦਸ ਨੂੰ ਬੜਾ ਭਾਰੀ ਮੇਲਾ ਲਗਦਾ ਹੈ । ਇਥੇ ਯਾਤ੍ਰੀ ਪੰਜਾਬ, ਜੰਮੂ ਤੇ ਕਸ਼ਮੀਰ ਤੋਂ ਆਉਂਦੇ ਹਨ ।

ਪੁਰਮੰਡਲ ਸਬੰਧੀ ਅਨੇਕਾਂ ਦਿਲਚਸਪ ਕਥਾਵਾਂ ਪ੍ਰਚਲਤ ਹਨ । ਇਸ ਦੀ ਮਹਿਮਾ ਪੁਰਾਣਾਂ ਵਿਚ ਵੀ ਮਿਲਦੀ ਹੈ । ਕਿਹਾ ਜਾਂਦਾ ਹੈ ਕਿ ਪੁਰਮੰਡਲ ਵਿਚ ਧਰਤੀ ਦੇ ਅੰਦਰੋ ਅੰਦਰੀਂ ਗੁਪਤ ਰੂਪ ਵਿਚ ਦੇਵਕਾ ਨਦੀ ਵਗਦੀ ਹੈ ਜੋ ਗੰਗਾ ਤੋਂ ਵੀ ਵਧ ਪਵਿਤ੍ਰ ਹੈ । ਇਥੇ ਯਾਤ੍ਰੀ ਟੋਹੇ ਖੋਦ ਕੇ, ਉਨ੍ਹਾਂ ਵਿਚੋਂ ਨਿਕਲੇ ਪਾਣੀ, ਜੋ ਦੇਵਕਾ ਨਦੀ ਦਾ ਸਮਝਿਆ ਜਾਂਦਾ ਹੈ, ਦੇ ਨਾਲ ਇਸ਼ਨਾਨ ਕਰਦੇ ਹਨ ।

ਪੁਰਾਣਾਂ ਅਨੁਸਾਰ ਇਕ ਵਾਰ ਸ਼ੰਕਰ ਤੇ ਪਾਰਬਤੀ ਵਿਚਰਦੇ ਹੋਏ ਇਧਰ ਆ ਨਿਕਲੇ । ਲੋਕਾਂ ਦੀ ਦਸ਼ਾ ਤ੍ਰਸਯੋਗ ਵੇਖ ਕੇ ਉਨ੍ਹਾਂ ਇਕ ਤੀਰਥ ਰਚਣ ਦੀ ਕਲਪਨਾ ਕੀਤੀ । ਸ਼ੰਕਰ ਖ਼ੁਦ ਤਾਂ ਪਹਾੜ ਦੀ ਇਕ ਚੱਟਾਨ ਉਤੇ ਸੱਪ ਦੇ ਸਰੂਪ ਵਿਚ ਪੱਥਰ ਦੇ ਆਕਾਰ ਦਾ ਇਕ ਕੁੰਡ ਬਣ ਗਏ ਅਤੇ ਪਾਰਬਤੀ ਨੇ ਦੇਵਕਾ ਨਦੀ ਦਾ ਰੂਪ ਧਾਰਨ ਕਰ ਲਿਆ । ਇਹ ਅਸਥਾਨ ਸਭ ਤੋਂ ਪਹਿਲਾਂ ਕੇਸ਼ਪ ਰਿਸ਼ੀ ਨੇ ਆਪਣੇ ਯੋਗ ਤੇ ਤੱਪ ਦੇ ਬਲ ਨਾਲ ਲੱਭਿਆ । ਪਰ ਮਗਰੋਂ ਲੋਕੀਂ ਫਿਰ ਇਸ ਅਸਥਾਨ ਨੂੰ ਭੁਲ ਗਏ ।

ਇਹ ਅਸਥਾਨ ਮੁੜ ਰਾਜਾ ਗੁਲਾਬ ਸਿੰਘ ਡੋਗਰੇ ਨੇ ਲੱਭਿਆ । ਇਕ ਦੰਦ ਕਥਾ ਅਨੁਸਾਰ ਰਾਜਾ ਗੁਲਾਬ ਸਿੰਘ ਦੇ ਘਰ ਇਕ ਕੰਨਿਆਂ ਜੰਮੀ, ਜੋ ਸਿਰ ਦੁੱਖਣ ਕਰ ਕੇ ਹਮੇਸ਼ਾਂ ਰੋਂਦੀ ਰਹਿੰਦੀ ਸੀ । ਜੋਤਸ਼ੀਆਂ ਤੋਂ ਕਾਰਨ ਪੁਛਿਆ ਤਾਂ ਇਕ ਸਿਆਣੇ ਜੋਤਸ਼ੀ ਨੇ ਕੰਨਿਆਂ ਦੀ ਜਨਮ ਕੁੰਡਲੀ ਵੇਖ ਕੇ ਦਸਿਆ ਕਿ ਇਹ ਕੰਨਿਆਂ ਪਿਛਲੇ ਜਨਮ ਭਘਿਆੜਨ ਸੀ । ਰਾਜੇ ਨੇ ਇਸ ਨੂੰ ਆਪਣੇ ਤੀਰ ਨਾਲ ਮਾਰ ਦਿਤਾ ਸੀ । ਇਸ ਦੀ ਮੌਤ ਦੇਵਕਾ ਨਦੀ ਉਤੇ ਪੁਰਮੰਡਲ ਵਿਚ ਹੋਈ ਸੀ, ਇਸ ਲਈ ਇਸ ਦਾ ਜਨਮ ਰਾਜੇ ਦੇ ਘਰ ਹੋਇਆ । ਜਿਸ ਤੀਰ ਨਾਲ ਇਸ ਦੀ ਮੌਤ ਹੋਈ, ਉਹ ਤੀਰ ਅਜੇ ਵੀ ਇਸ ਭਘਿਆੜਨ ਦੀ ਖੋਪਰੀ ਵਿਚ ਹੈ । ਜਦੋਂ ਤਕ ਉਸ ਖੋਪਰੀ ਨੂੰ ਲੱਭ ਕੇ ਉਹ ਤੀਰ ਨਹੀਂ ਕਢਿਆ ਜਾਂਦਾ, ਉਦੋਂ ਤਕ ਇਸ ਕੰਨਿਆਂ ਦਾ ਦਰਦ ਠੀਕ ਨਹੀਂ ਹੋ ਸਕਦਾ । ਰਾਜੇ ਗੁਲਾਬ ਸਿੰਘ ਨੇ ਭਘਿਆੜਨ ਦੀ ਖੋਪਰੀ ਦੀ ਖੋਜ ਕਰਵਾਈ । ਪਹਿਲਾਂ ਉਸ ਪੁਰਾਣਾਂ ਵਿਚ ਦਸੇ ਥਹੁ ਟਿਕਾਣੇ ਅਨੁਸਾਰ ਪੁਰਮੰਡਲ ਤੀਰਥ ਨੂੰ ਲਭਿਆ । ਉਸ ਦੇ ਨੇੜੇ ਹੀ, ਭਘਿਆੜਨ ਦੀ ਖੋਪਰੀ ਮਿਲੀ ਜਿਸ ਵਿਚ ਤੀਰ ਲੱਗਾ ਹੋਇਆ ਸੀ । ਖੋਪਰੀ ਵਿਚੋਂ ਤੀਰ ਕਢਣ ਦੀ ਢਿਲ ਸੀ ਕਿ ਕੰਨਿਆਂ ਦਾ ਦਰਦ ਦੂਰ ਹੋ ਗਿਆ ।

ਰਾਜੇ ਗੁਲਾਬ ਸਿੰਘ ਨੇ ਇਸ ਥਾਂ ਸ਼ਿਵ ਦੀ ਮੂਰਤੀ ਸਥਾਪਿਤ ਕੀਤੀ ਤੇ ਮੰਦਰ ਬਣਵਾਇਆ, ਇਥੇ ਇਕ ਛੋਟਾ ਜਿਹਾ ਕੁੰਡ ਹੈ, ਜਿਸ ਵਿਚ ਚਾਹੇ ਕਿਤਨਾ ਪਾਣੀ ਪਾ ਦਿਉ ਭਰਦਾ ਨਹੀਂ । ਰਾਜਾ ਗੁਲਾਬ ਸਿੰਘ ਨੇ ਦੇਵਕਾ ਨਦੀ ਤੋਂ 100 ਗਾਗਰ ਪਾਣੀ ਮੰਗਵਾ ਕੇ ਇਸ ਕੁੰਡ ਵਿਚ ਪਵਾਇਆ, ਪਰ ਇਸ ਕੁੰਡ ਦੇ ਪਾਣੀ ਦੀ ਪੱਧਰ ਸੂਤ ਭਰ ਵੀ ਉੱਚੀ ਨਾ ਹੋਈ । ਇਹ ਅਚੰਭਾ ਵੇਖ ਕੇ ਰਾਜੇ ਨੇ ਇਸ ਕੁੰਡ ਉਪਰ ਮੰਦਰ ਉਸਾਰਿਆ ਤੇ ਇਸ ਦੇ ਆਸ ਪਾਸ ਅਨੇਕਾਂ ਸ਼ਿਵ ਲਿੰਗ ਸਥਾਪਿਤ ਕੀਤੇ ਤੇ ਦੇਵੀ ਦੇਵਤਿਆਂ ਦੇ ਮੰਦਰ ਬਣਵਾਏ ।

ਮੰਦਰ ਦੇ ਹੇਠਾਂ ਬਜ਼ਾਰ ਦੇ ਲਾਗੇ ਇਕ ਸ਼ਮਸ਼ਾਨ ਭੂਮੀ ਹੈ । ਇਥੇ ਦੂਰੋਂ ਦੂਰੋਂ ਮ੍ਰਿਤਕ ਸਰੀਰ ਦਾਹ-ਸੰਸਕਾਰ ਲਈ ਲਿਆਏ ਜਾਂਦੇ ਹਨ । ਲੋਕਾਂ ਦਾ ਨਿਸਚਾ ਹੈ ਕਿ ਇਥੇ ਦਾਹ-ਸੰਸਕਾਰ ਹੋਣ ਵਾਲੇ ਪ੍ਰਾਣੀ ਦਾ ਜਨਮ ਸਫਲ ਹੋ ਜਾਂਦਾ ਹੈ ।

(ਪ-233) **ਪੁਰਾ** :

ਗਰਮੀਆਂ ਵਿਚ ਦੱਖਣ ਪੂਰਬ ਵਲੋਂ ਵਗਦੀ ਇਕ ਹਵਾ। ਇਹ ਹਵਾ ਬੜੀ ਰਮਣੀਕ ਹੁੰਦੀ ਹੈ ਤੇ ਇਸ ਦੇ ਝੋਂਕੇ ਹਲਕੇ, ਠੰਡੇ ਤੇ ਸੁਖਾਵੇਂ ਹੁੰਦੇ ਹਨ ਜਿਸ ਨਾਲ ਮਾਨਸਿਕ ਤ੍ਰਿਪਤੀ ਹੁੰਦੀ ਹੈ। ਲੋਕ-ਗੀਤਾਂ ਵਿਚ ਇਸ ਹਵਾ ਦਾ ਜ਼ਿਕਰ ਵਾਰ ਵਾਰ ਆਉਂਦਾ ਹੈ।

(ਪ-234) **ਪੁਰੀ** :

(ੳ) ਖੱਤਰੀਆਂ ਦੀ ਬੁੰਜਾਈ ਸ਼੍ਰੇਣੀ ਦੀ ਇਕ ਗੋਤ। ਕਈ ਪੁਰੀਆਂ ਨੂੰ ਛੇ ਜਾਤਾਂ ਵਿਚ ਗਿਣਦੇ ਹਨ। ਹਿੰਦੂ ਪੁਰੀ ਪਹਿਲੇ ਬੱਚੇ ਦੇ ਜਨਮ ਸਮੇਂ ਢਾਈ ਮਣ ਛੋਲਿਆਂ ਦੇ ਆਟੇ ਦੀ ਕੜ੍ਹਾਈ ਬਣਾਉਂਦੇ ਹਨ ਜੋ ਸਾਰੀ ਬਰਾਦਰੀ ਵਿਚ ਵੰਡਦੇ ਹਨ। ਇਸੇ ਸਮੇਂ 'ਪੱਟੜੀ ਪੂਜਣ' ਦੀ ਵੀ ਰਸਮ ਕੀਤੀ ਜਾਂਦੀ ਹੈ। ਪਟੜੀ ਪਥਰ ਦਾ, ਇਕ ਹਮਵਾਰ ਟੁਕੜਾ ਹੁੰਦਾ ਹੈ। ਇਸ ਅਗੇ ਦੀਵੇ ਦੀ ਜੋਤ ਜਗਾਈ ਜਾਂਦੀ ਹੈ। ਬਾਕੀ ਬੱਚਿਆਂ ਦੇ ਜਨਮ ਉਤੇ ਸਵਾ ਮਣ, ਸ਼ੀਰਾ ਬਣਾਇਆ ਜਾਂਦਾ ਹੈ, ਜੋ ਆਟੇ ਖੰਡ ਤੇ ਘਿਉ ਦਾ ਬਣਦਾ ਹੈ। ਇਸ ਸ਼ੀਰੇ ਨੂੰ ਸਾਰੀ ਬਰਾਦਰੀ ਵਿਚ ਵੰਡਿਆ ਜਾਂਦਾ ਹੈ, ਨਾਈ ਇਸ ਸ਼ੀਰੇ ਦਾ ਬਕਰਾ ਇਸ ਢੰਗ ਨਾਲ ਬਣਾਉਂਦਾ ਹੈ ਕਿ ਇਸ ਵਿਚੋਂ ਇਕੋ ਕਾਨਾ ਕੱਢਣ ਨਾਲ ਇਸ ਦੇ ਕਈ ਟੁਕੜੇ ਹੋ ਜਾਂਦੇ ਹਨ। ਕਾਨਾ ਕੱਢਣ ਤੋਂ ਪਹਿਲਾਂ ਨਾਈ ਬਕਰੇ ਦੇ ਮਿਆਂਕਣ ਦੀ ਆਵਾਜ਼ ਕਢਦਾ ਹੈ। ਬਕਰੇ ਵਾਲਾ ਸ਼ੀਰਾ ਸਭ ਵਿਚ ਵੰਡਿਆ ਜਾਂਦਾ ਹੈ। ਇਹ ਰਸਮ ਬਕਰੇ ਦੀ ਬਲੀ ਦਾ ਪ੍ਰਤੀਕ ਹੈ। ਬਕਰਾ ਬਨਾਉਣ ਦੀ ਲਾਗ ਨਾਈ ਨੂੰ ਦਿਤੀ ਜਾਂਦੀ ਹੈ। ਕਈ ਪੁਰੀ ਬੱਚੇ ਦੇ ਜੰਮਣ ਸਮੇਂ ਬਕਰੇ ਦੇ ਕੰਨ ਕਟ ਕੇ ਬੱਚੇ ਦੇ ਮੱਥੇ ਉਤੇ ਬਕਰੇ ਦੇ ਲਹੂ ਦਾ ਤਿਲਕ ਲਗਾਂਦੇ ਹਨ। ਇਸ ਮਗਰੋਂ ਬਕਰੇ ਨੂੰ ਜ਼ਿਬਹ ਕਰ ਕੇ ਬਰਾਦਰੀ ਨਾਲ ਰਲ ਕੇ ਖਾਂਦੇ ਹਨ। ਕੁਝ ਪੁਰੀਆਂ ਵਿਚ ਰਵਾਜ ਹੈ ਕਿ ਮਾਂ ਬੱਚਾ ਜੰਮਣ ਮਗਰੋਂ ਦੁੱਧ ਨਹੀਂ ਪੀਂਦੀ। ਕੁਝ ਪੁਰੀਆਂ ਵਿਚ ਵਿਆਹ ਸਮੇਂ ਕੰਨਿਆਂ ਦੀ ਮਾਂ, ਰੁਸ ਕੇ ਬਰਾਦਰੀ ਦੇ ਕਿਸੇ ਘਰ ਚਲੀ ਜਾਂਦੀ ਹੈ, ਜਿਥੋਂ ਪਤੀ ਮਿੰਨਤਾਂ ਤਰਲੇ ਕਰ ਕੇ ਉਸ ਨੂੰ ਲਿਆਉਂਦਾ ਹੈ। ਘਰ ਲਿਆਉਣ ਵੇਲੇ ਕੁੜੀਆਂ ਗੀਤ ਗਾਉਂਦੀਆਂ ਹਨ :

ਰੁਸੀ ਮਨਾ ਆਏ ਹਾਂ
ਦਿਲ ਪਰਚਾ ਆਏ ਹਾਂ
ਜਾਂ
ਮੈਂ ਤੇਰੀ ਹੋਈ ਲਾਲ ਬਾਂਦੀ
ਤੇਰੇ ਚਰਨਾਂ ਦੀ ਬਾਂਦੀ,
ਤੇਰੇ ਸਿਹਰੇ ਦੀ ਬਾਂਦੀ।

(ਅ) ਹਿੰਦੂਆਂ ਦਾ ਪ੍ਰਸਿਧ ਤੀਰਥ ਜਗਨਨਾਥ ਪੁਰੀ ਜਿਸ ਨੂੰ ਸੰਖੇਪ ਵਿਚ ਪੁਰੀ ਕਹਿੰਦੇ ਹਨ।

(ੲ) ਵੱਖੋ ਵੱਖਰੇ ਲੋਕ, ਜਿਵੇਂ ਸਵਰਗ ਪੁਰੀ, ਪਾਤਾਲ ਪੁਰੀ।

(ਸ) ਸੰਨਿਆਸੀਆਂ ਦੀ ਇਕ ਸ਼੍ਰੇਣੀ ਜਿਨਾਂ ਦੇ ਨਾਂਵਾਂ ਦੇ ਅੰਤ ਪੁਰੀ ਆਉਂਦਾ ਹੈ।

(ਪ-235) **ਪੁਰੂ** :

ਚੰਦ੍ਰ ਵੰਸ਼ੀ ਰਾਜਿਆਂ ਵਿਚੋਂ ਛੇਵਾਂ ਰਾਜਾ ਜੋ ਸ਼ਰਮਿਸ਼ਠਾ ਦੇ ਉਦਰ ਤੋਂ ਯਯਾਤੀ ਦਾ ਸਭ ਤੋਂ ਛੋਟਾ ਪੁੱਤਰ ਸੀ। ਇਸ ਦੀ ਵੰਸ਼ ਵਿਚ ਕੁਰੂ ਹੋਇਆ, ਜਿਸ ਤੋਂ ਕੌਰਵ ਵੰਸ਼ ਚਲਿਆ। ਪੁਰੂ ਦਾ ਭਰਾ ਯਦੂਸੀ ਜਿਸ ਤੋਂ ਯਾਦਵ ਵੰਸ਼ ਚਲਿਆ ਅਤੇ ਜਿਸ ਵਿਚ ਕ੍ਰਿਸ਼ਨ ਜੰਮੇ।

(ਪ-236) **ਪੁਲਸਰਾਤ** :

(ਵੇਖੋ : ਪੁਰਸਲਾਤ)।

(ਪ-237) **ਪੁਲ੍ਹਾਣਾ** :

ਸ਼ਾਹਪੁਰ ਦੇ ਹਿੰਦੂਆਂ ਦੀ ਵਿਆਹ ਸਮੇਂ ਦੀ ਇਕ ਰੀਤ। ਸ਼ਾਹਪੁਰ ਵਿਚ ਹਿੰਦੂ ਔਰਤਾਂ ਵਿਆਹ ਸਮੇਂ ਵਰ ਪੱਖ ਵਾਲਿਆਂ ਨਾਲ ਮਸ਼ਕਰੀਆਂ ਕਰਦੀਆਂ ਹਨ। ਕਈ ਵਾਰ ਹਾਸੇ ਨਾਲ ਗਾਲ੍ਹਾਂ ਕਢਦੀਆਂ ਹਨ, ਜਿਨ੍ਹਾਂ ਦਾ ਕੋਈ ਬੁਰਾ ਨਹੀਂ ਮਨਾਉਂਦਾ। ਪੁਲ੍ਹਾਣਾ ਵਿਚ ਕਈ ਵਾਰ ਮੰਦੀਆਂ ਸਿਠਣੀਆਂ ਵੀ ਸ਼ਾਮਲ ਹੁੰਦੀਆਂ ਹਨ।

(ਪ-238) **ਪੂੜਾ** :

ਵਿਆਹ ਤੋਂ ਅਗਲੇ ਦਿਨ, ਲਾੜ੍ਹੀ ਦੇ ਪੱਲੇ ਵਿਚ ਕੁਝ ਮਠਿਆਈ, ਖੋਪਾ, ਇਲਾਚੀ, ਤੇ ਕਾਲਫੀ ਮਿਸ਼ਰੀ ਬੰਨ੍ਹ ਦਿਤੀ ਜਾਂਦੀ ਹੈ, ਜੋ ਉਹ ਥੋੜੀ ਥੋੜੀ ਦੇਰ ਬਾਅਦ ਖਾਂਦੀ ਰਹਿੰਦੀ ਹੈ।

(ਪ-239) **ਪੁੜੀ ਪਾਉਣਾ** :

(ੳ) ਵਿਆਹ ਨਾਲ ਸੰਬੰਧਿਤ ਇਕ ਸ਼ਗਨ। ਡੋਲੀ ਆਉਣ ਮਗਰੋਂ ਜਦੋਂ ਲਾੜ੍ਹਾ ਪਹਿਲੀ ਵਾਰ ਦੁਲ੍ਹਨ ਦੇ ਮੂੰਹ ਲਗਦਾ ਹੈ ਤਾਂ ਉਹ ਉਸ ਦੀ ਝੋਲੀ ਵਿਚ ਇਕ ਪੁੜੀ ਪਾਉਂਦਾ ਹੈ, ਜਿਸ ਵਿਚ ਪੰਜ ਜਾਂ ਸੱਤ ਬਦਾਮ, ਕੁਝ ਛੁਹਾਰੇ ਤੇ ਸੁੱਕੇ ਨਰੇਲ ਦਾ ਇਕ ਗੋਲਾ ਹੁੰਦਾ ਹੈ। ਇਹ ਰੀਤ ਤਿੰਨ ਪਖੀ ਮੰਤਵ ਲਈ ਕੀਤੀ ਜਾਂਦੀ ਹੈ। ਨਵੀਂ ਜੋੜੀ ਵਿਚ ਪ੍ਰੇਮ ਬਣਿਆ ਰਹੇ, ਘਰ ਵਿਚ ਖ਼ੁਸ਼ਹਾਲੀ ਰਹੇ ਤੇ ਵਿਹੜੇ ਵਿਚ ਔਲਾਦ ਖੇਡਦੀ ਰਹੇ। ਛੁਹਾਰਾ ਪ੍ਰੇਮ ਦਾ

ਬੋਧਿਕ ਹੈ, ਬਦਾਮ ਖ਼ੁਸ਼ਹਾਲੀ ਦਾ ਤੇ ਨਰੇਲ ਔਲਾਦ ਦਾ। ਕਈ ਇਸ ਪੁੜੀ ਵਿਚ ਲੌਂਗ, ਇਲਾਚੀ ਤੇ ਮਠਿਆਈ ਆਦਿ ਵੀ ਬੰਨ੍ਹ ਦੇਂਦੇ ਹਨ।

(ਅ) ਪੱਛਮੀ ਪੰਜਾਬ ਵਿਚੋਂ ਆਏ ਖੱਤਰੀਆਂ 'ਚ ਰਵਾਜ ਹੈ ਕਿ ਜਦੋਂ ਦੁਲ੍ਹਨ ਡੋਲੀ ਵਿਚ ਬੈਠਦੀ ਹੈ ਤਾਂ ਉਸ ਨੂੰ ਇਕ ਪੁੜੀ ਦਿਤੀ ਜਾਂਦੀ ਹੈ ਜਿਸ ਵਿਚ ਬਦਾਮ, ਛੁਹਾਰੇ, ਨਰੇਲਾਂ ਦੀ ਠੂਠੀ, ਮਿਸ਼ਰੀ ਤੇ ਕੁਝ ਮਠਿਆਈ ਹੁੰਦੀ ਹੈ। ਸਹੁਰੇ ਘਰ ਜਾ ਕੇ ਸਭ ਤੋਂ ਪਹਿਲਾਂ ਛੋਟਾ ਦੇਵਰ ਉਸ ਦਾ ਘੁੰਡ ਚੁਕਦਾ ਤੇ ਝਾਤ ਕਰਦਾ ਹੈ। ਦੁਲ੍ਹਨ ਇਹ ਪੁੜੀ ਸ਼ਗਨ ਵਜੋਂ ਦੇਵਰ ਨੂੰ ਭੇਟ ਕਰਦੀ ਹੈ, ਦੇਵਰ ਥੋੜ੍ਹੀ ਜਿਹੀ ਚੀਜ਼ ਮੂੰਹ ਲਗਾਉਂਦਾ ਹੈ ਤੇ ਫਿਰ ਸਾਰਿਆਂ ਵਿਚ ਇਸ ਪੁੜੀ ਦੀਆਂ ਚੀਜ਼ਾਂ ਵੰਡ ਦਿਤੀਆਂ ਜਾਂਦੀਆਂ ਹਨ।

(ੲ) ਕਈ ਲੋਕ ਵਿਆਹ ਤੋਂ ਅਗਲੇ ਦਿਨ ਦੁਲ੍ਹਨ ਦੇ ਪੱਲੇ ਵਿਚ ਲੌਂਗ, ਇਲਾਚੀ ਤੇ ਮਠਿਆਈ ਆਦਿ ਬੰਨ੍ਹ ਦੇਂਦੇ ਹਨ, ਇਸ ਨੂੰ 'ਪੁੜੀ ਬੰਨ੍ਹਣਾ' ਕਹਿੰਦੇ ਹਨ। ਇਹ ਰੀਤ ਉਪਜਾਇਕਤਾ ਸ਼ਕਤੀ ਨੂੰ ਵਧਾਉਣ ਲਈ ਕੀਤੀ ਜਾਂਦੀ ਹੈ।

### (ਪ-240) ਪੁੜੀ ਬੰਨ੍ਹਣਾ :

(ਵੇਖੋ : ਪੁੜੀ ਪਾਉਣਾ)।

### (ਪ-241) ਪੂ ਨਰਕ :

ਪੁਰਾਣਾਂ ਅਨੁਸਾਰ ਇਕ ਨਰਕ, ਜਿਸ ਵਿਚ ਨਿਰਸੰਤਾਨ ਮਨੁੱਖਾਂ ਨੂੰ ਮਰਨ ਮਗਰੋਂ ਤਸੀਹੇ ਦਿਤੇ ਜਾਂਦੇ ਹਨ। ਜਿਨ੍ਹਾਂ ਪ੍ਰਾਣੀਆਂ ਦਾ 'ਪਿੱਤਰੀ ਕਰਮ'—ਸਰਾਧ ਤਰਪਣ ਆਦਿ ਕਰਨ ਵਾਲਾ ਕੋਈ ਪੁੱਤਰ ਜਾਂ ਨਾਤੀ ਨਹੀਂ ਹੁੰਦਾ, ਉਹ ਪੂ ਨਰਕ ਵਿਚ ਹੀ ਸੜਦੇ ਰਹਿੰਦੇ ਹਨ।

### (ਪ-242) ਪੂਛਲ ਵਾਲਾ ਤਾਰਾ :

ਇਕ ਮਨਹੂਸ ਤਾਰਾ, ਜਿਸ ਦੇ ਪਿਛੇ ਚਾਨਣੀ ਪੂਛਲ ਵਿਖਾਈ ਦੇਂਦੀ ਹੈ। ਜੇ ਅਸਮਾਨ ਵਿਚ ਪੂਛਲ ਵਾਲਾ ਤਾਰਾ ਵਿਖਾਈ ਦੇਵੇ ਤਾਂ ਦੇਸ਼ ਵਿਚ ਕਾਲ ਤੇ ਬੀਮਾਰੀ ਫੈਲਦੀ ਜਾਂ ਰਾਜੇ ਦੀ ਮੌਤ ਹੁੰਦੀ ਹੈ। ਅਜਿਹੇ ਸਮੇਂ, ਉਪਾ ਲਈ, ਹਿੰਦੂ ਬ੍ਰਾਹਮਣਾਂ ਤੇ ਸਾਧਾਂ-ਸੰਤਾਂ ਨੂੰ ਭੋਜਨ ਛਕਾਂਦੇ ਹਨ (ਵੇਖੋ : ਬੋਦੀ ਵਾਲਾ ਤਾਰਾ)।

### (ਪ-243) ਪੂਜ :

(ੳ) ਜੈਨ ਮਤ ਦੇ ਸਾਧੂ, ਜੋ ਮੂੰਹ ਉਤੇ ਚਿੱਟੇ ਰੰਗ ਦੀ ਪੱਟੀ ਬੰਨ੍ਹਦੇ ਹਨ ਤਾਂ ਜੋ ਕੋਈ ਕਿਰਮ ਸਾਹ ਦੁਆਰਾ ਅੰਦਰ ਜਾ ਕੇ ਮਰ ਨਾ ਜਾਵੇ।

(ਅ) ਲਗਨ ਦੀ ਤਿੱਥ ਤੇ ਸਮੇਂ ਦਾ ਮਹੂਰਤ ਨਿਕਲਣ ਪਿਛੋਂ, ਕੰਨਿਆਂ ਵਾਲੇ ਪ੍ਰੋਹਿਤ ਦੇ ਹੱਥ ਜੋ ਚਿੱਠੀ ਵਰ ਪੱਖ ਨੂੰ ਭੇਜਦੇ ਹਨ, ਉਸ ਨੂੰ 'ਸਾਹੀ ਚਿੱਠੀ' ਜਾਂ ਪੂਜ ਕਿਹਾ ਜਾਂਦਾ ਹੈ। ਸਨਾਤਨੀ ਹਿੰਦੂਆਂ ਵਿਚ ਸਾਹਾ ਚਿੱਠੀ ਨਾਲੋਂ 'ਪੂਜ' ਸ਼ਬਦ ਵਧੇਰੇ ਪ੍ਰਚਲਤ ਹੈ। ਇਸ ਚਿੱਠੀ ਨੂੰ ਪੂਜਨੀਕ ਮੰਨਦੇ ਅਤੇ ਇਸ ਨੂੰ ਕੇਸਰ ਦੀ ਸਿਆਹੀ ਨਾਲ ਲਿਖਿਆ ਜਾਂਦਾ ਹੈ। ਚਿੱਠੀ ਦੇ ਮੁੱਢ ਵਿਚ ਸਵਾਸਤਿਕ ਜਾਂ ਅਕੀਦੇ ਅਨੁਸਾਰ ਕੋਈ ਹੋਰ ਚਿੰਨ੍ਹ ਉਲੀਕਿਆ ਜਾਂਦਾ ਹੈ ਤੇ ਚਿੱਠੀ ਨੂੰ ਲਪੇਟ ਕੇ ਮੌਲੀ ਦੇ ਧਾਗਿਆਂ ਨਾਲ ਬੰਨ੍ਹਿਆ ਜਾਂਦਾ ਹੈ। ਇਸ ਚਿੱਠੀ ਨੂੰ ਜੂਠੇ ਜਾਂ ਮੈਲੇ ਹੱਥ ਨਹੀਂ ਲਗਾਏ ਜਾਂਦੇ।

ਚਿੱਠੀ ਦੇ ਨਾਲ ਹੀ ਪ੍ਰੋਹਿਤ ਕੁਝ ਰੁਪਏ, ਗਹਿਣੇ ਤੇ ਕਪੜੇ ਵਰ ਪੱਖ ਵਾਲਿਆਂ ਨੂੰ ਦੇਂਦਾ ਹੈ ਤੇ ਨਾਲ ਹੀ ਜੰਞ ਦੇ ਢੁਕਾਉ, ਮਿਲਣੀ ਤੇ ਲਾਵਾਂ ਦਾ ਸਾਰਾ ਪ੍ਰੋਗਰਾਮ ਨਿਸਚਤ ਕਰਦਾ ਹੈ।

### (ਪ-244) ਪੂਜਣੀ :

ਜੈਨ ਮਤ ਦੀ ਸੰਤਣੀ, ਜਿਸ ਦੇ ਸਿਰ ਦੇ ਵਾਲ ਮੁੰਨੇ ਹੁੰਦੇ ਹਨ, ਜੋ ਮੂੰਹ ਉਤੇ ਚਿੱਟੇ ਰੰਗ ਦੀ ਪੱਟੀ ਬੰਨ੍ਹਦੀ ਹੈ ਤਾਂ ਜੋ ਕਿਰਮ ਸਾਹ ਦੁਆਰਾ ਅੰਦਰ ਜਾ ਕੇ ਮਰ ਨਾ ਜਾਵੇ।

### (ਪ-245) ਪੂਣੀ ਸ਼ਗਨ :

ਪੂਣੀ ਤੇ ਪੂਣੀ ਧਰ ਕੇ ਸ਼ਗਨ ਕਰਨਾ। ਝੰਗ ਦੇ ਇਲਾਕੇ ਵਿਚ ਜੇ ਕਿਸੇ ਦਾ ਭਲਾ ਮੰਗਣਾ ਹੋਵੇ ਤਾਂ ਪੂਣੀ ਤੇ ਪੂਣੀ ਧਰ ਕੇ ਸ਼ਗਨ ਕੀਤਾ ਜਾਂਦਾ ਹੈ। ਦਮੋਦਰ ਆਪਣੇ ਕਿੱਸੇ ਵਿਚ ਇਸ ਸ਼ਗਨ ਦਾ ਜ਼ਿਕਰ ਕਰਦਾ ਹੈ।

ਪੂਣੀ ਤੇ ਧਰ ਪੂਣੀ ਲੋਕਾ ਸਲੇਟੀ ਸ਼ਗਨ ਮਨੌਂਦੀ।

### (ਪ-246) ਪੂਤਨਾ :

ਇਕ ਦੈਂਤਣੀ; ਜੋ ਰਾਜੇ ਬਲੀ ਦੀ ਕੰਨਿਆਂ ਸੀ। ਭਾਗਵਤ ਸਕੰਧ ਅਨੁਸਾਰ, ਕੰਸ ਨੇ ਪੂਤਨਾ ਨੂੰ ਨੰਦ ਦੇ ਘਰ ਬਾਲਕ ਕ੍ਰਿਸ਼ਨ ਨੂੰ ਮਾਰਨ ਲਈ ਭੇਜਿਆ। ਇਸ ਨੇ ਆਪਣੇ ਥਣਾਂ ਨਾਲ ਵਿਹੁ ਲਗਾ ਕੇ ਕ੍ਰਿਸ਼ਨ ਨੂੰ ਦੁੱਧ ਚੁੰਘਾ ਕੇ ਮਾਰਨਾ ਚਾਹਿਆ ਪਰ ਕ੍ਰਿਸ਼ਨ ਨੇ ਦੁੱਧ ਚੁੰਘਣ ਲਗਿਆਂ ਪੂਤਨਾ ਦਾ ਸਾਰਾ ਲਹੂ ਚੂਸ ਕੇ ਪ੍ਰਾਣ ਖਿਚ ਲਏ ਤੇ ਇਹ ਮਰ ਗਈ।

ਹਿੰਦੂ ਵਿਸ਼ਵਾਸ਼ ਅਨੁਸਾਰ ਪੂਤਨਾ ਨੇ ਭਾਵੇਂ ਕੁਕਰਮ ਕੀਤਾ, ਪਰ ਉਹ ਮੁਕਤ ਹੋ ਗਈ ਸੀ। ਕਿਉਂ ਜੋ ਮਹਾਂਪੁਰਖਾਂ ਤੇ ਅਵਤਾਰਾਂ ਦੀ ਛੁਹ ਪ੍ਰਾਪਤ ਕਰਨ ਵਾਲਾ ਪ੍ਰਾਣੀ ਭਾਵੇਂ ਕਿਤਨਾ ਕੁਕਰਮੀ ਹੋਵੇ ਮੁਕਤ ਹੋ ਜਾਂਦਾ ਹੈ। ਅੰਤ ਵੇਲੇ ਸੁੱਚੇ ਕਰਮ ਜਾਂ ਨਾਮ ਦੀ ਪੂਜਾ ਪਹਿਲੇ ਸਾਰੇ ਕੁਕਰਮਾਂ ਨੂੰ ਧੋ ਦੇਂਦੀ ਹੈ।

ਕੁਝ ਹਿੰਦੂ ਪੂਤਨਾ ਨੂੰ ਦੁਰਾਤਮਾ ਸਮਝਦੇ ਹਨ, ਜੋ ਇਸਤ੍ਰੀਆਂ ਦੇ ਗਰਭ ਨਾਸ਼ ਕਰਦੀ ਤੇ ਬੱਚਿਆਂ ਵਿਚ ਰੋਗ ਫੈਲਾਂਦੀ ਹੈ। ਇਸ ਲਈ ਗਰਭਵਤੀ ਲਈ ਪੂਤਨਾ ਦਾ ਨਾਂ, ਲੈਣਾ-ਸੁਣਨਾ ਅਸ਼ੁਭ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਛੋਟੇ ਬਾਲ ਸਾਹਮਣੇ ਪੂਤਨਾ ਦਾ ਨਾਂ ਲਿਆ ਜਾਵੇ ਤਾਂ ਉਸ ਦੇ ਰੋਗੀ ਹੋਣ ਦਾ ਡਰ ਰਹਿੰਦਾ ਹੈ।

(ਪ-247) **ਪੂਰਨ ਭਗਤ :**

ਪੰਜਾਬ ਕਿੱਸਾ-ਸਾਹਿਤ ਵਿਚ ਪੂਰਨ ਭਗਤ ਦੇ ਕਿੱਸੇ ਨੂੰ ਇਕ ਵਿਲੱਖਣ ਤੇ ਮਹੱਤਵ ਸਥਾਨ ਪ੍ਰਾਪਤ ਹੈ। ਪੰਜਾਬੀ ਦਾ ਇਹੋ ਇਕੋ ਇਕ ਕਿੱਸਾ ਹੈ ਜਿਸਨੂੰ ਆਧੁਨਿਕ ਤੇ ਆਪਣੇ ਸਮੇਂ ਦੇ ਸ਼੍ਰੋਮਣੀ ਕਵੀਆਂ—ਪ੍ਰੋ: ਪੂਰਨ ਸਿੰਘ ਤੇ ਸ਼ਿਵ ਕੁਮਾਰ ਨੇ ਕਾਵਿ ਪ੍ਰਤਿਭਾ ਤੇ ਸਹਿਜ ਯੋਗਤਾ ਨੂੰ ਪ੍ਰਗਟਾਣ ਦਾ ਮਾਧਿਅਮ ਬਣਾਇਆ ਭਾਵੇਂ ਪੂਰਨ ਭਗਤ ਦਾ ਕਿੱਸਾ ਪਹਿਲੀ ਵਾਰ ਕਾਦਰਯਾਰ ਨੇ ਉਨੀਵੀਂ ਸਦੀ ਦੇ ਦੂਜੇ ਦਹਾਕੇ ਵਿਚ ਰਚਿਆ ਪਰ ਇਸ ਦੀ ਕਥਾ ਪਰੰਪਰਾ ਤੋਂ ਚਲੀ ਆ ਰਹੀ ਹੈ ਅਤੇ ਲੋਕ-ਗੀਤਾਂ ਤੇ ਕਾਵਿ-ਕਥਾਵਾਂ ਵਿਚ ਇਸ ਕਿੱਸੇ ਦੀ ਆਤਮਾ ਇਕ ਵੇਦਨੀ ਬਣ ਕੇ ਧੜਕਦੀ ਰਹੀ ਹੈ।

ਪੂਰਨ ਭਗਤ ਦੀ ਕਥਾ ਮੂਲ ਰੂਪ ਵਿਚ ਇਕ ਦੰਦ-ਕਥਾ ਹੈ। ਦੰਦ-ਕਥਾ ਨਾ ਨਿਰਾ ਸੱਚ ਹੁੰਦੀ ਹੈ ਨਾ ਨਿਰਾ ਝੂਠ। ਸੱਚ ਇਸ ਲਈ ਨਹੀਂ ਕਿ ਇਤਿਹਾਸ ਦੇ ਬੋਹੜ ਦੀ ਕਿਸੇ ਇਕ ਟਹਿਣ ਉਤੇ ਇਸ ਦਾ ਆਲ੍ਹਣਾ ਨਹੀਂ ਹੁੰਦਾ ਤੇ ਝੂਠ ਇਸ ਲਈ ਨਹੀਂ ਕਿ ਲੋਕ-ਸੱਚ ਵਿਚ ਇਸ ਦੀਆਂ ਜੜ੍ਹਾਂ ਲੱਥੀਆਂ ਹੁੰਦੀਆਂ ਹਨ। ਸਤਨਾਜੇ ਵਾਂਗ ਇਸ ਵਿਚ ਕਈ ਤੱਤ ਅਜਿਹੀ ਵਿਧੀ ਨਾਲ ਰਲੇ ਹੁੰਦੇ ਹਨ ਕਿ ਉਨ੍ਹਾਂ ਨੂੰ ਛਾਣ ਕੇ ਨਿਖੇੜਨਾ ਸੌਖਾ ਨਹੀਂ। ਇਸੇ ਲਈ ਇਸ ਦੇ ਸੱਚ ਤੇ ਝੂਠ ਦਾ ਨਿਤਾਰਾ ਕਰਨ ਨਾਲੋਂ ਇਸ ਨੂੰ ਕੇਵਲ ਲੋਕ-ਸੱਚ ਜਾਣ ਕੇ ਉਸ ਦਾ ਆਨੰਦ ਮਾਣਨਾ ਵਧੇਰੇ ਸਿਆਣਪ ਹੈ।

ਪੂਰਨ ਭਗਤ ਦੀ ਕਥਾ ਭਾਵੇਂ ਨਾਥ ਕਾਲ ਦੀ ਵਸਤੂ ਮੰਨੀ ਜਾਂਦੀ ਹੈ ਅਤੇ ਪੂਰਨ ਦਾ ਏਕੀਕਰਣ ਪ੍ਰਸਿਧ ਨਾਥ ਚੌਰੰਗੀ ਨਾਲ ਕੀਤੇ ਜਾਣ ਕਰ ਕੇ, ਇਸ ਨੂੰ ਇਤਿਹਾਸਕ ਬਿੰਦੂ ਉਤੇ ਸੀਮਤ ਵੀ ਕੀਤਾ ਜਾਂਦਾ ਹੈ, ਪਰ ਇਹ ਕਥਾ ਮੂਲ ਵਿਚ ਲੋਕਧਾਰਾ ਦਾ ਹਿੱਸਾ ਹੈ, ਜਿਸ ਦਾ ਸੁਭਾਵ ਹੀ ਅਜਿਹਾ ਹੈ ਕਿ ਸੱਚ ਤੇ ਅਸੱਚ ਉਸ ਵਿਚ ਮਿਸ਼ਰੀ ਵਾਂਗ ਘੁਲਦਾ ਰਹਿੰਦਾ ਹੈ ਤੇ ਇਸ ਕਥਾ ਵਿਚ ਮਿਲਦੇ ਬਹੁਤ ਸਾਰੇ ਤੱਥ ਤੇ ਤੱਤ ਆਦਿ ਕਾਲ ਤੋਂ ਚਲੀਆਂ ਆ ਰਹੀਆਂ ਕਥਾ-ਰੂੜ੍ਹੀਆਂ ਵਿਚੋਂ ਸਪਸ਼ਟ ਵਿਗਸੇ ਵਿਖਾਈ ਦੇਂਦੇ ਹਨ। ਇਸ ਕਥਾ ਨਾਲ ਮਿਲਦੀਆਂ ਜੁਲਦੀਆਂ ਕਥਾਵਾਂ ਸਾਰੇ ਸੰਸਾਰ ਵਿਚ ਉਪਲਬਧ ਹਨ। ਘੱਟੋ ਘੱਟ ਦੋ ਕਥਾਵਾਂ ਤਾਂ ਪੰਜਾਬੀ ਪਰੰਪਰਾ ਦਾ ਹੀ ਹਿੱਸਾ ਹਨ। ਇਕ ਕੁਨਾਲ ਤੇ ਤਖਸ਼ਿਲਾ ਦੀ, ਦੂਜੀ ਟੁੰਡੇ ਅਸਰਾਜ ਦੀ। ਟੁੰਡੇ ਅਸਰਾਜ ਨਾਲ ਇਹ ਕਥਾ ਬਹੁਤ ਮੇਲ ਖਾਂਦੀ ਹੈ ਤੇ ਉਸੇ ਦਾ ਪ੍ਰਤਿਰੂਪ ਜਾਪਦੀ ਹੈ। ਮਧ-ਕਾਲ ਵਿਚ ਪ੍ਰਸਿਧ ਵਿਅਕਤੀਆਂ ਨਾਲ ਦੰਦ-ਕਥਾਵੀ ਅੰਸ਼ ਜੋੜਣ ਤੇ ਦੰਦ-ਕਥਾਵੀ ਸਾਮਗ੍ਰੀ ਨਾਲ ਵਿਅਕਤੀ ਜੋੜਨ ਦੀ ਪ੍ਰਥਾ ਇਤਨੀ ਪ੍ਰਬਲ ਰਹੀ ਹੈ ਕਿ ਸਾਮਗ੍ਰੀ ਉਤੇ ਹੀ ਨਹੀਂ, ਵਿਅਕਤੀ ਦੀ ਇਤਿਹਾਸਕ ਹੋਂਦ ਉਤੇ ਵੀ ਸੰਦੇਹ ਕੀਤਾ ਜਾ ਸਕਦਾ ਹੈ।

ਪੂਰਨ ਦੀ ਕਥਾ ਇਕ ਅਰਥ ਭਰਪੂਰ ਰੂਪਕ ਕਥਾ ਹੈ। ਇਹ ਹਨੇਰੇ ਵਲੋਂ ਚਾਨਣ ਵਲ ਦੀ ਯਾਤ੍ਰਾ ਹੈ। ਅਗਿਆਨਤਾ ਦੇ ਅੰਧ ਕੂਪ ਵਲੋਂ ਗਿਆਨ ਦੇ ਸੂਰਜ ਵਲ ਦਾ ਸਫ਼ਰ ਹੈ। ਪੂਰਨ ਪਹਿਲਾਂ ਮਾਂ ਦੀ ਕੁਖ ਦੇ ਹਨੇਰੇ ਵਿਚ ਰਿਹਾ ਫਿਰ ਜਨਮ ਲੈਣ ਮਗਰੋਂ ਮਨੁੱਖ ਦੇ ਬਣਾਏ ਭੋਰੇ ਦੇ ਹਨੇਰੇ ਵਿਚ। ਮਗਰੋਂ ਥੋਪੇ ਗਏ ਪਾਪ ਕਾਰਨ ਅੰਗ ਵਢਾ ਕੇ ਖੂਹ ਦੇ ਨਰਕੀ ਹਨੇਰੇ ਵਿਚ ਰਿਹਾ। ਗੋਰਖ ਨਾਥ ਦੇ ਦਰਸ਼ਨਾਂ ਤੇ ਉਸ ਦੀ ਚਾਨਣ ਵਲ ਦੀ ਯਾਤ੍ਰਾ ਤੁਰਦੀ ਹੈ। ਗੋਰਖ ਨੇ ਉਸ ਨੂੰ ਅੰਧ ਕੂਪ ਵਿਚੋਂ ਕਢਿਆ, ਪਰ ਉਹ ਸਮਾਜ ਨਾਲੋਂ ਕਟਿਆ ਰਿਹਾ। ਇਸੇ ਲਈ ਉਹ ਸੁੰਦਰਾਂ ਦੇ ਸੱਚੇ ਸੁੱਚੇ ਤੇ ਸਹਿਜ ਪਿਆਰ ਦਾ ਮੁਲ ਨਾ ਪਾ ਸਕਿਆ। ਤੇ ਉਸ ਦੀ ਮੌਤ ਦਾ ਕਾਰਨ ਬਣਿਆ। ਗਿਆਨ ਕਚੇਰਾ ਸੀ, ਅਗਿਆਨਤਾ ਦੀ ਧੁੰਦ ਤਾਂ ਮਿਟ ਚੁਕੀ ਸੀ, ਪਰ ਗਿਆਨ ਦਾ ਸੂਰਜ ਅਜੇ ਉਦੈ ਨਹੀਂ ਸੀ ਹੋਇਆ ਇਸੇ ਲਈ ਗੋਰਖ ਨਾਥ ਨੇ ਪੂਰਨ ਭਗਤ ਦੇ ਪ੍ਰਾਪਤ ਕੀਤੇ ਗਿਆਨ ਨੂੰ, ਜੀਵਨ ਵਿਚ ਦਿਸ਼ਾ ਦੇਣ ਲਈ, ਉਸ ਨੂੰ ਮੁੜ ਮਾਂ ਕੋਲ ਸਿਆਲਕੋਟ ਭੇਜਿਆ। ਉਸ ਦਾ ਜੋਗ ਕਲਿਆਨਕਾਰੀ ਦਿਸ਼ਾ ਵਲ ਮੁੜਿਆ। ਪੂਰਨ ਨੇ ਲੋਕਾਂ ਦਾ ਦੁੱਖ ਵੰਡਦਿਆਂ, ਮਾਂ ਪਿਉ ਦੇ ਦੁੱਖ ਦਲਿਦਰ ਨੂੰ ਦੂਰ ਕੀਤਾ। ਪੂਰਨ ਗਿਆਨ ਵਲ ਦੀ ਯਾਤ੍ਰਾ ਵਿਚ ਪਹਿਲਾਂ ਪ੍ਰਕ੍ਰਿਤੀ (ਬਾਗ) ਉਸ ਦੀ ਛੁਹ ਨਾਲ ਹਰੀ ਹੋਈ, ਫਿਰ ਸਲਵਾਨ ਤੇ ਲੂਣਾਂ ਫਿਰ ਇਛਰਾਂ ਜੋਗ ਮਤ ਦੀ ਅਸਲੀ ਯਾਤ੍ਰਾ ਸੰਸਾਰ ਤੋਂ ਜੰਗਲ ਵਲ ਨਹੀਂ, ਅਗਿਆਨਤਾ ਤੋਂ ਗਿਆਨ ਵਲ ਤੇ ਗਿਆਨ ਤੋਂ ਉਸ ਦੇ ਪ੍ਰਕਾਸ਼ ਵਲ ਹੈ, ਨਿਰੋਲ ਸੱਚ ਉਤੇ ਸਥਿਰ ਹੋ ਰਹਿਣਾ ਨਹੀਂ, ਅੰਦਰਮੁਖ ਹੋਣ ਤੇ ਗਤੀ ਵਿਚ ਰਹਿਣ ਵਿਚ ਹੈ ਅਤੇ ਸੱਚ ਦੇ ਪ੍ਰਕਾਸ਼ ਵਿਚ ਬੁਝਦੀ ਜੋਤ ਜਗਾਣ ਵਿਚ ਹੈ। ਇਹੋ ਗੱਲ ਪੂਰਨ ਦਾ ਕਿੱਸਾ ਪ੍ਰਗਟ ਕਰਦਾ ਹੈ।

(ਪ-248) **ਪੂਰਨ ਦਾ ਖੂਹ :**

ਸਿਆਲਕੋਟ ਛਾਉਣੀ ਤੋਂ ਉੱਤਰ ਵਲ ਦੋ ਮੀਲਾਂ ਦੀ ਵਿਥ ਉਤੇ, ਚਪਰਾੜ ਵਲ ਜਾਂਦੀ ਸੜਕ ਉਤੇ, ਇਕ ਖੂਹ ਹੈ, ਜਿਸ ਦਾ ਸਬੰਧ ਪੂਰਨ ਨਾਲ ਜੋੜਿਆ ਜਾਂਦਾ ਹੈ।

ਰਵਾਇਤ ਹੈ ਕਿ ਸਲਵਾਨ ਦੇ ਹੁਕਮ ਦੀ ਪਾਲਨਾ ਕਰਦੇ ਹੋਏ, ਜਲਾਦਾਂ ਨੇ ਪੂਰਨ ਦੇ ਹੱਥ ਪੈਰ ਕਟ ਕੇ ਉਸ ਨੂੰ ਇਸੇ ਖੂਹ ਵਿਚ ਸੁਟਿਆ ਸੀ, ਜਿਥੋਂ ਗੋਰਖ ਨਾਥ ਨੇ ਉਸ ਨੂੰ ਕੱਢ ਕੇ ਉਸ ਦੇ ਅੰਗ ਆਪਣੀ ਦੈਵੀ ਸ਼ਕਤੀ ਨਾਲ ਮੁੜ ਸੁਰਜੀਤ ਕੀਤੇ ਸਨ।

ਇਸ ਖੂਹ ਦਾ ਪਾਣੀ ਬੜਾ ਠੰਡਾ ਤੇ ਨਰੋਆ ਹੈ ਅਤੇ ਫੋੜੇ ਫਿਨਸੀਆਂ ਜਾਂ ਖ਼ਾਰਸ਼ ਆਦਿ ਦੇ ਰੋਗਾਂ ਨੂੰ ਦੂਰ ਕਰਨ ਲਈ ਗੁਣਕਾਰੀ ਸਮਝਿਆ ਜਾਂਦਾ ਹੈ। ਇਥੇ ਹਰ ਐਤਵਾਰ ਤੇ ਦੂਜ ਦੀ ਤਿੱਥ ਨੂੰ ਮੇਲਾ ਲਗਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਇਸ ਖੂਹ ਉਤੇ ਇਸ਼ਨਾਨ ਕਰਨ ਨਾਲ ਤੇ ਪਾਣੀ ਦੀ ਚੂਲੀ ਭਰਨ ਨਾਲ, ਬਾਂਝ ਇਸਤ੍ਰੀਆਂ ਦੀ ਕੁਖ ਹਰੀ ਹੋ ਜਾਂਦੀ ਹੈ।

(ਪ-249) **ਪੂਰਨ ਦਾ ਭੋਰਾ** :

ਸਿਆਲਕੋਟ ਸ਼ਹਿਰ ਦੇ ਅੰਦਰ ਇਕ ਭੋਰਾ; ਰਵਾਇਤ ਹੈ ਕਿ ਇਸ ਭੋਰੇ ਵਿਚ ਜੋਤਸ਼ੀਆਂ ਦੇ ਆਖੇ ਲਗ ਕੇ, ਸਲਵਾਨ ਨੇ 12 ਸਾਲ ਪੂਰਨ ਨੂੰ ਰਖਿਆ ਸੀ।

(ਪ-250) **ਪੂਰਨਮਾਸ਼ੀ** :

ਚੰਦਰਮੇ ਦੇ ਚਾਨਣੇ ਪੱਖ ਦੀ ਪੰਦਰਵੀਂ ਤੇ ਅੰਤਮ ਤਿੱਥ, ਜਿਸ ਦਿਨ ਚੰਦਰਮਾ ਆਪਣੇ ਪੂਰੇ ਆਕਾਰ ਤੇ ਜਲੌ ਵਿਚ ਚਮਕ ਰਿਹਾ ਹੁੰਦਾ ਹੈ। ਹਿੰਦੂ ਸ਼ਾਸਤ੍ਰਾਂ ਅਨੁਸਾਰ ਪੂਰਨਮਾਸ਼ੀ ਦੀ ਤਿੱਥ ਦਾ ਵਿਸ਼ੇਸ਼ ਮਹਾਤਮ ਹੈ। ਇਸ ਦਿਨ ਦਿਤਾ ਦਾਨ ਦੂਣਾ ਚੌਣਾ ਹੋ ਕੇ ਫਲਦਾ ਹੈ। ਇਸ ਤਿੱਥ ਨੂੰ ਵਰਤ ਰਖਣ ਨਾਲ ਮਨੋ-ਕਾਮਨਾ ਦੀ ਸਿਧੀ ਹੁੰਦੀ, ਦੁਖ ਕਲੇਸ਼ ਕਟੇ ਜਾਂਦੇ ਅਤੇ ਕੁਕਰਮ ਧੋਤੇ ਜਾਂਦੇ ਹਨ। ਹਿੰਦੂਆਂ ਵਿਚ ਇਸ ਤਿੱਥ ਨੂੰ ਵਰਤ ਰਖ ਕੇ ਸਤਿਆ ਨਾਰਾਇਣ ਦੀ ਕਥਾ ਸੁਣਨ ਦੀ ਪ੍ਰਥਾ ਹੈ।

ਪੂਰਨਮਾਸ਼ੀਆਂ ਵਿਚੋਂ ਸਭ ਤੋਂ ਮਹਾਨ ਪੂਰਨਮਾਸ਼ੀ ਕੱਤਕ ਦੀ ਪੂਰਨਮਾਸ਼ੀ ਮੰਨੀ ਜਾਂਦੀ ਹੈ। ਕੱਤਕ ਦੀ ਪੂਰਨਮਾਸ਼ੀ ਨੂੰ ਪਾਵਨ ਨਦੀਆਂ ਵਿਚ ਇਸ਼ਨਾਨ ਕਰਨ ਦਾ ਬੜਾ ਮਹਾਤਮ ਹੈ। ਪੁਸ਼ਕਰ (ਰਾਜਸਥਾਨ) ਵਿਚ ਕੱਤਕ ਨੂੰ ਇਸ਼ਨਾਨ ਕਰਨ ਨਾਲ ਪ੍ਰਾਣੀ ਬ੍ਰਹਮਲੋਕ ਨੂੰ ਜਾਂਦਾ ਹੈ। ਲੋਕ ਧਾਰਨਾ ਅਨੁਸਾਰ ਇਥੇ ਬ੍ਰਹਮਾ ਨੇ ਯੱਗ ਪੂਰਾ ਕਰ ਕੇ ਕੱਤਕ ਦੀ ਪੂਰਨਮਾਸ਼ੀ ਨੂੰ ਖ਼ੁਦ ਇਸ਼ਨਾਨ ਕੀਤਾ ਸੀ।

ਪੂਰਨਮਾਸ਼ੀ ਨੂੰ ਕਈ ਗੁਰਦਵਾਰਿਆਂ ਵਿਚ ਦੀਵਾਨ ਸਜਦੇ ਤੇ ਕਥਾ ਕੀਰਤਨ ਹੁੰਦਾ ਹੈ। ਰਾਗੀ ਤੇ ਢਾਡੀ ਸੱਦੇ ਜਾਂਦੇ ਹਨ ਤੇ ਗੁਰੂ ਦਾ ਅਤੁਟ ਲੰਗਰ ਵਰਤਦਾ ਹੈ। ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਸਾਰੇ ਭਾਰਤ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਉਤਸਵ ਮਨਾਇਆ ਜਾਂਦਾ ਹੈ, ਭਾਵੇਂ ਉਨ੍ਹਾਂ ਦੀ ਠੀਕ ਜਨਮ ਤਿਥੀ ਵਿਸਾਖ ਸੁਦੀ ਤਿੰਨ ਹੈ।

ਪੂਰਨਮਾਸ਼ੀ ਵਾਲੇ ਦਿਨ ਕਿਸੇ ਕੰਮ ਨੂੰ ਸ਼ੁਰੂ ਕੀਤਾ ਜਾਵੇ ਤਾਂ ਇਹ ਨਿਰਵਿਘਨ ਸਮਾਪਤ ਹੁੰਦਾ ਹੈ, ਇਹ ਵਿਚਾਰ ਸਹਾਨੁਭੂਤੀ ਟੂਣੇ ਉਤੇ ਆਧਾਰਤ ਹੈ।

(ਪ-251) **ਪੇਸ਼ਕਾਰਾ** :

ਜੰਞ ਦਾ ਢੁਕਾਉ; ਜਦੋਂ ਜੰਞ ਵਾਜੇ ਤੇ ਸ਼ਹਿਨਾਈਆਂ ਨਾਲ ਕੰਨਿਆਂ ਦੇ ਬੂਹੇ ਉਤੇ ਢੁਕਦੀ ਹੈ, ਉਸ ਵੇਲੇ ਦੀ ਚੜ੍ਹਤ; ਕਈ ਵਾਰ ਇਸ ਮੌਕੇ ਤੇ ਆਤਸ਼ਬਾਜ਼ੀ ਵੀ ਚਲਾਈ ਜਾਂਦੀ ਹੈ। ਪੇਸ਼ਕਾਰੇ ਮਗਰੋਂ ਵਰ ਪੱਖ ਤੋਂ ਕੰਨਿਆਂ ਪੱਖ ਵਾਲੇ ਇਕ ਦੂਜੇ ਨਾਲ ਮਿਲਣੀ ਕਰਦੇ ਹਨ।

(ਪ-252) **ਪੇਸ਼ੀ** :

ਮੁਸਲਮਾਨਾਂ ਵਿਚ ਦੁਪਹਿਰ ਤੋਂ ਮਗਰੋਂ ਦੀ ਨਮਾਜ਼।

(ਪ-253) **ਪੇਟ** :

ਪੇਟ ਬਾਰੇ ਇਕ ਲੋਕ ਕਥਾ ਪ੍ਰਚਲਤ ਹੈ। ਇਕ ਵਾਰ ਪੇਟ ਦਾ ਸਰੀਰ ਦੇ ਅੰਗਾਂ ਨਾਲ ਝਗੜਾ ਹੋ ਗਿਆ। ਸਰੀਰ ਦੇ ਵੱਖੋ ਵੱਖ ਅੰਗਾਂ ਨੇ ਸ਼ਿਕਾਇਤ ਕੀਤੀ ਕਿ ਅਸੀਂ ਪੇਟ ਦੀ ਸੇਵਾ ਕਰ ਕੇ ਥਕ ਗਏ ਹਾਂ। ਪੇਟ ਆਪ ਤਾ ਕੋਈ ਕੰਮ ਕਰਦਾ ਨਹੀਂ ਕੇਵਲ ਸਾਡੇ ਆਸਰੇ ਜੀਅ ਰਿਹਾ ਹੈ। ਉਨ੍ਹਾਂ ਨੇ ਏਕਾ ਕਰ ਕੇ ਪੇਟ ਨੂੰ ਪਾਲਣਾ ਛੱਡ ਦਿਤਾ। ਹੱਥਾਂ ਨੇ ਮੂੰਹ ਵਿਚ ਅੰਨ ਪਾਉਣ ਤੋਂ ਇਨਕਾਰ ਕਰ ਦਿਤਾ, ਲੱਤਾਂ ਨੇ ਪੇਟ ਨੂੰ ਚੁਕ ਕੇ ਘੁਮਾਣ ਤੋਂ ਨਾਂਹ ਕਰ ਦਿਤੀ, ਦੰਦਾਂ ਨੇ ਫ਼ੈਸਲਾ ਕਰ ਲਿਆ ਕਿ ਉਹ ਪੇਟ ਲਈ ਰੋਟੀ ਨਹੀਂ ਚਿਥਣਗੇ। ਕੁਝ ਹੀ ਦਿਨਾਂ ਵਿਚ ਸਰੀਰ ਦੇ ਸਾਰੇ ਅੰਗ ਬਹੁਤ ਕਮਜ਼ੋਰ ਤੇ ਨਿਰਬਲ ਹੋਣ ਲਗੇ ਕਿਉਂ ਜੋ ਪੇਟ ਕੁਝ ਨਾ ਮਿਲਣ ਕਾਰਨ, ਉਨ੍ਹਾਂ ਦੀ ਲੋੜੀਂਦੀ ਪਾਲਨਾ ਨਹੀਂ ਕਰ ਸਕਦਾ। ਛੇਤੀ ਹੀ ਸਭ ਅੰਗਾਂ ਨੇ ਅਨੁਭਵ ਕਰ ਲਿਆ ਕਿ ਉਹ ਸਭ ਇਕ ਦੂਜੇ ਲਈ ਜ਼ਰੂਰੀ ਤੇ ਲੋੜੀਂਦੇ ਹਨ।

ਇਹ ਨੀਤੀ ਕਥਾ ਈਸਪ ਦੀਆਂ ਨੀਤੀ-ਕਥਾਵਾਂ ਵਿਚ ਮਿਲਦੀ ਹੈ। ਮਹਾਂਭਾਰਤ ਵਿਚ ਵੀ ਇਸ ਨਾਲ ਮਿਲਦੀ ਜੁਲਦੀ ਇਕ ਕਥਾ ਆਉਂਦੀ ਹੈ। ਇਸ ਕਥਾ ਨਾਲ ਮੇਲ ਖਾਂਦੀ ਕਥਾ ਰੋਮਨ ਯਹੂਦੀ ਤੇ ਕਈ ਹੋਰ ਜਾਤੀਆਂ ਦੀ ਲੋਕ-ਕਥਾ ਵਿਚ ਮਿਲਦੀ ਹੈ।

(ਪ-254) **ਪੇਟ ਘਰੋੜੀ ਦਾ** :

ਉਹ ਅਖ਼ੀਰਲਾ ਬਾਲ ਜਿਸ ਮਗਰੋਂ ਕੋਈ ਹੋਰ ਬਾਲ ਨਾ ਜੰਮਿਆ ਹੋਵੇ। ਆਮ ਤੌਰ ਤੇ ਇਹ ਬੁੱਢੇ ਵਾਰੇ ਦਾ

ਬੱਚਾ ਹੁੰਦਾ ਹੈ ਅਤੇ ਮਾਪੇ ਇਸ ਨਾਲ ਜ਼ਿਆਦਾ ਪਿਆਰ ਕਰਦੇ ਹਨ।

(ਪ-255) **ਪੇਟਾ ਚਾੜ੍ਹਨਾ** :

ਕਈ ਤੀਵੀਆਂ, ਜਿਨ੍ਹਾਂ ਦੀ ਕੁੱਖ ਹਰੀ ਨਹੀਂ ਹੁੰਦੀ, ਉਹ ਔਲਾਦ ਦੀ ਆਸ ਨਾਲ ਹਿਸਾਰ ਵਿਚ 'ਦਾਨਾ ਸ਼ੇਰ ਦੀ ਦਰਗਾਹ' ਤੇ ਜਾਂਦੀਆਂ ਅਤੇ ਬਕਰੇ ਦਾ ਪੇਟਾ (ਆਂਦਰਾਂ) ਚਾੜ੍ਹਨ ਦੀ ਸੁਖਣਾ ਸੁੱਖਦੀਆਂ ਹਨ। ਜਦੋਂ ਬੱਚਾ ਹੋ ਜਾਂਦਾ ਹੈ ਤਾਂ ਉਹ ਕੁਝ ਪੇਟਾ ਦਰਗਾਹ ਦੇ ਮੁਜਾਵਰ ਨੂੰ ਭੇਟ ਕਰਦੀਆਂ ਹਨ ਤੇ ਬਾਕੀ ਬਰਾਦਰੀ ਵਿਚ ਪ੍ਰਸ਼ਾਦਿ ਵਜੋਂ ਵੰਡਦੀਆਂ ਹਨ। ਬੱਚੇ ਦਾ ਮਾਂ ਦੀ ਆਂਦਰ ਅਥਵਾ ਪੇਟੇ ਨਾਲ ਡੂੰਘਾ ਸਬੰਧ ਮੰਨਿਆ ਜਾਂਦਾ ਹੈ ਅਤੇ ਪੇਟਾ ਚਾੜ੍ਹਨ ਨਾਲ ਆਂਦਰ ਮੌਲਦੀ ਹੈ।

(ਪ-256) **ਪੇਟੀ ਖੁਲ੍ਹਾਣੀ** :

ਵਿਆਹ ਨਾਲ ਸੰਬੰਧਿਤ ਇਕ ਰਸਮ, ਜਿਸ ਵਿਚ ਦੁਲ੍ਹਨ ਤੋਂ ਨਨਾਣ, ਦਾਜ ਵਿਚ ਲਿਆਂਦੀ ਕਪੜਿਆਂ ਦੀ ਪੇਟੀ ਨੂੰ, ਪਹਿਲੀ ਵਾਰ ਖੁਲ੍ਹਵਾਂਦੀ ਤੇ ਕੋਈ ਇਕ ਸੂਟ ਲੈਂਦੀ ਹੈ।

ਵਿਆਹ ਤੋਂ ਮਗਰੋਂ ਤੀਜੇ ਚੌਥੇ ਦਿਨ ਸ਼ੁਭ ਸਮਾਂ ਵੇਖ ਕੇ ਇਹ ਰਸਮ ਕੀਤੀ ਜਾਂਦੀ ਹੈ। ਪਹਿਲਾਂ ਚਾਵਲਾਂ ਦੇ ਆਟੇ ਦੀਆਂ ਪਿੰਨੀਆਂ ਬਣਾ ਕੇ ਇਕ ਕੁੰਭ ਵਿਚ ਰਖ ਲਈਆਂ ਜਾਂਦੀਆਂ ਹਨ ਤੇ ਫਿਰ ਬਿਰਾਦਰੀ ਦੇ ਸਾਹਮਣੇ ਦੁਲ੍ਹਨ ਦਾਜ ਦੇ ਕਪੜਿਆਂ ਵਾਲੀ ਪੇਟੀ ਖੋਲ੍ਹਣ ਲਈ ਉਠਦੀ ਹੈ। ਉਸ ਦੀ ਵੱਡੀ ਨਨਾਣ ਉਸ ਦਾ ਹੱਥ ਰੋਕ ਲੈਂਦੀ ਹੈ ਤੇ ਪੇਟੀ ਖੋਲ੍ਹਣ ਨਹੀਂ ਦੇਂਦੀ। ਦੁਲ੍ਹਨ ਨਨਾਣ ਨੂੰ ਕਹਿੰਦੀ ਹੈ ਕਿ ਉਸ ਦੇ ਭਰੇ ਭਕੁੰਨੇ ਦਾਜ ਵਿਚੋਂ, ਉਹ ਜੋ ਬਸਤ੍ਰ ਚਾਹੇ ਲੈ ਲਏ। ਇਸ ਵੈਦੇ ਉਤੇ ਨਨਾਣ ਪੇਟੀ ਖੋਲ੍ਹਣ ਦੇਂਦੀ ਹੈ ਤੇ ਦਾਜ ਦਾ ਵਿਖਾਵਾ ਕੀਤਾ ਜਾਂਦਾ ਹੈ। ਇਸ ਮੌਕੇ ਉਤੇ ਚਾਵਲਾਂ ਦੀਆਂ ਪਿੰਨੀਆਂ, ਹਾਜ਼ਰ ਲੋਕਾਂ ਵਿਚ ਵੰਡੀਆਂ ਜਾਂਦੀਆਂ ਹਨ। ਇਹ ਰੀਤ ਲਹਿੰਦੇ ਵਿਚ ਪ੍ਰਚਲਤ ਹੈ।

(ਪ-257) **ਪੇਲਣਾ** :

ਜਦੋਂ ਬੱਚੇ ਖੁਤੀ ਖੇਡਦੇ ਹਨ ਤਾਂ ਵਾਰੀ ਨਿਸਚਤ ਕਰਨ ਲਈ ਆਪੋ ਆਪਣੀ ਗੋਲੀ ਖੁਤੀ ਵਿਚ ਪਾਉਂਦੇ ਹਨ। ਜਿਸ ਦੀ ਗੋਲੀ ਖੁਤੀ ਵਿਚ ਪੈ ਜਾਵੇ ਜਾਂ ਖੁਤੀ ਦੇ ਵਧੇਰੇ ਨੇੜੇ ਹੋਵੇ, ਉਸ ਦੀ ਪਹਿਲੀ ਪਿਤ ਹੁੰਦੀ ਹੈ ਤੇ ਦੂਜੇ ਦੀ ਦੂਜੀ। ਇਸ ਕਿਰਿਆ ਨੂੰ ਪੇਲਣਾ ਕਹਿੰਦੇ ਹਨ।

(ਪ-258) **ਪੇੜਾ ਪੀਠੀ** :

ਹਿੰਦੂਆਂ ਦੀ ਵਿਆਹ ਨਾਲ ਸਬੰਧਤ ਇਕ ਰਸਮ। ਪਹਾੜੀ ਇਲਾਕੇ ਵਿਚ ਵਿਆਹ ਦਾ ਪਹਿਲਾ ਸ਼ਗਨ ਪੇੜਾ-ਪੀਠੀ ਨਾਲ ਕੀਤਾ ਜਾਂਦਾ ਹੈ। ਮਾਂਹ- ਦੀ ਦਾਲ ਨੂੰ ਭਿਉਂ ਕੇ, ਉਸ ਦੀ ਪੀਠੀ ਦਾ ਪੇੜਾ ਬਣਾ ਲਿਆ ਜਾਂਦਾ ਹੈ। ਵਿਆਹੇਦੜ ਮੁੰਡੇ ਨੂੰ ਕਿਸੇ ਸ਼ੁਭ ਤਿੱਥ ਨੂੰ, ਲਕੜੀ ਦੀ ਚੌਕੀ ਉਤੇ ਬਿਠਾ ਕੇ ਦਿਉਤਿਆਂ ਦੀ ਪੂਜਾ ਕੀਤੀ ਜਾਂਦੀ ਹੈ। ਖ਼ਾਸ ਤੌਰ ਤੇ ਲਛਮੀ ਦੇਵੀ ਦੀ। ਲਛਮੀ ਦੇਵੀ ਦੀ ਪੂਜਾ ਕਿਸੇ ਸਿੱਕੇ ਨੂੰ ਚਿੰਨ੍ਹ ਬਣਾ ਕੇ ਕੀਤੀ ਜਾਂਦੀ ਹੈ ਅਤੇ ਇਸ ਸਿੱਕੇ ਨੂੰ 'ਲਛਮੀ ਦੀ ਮੂਰਤੀ' ਕਿਹਾ ਜਾਂਦਾ ਤੇ ਸੰਭਾਲ ਕੇ ਰਖਿਆ ਜਾਂਦਾ ਹੈ ਅਤੇ ਮਗਰੋਂ ਹੋਰ ਰੀਤਾਂ ਵਿਚ ਵੀ ਵਰਤਿਆ ਜਾਂਦਾ ਹੈ। ਇਸ ਅਵਸਰ ਉਤੇ ਪੀਠੀ ਦੀ ਪੰਜੀਰੀ ਬਣਾ ਕੇ ਵੰਡੀ ਜਾਂਦੀ ਹੈ।

(ਪ-259) **ਪੇੜੇ** :

ਕਿਸੇ ਪ੍ਰਾਣੀ ਦੀ ਮੌਤ ਮਗਰੋਂ ਦਾ ਪਹਿਲਾ ਸਰਾਧ, ਇਸ ਸਰਾਧ ਨੂੰ ਪੇੜੇ ਕਿਹਾ ਜਾਂਦਾ ਹੈ। ਕਿਉਂ ਜੋ ਪਹਿਲੇ ਸਰਾਧ ਵਿਚ, ਪ੍ਰਾਣੀ ਨਮਿਤ ਗਊਆਂ ਨੂੰ ਪੇੜੇ ਖਵਾਏ ਜਾਂਦੇ ਹਨ। ਦੂਜੇ ਸਰਾਧ ਉਤੇ ਪ੍ਰੋਹਤਾਂ ਨੂੰ ਸੱਦ ਕੇ ਭੋਜਨ ਖਵਾਇਆ ਜਾਂਦਾ ਹੈ।

(ਪ-260) **ਪੇੜੇ ਦੇਣੇ** :

ਵੈਸ਼ਨੋ ਮਤ ਵਾਲਿਆਂ ਵਿਚ ਪੇੜੇ ਦੇ ਦਾਨ ਦਾ ਬੜਾ ਮਹੱਤਵ ਹੈ। ਮੰਗਲਵਾਰ ਵਾਲੇ ਦਿਨ ਆਟੇ ਦੇ ਪੇੜੇ ਬਣਾ ਕੇ ਗਊਆਂ ਨੂੰ ਖਵਾਏ ਜਾਂਦੇ ਹਨ। ਵਰਤ ਵਾਲੇ ਦਿਨ ਵੀ ਕਈ ਤੀਵੀਆਂ ਗਊਆਂ ਨੂੰ ਪੇੜੇ ਖਵਾਂਦੀਆਂ ਹਨ।

(ਪ-261) **ਪੈਗ਼ੰਬਰ** :

ਪ੍ਰਭੂ ਦਾ ਭੇਜਿਆ ਹੋਇਆ ਦੂਤ ਅਥਵਾ ਨਬੀ; ਇਸਲਾਮ ਅਨੁਸਾਰ ਅਲ੍ਹਾ ਸੰਸਾਰ ਉਤੇ ਸਮੇਂ ਸਮੇਂ ਆਪਣੇ ਦੂਤ ਅਥਵਾ ਪੈਗ਼ੰਬਰ ਭੇਜਦਾ ਰਹਿੰਦਾ ਹੈ, ਜੋ ਲੋਕਾਂ ਨੂੰ ਪਾਪ ਤੇ ਜ਼ੁਲਮ ਦੇ ਰਾਹ ਤੋਂ ਰੋਕ ਕੇ ਨੇਕੀ ਤੇ ਪੁੰਨ ਦੇ ਰਾਹ ਤੇ ਪਾਉਂਦੇ ਰਹੇ ਹਨ। ਇਨ੍ਹਾਂ ਪੈਗ਼ੰਬਰਾਂ ਨੂੰ ਰੱਬ ਨੇ ਖ਼ਾਸ ਸ਼ਕਤੀ ਬਖ਼ਸ਼ੀ ਹੁੰਦੀ ਹੈ ਅਤੇ ਇਨ੍ਹਾਂ ਨੂੰ ਜੋ ਕਲਾਮ ਅਰਸ਼ੋਂ ਉਤਰਦਾ ਹੈ, ਉਸ ਨੂੰ 'ਵਹੀ' ਕਿਹਾ ਜਾਂਦਾ ਹੈ। ਮੁਸਲਮਾਨਾਂ ਦਾ ਵਿਸ਼ਵਾਸ਼ ਹੈ ਕਿ ਹਜ਼ਰਤ ਮੁਹੰਮਦ ਸਾਹਿਬ, ਸੰਸਾਰ ਉਤੇ ਭੇਜੇ ਗਏ ਆਖ਼ਰੀ ਨਬੀ ਜਾਂ ਪੈਗ਼ੰਬਰ ਸਨ।

(ਪ-262) **ਪੈਂਚਕਾ** :

ਸਤਾਈ ਨਛੱਤਰਾਂ ਵਿਚੋਂ ਮਗਰਲੇ ਪੰਜ ਨਛੱਤਰ

ਅਸ਼ੁਭ ਮੰਨੇ ਜਾਂਦੇ ਹਨ। ਹਿੰਦੂਆਂ ਦਾ ਵਿਸ਼ਵਾਸ਼ ਹੈ ਕਿ ਇਨ੍ਹਾਂ ਨਛੱਤਰਾਂ ਦੀਆਂ ਖ਼ਾਸ ਖ਼ਾਸ ਤਿਥਾਂ ਨੂੰ ਜੇ ਕੋਈ ਸ਼ਖ਼ਸ ਮਰੇ ਤਾਂ ਉਸ ਦੇ ਮਗਰੋਂ ਚਾਰ ਜਣੇ ਹੋਰ ਮਰਦੇ ਹਨ। ਇਸ ਲਈ ਰੱਖਿਆ ਵਜੋਂ ਉਸ ਸ਼ਖ਼ਸ ਨਾਲ ਆਦਮੀਆਂ ਦੇ ਕੁਸਾ ਘਾਹ ਦੇ ਪੁਤਲੇ ਬਣਾ ਕੇ ਸਾੜੇ ਜਾਂਦੇ ਹਨ (ਵੇਖੋ : ਪੰਚਕ)।

(ਪ-263) **ਪੈਂਡਾ ਲੀਕਣਾ :**

ਪੁਰਾਣੇ ਵੇਲਿਆਂ ਦੀ ਸਫ਼ਰ ਤੇ ਜਾਣ ਵੇਲੇ ਦੀ ਇਕ ਰਸਮ; ਉਦੋਂ ਸਫ਼ਰ ਕਾਫ਼ੀ ਮੁਸ਼ਕਲ ਤੇ ਕਰੜੇ ਹੁੰਦੇ ਸਨ, ਇਸ ਲਈ ਲੋਕੀਂ ਮਹੂਰਤ ਕਢਵਾ ਕੇ ਘਰੋਂ ਨਿਕਲਦੇ। ਜੇ ਕੋਈ ਸ਼ਖ਼ਸ ਸ਼ੁਭ ਮਹੂਰਤ ਵੇਲੇ ਘਰੋਂ ਨਾ ਨਿਕਲ ਸਕਦ ਤਾਂ ਉਹ ਮਹੂਰਤ ਦੀ ਘੜੀ ਆਪਣੀ ਕੋਈ ਵਸਤੂ, ਬਿਸਤਰਾ ਸੋਟੀ ਆਦਿ ਲੈ ਕੇ ਘਰੋਂ ਤੁਰ ਪੈਂਦਾ ਤੇ ਇਹ ਸਾਮਾਨ ਕਿਸੇ ਦੇ ਘਰ ਰਖ ਆਉਂਦਾ। ਮੁੜ ਉਹ ਆਪਣੇ ਕੰਮ ਕਰਦਾ ਰਹਿੰਦਾ ਤੇ ਜਦੋਂ ਉਸ ਦਾ ਜੀਅ ਕਰਦਾ ਸਫ਼ਰ ਲਈ ਉਸ ਦੇ ਘਰੋਂ ਸਾਮਾਨ ਚੁਕ ਕੇ ਤੁਰ ਪੈਂਦਾ। ਕਈ ਵਾਰ ਮਹੂਰਤ ਦੀ ਘੜੀ ਬਾਕੀ ਕਾਫ਼ਲੇ ਨਾਲ ਥੋੜਾ ਜਿਹਾ ਤੁਰ ਕੇ ਉਨ੍ਹਾਂ ਨੂੰ ਸਾਮਾਨ ਦੇ ਦਿਤਾ ਜਾਂਦਾ ਤੇ ਮਗਰੋਂ ਕਿਸੇ ਦਿਨ ਸਫ਼ਰ ਸ਼ੁਰੂ ਕਰ ਕੇ ਕਾਫ਼ਲੇ ਨਾਲ ਜਾ ਰਲਦਾ। ਇਸ ਰਸਮ ਨੂੰ 'ਪੈਂਤਰਾ' ਵੀ ਕਹਿੰਦੇ ਹਨ।

(ਪ-264) **ਪੈਂਤਰਾ :**

(ਵੇਖੋ : ਪੈਂਡਾ ਲੀਕਣਾ)।

(ਪ-265) **ਪੈਂਦੜ :**

ਇਕ ਖ਼ਾਸ ਤਰ੍ਹਾਂ ਦਾ ਭੂਤ, ਜੋ ਕਈ ਰੂਪ ਧਾਰ ਕੇ ਲੋਕਾਂ ਨੂੰ ਡਰਾਉਂਦਾ ਤੇ ਖਜਲ-ਖਵਾਰ ਕਰਦਾ ਹੈ। ਪੈਂਦੜ ਲੋਹੇ ਤੋਂ ਬਹੁਤ ਡਰਦਾ ਹੈ, ਇਸ ਨੂੰ ਜੇ ਲੋਹਾ ਵਿਖਾ ਦਿਤਾ ਜਾਵੇ ਤਾਂ ਇਹ ਨਸ ਜਾਂਦਾ ਹੈ।

(ਪ-266) **ਪੈਰ :**

ਪੈਰਾਂ ਬਾਰੇ ਕਈ ਤਰ੍ਹਾਂ ਦੇ ਵਿਚਾਰ, ਭਰਮ ਵਹਿਮ ਤੇ ਮਨੌਤਾਂ ਲੋਕਾਂ ਵਿਚ ਪ੍ਰਚਲਤ ਹਨ। ਬਜ਼ੁਰਗਾਂ, ਮਹਾਂਪੁਰਖਾਂ ਤੇ ਸੰਤਾਂ ਆਦਿ ਦੇ ਪੈਰ ਛੂਹਣ ਦੀ ਪ੍ਰਥਾ ਹਮੇਸ਼ਾ ਰਹੀ ਹੈ। ਲੋਕਧਾਰਾ ਅਨੁਸਾਰ ਮਹਾਂਪੁਰਖ ਦੇ ਅੰਦਰ ਨੇਕੀ, ਮੁਹੱਬਤ ਤੇ ਹੋਰ ਗੁਣਾਂ ਦਾ ਪ੍ਰਵਾਹ ਚਲ ਰਿਹਾ ਹੁੰਦਾ ਹੈ, ਜੋ ਪੈਰਾਂ ਦੁਆਰਾ ਬਾਹਰ ਰਿਸਦਾ ਹੈ। ਪੈਰ ਛੂਹ ਕੇ ਉਸ ਗੁਣ ਰੂਪੀ ਸ਼ਕਤੀ ਨੂੰ, ਜੋ ਪੈਰਾਂ ਦੁਆਰਾ ਰਿਸ ਰਹੀ ਹੁੰਦੀ ਹੈ, ਅਸੀਂ ਆਪਣੇ ਹੱਥਾਂ ਦੁਆਰਾ ਆਪਣੇ ਸਰੀਰ ਵਿਚ ਗ੍ਰਹਿਣ ਕਰ ਰਹੇ ਹੁੰਦੇ ਹਾਂ। ਧਾਰਨਾ ਹੈ ਕਿ ਅਸੀਂ ਕੋਈ ਸ਼ਕਤੀ ਮਸਤਕ ਦੁਆਰਾ ਗ੍ਰਹਿਣ ਕਰਦੇ ਹਾਂ, ਇਸੇ ਲਈ ਪੈਰਾਂ ਉਤੇ ਮੱਥਾ ਟੇਕ ਕੇ ਮਹਾਂਪੁਰਖਾਂ ਦੀ ਸ਼ਕਤੀ ਮਸਤਕ ਦੁਆਰਾ ਗ੍ਰਹਿਣ ਕੀਤੀ ਜਾਂਦੀ ਹੈ। ਇਸੇ ਲਈ ਚਰਨਾਂ ਨੂੰ ਹੱਥ ਲਗਾਣ ਮਗਰੋਂ ਉਹ ਆਪਣੇ ਹੱਥ ਮੱਥੇ ਉਤੇ ਫੇਰਦੇ ਹਨ ਤਾਂ ਜੋ ਮਸਤਕ ਦੁਆਰਾ ਉਹ ਸ਼ਕਤੀ ਗ੍ਰਹਿਣ ਹੋ ਜਾਵੇ। ਇਸੇ ਲਈ ਪੈਰਾਂ ਹੇਠ ਹੱਥ ਰਖਣਾ ਮੁਹਾਵਰੇ ਦੇ ਅਰਥ ਹਨ—ਬਹੁਤ ਸਤਿਕਾਰ ਕਰਨਾ।

ਪਹਿਲਿਆਂ ਵਿਚ ਚੇਲੇ ਗੁਰੂ ਨੂੰ ਧਾਰਨ ਕਰਨ ਲਗਿਆਂ ਪੈਰਾਂ ਦਾ ਧੋਣ, ਜਿਸ ਨੂੰ ਚਰਨਾਮ੍ਰਿਤ ਕਹਿੰਦੇ ਹਨ, ਪੀਤਾ ਕਰਦੇ ਸਨ। ਗੁਰੂ ਆਪਣੇ ਅਨੁਯਾਈਆਂ ਨੂੰ ਦੀਖਿਆ ਦੇਣ ਵੇਲੇ ਚਰਨਾਮ੍ਰਿਤ ਪਿਲਾਂਦੇ ਸਨ। ਕਿਧਰੇ ਕਿਧਰੇ ਅੱਜ ਵੀ ਇਸ ਦਾ ਰਿਵਾਜ ਹੈ।

ਪੈਰਾਂ ਦੀਆਂ ਉਂਗਲਾਂ ਨਾਲ ਕੁਝ ਵਹਿਮ ਜੁੜੇ ਹੋਏ ਹਨ। ਜਿਸ ਕੰਨਿਆਂ ਦੇ ਪੈਰਾਂ ਦੀਆਂ ਚੀਚੀਆਂ ਉਂਗਲਾਂ ਧਰਤੀ ਨਾਲ ਛੂਹ ਰਹੀਆਂ ਹੋਣ, ਉਹ ਛੇਤੀ ਵਿਧਵਾ ਹੋ ਜਾਂਦੀ ਹੈ। ਜੇ ਕਿਸੇ ਕੰਨਿਆਂ ਦੇ ਪੈਰ ਦੇ ਅੰਗੂਠੇ ਦੇ ਨਾਲ ਦੀ ਉਂਗਲੀ ਅੰਗੂਠੇ ਨਾਲੋਂ ਵੱਡੀ ਹੋਵੇ ਤਾਂ ਉਹ ਕੰਨਿਆਂ ਸਤਿ ਵਿਚ ਕਮਜ਼ੋਰ ਹੁੰਦੀ ਹੈ।

ਜਿਸ ਦੇ ਪੈਰਾਂ ਦੀਆਂ ਤਲੀਆਂ ਵਿਚ ਚੱਕਰ ਹੋਵੇ, ਉਹ ਇਕ ਥਾਂ ਟਿਕ ਕੇ ਨਹੀਂ ਬੈਠਦਾ। ਜਿਤਨੇ ਚੱਕਰ ਜ਼ਿਆਦਾ ਹੋਣਗੇ, ਉਤਨੀ ਜ਼ਿਆਦਾ ਯਾਤ੍ਰਾ ਕਰੇਗਾ।

(ਪ-267) **ਪੈਰ ਗਲਾ :**

ਵਿਆਹ ਨਾਲ ਸਬੰਧਿਤ ਇਕ ਰੀਤ ਜੋ ਛੱਛ (ਜ਼ਿਲਾ ਅੱਟਕ) ਦੇ ਮੁਸਲਮਾਨਾਂ ਵਿਚ ਪ੍ਰਚਲਤ ਹੈ। ਲੜਕੇ ਵਾਲੇ ਪ੍ਰਵਾਰ ਦੀਆਂ ਕੁਝ ਤੀਵੀਆਂ ਲੜਕੇ ਨੂੰ ਨਾਲ ਲੈ ਕੇ ਲੜਕੀ ਵਾਲਿਆਂ ਦੇ ਘਰ, ਪਹਿਲੋਂ ਤੋਂ ਨਿਸਚਤ ਕੀਤੇ ਦਿਨ ਜਾਂਦੀਆਂ ਹਨ। ਲੜਕੀ ਵਾਲੇ ਇਨ੍ਹਾਂ ਸਭਨਾਂ ਦਾ ਸਵਾਗਤ ਤੇ ਆਉ ਭਗਤ ਕਰਦੇ ਤੇ ਨਾਲ ਆਈਆਂ ਸਭ ਤੀਵੀਆਂ ਨੂੰ ਇਕ ਇਕ ਭੋਛਣ ਸਗਨ ਵਜੋਂ ਭੇਟ ਕਰਦੇ ਹਨ, ਤੀਵੀਆਂ ਇਕ ਰਾਤ ਠਹਿਰ ਕੇ ਵਾਪਸ ਚਲੀਆਂ ਜਾਂਦੀਆਂ ਹਨ, ਪਰ ਲੜਕਾ ਕੁਝ ਦਿਨ ਸਹੁਰੇ ਹੀ ਠਹਿਰਦਾ ਹੈ। ਕੁਝ ਦਿਨਾਂ ਮਗਰੋਂ ਲੜਕੇ ਨੂੰ ਤ੍ਰੇਵਰ ਤੇ ਮੁੰਦਰੀ ਦੇ ਕੇ ਵਿਦਾ ਕੀਤਾ ਜਾਂਦਾ ਹੈ। ਲੜਕੇ ਨੂੰ ਉਸ ਦੇ ਘਰ ਛੱਡਣ ਲਈ ਲੜਕੀ ਵਾਲਿਆਂ ਦੇ ਘਰੋਂ ਕੁਝ ਤੀਵੀਆਂ ਨਾਲ ਜਾਂਦੀਆਂ ਹਨ। ਵਾਪਸ ਆਉਣ ਲਗਿਆਂ, ਇਨ੍ਹਾਂ ਸਭ ਤੀਵੀਆਂ ਨੂੰ ਲੜਕੇ ਵਾਲੇ ਇਕ ਇਕ ਭੋਛਣ ਦੇਂਦੇ ਹਨ।

ਪੈਰ ਗਲਾ ਦੀ ਰੀਤ ਦੋਹਾਂ ਧਿਰਾਂ ਦੀ ਪਹਿਲਾਂ ਰਜ਼ਾਮੰਦੀ ਪੁੱਛ ਕੇ ਕੀਤੀ ਜਾਂਦੀ ਹੈ, ਇਹ ਰਸਮ ਇਕ ਤਰ੍ਹਾਂ ਦਾ ਠਾਕਾ ਹੈ।

(ਪ-268) **ਪੈਰ ਚੱਕਰ :**

ਜਿਸ ਸ਼ਖ਼ਸ ਦੇ ਪੈਰਾਂ ਵਿਚ ਚੱਕਰ ਹੋਵੇ ਉਹ ਇਕ ਥਾਂ ਟਿਕ ਕੇ ਨਹੀਂ ਬੈਠਦਾ। ਜੇ ਪੈਰਾਂ ਦੇ ਹੇਠਾਂ ਵੱਡੀਆਂ ਵੱਡੀਆਂ ਭੋਰੀਆਂ ਹੋਣ ਤਾਂ ਉਸ ਦੀ ਕਿਸਮਤ ਵਿਚ ਲੰਮੇ ਸਫ਼ਰ ਲਿਖੇ ਹੁੰਦੇ ਹਨ। ਬਹੁਤੇ ਘੁੰਮਣ ਫਿਰਨ ਵਾਲੇ ਸ਼ਖ਼ਸ ਨੂੰ ਕਿਹਾ ਜਾਂਦਾ ਹੈ—ਤੇਰੇ ਪੈਰਾਂ ਵਿਚ ਚੱਕਰ ਏ।

(ਪ-269) **ਪੈਰ ਛੁਹਣੇ :**

ਮਹਾਂਪੁਰਖਾਂ ਦੇ ਅੰਦਰ ਜੋ ਸ਼ੁਭ ਗੁਣਾਂ ਤੇ ਅਧਿਆਤਮਕ ਸ਼ਕਤੀ ਦਾ ਪ੍ਰਵਾਹ ਚਲ ਰਿਹਾ ਹੁੰਦਾ ਹੈ ਉਸ ਦਾ ਅੰਸ਼ ਪੈਰਾਂ ਦੁਆਰਾ ਬਾਹਰ ਨਿਕਲਦਾ ਹੈ। ਇਸ ਅੰਸ਼ ਨੂੰ ਗ੍ਰਹਿਣ ਕਰਨ ਲਈ ਮਹਾਂਪੁਰਖਾਂ ਦੇ ਪੈਰਾਂ ਨੂੰ ਛੁਹਿਆ ਜਾਂਦਾ ਅਤੇ ਮੱਥੇ ਟੇਕੇ ਜਾਂਦੇ ਹਨ। ਲੋਕਧਾਰਾ ਅਨੁਸਾਰ ਜੀਵ ਮਸਤਕ ਰਾਹੀਂ ਕੋਈ ਸ਼ਕਤੀ ਗ੍ਰਹਿਣ ਕਰਦਾ ਹੈ। ਜਦੋਂ ਕੋਈ ਸ਼ਖ਼ਸ ਕਿਸੇ ਮਹਾਂਪੁਰਖ ਦੇ ਪੈਰਾਂ ਉਤੇ ਮੱਥਾ ਟੇਕਦਾ ਹੈ ਤਾਂ ਉਸ ਦੇ ਪੈਰਾਂ ਵਿਚੋਂ ਨਿਕਲ ਰਹੀ ਸੁੱਚੇ ਗੁਣਾਂ ਦੀ ਕਣੀ ਮੱਥਾ ਟੇਕਣ ਵਾਲੇ ਦੇ ਮਸਤਕ ਦੁਆਰਾ ਉਸ ਦੇ ਸਰੀਰ ਵਿਚ ਪ੍ਰਵੇਸ਼ ਕਰਦੀ ਹੈ। ਪੈਰ ਛੁਹ ਕੇ ਮਹਾਂਪੁਰਖ ਦੀ ਸ਼ਕਤੀ ਨੂੰ ਮੱਥੇ ਜਾਂ ਹੱਥਾਂ ਦੁਆਰਾ ਸਮੇਟ ਕੇ ਆਪਣੇ ਵਿਚ ਗ੍ਰਹਿਣ ਕੀਤਾ ਜਾਂਦਾ ਹੈ। ਚਰਨ ਧੂੜੀ ਨੂੰ ਇਸੇ ਲਈ ਪਾਵਨ ਮੰਨਿਆ ਜਾਂਦਾ ਹੈ। ਚਰਨ ਧੂੜੀ ਦੁਆਰਾ ਮਹਾਂਪੁਰਖਾਂ ਦੀ ਮੂਲ ਦੈਵੀ ਕਣੀ ਨੂੰ ਗ੍ਰਹਿਣ ਕੀਤਾ ਜਾ ਸਕਦਾ ਹੈ। ਇਸ ਪਿਛੇ ਸਹਾਨੁਭੂਤੀ ਟੂਣੇ ਦਾ ਵਿਚਾਰ ਕੰਮ ਕਰਦਾ ਹੈ। ਜਿਸ ਅਨੁਸਾਰ ਅੰਸ਼ ਤੋਂ ਅੰਸ਼ੀ ਤਕ ਪਹੁੰਚਿਆ ਜਾ ਸਕਦਾ ਹੈ (ਵੇਖੋ : ਚਰਨ ਧੂੜੀ)।

(ਪ-270) **ਪੈਰਾਂ ਦੀ ਭਾਜੀ :**

ਜੇ ਦੋ ਪ੍ਰਵਾਰਾਂ ਵਿਚ ਵਿਆਹ ਸ਼ਾਦੀ, ਮੁੰਡਨ ਤੇ ਹੋਰ ਸੰਸਕਾਰਾਂ ਉਤੇ ਕੇਵਲ ਆਉਣ ਜਾਣ ਤੇ ਵਧਾਈ ਦੇਣ ਦੀ ਹੀ ਪਿਰਤ ਹੋਵੇ ਅਤੇ ਉਹ ਹੋਰ ਕੋਈ ਲੈਣ ਦੇਣ ਨਾ ਕਰਨ ਅਥਵਾ ਸ਼ਗਨ ਵਜੋਂ ਇਕ ਦੂਜੇ ਦੀ ਤਲੀ ਉਤੇ ਰੁਪਏ ਨਾ ਧਰਨ ਤੇ ਮਠਿਆਈ ਦੀ ਭਾਜੀ ਵੀ ਲਈ ਦਿਤੀ ਨਾ ਜਾਵੇ ਤਾਂ ਇਸ ਭਾਜੀ ਨੂੰ ਪੈਰਾਂ ਦੀ ਭਾਜੀ ਆਖਦੇ ਹਨ। ਵੱਡੇ ਪਿੰਡਾਂ ਜਾਂ ਸ਼ਹਿਰਾਂ ਵਿਚ ਸਭ ਲੋਕਾਂ ਨਾਲ ਲੈਣ ਦੇਣ ਦੀ ਭਾਜੀ ਰਖਣੀ ਕਠਨ ਹੋ ਜਾਂਦੀ ਹੈ, ਇਸ ਲਈ ਬਹੁਤਿਆਂ ਨਾਲ ਪੈਰਾਂ ਦੀ ਭਾਜੀ ਹੀ ਚਲਦੀ ਹੈ। ਪਿੰਡਾਂ ਵਿਚ ਬਰਾਦਰੀ ਤੋਂ ਬਾਹਰ ਲੋਕਾਂ ਨਾਲ, ਆਮ ਤੌਰ 'ਤੇ, ਪੈਰਾਂ ਦੀ ਭਾਜੀ ਹੀ ਚਲਦੀ ਹੈ, ਪਰ ਇਹ ਲੋਕ ਵਧਾਈ ਦੇਣ ਜ਼ਰੂਰ ਆਉਂਦੇ ਹਨ।

(ਪ-271) **ਪੈਰੀਂ ਪਵਾਈ :**

ਵਿਆਹ ਵੇਲੇ ਦੀ ਉਹ ਰਕਮ ਜੋ ਸਹੁਰੇ ਘਰ ਵਿਚ ਲਾੜ੍ਹੇ ਜਾਂ ਲਾੜ੍ਹੀ ਨੂੰ ਆਪਣੇ ਸਹੁਰੇ ਪ੍ਰਵਾਰ ਦੀਆਂ ਵੱਡੀਆਂ ਤੀਵੀਆਂ, ਸੱਸ, ਜਠਾਣੀ, ਨਨਾਣ ਆਦਿ ਤੋਂ ਪੈਰੀਂ ਪੈਣਾ ਕਰਨ ਜਾਂ ਮੱਥਾ ਟੇਕਣ ਤੇ ਮਿਲਦੀ ਹੈ।

(ਪ-272) **ਪੈਰੀਂ ਪੈਣਾ :**

ਪੰਜਾਬ ਵਿਚ ਜਦੋਂ ਕੋਈ ਛੋਟਾ ਆਪਣੇ ਤੋਂ ਵੱਡੇ ਰਿਸ਼ਤੇਦਾਰ ਨੂੰ ਮਿਲਦਾ ਹੈ ਤਾਂ ਝੁਕ ਕੇ ਉਸ ਦੇ ਪੈਰਾਂ ਨੂੰ ਛੁਹੰਦਾ ਹੈ। ਇਸ ਕਿਰਿਆ ਨੂੰ ਪੈਰੀਂ ਪੈਣਾ ਕਹਿੰਦੇ ਹਨ। ਹੁਣ ਇਸ ਦਾ ਰਵਾਜ ਘਟਦਾ ਜਾ ਰਿਹਾ ਹੈ। ਪੈਰੀਂ ਪੈਣਾ ਕੇਵਲ ਬਜ਼ੁਰਗਾਂ ਨੂੰ ਹੀ ਦਿਤਾ ਜਾਂਦਾ ਹੈ।

(ਪ-273) **ਪੋਸਤੀ :**

ਪੋਸਤ ਦਾ ਡੋਡਾ ਘੋਟ ਕੇ ਪੀਣ ਵਾਲਾ ਸ਼ਖ਼ਸ। ਅਫ਼ੀਮਚੀਆਂ ਤੇ ਚਰਸੀਆਂ ਵਾਂਗ ਪੋਸਤੀ ਵੀ ਆਲਸੀ, ਦਲਿਦਰੀ ਤੇ ਕਮਜ਼ੋਰ ਹੁੰਦੇ ਹਨ। ਪੰਜਾਬ ਵਿਚ ਪੋਸਤੀਆਂ ਬਾਰੇ ਕਈ ਟੱਪੇ ਤੇ ਕਥਾਵਾਂ ਪ੍ਰਚਲਤ ਹਨ। ਪੋਸਤੀਆਂ ਨੇ ਪੋਸਤ ਦੀ ਮਹਿਮਾ ਵਿਚ ਅਨੇਕਾਂ ਟੱਪੇ ਬਣਾਏ ਹੋਏ ਹਨ ਜਿਨ੍ਹਾਂ ਵਿਚੋਂ ਕੁਝ ਹੇਠਾਂ ਦਿਤੇ ਜਾਂਦੇ ਹਨ :

(1) ਪੋਸਤਾ ਦਿਲ ਦੋਸਤਾ,
ਤੇਰਾ ਸੋਨੇ ਮੜ੍ਹਾਵਾਂ ਬੂਟਾ
ਸੌ ਰੁਪਏ ਦੀ ਪੀਨਕ ਦੇਨਾ ਏਂ,
ਹਜ਼ਾਰ ਰੁਪਏ ਦਾ ਝੂਟਾ।

(2) ਪੋਸਤਾ ਦਿਲ ਦੋਸਤਾ,
ਤੇਰੇ ਤੇ ਨੂਰ ਨਬੀ ਦਾ ਸਾਇਆ
ਦੀਨ ਦੁਨੀ ਦਾ ਥੰਮ ਸੁਣੀਦਾ ਏ,
ਤੂੰ ਮਿਲਿਆ ਰੱਬ ਪਾਇਆ।

(3) ਸੇਰ ਭਰ ਪੋਸਤ, ਪਾ ਅਫੀਮ ਦਾ
ਦੇਹ ਮਿਸ਼ਰੀ ਦਾ ਨੁਕਲ ਕਰਮ ਕਰੀਮ ਦਾ
ਕੌੜਾ ਹੋਵੇ ਤੰਬਾਕੂ ਤੇ ਪੀ ਪੀ ਡੋਲੀਏ
ਇਹ ਦੇਵੇ ਕਰਤਾਰ ਤਾਂ ਫੇਰ ਨਾ ਬੋਲੀਏ।

ਪਰ ਲੋਕਾਂ ਨੇ ਕਈ ਟੋਟਕਿਆਂ ਵਿਚ ਪੋਸਤੀਆਂ ਦਾ ਮਖ਼ੌਲ ਉਡਾਇਆ ਹੈ ਤੇ ਪੋਸਤ ਦੇ ਨਸ਼ੇ ਨੂੰ ਬੁਰਾ ਨਸ਼ਾ ਦਸਿਆ ਹੈ :

(1) ਪੋਸਤਾ ਦਿਲ ਦੋਸਤਾ ਤੇਰਾ ਮੁਢੋਂ ਪੁਟਾਵਾਂ ਬੂਟਾ
ਵਸਦੇ ਘਰ ਉਜਾੜ ਕੇ, ਹੱਥ ਫੜਾਨਾ ਏਂ ਠੂਠਾ।

(2) ਇਕ ਦਿਨ ਪੋਸਤ ਮਲਦਿਆਂ ਦੌਰਾ ਭਜ ਗਿਆ
ਢਾਈਂ ਮਾਰਨ ਪੋਸਤੀ 'ਬਾਬਾ ਲਦ ਗਿਆ'।

(3) ਸੌ ਪੋਸਤੀ ਚੜ੍ਹੇ ਸ਼ਿਕਾਰ,
ਮੱਖੀ ਘੇਰੀ ਵਿਚ ਬਜ਼ਾਰ
ਮਾਰੀ ਨਹੀਂ ਪਰ ਲੰਙੜੀ ਕੀਨੀ,
ਇਹ ਵੀ ਫ਼ਤਹ ਖ਼ੁਦਾ ਨੇ ਦੀਨੀ ।

ਪੋਸਤੀਆਂ ਬਾਰੇ ਕਈ ਲਘੂ ਕਥਾਵਾਂ ਤੇ ਹਸਾਉਣੀਆਂ ਵੀ ਪ੍ਰਚਲਤ ਹਨ :

(ੳ) ਇਕ ਪੋਸਤੀ ਖੂਹ ਵਿਚ ਡਿਗ ਗਿਆ, ਉਥੇ ਪਹਿਲਾਂ ਹੀ ਇਕ ਆਦਮੀ ਡਿਗਿਆ ਪਿਆ ਸੀ । ਪੋਸਤੀ ਨੇ ਉਸ ਨੂੰ ਖੂਹ ਵਿਚ ਵੇਖ ਕੇ ਪੁਛਿਆ, "ਭਈ ਤੂੰ ਕੌਣ ਏਂ ।" ਉਸ ਅਗੋਂ ਉਤਰ ਦਿਤਾ, "ਮੈਂ ਇਸੇ ਪਿੰਡ ਦਾ ਹਟਵਾਣੀਆਂ ਹਾਂ, ਸ਼ਹਿਰੋਂ ਸੌਦਾ ਲੈ ਕੇ ਆ ਰਿਹਾ ਸੀ ਕਿ ਪੈਰ ਤਿਲਕਣ ਕਾਰਨ ਖੂਹ ਵਿਚ ਡਿਗ ਪਿਆ ।" ਪੋਸਤੀ ਹੱਸ ਪਿਆ ਤੇ ਬੋਝੇ ਵਿਚੋਂ ਪੈਸਾ ਕੱਢ ਕੇ ਕਹਿਣ ਲਗਾ, "ਸ਼ਾਹ ਜੀ ਠੰਢ ਲਗ ਰਹੀ ਏ, ਇਕ ਪੈਸੇ ਦਾ ਗੁੜ ਤਾਂ ਦਿਉ ।"

(ਅ) ਇਕ ਮੱਖੀ ਕਿਸੇ ਪੋਸਤੀ ਦੇ ਸਰੀਰ ਉਤੇ ਆ ਬੈਠੀ । ਪੋਸਤੀ ਢਿਲੀ ਜਿਹੀ ਆਵਾਜ਼ ਵਿਚ ਕਹਿਣ ਲਗਾ, "ਹਾਇ ਮਾਂ, ਮਾਰਦੀ ਏ ।" ਅੰਦਰੋਂ ਮਾਂ ਨੇ ਆਵਾਜ਼ ਸੁਣ ਕੇ ਕਿਹਾ, "ਕਿਹੜੀ ਚੰਦਰੀ ਮੇਰੇ ਲਾਡਲੇ ਨੂੰ ਮਾਰਦੀ ਏ," ਪੋਸਤੀ ਹੋਰੀਂ ਕਹਿਣ ਲਗੇ "ਮਾਂ ਮੱਖੀ ਏ ।" ਮਾਂ ਕਹਿਣ ਲਗੀ "ਪੁਤਰ, ਉਡਾ ਦੇ" ਪੋਸਤੀ ਹੋਰੀਂ ਕਹਿਣ ਲਗੇ, "ਮਾਂ ਇਕ ਨਹੀਂ ਦੋ ਨੇ ।"

(ੲ) ਇਕ ਪੋਸਤੀ ਦੇ ਘਰ ਪ੍ਰਾਹੁਣਾ ਆ ਗਿਆ । ਘਰ ਮੰਜੇ ਘਟ ਹੋਣ ਕਰ ਕੇ ਗੁਆਂਢੀਆਂ ਦੇ ਘਰੋਂ ਉਹ ਮੰਜੀ ਮੰਗਣ ਗਿਆ । ਗੁਆਂਢੀ ਨੇ ਕੋਠੇ ਤੋਂ ਮੰਜੀ ਲਮਕਾਈ ਤੇ ਪੋਸਤੀ ਹੇਠਾਂ ਕੰਧ ਨਾਲ ਲਗ ਕੇ ਮੰਜੀ ਪਕੜਨ ਲਗਾ । ਮੰਜੀ ਪਕੜਦਿਆਂ ਹੀ ਪੀਨਕ ਆ ਗਈ ਤੇ ਉਥੇ ਹੀ ਰਾਤ ਭਰ ਕੰਧ ਨਾਲ ਲੱਗਾ ਖੜਾ ਰਿਹਾ । ਮੂੰਹ ਝਾਖੜੇ ਗੁਆਂਢੀ ਦੀ ਅੱਖ ਖੁਲ੍ਹੀ ਤੇ ਉਸ ਕੰਧ ਨਾਲ ਮੰਜਾ ਲਟਕਿਆ ਵੇਖ ਕੇ ਸਮਝਿਆ ਕਿ ਪੋਸਤੀ ਸਵੇਰੇ ਸਵੇਰੇ ਮੰਜਾ ਵਾਪਸ ਕਰਨ ਆਇਆ ਹੈ । ਗੁਆਂਢੀ ਨੇ ਮੰਜੀ ਉਪਰ ਵਲ ਖਿਚਦਿਆਂ ਆਖਿਆ, "ਐਡੀ ਕਿਹੜੀ ਕਾਹਲ ਸੀ । ਮੂੰਹ ਹਨੇਰੇ ਮੰਜੀ ਕਿਉਂ ਵਾਪਸ ਕਰਨ ਆ ਗਿਆ ਏਂ," ਝਟਕੇ ਨਾਲ ਪੋਸਤੀ ਦੀ ਪੀਨਕ ਖੁਲ੍ਹ ਗਈ ਤੇ ਕਹਿਣ ਲਗਾ, "ਯਾਰ ਮੈਂ ਤਾਂ ਅਜੇ ਮੰਜਾ ਘਰ ਖੜਨਾ ਹੈ, ਤੂੰ ਪਹਿਲਾਂ ਹੀ ਉਪਰ ਖਿਚੀ ਜਾ ਰਿਹਾ ਏਂ ।"

(ਸ) ਇਕ ਪੋਸਤੀ ਗਰਮੀਆਂ ਦੇ ਦਿਨੀਂ ਦੁਪਹਿਰ ਵੇਲੇ ਖੂਹ ਕੋਲ ਸੁੱਤਾ ਪਿਆ ਸੀ । ਪਾਸਾ ਪਰਤਦਿਆਂ ਖੂਹ ਵਿਚ ਡਿਗ ਪਿਆ । ਉਸ ਦੀ ਹਾਲ ਦੁਹਾਈ ਸੁਣ ਕੇ ਲੋਕਾਂ ਉਸ ਨੂੰ ਬਾਹਰ ਕਢਿਆ ਤੇ ਪੁਛਿਆ ਕਿ ਕਿਵੇਂ ਖੂਹ ਵਿਚ ਡਿੱਗਾ ਏਂ । ਪੋਸਤੀ ਪਿੰਡ ਦੇ ਲੋਕਾਂ ਨੂੰ ਗਾਲ੍ਹਾਂ ਕਢ ਕੇ ਕਹਿਣ ਲਗਾ, "ਇਥੋਂ ਦੇ ਲੋਕ ਬੜੇ ਖੋਰੀ ਹਨ, ਮੈਂ ਸੁੱਤਾ ਪਿਆ ਸਾਂ, ਮੇਰੇ ਦੁਆਲੇ ਇੱਟਾਂ ਲਗਾ ਕੇ ਖੂਹ ਬਣਾ ਦਿਤਾ ਤੇ ਫਿਰ ਉਸ ਵਿਚ ਪਾਣੀ ਛਡ ਦਿਤਾ, ਮੈਂ ਹੁਣ ਇਸ ਪਿੰਡ ਵਿਚ ਨਹੀਂ ਰਹਿਣਾ ।"

(ਪ-274) **ਪੋਹ** :

ਦੇਸੀ ਸਾਲ ਦਾ ਦਸਵਾਂ ਮਹੀਨਾ, ਇਹ ਮਹੀਨਾ ਠੰਡਾ ਗਿਣਿਆ ਜਾਂਦਾ ਹੈ । ਤੇ ਇਸ ਮਹੀਨੇ ਹਿੰਦੂ ਵਿਆਹ ਸ਼ਾਦੀ ਜਾਂ ਕੋਈ ਹੋਰ ਮੰਗਲ ਕਾਰਜ ਨਹੀਂ ਕਰਦੇ । ਇਸ ਮਹੀਨੇ ਦੀ ਪੂਰਨਮਾਸ਼ੀ ਪੁਸ਼ਯ ਨਛਤ੍ਰ ਵਿਚ ਆਉਂਦੀ ਹੈ ਜਿਸ ਤੋਂ ਇਸ ਦਾ ਨਾਉਂ ਪੋਖ ਪੈ ਗਿਆ ।

(ਪ-275) **ਪੋਹੀਆ** :

ਕਰਵਾ ਚੌਥ ਵਾਲੇ ਦਿਨ, ਜਿਨ੍ਹਾਂ ਸੁਹਾਗਣਾਂ ਨੇ ਵਰਤ ਰਖਿਆ ਹੁੰਦਾ ਹੈ, ਉਹ ਵਰਤ ਪੂਜਣ ਮਗਰੋਂ, ਸੱਸ ਨੂੰ ਮਠਿਆਈ ਤੇ ਹੋਰ ਪਦਾਰਥਾਂ ਦਾ ਥਾਲ ਭੇਟ ਕਰਦੀਆਂ ਹਨ ਉਸ ਨੂੰ 'ਪੋਹੀਆ' ਕਿਹਾ ਜਾਂਦਾ ਹੈ । ਪੋਹੀਏ ਵਿਚ ਮਠਿਆਈ ਤੋਂ ਬਿਨਾਂ ਬਦਾਮ, ਖੋਪਾ, ਕੁਝ ਫਲ ਤੇ ਕੁਝ ਨਕਦ ਰੁਪਏ ਹੁੰਦੇ ਹਨ । ਪੋਹੀਏ ਨੂੰ 'ਬਯਾ' ਵੀ ਕਹਿੰਦੇ ਹਨ । ਜਿਸ ਸੁਹਾਗਣ ਦੀ ਸੱਸ ਨਾ ਹੋਵੇ, ਉਹ ਪ੍ਰਵਾਰ ਦੀ ਕਿਸੇ ਵਡੇਰੀ ਤੀਵੀਂ ਨੂੰ, ਪੋਹੀਆ ਦੇ ਕੇ ਆਉਂਦੀ ਹੈ (ਵੇਖੋ : ਕਰਵਾ ਚੌਥ) ।

(ਪ-276) **ਪੋਖਾ** :

ਕਿਸੇ ਕੰਮ ਨੂੰ ਛੁਹਣ ਵੇਲੇ ਸਭ ਤੋਂ ਪਹਿਲਾਂ ਮੱਥੇ ਲਗੇ ਸ਼ਖ਼ਸ ਦੀ ਬਰਕਤ ਜਾਂ ਬੇਬਰਕਤ ਦਾ ਚੰਗਾ ਮੰਦਾ ਪ੍ਰਭਾਵ । ਲੋਕਾਂ ਦਾ ਨਿਸਚਾ ਹੈ ਕਿ ਕਿਸੇ ਕੰਮ ਨੂੰ ਸ਼ੁਰੂ ਕਰਨ ਸਮੇਂ ਜਿਹੜਾ ਸ਼ਖ਼ਸ ਸਭ ਤੋਂ ਪਹਿਲਾਂ ਮੱਥੇ ਲਗਦਾ ਹੈ ਉਸ ਦਾ ਚੰਗਾ ਜਾਂ ਮੰਦਾ ਅਸਰ ਉਸ ਕੰਮ ਉਤੇ ਜ਼ਰੂਰ ਪੈਂਦਾ ਹੈ । ਜੇ ਮੱਥੇ ਲਗਣ ਵਾਲਾ ਸ਼ਖ਼ਸ ਬਰਕਤ ਵਾਲਾ ਹੋਵੇ ਤਾਂ ਕੰਮ ਪ੍ਰਗਤੀ ਨਾਲ ਅਗੇ ਵਧਦਾ ਹੈ, ਜੇ ਕੋਈ ਬੇਬਰਕਤ ਮੱਥੇ ਲਗੇ ਤਾਂ ਕੰਮ ਕਰਨ ਨੂੰ ਜੀਅ ਨਹੀਂ ਕਰਦਾ ਤੇ ਕੰਮ ਨਿਪਟਦਾ ਨਹੀਂ ।

ਇਹ ਵਿਚਾਰ ਸਹਾਨੁਭੂਤੀ ਟੂਣੇ ਉਤੇ ਆਧਾਰਤ ਹੈ । ਜੇ ਕਿਸੇ ਮਿਹਨਤੀ, ਉਦਮੀ ਤੇ ਸੁਹਿਰਦ ਵਿਅਕਤੀ ਦਾ ਪੋਖਾ ਹੋਵੇ ਤਾਂ ਕੰਮ ਫੁਰਤੀ ਤੇ ਸੁਚੱਜ ਨਾਲ ਨਿਪਟੇਗਾ ਅਤੇ ਜੇ ਆਲਸੀ ਵਿਹਲੜ ਤੇ ਦਲਿਦ੍ਰੀ ਦਾ ਪੋਖਾ ਹੋਵੇ ਤਾਂ ਕੰਮ ਵਿਚੇ ਲਟਕਿਆ ਰਹੇਗਾ । ਇਸੇ ਲਈ ਜਦੋਂ ਕਿਸੇ ਸਵਾਣੀ ਦਾ ਛੁਹਿਆ ਕੰਮ ਨਿਪਟੇ ਨਾ ਤਾਂ ਉਹ ਕਹਿੰਦੀ ਹੈ : "ਕਿਸੇ

ਭੈੜੇ ਪੈੜੇ ਵਾਲੇ ਦਾ ਪੋਖਾ ਲਿਆ ਏ।''

ਕੰਮ ਨੂੰ ਛੁਹਣ ਵੇਲੇ, ਕਈ ਸਵਾਣੀਆਂ, ਪੋਖੇ ਦਾ ਉਚੇਚਾ ਧਿਆਨ ਰਖਦੀਆਂ ਹਨ। ਸਵਾਣੀਆਂ ਦੁੱਧ ਰਿੜਕਣ, ਚਰਖਾ ਕੱਤਣ, ਕਢਾਈ ਸਿਲਾਈ ਅਥਵਾ ਕੋਈ ਹੋਰ ਕੰਮ ਛੁਹਣ ਲਗਿਆਂ ਕਿਸੇ ਉਦਮੀ ਤੇ ਮਿਹਨਤੀ ਸ਼ਖ਼ਸ ਦਾ ਪੋਖਾ ਲੈਂਦੀਆਂ ਹਨ ਤੇ ਕਈ ਵਾਰ ਅਜਿਹੇ ਮੌਕੇ ਉਤੇ ਕਿਸੇ ਚੰਗੇ ਪੋਖੇ ਵਾਲੇ ਨੂੰ ਉਚੇਚਾ ਸਦ ਕੇ, ਉਸ ਦਾ ਪੋਖਾ ਵੀ ਲੈ ਲਿਆ ਜਾਂਦਾ ਹੈ। ਕਈ ਵਾਰ ਜੇ ਚੰਗੇ ਪੋਖੇ ਵਾਲਾ ਨਾ ਮਿਲੇ ਤਾਂ ਸਵਾਣੀਆਂ ਕੰਮ ਛੁਹਣ ਮਗਰੋਂ ਖ਼ੁਦ ਹੀ ਖਲੋ ਕੇ ਆਪਣਾ ਪੋਖਾ ਲੈ ਲੈਂਦੀਆਂ ਹਨ।

ਜੇ ਕੰਮ ਛੁਹਣ ਲਗਿਆਂ, ਬਹੁਤ ਸਾਰੀਆਂ ਤੀਵੀਆਂ ਬੈਠੀਆਂ ਹੋਣ, ਤਾਂ ਉਸ ਸਵਾਣੀ ਦਾ ਪੋਖਾ ਗਿਣਿਆ ਜਾਂਦਾ ਹੈ, ਜਿਹੜੀ ਉਨ੍ਹਾਂ ਵਿਚੋਂ ਪਹਿਲਾਂ ਉਠ ਖਲੋਂਦੀ ਹੈ। ਬੈਠੀ ਦਾ ਪੋਖਾ ਨਹੀਂ ਹੁੰਦਾ :

ਲੋਕ ਗੀਤਾਂ ਵਿਚ ਪੋਖੇ ਦਾ ਜ਼ਿਕਰ ਆਉਂਦਾ ਹੈ :

ਤੇਰੀ ਤੰਦ ਨਾ ਟੁਟੇ ਮੁਟਿਆਰੇ
ਪੋਖਾ ਲੈ ਲੈ ਨਿਕੇ ਦਿਉਰ ਦਾ।

(ਪ-277) **ਪੋਖੀ :**

(ੳ) ਖੇਤ ਵਿਚ ਪਿਛਲੇ ਸਾਲ ਦੀ ਬੀਜੀ ਫਸਲ ਦੀ ਕਟਾਈ ਮਗਰੋਂ ਆਪਣੇ ਆਪ ਉਗ ਜਾਂ ਪੁੰਗਰ ਆਏ ਬੂਟਿਆਂ ਨੂੰ, ਮੁਲਤਾਨੀ ਵਿਚ 'ਪੋਖੀ' ਕਹਿੰਦੇ ਹਨ। ਅਜਿਹੀ ਫਸਲ ਨੂੰ ਮੁਲਤਾਨੀ ਚੰਗੀ ਨਹੀਂ ਸਮਝਦੇ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਪੋਖੀ ਮੱਟਰਾਂ ਦੇ ਬੂਟਿਆਂ ਵਿਚ ਬੈਠਣ ਨਾਲ ਅਥਵਾ ਖਾਣ ਨਾਲ ਲੱਤਾਂ ਵਿਚ ਜੋੜਾਂ ਦਾ ਦਰਦ ਪੈਦਾ ਹੋ ਜਾਂਦਾ ਹੈ ਤੇ ਕਈ ਵਾਰ ਲੱਤਾਂ ਮਾਰੀਆਂ ਜਾਂਦੀਆਂ ਹਨ। ਇਸ ਬਾਰੇ ਕਹਾਵਤ ਵੀ ਹੈ :

ਪੋਖੀ ਮੱਟਰ ਖਾ, ਜੰਙਾਂ ਦਾ ਤਮਾ ਲਹਾ।

(ਅ) ਜਿਸ ਦਾ ਪੋਖਾ ਲਿਆ ਗਿਆ ਹੋਵੇ।

(ਪ-278) **ਪੋਤੜਾ :**

ਜੰਮਦੇ ਜਾਂ ਛੋਟੇ ਬੱਚੇ ਦੇ ਹੇਠ ਮਲ-ਮੂਤਰ ਤੋਂ ਬਚਾਉਣ ਲਈ ਵਿਛਾਇਆ ਅਥਵਾ ਰਖਿਆ ਕਪੜਾ। ਪੋਤੜੇ ਦੇ ਕਪੜੇ ਉਤੇ ਜਾਦੂ ਟੂਣਾ ਬਹੁਤ ਛੇਤੀ ਚਲਦਾ ਹੈ। ਇਸ ਲਈ ਮਾਵਾਂ ਆਪਣੇ ਬੱਚਿਆਂ ਦੇ ਪੋਤੜੇ ਸੰਭਾਲ ਕੇ ਰਖਦੀਆਂ ਤੇ ਕਿਸੇ ਟੂਣੇਹਾਰੀ ਦੇ ਹੱਥ ਲਗਣ ਨਹੀਂ ਦੇਂਦੀਆਂ। ਇਸ ਵਿਚਾਰ ਦਾ ਆਧਾਰ ਲਾਗਵਾਂ ਟੂਣਾ ਹੈ। ਧਾਰਨਾ ਹੈ ਕਿ ਨਿਰਸੰਤਾਨ ਤੀਵੀਂ ਜੇ ਸੱਤਾਂ ਬੱਚਿਆਂ ਦੇ ਪੋਤੜੇ ਦੀਆਂ ਟਾਕੀਆਂ ਇਕੱਠੀਆਂ ਜੋੜ ਕੇ ਉਸ ਉਪਰ ਘਿਉ ਦਾ ਦੀਵਾ ਬਾਲੇ ਤਾਂ ਉਸ ਦੇ ਘਰ ਔਲਾਦ ਹੋ ਜਾਂਦੀ ਹੈ। ਜੇ ਕਿਸੇ ਬੱਚੇ ਦੇ ਪੋਤੜੇ ਦੀ ਲੀਰ ਨੂੰ ਮੰਤ੍ਰ ਪੜ੍ਹ ਕੇ ਅੱਗ ਵਿਚ ਸੁਟੀ ਜਾਵੇ ਤਾਂ ਜਿਸ ਬੱਚੇ ਦਾ ਉਹ ਪੋਤੜਾ ਹੁੰਦਾ ਹੈ ਉਹ ਰੋਗੀ ਹੋ ਜਾਂਦਾ ਹੈ।

(ਪ-279) **ਪੋਲ੍ਹੀ :**

ਪੀਲੇ ਰੰਗ ਦਾ ਇਕ ਕੰਡਿਆਲਾ ਬੂਟਾ ਜੋ ਹਾੜੀ ਦੀ ਫਸਲ ਨੂੰ ਨੁਕਸਾਨ ਪਹੁੰਚਾਂਦਾ ਹੈ। ਕਹਾਵਤ ਵੀ ਹੈ :

ਪੋਲ੍ਹੀ ਪਈ ਖੇਤ, ਸੋਨਾ ਬਣਿਆ ਰੇਤ।

(ਪ-280) **ਪੌਂਚੀ :**

ਸੋਨੇ ਜਾਂ ਚਾਂਦੀ ਦਾ ਇਕ ਗਹਿਣਾ, ਜੋ ਤੀਵੀਆਂ ਗੁਟ 'ਤੇ ਬੰਨ੍ਹਦੀਆਂ ਜਾਂ ਪੈਰਾਂ ਵਿਚ ਪਾਉਂਦੀਆਂ ਹਨ, ਕਹਾਵਤ ਹੈ :

ਮੇਲੇ ਚਲਿਐਂ ਲਿਆ ਦਈਂ ਪੌਂਚੀ
ਲੈ ਜਾ ਮੇਰਾ ਗੁੱਟ ਮਿਣ ਕੇ।

(ਪ-281) **ਪੌਂਟਾ :**

ਚਾਂਦੀ ਦਾ ਇਕ ਛਣਕਣ ਵਾਲਾ ਗਹਿਣਾ, ਜੋ ਬੱਚਿਆਂ ਦੇ ਪੈਰ ਵਿਚ ਪਾਇਆ ਜਾਂਦਾ ਹੈ। ਧਾਰਨਾ ਹੈ ਕਿ ਛਣਕਣ ਦੀ ਆਵਾਜ਼ ਨਾਲ ਪ੍ਰੇਤ ਰੂਹਾਂ ਨੇੜੇ ਨਹੀਂ ਢੁਕਦੀਆਂ।

(ਪ-282) **ਪੌਣ ਪ੍ਰੀਛਾ :**

ਇਕ ਲੋਕ-ਵਿਧੀ ਜਿਸ ਦੁਆਰਾ ਇਹ ਜਾਣਿਆ ਜਾਂਦਾ ਹੈ ਕਿ ਆਉਣ ਵਾਲੇ ਮਹੀਨਿਆਂ ਵਿਚ ਮੀਂਹ ਘਟ ਪਏਗਾ ਜਾਂ ਜ਼ਿਆਦਾ। ਹਾੜ ਮਹੀਨੇ ਦਾ ਅਖ਼ੀਰਲਾ ਦਿਨ 'ਪੌਣ ਪ੍ਰੀਛਾ' ਦਾ ਹੁੰਦਾ ਹੈ। ਪੰਜਾਬ ਵਿਚ ਸਾਵਣ ਭਾਦਰੋਂ ਦੇ ਮੀਹਾਂ ਉਤੇ ਫਸਲਾਂ ਨਿਰਭਰ ਕਰਦੀਆਂ ਹਨ। ਇਹ ਬਾਰਸ਼ਾਂ ਕਿਸੇ ਸਾਲ ਘਟ ਹੁੰਦੀਆਂ ਹਨ ਅਤੇ ਕਿਸੇ ਸਾਲ ਵੱਧ। ਜੇ ਮੀਂਹ ਚੰਗਾ ਪੈ ਜਾਏ ਤਾਂ ਫ਼ਸਲ ਚੋਖੀ ਹੁੰਦੀ ਹੈ। ਮੀਹਾਂ ਬਾਰੇ ਅਨੁਮਾਨ ਲਗਾਣ ਲਈ ਜੱਟ ਕਿਸੇ ਦਰਖ਼ਤ ਨਾਲ ਲੀਰ ਬੰਨ੍ਹਦੇ ਹਨ ਜਿਸ ਨੂੰ ਧੱਜਾ ਕਹਿੰਦੇ ਹਨ। ਇਸ ਧੱਜਾ ਤੋਂ, ਸੂਰਜ ਡੁਬਣ ਵੇਲੇ, ਹਵਾ ਦੇ ਰੁਖ਼ ਤੋਂ ਆਉਣ ਵਾਲੇ ਮੌਸਮ ਬਾਰੇ ਅਨੁਮਾਨ ਲਗਾਏ ਜਾਂਦੇ ਹਨ। ਜੇ ਪੱਛਮ ਵਲ ਹਵਾ ਹੋਵੇ ਤਾਂ ਸਾਵਣ ਭਾਦਰੋਂ ਖ਼ੁਸ਼ਕ ਜਾਵੇਗਾ, ਜੇ ਉੱਤਰ ਵਲੋਂ ਹਵਾ ਆਵੇ ਤਾਂ ਔਸਤ ਦਰਜੇ ਦੀਆਂ ਬਾਰਸ਼ਾਂ ਹੋਣਗੀਆਂ। ਜੇ ਪੁਰਵਾ ਚਲੇ ਤਾਂ ਰਜਵਾਂ ਮੀਂਹ ਪੈਂਦਾ ਹੈ। ਪਿੰਡ ਦੇ ਬਾਣੀਏ ਔੜ ਪੈਣ ਵਿਚ ਦਿਲਚਸਪੀ ਰਖਦੇ ਹਨ ਤਾਂ ਜੋ ਨਵੀਂ ਫ਼ਸਲ ਘਟ ਹੋਵੇ ਤੇ ਉਨ੍ਹਾਂ ਦੇ ਅੰਨ ਭੰਡਾਰ ਮਹਿੰਗੇ ਵਿਕਣ। ਇਸ ਲਈ ਜਿਸ ਸਾਲ ਘਟ ਮੀਂਹ ਵਸੇ ਉਸ ਨੂੰ 'ਬਾਣੀਏ ਦਾ ਮੀਂਹ' ਜਾਂ 'ਬਾਣੀਏ ਦਾ ਸਾਲ' ਕਹਿੰਦੇ ਹਨ।

ਹਾੜ ਦੇ ਅਖ਼ੀਰਲੇ ਦਿਨ ਕਈ ਕਿਸਾਨ ਹਰ ਪ੍ਰਕਾਰ ਦਾ ਅੰਨ ਚੌਕਸੀ ਨਾਲ ਦੋ ਦੋ ਤੋਲੇ ਮਿਣ ਕੇ ਮਿੱਟੀ ਦੀਆਂ ਛੂਣੀਆਂ ਵਿਚ ਪਾ ਕੇ ਰਾਤ ਵੇਲੇ ਖੇਤਾਂ ਵਿਚ ਖੁਲ੍ਹੀ ਥਾਂ ਰਖ ਆਉਂਦੇ ਹਨ, ਸਵੇਰੇ ਜਾਗਦੇ ਸਾਰ ਉਨ੍ਹਾਂ ਨੂੰ ਤੋਲਦੇ ਹਨ, ਜੇ ਵਜ਼ਨ ਪਹਿਲਾਂ ਨਾਲੋਂ ਰਤਾ ਵਧ ਹੋਵੇ ਤਾਂ ਸਾਵਣ ਭਾਦਰੋਂ ਚੋਖਾ ਮੀਂਹ ਹੁੰਦਾ ਹੈ ਤੇ ਫ਼ਸਲ ਚੰਗੀ, ਪਰ ਜੇ ਵਜ਼ਨ ਘਟ ਜਾਵੇ ਤਾਂ ਮੀਂਹ ਘਟ ਵਰ੍ਹਦਾ ਹੈ ਤੇ ਫ਼ਸਲ ਥੋੜੀ ਹੁੰਦੀ ਹੈ।

(ਪ-283) **ਪੌਂ-ਬਾਰਾਂ** :

ਪਾਸੇ ਦੀ ਖੇਡ ਵਿਚ ਸਭ ਤੋਂ ਵੱਡਾ ਦਾਅ ਜਿਸ ਦੇ ਪੈਣ ਤੇ ਬਾਜ਼ੀ ਦੀ ਜਿੱਤ ਹੁੰਦੀ ਹੈ। ਚੌਪੜ ਦੇ ਤਿੰਨ ਢਾਲਣੇ ਸੁਟਣ ਤੇ, ਜੇ ਤਿੰਨ ਆਣ ਤਾਂ ਤਿੰਨ ਕਾਣੇ ਅਖਵਾਉਂਦੇ ਹਨ ਜੋ ਸਭ ਤੋਂ ਘਟੀਆ ਦਾਅ ਗਿਣਿਆ ਜਾਂਦਾ ਹੈ। ਜੇ ਦੋ ਡਾਲਣੇ ਤੇ ਛੇ-ਛੇ ਅਤੇ ਤੀਜੇ ਤੇ ਇਕ ਤਾਂ ਪੱਕੇ ਪੌਂ-ਬਾਰਾਂ ਅਤੇ ਜੇ ਇਕ ਡਾਲਣੇ ਦੇ ਛੇ, ਦੂਜੇ ਦੇ ਪੰਜ ਅਤੇ ਤੀਜੇ ਦੇ ਇਕ ਆਵੇ ਤਦ ਕੱਚੇ ਪੌਂ-ਬਾਰਾਂ ਹਨ।

ਭਾਵੇਂ ਪੌਂ-ਬਾਰਾਂ ਭਾਵੇਂ ਤਿੰਨ ਕਾਣੇ
ਬਾਜ਼ੀ ਲਾਇ ਕੇ ਸਿਰਾਂ ਦੀ ਖੇਲੀਏ ਜੀ।

ਰਾਜਾ ਭਰਥਰੀ–ਕਾਲੀਦਾਸ

(ਪ-284) **ਪੌਣ ਭੁਟੀ** :

ਸਾਂਸੀਆਂ ਵਿਚ ਪ੍ਰਚਲਤ ਇਕ ਰਸਮ, ਜਿਸ ਨਾਲ ਸੱਚ ਤੇ ਝੂਠ ਦਾ ਨਿਤਾਰਾ ਕੀਤਾ ਜਾਂਦਾ ਹੈ। ਜਦੋਂ ਕਿਸੇ ਦੋ ਧਿਰਾਂ ਵਿਚ ਝਗੜਾ ਹੋਵੇ ਅਤੇ ਇਹ ਨਿਰਨਾ ਨਾ ਹੋ ਸਕੇ ਕਿ ਕੌਣ ਸੱਚਾ ਹੈ ਤੇ ਕੌਣ ਝੂਠਾ ਤਾਂ ਸਾਂਸੀ 'ਪੌਣ ਭੁੱਟੀ' ਦੀ ਰਸਮ ਦੁਆਰਾ ਨਿਰਨਾ ਕਰਦੇ ਹਨ। ਦੋਵੇਂ ਧਿਰਾਂ ਪੰਚ ਨੂੰ ਇਕ ਇਕ ਰੁਪਿਆ ਦੇਂਦੀਆਂ ਹਨ, ਪੰਚ ਦੋ ਗੋਤੇ ਮਾਰ ਬੁਲਾਉਂਦਾ ਹੈ। ਕਿਸੇ ਖੂਹ ਵਿਚ ਇਕ ਬਾਂਸ ਗੱਡ ਕੇ ਦੋਹਾਂ ਗੋਤੇਮਾਰਾਂ ਨੂੰ ਖੂਹ ਵਿਚ ਉਤਾਰਿਆ ਜਾਂਦਾ ਹੈ। ਗੋਤੇਮਾਰ ਪਾਣੀ ਵਿਚ ਟੁੱਬੀ ਮਾਰਦੇ ਹਨ ਅਤੇ ਜਿਸ ਧਿਰ ਦਾ ਗੋਤੇਮਾਰ ਪਹਿਲਾਂ ਪਾਣੀ ਉਪਰ ਆ ਜਾਂਦਾ ਹੈ, ਉਹ ਝੂਠਾ ਸਮਝਿਆ ਜਾਂਦਾ ਹੈ ਤੇ ਦੂਜੀ ਧਿਰ ਸੱਚੀ। ਝੂਠ ਦੇ ਪੈਰ ਨਹੀਂ ਹੁੰਦੇ। ਇਸ ਰਸਮ ਪਿਛੇ ਇਹ ਵਿਚਾਰ ਕੰਮ ਕਰਦਾ ਹੈ ਕਿ ਪਾਣੀ ਝੂਠੇ ਸ਼ਖ਼ਸ ਨੂੰ ਸਤਹ ਹੇਠਾਂ ਬਹੁਤੀ ਦੇਰ ਨਹੀਂ ਰਹਿਣ ਦੇਂਦਾ। ਇਹ ਫ਼ੈਸਲਾ ਦੋਹਾਂ ਧਿਰਾਂ ਨੂੰ ਮੰਨਣਾ ਪੈਂਦਾ ਹੈ।

ਕਈ ਵਾਰ ਇਕ ਰੁਪਿਆ ਜਾਂ ਪੈਸਾ ਉਬਲਦੇ ਤੇਲ ਵਿਚ ਸੁਟਿਆ ਜਾਂਦਾ ਹੈ ਤੇ ਕਥਿਤ ਦੋਸ਼ੀ ਨੂੰ ਆਪਣੇ ਆਪ ਨੂੰ ਨਿਰਦੋਸ਼ ਸਿਧ ਕਰਨ ਲਈ ਉਬਲਦੇ ਤੇਲ ਵਿਚ ਹੱਥ ਪਾ ਕੇ ਸਿੱਕਾ ਕੱਢਣ ਲਈ ਕਿਹਾ ਜਾਂਦਾ ਹੈ। ਜੇ ਕਥਿਤ ਦੋਸ਼ੀ, ਸੱਚਮੁਚ ਕਸੂਰਵਾਰ ਹੋਵੇ ਤਾਂ ਉਹ ਤੇਲ ਵਿਚ ਹੱਥ ਪਾਉਣ ਤੋਂ ਝਿਜਕਦਾ ਹੈ ਕਿਉਂ ਜੋ ਉਸ ਦਾ ਅੰਤਹਕਰਣ ਉਸ ਨੂੰ ਅਗੇ ਹੱਥ ਵਧਾਣ ਨਹੀਂ ਦੇਂਦਾ। ਜੇ ਉਹ ਬੇਕਸੂਰ ਹੋਵੇ ਤਾਂ ਉਹ ਝਟ ਅੱਗੇ ਹੱਥ ਵਧਾਵੇਗਾ। ਪਰ ਇਹ ਵਿਧੀ ਹੁਣ ਘਟ ਹੀ ਵਰਤੀ ਜਾਂਦੀ ਹੈ।

ਕਈ ਵਾਰ, ਬਾਂਸ ਪਾਣੀ ਵਿਚ ਖੜਾ ਕਰ ਲਿਆ ਜਾਂਦਾ ਹੈ ਅਤੇ ਕਥਿਤ ਦੋਸ਼ੀ ਨੂੰ, ਬਾਂਸ ਫੜ ਕੇ ਚੁਭੀ ਮਾਰਨ ਲਈ ਕਿਹਾ ਜਦਾ ਹੈ। ਜੇ ਉਹ ਝਟ ਪਾਣੀ ਵਿਚੋਂ ਬਾਹਰ ਆ ਜਾਵੇ ਤਾਂ ਕਸੂਰਵਾਰ, ਪਰ ਜੇ ਪਾਣੀ ਵਿਚ ਕੁਝ ਚਿਰ ਰੁਕ ਜਾਵੇ ਤਾਂ ਨਿਰਦੋਸ਼ ਗਿਣਿਆ ਜਾਂਦਾ ਹੈ।

ਕਈ ਵਾਰ ਇਕ ਰੁਪਏ ਤੇ ਇਕ ਪੈਸੇ ਨੂੰ ਗੁੰਨ੍ਹੇ ਆਟੇ ਵਿਚ ਵਖੋ ਵਖਰਾ ਲਪੇਟ ਕੇ ਪਾਣੀ ਦੇ ਭਰੇ ਘੜੇ ਵਿਚ ਸੁਟਿਆ ਜਾਂਦਾ ਹੈ ਤੇ ਕਥਿਤ ਦੋਸ਼ੀ ਨੂੰ ਇਕ ਸਿੱਕਾ ਬਾਹਰ ਕੱਢਣ ਲਈ ਕਿਹਾ ਜਾਂਦਾ ਹੈ। ਜੇ ਉਹ ਪੈਸਾ ਬਾਹਰ ਕਢ ਲਿਆਵੇ ਤਾਂ ਕਸੂਰਵਾਰ ਅਤੇ ਜੇ ਉਹ ਰੁਪਿਆ ਕਢ ਲਿਆਵੇ ਤਾਂ ਬੇਕਸੂਰ ਮੰਨਿਆ ਜਾਂਦਾ ਹੈ।

(ਪ-285) **ਪੌੜੀ** :

ਪੌੜੀ ਬਾਰੇ ਕਈ ਤਰ੍ਹਾਂ ਦੀਆਂ ਮਨੌਤਾਂ ਤੇ ਭਰਮ ਪ੍ਰਚਲਤ ਹਨ। ਇਹ ਪ੍ਰਤੀਕ ਰੂਪ ਵਿਚ ਜੀਵਨ ਵਿਚ ਉੱਨਤੀ ਤੇ ਭਰਪੂਰ ਵਿਕਾਸ ਦੀ ਬੋਧਿਕ ਹੈ। ਪਹਿਲਿਆਂ ਵਿਚ, ਜਦੋਂ ਕਿਸੇ ਧਨੀ ਦੇ ਘਰ ਲੜਕਾ ਜੰਮਦਾ ਤਾਂ ਪਿੰਡ ਦਾ ਤਰਖਾਣ ਚੰਦਨ ਜਾਂ ਕਿਸੇ ਵਧੀਆ ਲੱਕੜੀ ਦੀ ਪੌੜੀ ਬਣਾ ਕੇ ਭੇਟ ਕਰਦਾ। ਇਸ ਨੂੰ ਸ਼ੁਭ ਸ਼ਗਨ ਜਾਣ ਕੇ ਘਰ ਵਾਲੇ ਤਰਖਾਣ ਨੂੰ ਤ੍ਰੇਵਰ ਦਿਤਾ ਕਰਦੇ। ਇਹ ਪ੍ਰਥਾ ਬਦਲੇ ਹੋਏ ਰੂਪ ਵਿਚ ਅੱਜ ਵੀ ਕਿਧਰੇ ਕਿਧਰੇ ਪ੍ਰਚਲਤ ਹੈ।

ਸੁਪਨੇ ਵਿਚ ਜੇ ਕੋਈ ਸ਼ਖ਼ਸ ਪੌੜੀਆਂ ਚੜ੍ਹੇ ਤਾਂ ਇਹ ਤਰੱਕੀ ਦਾ ਸੂਚਕ ਹੋਣ ਦੇ ਨਾਤੇ ਚੰਗਾ ਸ਼ਗਨ ਹੈ। ਜੇ ਨੌਕਰੀ ਤੇ ਹੋਵੇ ਤਾਂ ਛੇਤੀ ਹੀ ਉੱਚਾ ਔਹਦਾ ਮਿਲਦਾ ਹੈ। ਜੇ ਵਪਾਰ ਕਰਦਾ ਹੋਵੇ ਤਾਂ ਵਧਦਾ ਫੁਲਦਾ ਹੈ। ਇਸ ਦੇ ਉਲਟ, ਸੁਪਨੇ ਵਿਚ ਪੌੜੀਆਂ ਉਤਰਨਾ ਅਸ਼ੁਭ ਹੈ, ਕੋਈ ਨੁਕਸਾਨ ਪਹੁੰਚਦਾ ਹੈ।

ਪੌੜੀ ਦੇ ਹੇਠੋਂ ਲੰਘਣਾ ਅਸ਼ੁਭ ਸਮਝਿਆ ਜਾਂਦਾ ਹੈ। ਲੰਘਣ ਵਾਲੇ ਦਾ ਰੁਹਬ ਘਟਦਾ, ਬੇਪਤੀ ਹੁੰਦੀ ਜਾਂ ਕੋਈ ਰੋਗ ਚੰਮੜਦਾ ਹੈ। ਪੌੜੀ ਤੋਂ ਡਿਗਣਾ ਵੀ ਸ਼ੁਭ ਸ਼ਗਨ ਨਹੀਂ। ਘਰ ਵਿਚ ਪੌੜੀ ਹਮੇਸ਼ਾ ਸਿਧੀ ਰਖੀ ਜਾਂਦੀ ਹੈ। ਪੁੱਠੀ ਰਖੀ ਪੌੜੀ, ਘਰ ਵਿਚ ਦੁਖਾਂ ਤੇ ਰੋਗਾਂ ਦਾ ਵਾਧਾ ਕਰਦੀ ਤੇ ਆਰਥਿਕ ਸੰਕਟ ਪੈਦਾ ਕਰਦੀ ਮੰਨੀ ਗਈ ਹੈ।

ਫ

(ਫ-1) **ਫਸਲ :**

ਪੰਜਾਬ ਦੀ ਧਰਤੀ ਬੜੀ ਜ਼ਰਖੇਜ਼ ਹੋਣ ਕਰ ਕੇ, ਅੰਨ ਦਾ ਭੰਡਾਰਾ ਪੈਦਾ ਕਰਦੀ ਹੈ। ਇਥੋਂ ਦੇ ਬਹੁਤੇ ਲੋਕਾਂ ਦਾ ਧੰਦਾ ਵਾਹੀ-ਖੇਤੀ ਜਾਂ ਉਸ ਨਾਲ ਸਬੰਧਿਤ ਧੰਧਾ ਰਿਹਾ ਹੈ। ਪੰਜਾਬ ਮੁਖੀ ਰੂਪ ਵਿਚ ਕਿਰਸਾਨੀ ਦੇਸ ਹੈ। ਇਥੇ ਦੋ ਫਸਲਾਂ ਹੁੰਦੀਆਂ ਹਨ। ਇਕ ਫਸਲ 'ਰੱਬੀ' ਜਿਸ ਨੂੰ 'ਹਾੜੀ' ਦੀ ਫਸਲ ਕਹਿੰਦੇ ਹਨ ਅਤੇ ਦੂਜੀ ਫਸਲ 'ਖਰੀਫ਼', ਜਿਸ ਨੂੰ ਸਾਉਣ ਦੀ ਫਸਲ ਵੀ ਕਹਿੰਦੇ ਹਨ। ਹਾੜੀ ਦੀ ਫਸਲ ਦੱਖਸ਼ਾਇਨ ਵਿਚ ਬੀਜਦੇ ਤੇ ਵੱਢਦੇ ਹਨ ਅਤੇ ਸਾਉਣੀ ਦੀ ਫਸਲ ਉਤਰਾਇਨ ਵਿਚ।

(ੳ) ਦੇਵੀ ਦਿਉਤੇ : ਫਸਲਾਂ ਦੀ ਰੱਖਿਆ ਲਈ ਦੇਵੀ-ਦਿਉਤਿਆਂ ਦੀ ਪੂਜਾ ਕੀਤੀ ਜਾਂਦੀ ਹੈ। ਇਨ੍ਹਾਂ ਦੇਵੀ-ਦਿਉਤਿਆਂ ਨੂੰ ਸਥਾਨਕ ਪੱਧਰ 'ਤੇ ਹੀ ਮਾਨਤਾ ਪ੍ਰਾਪਤ ਹੈ। ਪਿੰਡ ਜਾਂ ਕਈ ਹਾਲਤਾਂ ਵਿਚ ਇਲਾਕੇ ਤੋਂ ਬਾਹਰ ਇਨ੍ਹਾਂ ਦਿਉਤਿਆਂ ਨੂੰ ਕੋਈ ਨਹੀਂ ਜਾਣਦਾ। ਫਸਲਾਂ ਦੇ ਮੁਖ-ਦਿਉਤੇ ਨੂੰ 'ਖੇਤਰਪਾਲ' ਕਹਿੰਦੇ ਹਨ (ਵੇਖੋ : ਖੇਤਰਪਾਲ)।

ਗੌਰਜਾਂ ਮਾਈ ਨੂੰ ਫਸਲਾਂ ਦੀ ਦੇਵੀ ਮੰਨਿਆ ਜਾਂਦਾ ਹੈ। ਇਸੇ ਨੂੰ 'ਸਾਂਝੀ ਮਾਈ' ਵੀ ਕਹਿੰਦੇ ਹਨ ਅਤੇ ਇਹ ਪਾਰਬਤੀ ਦੇਵੀ ਦਾ ਹੀ ਇਕ ਰੂਪ ਹੈ। ਕਦੇ ਸਾਰੇ ਪੰਜਾਬ ਵਿਚ ਫਸਲਾਂ ਬੀਜਣ ਤੋਂ ਪਹਿਲਾਂ, ਇਸੇ ਦੇਵੀ ਦੀ ਪੂਜਾ ਕੀਤੀ ਜਾਂਦੀ ਸੀ। ਅੱਜ ਕਲ੍ਹ ਕੰਵਾਰੀਆਂ ਕੁੜੀਆਂ, ਨੌਰਾਤਿਆਂ ਦੇ ਦਿਨਾਂ ਵਿਚ ਗੌਰਜਾਂ ਦੇਵੀ ਦੀ ਪੂਜਾ ਕਰਦੀਆਂ ਹਨ। ਇਸ ਦੇਵੀ ਦੀ ਪੂਜਾ ਪਹਿਲੇ ਨੌਰਾਤੇ ਤੋਂ ਸ਼ੁਰੂ ਹੁੰਦੀ ਹੈ ਤੇ ਇਸ ਦਿਨ ਕੰਵਾਰੀਆਂ ਕੁੜੀਆਂ, ਘਰਾਂ ਵਿਚ ਜੌਂ ਬੀਜਦੀਆਂ ਤੇ ਗੌਰਜਾਂ ਦੀ ਮੂਰਤੀ ਬਣਾ ਕੇ ਜਾਂ ਉਸ ਦਾ ਚਿਤ੍ਰ ਕਿਸੇ ਕੰਧ ਉਤੇ ਉਲੀਕ ਕੇ, ਉਸ ਦੀ ਰੋਜ਼ ਪੂਜਾ ਕਰਦੀਆਂ ਤੇ ਭੇਟਾ ਚਾੜ੍ਹਦੀਆਂ ਹਨ। ਦਸਵੇਂ ਦਿਨ ਤਕ ਜਵਾਂ ਦੇ ਬੂੰਬਲ ਨਿਕਲ ਆਉਂਦੇ ਹਨ ਅਤੇ ਕੁੜੀਆਂ ਇਨ੍ਹਾਂ ਬੂੰਬਲਾਂ ਨੂੰ ਪਿਉ ਤੇ ਭਰਾਵਾਂ ਦੀਆਂ ਪੱਗਾਂ ਵਿਚ ਟੁੰਗਦੀਆਂ ਹਨ ਅਤੇ ਬਾਕੀ ਜਵਾਂ ਦੀ ਖੇਤੀ ਗੌਰਜਾਂ ਦੀ ਮੂਰਤੀ ਨਾਲ ਜਲ ਪ੍ਰਵਾਹ ਕਰ ਦੇਂਦੀਆਂ ਹਨ। ਦਸਵੇਂ ਦਿਨ ਦੁਸਹਿਰੇ ਨੂੰ ਹੀ ਫਸਲ ਦੀ ਬੀਜਾਈ ਆਰੰਭ ਹੋ ਜਾਂਦੀ ਹੈ। ਜੇ ਜਵਾਂ ਦੀ ਖੇਤੀ ਨੂੰ ਭਰਵੇਂ ਬੂੰਬਲ ਪੈਣ ਤਾਂ ਕਹਿੰਦੇ ਹਨ, ਗੌਰਜਾਂ ਦੇਵੀ ਪ੍ਰਸੰਨ ਹੈ ਤੇ ਇਸ ਸਾਲ ਭਰਵੀਂ ਝਾੜ ਪਏਗੀ।

(ਅ) ਫਸਲਾਂ ਦੇ ਰੋਗ : ਫਸਲਾਂ ਨੂੰ ਕਈ ਨਿੱਕੀਆਂ ਵੱਡੀਆਂ ਬੀਮਾਰੀਆਂ ਵੀ ਲੱਗ ਜਾਂਦੀਆਂ ਹਨ ਤੇ ਜਾਦੂ ਟੂਣੇ ਦੁਆਰਾ ਇਲਾਜ ਵੀ ਕੀਤਾ ਜਾਂਦਾ ਹੈ। ਤੇਲਾ ਇਕ ਨਿੱਕੀ ਜਿਹੀ ਪੌਦੇ ਉਤੇ ਚੜ੍ਹਨ ਵਾਲੀ ਵੇਲ ਹੈ, ਜੋ ਚਾਵਲ, ਗੰਨਾ, ਕਪਾਹ, ਜਵਾਰ ਤੇ ਕੁਝ ਹਰ ਨਿੱਕੀਆਂ ਫਸਲਾਂ ਨੂੰ ਲੱਗਦਾ ਹੈ। ਇਸ ਵੇਲ ਦੀ ਹੋਂਦ ਉਦੋਂ ਪਤਾ ਲੱਗਦੀ ਹੈ, ਜਦੋਂ ਪੱਤਿਆਂ ਉਤੇ ਕਾਲੇ ਰੰਗ ਦੀ ਚਿਕਨੀ ਜਿਹੀ ਛਾਈ ਇਕੱਠੀ ਹੋ ਜਾਂਦੀ ਹੈ। ਜਦੋਂ ਫਸਲ ਪੱਕ ਰਹੀ ਹੋਵੇ ਤੇ ਸੋਕਾ ਪੈ ਜਾਵੇ ਤਾਂ ਤੇਲਾ ਪ੍ਰਗਟ ਹੋ ਜਾਂਦਾ ਹੈ। ਤੇਲਾ ਪੌਦੇ ਵਿਚਲੇ ਰਸ ਨੂੰ ਸਾੜ ਦੇਂਦਾ ਹੈ। ਪਰ ਮੀਂਹ ਪੈਣ ਨਾਲ ਤੇਲਾ ਘਟ ਨੁਕਸਾਨ ਕਰਦਾ ਹੈ।

ਭੋਇੰ ਰੇਤਲੀ ਹੋਵੇ ਤਾਂ ਕਈ ਫਸਲਾਂ ਨੂੰ ਸਿਉਂਕ ਲੱਗ ਜਾਂਦੀ ਹੈ।

ਕਣਕ ਨੂੰ ਕੁੰਗੀ ਲੱਗਦੀ ਹੈ। ਇਹ ਰੋਗ ਇਕ ਨਿਕੇ ਜਿਹੇ ਕੀੜੇ ਕਾਰਨ, ਸਖ਼ਤ ਸਰਦੀ ਵਿਚ ਹੁੰਦਾ ਹੈ। ਖ਼ਾਸ ਤੌਰ ਤੇ ਜਦੋਂ ਕਈ ਦਿਨ ਬੱਦਲ ਰਹੇ ਤੇ ਰਾਤ ਵੇਲੇ ਸਖ਼ਤ ਤਰੇਲ ਪਏ। ਪੌਦੇ ਦੇ ਪੱਤੇ ਨੂੰ ਜੰਗਾਲ ਲੱਗ ਜਾਂਦਾ ਹੈ ਤੇ ਕਣਕ ਫਲੀ ਵਿਚ ਸੁੰਗੜ ਜਾਂਦੀ ਹੈ। ਜੇ ਮੀਂਹ ਬਹੁਤ ਪਏ ਤਾਂ ਜੰਗਾਲ ਉਤਰ ਜਾਂਦਾ ਹੈ ਤੇ ਧੁਪ ਖ਼ੂਬ ਚੜ੍ਹੇ ਤਾਂ ਇਸ ਨਾਲ ਇਹ ਰੋਗ ਅਲੋਪ ਹੋ ਜਾਂਦਾ ਹੈ। ਕੰਗਿਆਰੀ ਜਿਸ ਅੰਨ ਦੀ ਫਲੀ ਨੂੰ ਲੱਗਦੀ ਹੈ ਉਸ ਵਿਚਲਾ ਦਾਣਾ ਕਾਲੀ ਸਵਾਹ ਬਣ ਕੇ ਰਹਿ ਜਾਂਦਾ ਹੈ।

ਮੋਰਾੜਾ ਇਕ ਨਿੱਕਾ ਜਿਹਾ ਕੀੜਾ ਹੈ, ਜੋ ਗੰਨੇ ਦੇ ਬੀਜਣ ਪਿਛੋਂ, ਨਵੇਂ ਉਗੇ ਪੰਘੂਰ ਨੂੰ ਸਿਰ ਉੱਚਾ ਕਰਦਿਆਂ

ਹੀ ਖਾਣ ਲਗਦਾ ਹੈ। ਇਹ ਚਿੱਟੀ ਕੀੜੀ ਨਾਲ ਮਿਲਦਾ ਜੁਲਦਾ ਹੈ, ਪਰ ਛੋਟਾ ਹੁੰਦਾ ਹੈ।

'ਚੌਰਾ' ਇਕ ਪਤਲਾ ਜਿਹਾ ਕੀੜਾ ਹੁੰਦਾ ਹੈ, ਜੋ ਗੰਨੇ ਦੇ ਬੂਟੇ ਨੂੰ ਉਦੋਂ ਲਗਦਾ ਹੈ, ਜਦੋਂ ਉਹ ਤਿਆਰ ਹੋਣ ਦੇ ਨੇੜੇ ਪਹੁੰਚਦਾ ਹੈ। ਇਸ ਦੇ ਨਾਲ ਪੱਤੇ ਕਾਲੇ ਹੋ ਜਾਂਦੇ ਹਨ ਤੇ ਰਸ ਪਤਲਾ ਪਾਣੀ ਵਰਗਾ ਹੋ ਜਾਂਦਾ ਹੈ।

'ਕੁੱਟੀ' ਨਾਂ ਦਾ ਕੀੜਾ ਜੋ ਛੋਲਿਆਂ ਨੂੰ ਲਗਦਾ ਹੈ, ਇਹ ਡੂੰਡਿਆਂ ਵਿਚਲਾ ਦਾਨਾ ਖਾ ਜਾਂਦਾ ਹੈ। ਪਰ ਤਿੰਨ ਦਿਨ ਲਗਾਤਾਰ, ਸਵੇਰੇ ਸ਼ਾਮੀਂ, ਖੇਤ ਵਿਚ ਢੋਲ ਮਾਰਨ ਨਾਲ ਇਹ ਕੀੜਾ ਨਹੀਂ ਰਹਿੰਦਾ।

'ਮੂਲਾ' ਸਭ ਫੁੱਲਾਂ ਵਾਲੇ ਪੌਦਿਆਂ ਨੂੰ ਲਗਦਾ ਹੈ ਜਿਵੇਂ ਮਿਰਚ, ਕਪਾਹ, ਤਿਲ, ਤੰਬਾਕੂ ਆਦਿ। ਪੌਦਾ ਫ਼ੌਰਨ ਸੁਕ ਜਾਂਦਾ ਹੈ। ਇਸ ਦਾ ਲੋਕ-ਇਲਾਜ ਇਹ ਦਸਿਆ ਜਾਂਦਾ ਹੈ ਕਿ ਕਿਸੇ ਕਰਾੜ ਨੂੰ ਜਿਸ ਦਾ ਨਾਂ 'ਮੂਲਾ' ਹੋਵੇ, ਉਸ ਨੂੰ ਉਦੋਂ ਤਕ ਖੇਤ ਵਿਚ ਜੁੱਤੀਆਂ ਮਾਰਦੇ ਰਹਿਣਾ ਚਾਹੀਦਾ ਹੈ ਜਦੋਂ ਤਕ ਉਹ ਨਸ ਨਾ ਜਾਵੇ।

ਇਸ ਬੀਮਾਰੀ ਦਾ ਨਾਂ ਮੂਲਾ ਤਾਂ ਪਿਆ ਹੈ, ਕਿਉਂ ਜੋ ਇਹ ਰੋਗ ਮੂਲ ਜੜ੍ਹ ਤੋਂ ਸ਼ੁਰੂ ਹੁੰਦਾ ਹੈ ਤੇ ਸਾਰਾ ਬੂਟਾ ਸੁਕ ਜਾਂਦਾ ਹੈ।

(ੲ) ਫਸਲਾਂ ਦੇ ਕਲਾਮ : ਫਸਲਾਂ ਦੀਆਂ ਬੀਮਾਰੀਆਂ ਤੇ ਕੀੜੀਆਂ ਤੋਂ ਰਖਿਆ ਲਈ ਕਈ ਤਰ੍ਹਾਂ ਦੇ ਮੰਤਰ ਤੇ ਕਲਾਮ ਪ੍ਰਸਿਧ ਹਨ। ਮੁਸਲਮਾਨ ਤੇ ਕਈ ਵਾਰ ਹਿੰਦੂ ਵੀ, ਮੁਸਲਮਾਨ ਪੀਰਾਂ ਫ਼ਕੀਰਾਂ ਨੂੰ ਸਦ ਕੇ, ਉਨ੍ਹਾਂ ਤੋਂ ਕਲਾਮ ਪੜ੍ਹਾਉਂਦੇ ਤੇ ਫਸਲਾਂ ਉਤੇ ਫੂਕਾਂ ਮਰਵਾਉਂਦੇ ਹਨ। ਕਈ ਵਾਰ ਟੂਣੇ ਵੀ ਕੀਤੇ ਜਾਂਦੇ ਹਨ।

ਜੇ ਕਣਕ, ਛੋਲੇ ਜਾਂ ਮਕਈ ਦੀ ਫਸਲ ਨੂੰ ਕੁੰਗੀ ਜਾਂ ਤੇਲਾ ਲਗ ਜਾਵੇ, ਤਾਂ ਨੁਕਸਾਨ ਤੋਂ ਬਚਣ ਲਈ, ਕਲਾਮ ਪੜ੍ਹੇ ਜਾਂਦੇ ਹਨ। ਇਨ੍ਹਾਂ ਕਲਾਮਾਂ ਦੇ ਨਮੂਨੇ ਹੇਠਾਂ ਦਿਤੇ ਜਾਂਦੇ ਹਨ। ਕਲਾਮ ਨੂੰ ਕਿਸੇ ਮਿੱਟੀ ਜਾਂ ਰੇਤ ਦੀ ਮੁੱਠ ਉਤੇ ਪੜ੍ਹ ਕੇ ਫਸਲਾਂ ਵਿਚ ਖਿਲਾਰ ਦਿਤਾ ਜਾਂਦਾ ਹੈ।

(1) ਕੁੰਗੀ, ਕੀੜਾ ਮੂਲਾ, ਭੱਖੜਾ ਚਾਰੇ ਭੈਣ ਭਿਰਾ
ਹੁਕਮ ਖ਼ੁਦਾ ਦੇ ਨਾਲ ਆਈ ਹਵਾ ਤੇ ਗਈ ਉਡਾ।

(2) ਕੁੰਗੀ ਕੀੜਾ ਭੱਖੜਾ, ਤਰੇਏ ਭੈਣ ਭਿਰਾ
ਰੋਟੀ ਬੇ-ਨਿਮਾਜ਼ ਦੀ ਗਈ 'ਵਾ ਉਡਾ।

ਕਲਾਮ ਨੂੰ ਕਈ ਵਿਧੀਆਂ ਨਾਲ ਪੜ੍ਹਿਆ ਜਾਂਦਾ ਹੈ। ਕਈ ਵਾਰ ਕਿਸਾਨ ਖ਼ੁਦ ਹੀ ਕਲਾਮ ਪੜ੍ਹ ਕੇ ਉਨ੍ਹਾਂ ਪੌਦਿਆਂ ਉਤੇ ਫੂਕਾਂ ਮਾਰਦਾ ਜਾਂਦਾ ਹੈ, ਜਿਨ੍ਹਾਂ ਨੂੰ ਕੁੰਗੀ ਜਾਂ ਤੇਲਾ ਲਗਾ ਹੁੰਦਾ ਹੈ। ਕਈ ਵਾਰ ਕਿਸਾਨ ਉਸ ਖੇਤ ਦੇ ਦੁਆਲੇ ਪ੍ਰਕਰਮਾ ਕਰਦਾ ਹੋਇਆ ਕਲਾਮ ਪੜ੍ਹਦਾ ਜਾਂਦਾ ਅਤੇ ਨਾਲ ਭੁਜੀ ਹੋਈ ਕਣਕ ਚੱਬੀ ਜਾਂਦੀ ਹੈ। ਜੇ ਉਸ ਨੂੰ ਕੋਈ ਸ਼ਖ਼ਸ ਜਾਂ ਆਂਢੀ ਗੁਆਂਢੀ ਮਿਲ ਪਏ ਤਾਂ ਉਸ ਨੂੰ ਉਹ ਭੁਜੇ ਹੋਏ ਦਾਣੇ ਖਾਣ ਨੂੰ ਦੇਂਦਾ ਹੈ, ਪਰ ਉਹ ਬੋਲਦਾ ਕੁਝ ਨਹੀਂ। ਇਹ ਰੀਤ ਬਹਾਵਲਪੁਰ ਵਿਚ ਕੀਤੀ ਜਾਂਦੀ ਹੈ। ਕਈ ਵਾਰ ਕਲਾਮ ਪੜ੍ਹਨ ਤੋਂ ਬਾਅਦ ਊਠ ਦੀ ਹੱਡੀ ਦੀ ਧੂਣੀ ਬਾਲ ਕੇ, ਧੂੰਏਂ ਦਾ ਰੁਖ਼ ਉਸ ਖੇਤ ਵਲ ਕਰ ਦੇਂਦੇ ਹਨ ਜਿਸ ਨੂੰ ਕੁੰਗੀ ਜਾਂ ਤੇਲਾ ਲਗਾ ਹੋਵੇ। ਇਸ ਤਰ੍ਹਾਂ ਕਲਾਮ ਦਾ ਅਸਰ ਹੋਰ ਵਧ ਜਾਂਦਾ ਹੈ।

ਫਸਲਾਂ ਦੀ ਰਖਿਆ ਲਈ ਕੁਝ ਟੂਣੇ ਵੀ ਕੀਤੇ ਜਾਂਦੇ ਹਨ। ਕਈ ਕਿਸਾਨ ਫਸਲਾਂ ਤੋਂ ਕੁੰਗੀ ਕੀੜ ਦੀ ਰਖਿਆ ਲਈ ਖੇਤ ਦੇ ਮੱਧ ਵਿਚ ਇਕ ਲੰਮੀ ਸੋਟੀ ਗੱਡ ਕੇ ਉਸ ਉਤੇ ਮਿੱਟੀ ਦੀ ਤੌਣੀ ਲਟਕਾ ਦੇਂਦੇ ਹਨ। ਇਸ ਤੌਣੀ, ਵਿਚ, ਕਿਸੇ ਪੀਰ ਦੀ ਮਜ਼ਾਰ ਤੋਂ ਮਿੱਟੀ ਲਿਆ ਕੇ ਭਰੀ ਹੁੰਦੀ ਹੈ।

(ਸ) ਫਸਲਾਂ ਬਾਰੇ ਭਰਮ ਵਹਿਮ : ਏਕਮ ਜਾਂ ਪੂਰਨਮਾਸ਼ੀ ਵਾਲੇ ਦਿਨ ਕਣਕ ਤੋਲਣੀ ਚੰਗੀ ਨਹੀਂ ਸਮਝੀ ਜਾਂਦੀ। ਸਨਿਚਰਵਾਰ ਵੀ ਕਣਕ ਤੋਲਣ ਲਈ ਸ਼ੁਭ ਨਹੀਂ ਸਮਝਿਆ ਜਾਂਦਾ। ਕਣਕ ਹਮੇਸ਼ਾਂ ਸਰਘੀ ਵੇਲੇ, ਸੂਰਜ ਛੁਪਣ ਸਮੇਂ, ਜਾਂ ਅੱਧੀ ਰਾਤ ਨੂੰ ਤੋਲਣੀ ਸ਼ੁਭ ਹੁੰਦੀ ਹੈ। ਕਿਉਂ ਜੋ ਅਜਿਹੇ ਸਮੇਂ ਭੂਤ ਪ੍ਰੇਤ ਹੋਰ ਕੰਮਾਂ ਵਿਚ ਰੁਝੇ ਹੁੰਦੇ ਹਨ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਭੂਤ ਪ੍ਰੇਤ ਤੇ ਕਰੂਰ ਸ਼ਕਤੀਆਂ ਵਜ਼ਨ ਨੂੰ ਘਟਾ ਦੇਂਦੀਆਂ ਹਨ। ਜਿਥੇ ਕਣਕ ਗਾਹ ਕੇ ਢੇਰ ਲਗਾਇਆ ਗਿਆ ਹੁੰਦਾ ਹੈ, ਉਥੇ ਪਹਿਲਾਂ ਇਕ ਘੇਰਾ ਮਾਰ ਲਿਆ ਜਾਂਦਾ ਹੈ ਅਤੇ ਚਾਰ ਆਦਮੀ ਉਸ ਘੇਰੇ ਅੰਦਰ ਦਾਖ਼ਲ ਹੋ ਜਾਂਦੇ ਹਨ। ਜਦੋਂ ਤਕ ਕੰਮ ਸਮਾਪਤ ਨਹੀਂ ਹੋ ਜਾਂਦਾ, ਕਿਸੇ ਨੂੰ ਨੇੜੇ ਨਹੀਂ ਆਉਣ ਦਿਤਾ ਜਾਂਦਾ। ਤੋਲਣ ਲਗਿਆਂ ਮੂੰਹ ਉਤਰ ਵਲ ਰਖਿਆ ਜਾਂਦਾ ਹੈ। ਜਦੋਂ ਤੋਲ ਵਿਚ ਰਖ ਕੇ ਕਣਕ ਕਪੜੇ ਵਿਚ ਬੰਨ੍ਹ ਕੇ ਤੋਲੀ ਜਾਂਦੀ ਹੈ ਤਾਂ ਹਰ ਤੋਲ ਦੇ ਬਦਲੇ ਇਕ ਕਣਕ ਦਾ ਦਾਨਾ ਰਖ ਲਿਆ ਜਾਂਦਾ ਹੈ ਤੇ ਅਖ਼ੀਰ ਇਹ ਦਾਣੇ ਗਿਣ ਕੇ ਹਿਸਾਬ ਲਾ ਲਿਆ ਜਾਂਦਾ ਹੈ। ਇਸ ਦੌਰਾਨ ਕੋਈ ਵਾਧੂ ਗੱਲ ਨਹੀਂ ਕੀਤੀ ਜਾਂਦੀ। ਬਹੁਤੀ ਵਾਰ ਤਾਂ ਬਿਲਕੁਲ ਚੁਪ ਸਾਧ ਲਈ ਜਾਂਦੀ ਹੈ ਤਾਂ ਜੋ ਕੋਈ ਭੈੜੀ ਜਾਂ ਅਸ਼ੁਭ ਗੱਲ ਜਾਂ ਸ਼ਬਦ ਮੂੰਹੋਂ ਨਾ ਨਿਕਲ ਜਾਵੇ। ਜਦੋਂ ਕਣਕ ਤੁਲ ਜਾਂਦੀ ਹੈ ਤਾਂ ਫਿਰ ਇਸ ਦਾ ਕਰੂਰ ਸ਼ਕਤੀਆਂ ਤੇ ਬਦਰੂਹਾਂ ਕੁਝ ਨਹੀਂ ਵਿਗਾੜ ਸਕਦੀਆਂ।

ਕਈ ਕਿਸਾਨ ਕਣਕ ਦੇ ਢੇਰ ਵਿਚ ਇਕ ਹਲ ਖੜਾ ਕਰ ਦੇਂਦੇ ਹਨ ਅਤੇ ਇਸ ਦੇ ਦੁਆਲੇ ਚਾਕੂ ਨਾਲ ਲਕੀਰ ਵਾਹ ਦੇਂਦੇ ਹਨ ਤੇ ਖ਼ਿਆਲ ਕੀਤਾ ਜਾਂਦਾ ਹੈ ਕਿ ਜਿੰਨ-ਪ੍ਰੇਤ ਅਨਾਜ ਨੂੰ ਖਾ ਜਾਂ ਨੁਕਸਾਨ ਨਹੀਂ ਪਹੁੰਚਾ ਸਕਦੇ।

ਜੇ ਗਾਹਣ ਤੇ ਅੰਨ ਛੱਟਣ ਪਿਛੋਂ ਅੰਨ ਘਟ ਨਜ਼ਰ

ਆਵੇ ਤਾਂ ਇਹੋ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਖਲਵਾੜ ਵਿਚ ਕੋਈ ਬਦਰੂਹ ਜਾਂ ਪ੍ਰੇਤ ਲੰਘ ਗਿਆ ਹੈ ਅਤੇ ਉਸ ਪ੍ਰੇਤ ਨੂੰ ਰਿਝਾਣ ਦੇ ਖ਼ਿਆਲ ਨਾਲ ਭੇਡੂ ਜਾਂ ਬਕਰੇ ਦੀ ਬਲੀ ਦਿਤੀ ਜਾਂਦੀ ਹੈ। ਇਸ ਦਾ ਮਾਸ ਸਾਰੇ ਰਲ ਕੇ ਖਾਂਦੇ ਹਨ। ਇਹ ਬਦਰੂਹਾਂ ਆਮ ਤੌਰ ਤੇ ਕੀੜੇ ਜਾਂ ਤਿੱਤਲੀ ਦਾ ਰੂਪ ਧਾਰ ਕੇ ਫਸਲ ਖ਼ਰਾਬ ਕਰਦੇ ਹਨ। ਇਸ ਲਈ ਅੰਨ ਵਖ ਕਰਨ ਤੋਂ ਪਹਿਲਾਂ ਭੋਇੰ ਨੂੰ ਚੰਗੀ ਤਰ੍ਹਾਂ ਸਾਫ਼ ਕਰ ਲਿਆ ਜਾਂਦਾ ਹੈ ਅਤੇ ਇਸ ਕੀੜੇ ਨੂੰ ਨੇੜੇ ਢੁਕਣ ਨਹੀਂ ਦਿਤਾ ਜਾਂਦਾ।

ਕਣਕ ਦੇ ਖਲਵਾੜ ਲਈ, ਯੋਗ ਥਾਂ ਚੁਣਨ ਲਈ, ਪਹਿਲਾਂ ਇਕ ਟੋਇਆ ਜ਼ਿਮੀਂ ਵਿਚ ਪੁਟਿਆ ਜਾਂਦਾ ਹੈ ਤੇ ਫਿਰ ਇਸ ਟੋਹੇ ਵਿਚੋਂ ਕਢੀ ਗਈ ਮਿੱਟੀ ਮੁੜ ਭਰ ਦਿਤੀ ਜਾਂਦੀ ਹੈ। ਜੇ ਟੋਹਿਆ ਠੀਕ ਪੂਰਿਆ ਜਾਵੇ, ਤਾਂ ਇਹ ਥਾਂ ਅਸ਼ੁਭ ਹੈ ਤੇ ਹੋਰ ਥਾਂ ਚੁਣੀ ਜਾਂਦੀ ਹੈ। ਜੇ ਟੋਹੇ ਦੇ ਭਰਨ ਤੋਂ ਬਾਅਦ ਵੀ ਕੁਝ ਮਿੱਟੀ ਬਚੀ ਰਹੇ ਤਾਂ ਇਹ ਥਾਂ ਖਲਵਾੜ ਤੇ ਹੋਰ ਕੰਮ ਲਈ ਸ਼ੁਭ ਹੈ।

## (ਫ-2) **ਫਸਲੀ ਸੰਮਤ :**

ਇਕ ਸੰਮਤ, ਜਿਸ ਦਾ ਆਰੰਭ ਸਾਵਣੀ ਦੀ ਫਸਲ ਤੋਂ ਸ਼ੁਰੂ ਹੁੰਦਾ ਹੈ ਤੇ ਹਾੜੀ ਦੀ ਫਸਲ ਦੇ ਅੰਤ ਉਤੇ ਸਮਾਪਤ ਹੁੰਦਾ ਹੈ। ਇਹ ਸੰਮਤ ਜੁਲਾਈ ਦੇ ਮੱਧ ਵਿਚ ਸਾਵਣ ਦੇ ਮਹੀਨੇ ਤੋਂ ਸ਼ੁਰੂ ਹੁੰਦਾ ਹੈ। ਇਸ ਸੰਮਤ ਦਾ ਮੁੱਢ ਅਕਬਰ ਨੇ 1556 ਈਸਵੀ ਵਿਚ ਬੰਨ੍ਹਿਆ।

ਫਸਲੀ ਸਾਲ ਸਾਵਣੀ ਦੀ ਫਸਲ ਤੋਂ ਸ਼ੁਰੂ ਹੋ ਕੇ ਹਾੜੀ ਦੀ ਫਸਲ ਦੇ ਸਮੇਟਣ ਉਤੇ ਸਮਾਪਤ ਹੁੰਦਾ ਹੈ। ਪਹਿਲਿਆਂ ਵਿਚ ਕਿਸਾਨ ਲੈਣ ਦੇਣ ਤੇ ਲੇਖੇ ਜੋਖੇ ਦਾ ਹਿਸਾਬ ਫਸਲੀ ਸਾਲ ਅਨੁਸਾਰ ਕੀਤਾ ਕਰਦੇ ਸਨ।

## (ਫ-3) **ਫਸੀਲ :**

ਪਹਿਲਿਆਂ ਵਿਚ ਪਿੰਡਾਂ, ਨਗਰਾਂ ਕਿਲ੍ਹਿਆਂ ਜਾਂ ਹਵੇਲੀਆਂ ਦੇ ਆਲੇ ਦੁਆਲੇ ਰਖਿਆ ਲਈ ਇਕ ਉਚੀ ਕੰਧ ਖੜੀ ਕੀਤੀ ਜਾਂਦੀ ਸੀ। ਇਹ ਦੀਵਾਰ ਇਕ ਤਾਂ ਬਾਹਰੋਂ ਆਏ ਦੁਸ਼ਮਨਾਂ ਤੇ ਧਾੜਵੀਆਂ ਤੋਂ ਰਖਿਆ ਕਰਦੀ ਸੀ, ਦੂਜਾ, ਭੂਤਾਂ ਪ੍ਰੇਤਾਂ ਤੇ ਚੰਦਰੀਆਂ ਰੂਹਾਂ ਤੋਂ। ਇਸ ਦੀਵਾਰ ਦੇ ਮੁਖੀ ਦਵਾਰਾਂ ਉਤੇ ਕਈ ਤਰ੍ਹਾਂ ਦੇ ਤਵੀਤ ਬੰਨ੍ਹ ਦਿਤੇ ਜਾਂਦੇ ਸਨ ਤਾਂ ਜੋ ਬਾਹਰੋਂ ਕੋਈ ਰੋਗ ਜਾਂ ਚੰਦਰੀ ਰੂਹ ਅੰਦਰ ਦਾਖ਼ਿਲ ਨਾ ਹੋ ਸਕੇ। ਜਦੋਂ ਕੋਈ ਬੀਮਾਰੀ ਫੈਲੀ ਹੁੰਦੀ ਤਾਂ ਨਗਰ ਜਾਂ ਪਿੰਡ ਦਾ ਕੋਈ ਸ਼ਖ਼ਸ ਇਸ ਫਸੀਲ ਤੋਂ ਬਾਹਰ ਪੈਰ ਨਹੀਂ ਸੀ ਪਾਉਂਦਾ ਤੇ ਨਾ ਹੀ ਪਸ਼ੂਆਂ ਡੰਗਰਾਂ ਨੂੰ ਫਸੀਲ ਤੋਂ ਬਾਹਰ ਚਰਨ ਲਈ ਭੇਜਿਆ ਜਾਂਦਾ।

## (ਫ-4) **ਫਕੜ :**

ਫਕੜ ਸ਼ਬਦ ਅਰਬੀ ਦੇ ਫਕਰ ਦਾ ਵਿਕ੍ਰਤ ਰੂਪ ਹੈ, ਜਿਸ ਦਾ ਅਰਥ ਹੈ : ਦਰਵੇਸ਼ ਜਾਂ ਫਕੀਰ। ਪਰ ਪੰਜਾਬੀ ਵਿਚ ਇਹ ਸ਼ਬਦ ਗਾਲ੍ਹਾਂ (ਫਕੜ ਤੋਲਣਾ) ਬਕਵਾਸ, ਗੱਪ, ਨਿਰਧਨ, ਕੰਗਾਲ ਆਦਿ ਦੇ ਅਰਥਾਂ ਵਿਚ ਰੂੜ੍ਹ ਹੋ ਗਿਆ ਹੈ। ਪੰਜਾਬ ਵਿਚ ਫਕੜ ਇਕ ਵਿਸ਼ੇਸ਼ ਪ੍ਰਕਾਰ ਦੀ ਕਥਾ ਜਾਂ ਕਾਵਿ-ਰਚਨਾ ਲਈ ਵੀ ਪ੍ਰਯੋਗ ਕੀਤਾ ਜਾਂਦਾ ਹੈ ਜਿਸ ਵਿਚ ਲਿੰਗ ਸੰਬੰਧਾਂ ਕਾਮਵ੍ਰਿਤੀ ਨਾਲ ਸੰਬੰਧਿਤ ਕਿਸੇ ਅਨੁਭਵ ਜਾਂ ਬ੍ਰਿਤਾਂਤ ਦਾ, ਸਦਾਚਾਰਕ ਵਰਜਨ ਅਤੇ ਸਮਾਜਿਕ ਮਨਾਹੀਆਂ ਤੋਂ ਲਾਪਰਵਾਹ ਹੋ ਕੇ, ਬੜੀ ਬੇਬਾਕੀ ਨਾਲ ਵਰਨਣ ਕੀਤਾ ਗਿਆ ਹੋਵੇ। ਇਸ ਕਥਾ ਵਿਚਲੇ ਪਾਤਰ ਬੜੇ ਨਿਸ਼ੰਗ ਹੋ ਕੇ ਵਰਜਨ ਨੂੰ ਭੋਗਦੇ ਹਨ ਅਤੇ ਸਰੋਤੇ ਲਿੰਗ-ਬ੍ਰਿਤੀਆਂ ਨੂੰ ਕਲਾ ਦੀ ਪਧਰ ਉਪਰ ਹੰਢਾਂਦੇ ਹਨ। ਫਕੜ ਕਥਾਵਾਂ ਦੀ ਚੋਖੀ ਮਾਤਰਾ ਅਸ਼ਲੀਲ ਹੈ ਅਤੇ ਇਹ ਕਥਾਵਾਂ ਭਦਰ ਪੁਰਸ਼ਾਂ ਵਿਚ ਸੁਣਾਏ ਜਾਣ ਦੇ ਯੋਗ ਨਹੀਂ ਸਮਝੀਆਂ ਜਾਂਦੀਆਂ। ਇਸ ਦੇ ਬਾਵਜੂਦ ਵੀ ਇਹ ਕਥਾਵਾਂ ਦੋਸਤਾਂ ਮਿਤ੍ਰਾਂ ਦੀ ਚਸਕੇ ਭਰੀ ਵਾਰਤਾਲਾਪ ਦਾ ਹਿੱਸਾ ਹਨ।

ਇਹ ਕਥਾਵਾਂ ਨਿਰਸੰਦੇਹ ਅਸ਼ਲੀਲ ਹਨ, ਪਰ ਇਹ ਸਾਡੀਆਂ ਅਪੂਰਵ ਲਿੰਗ-ਭਾਵਨਾਵਾਂ ਦੇ ਵਿਰੇਚਨ ਵਿਚ ਸਹਾਇਕ ਹੁੰਦੀਆਂ ਹਨ। ਇਸ ਲਈ ਇਨ੍ਹਾਂ ਦਾ ਇਕ ਆਪਣਾ ਮਾਨਸਿਕ ਮਹੱਤਵ ਹੈ। ਵਰਜਨ ਨੂੰ ਵਸਤੂ ਬਨਾਉਣ ਕਰਕੇ ਸਾਹਿਤ ਵਿਚ ਵੀ ਫਕੜਾਂ ਦਾ ਵਿਲੱਖਣ ਸਥਾਨ ਹੈ। ਇਸ ਲਈ ਇਨ੍ਹਾਂ ਨੂੰ ਇਕਤ੍ਰ ਕਰਨ ਦੀ ਲੋੜ ਹੈ। ਇਨ੍ਹਾਂ ਵਿਚ ਕਾਮ-ਕੋਣ ਤੋਂ ਅਤ੍ਰਿਪਤ ਮਨੁੱਖੀ ਮਨ ਦੇ ਜੋ ਖੁਲ੍ਹੇ ਦੀਦਾਰੇ ਹੁੰਦੇ ਹਨ, ਉਹ ਸਾਹਿਤ ਦੀ ਕਿਸੇ ਹੋਰ ਕਲਾ ਕਿਰਤੀ ਵਿਚ ਨਹੀਂ ਮਿਲਦੇ।

ਜ਼ਰੂਰੀ ਨਹੀਂ ਕਿ ਸਭ ਫਕੜ ਲਿੰਗ-ਚੇਸ਼ਟਾ ਨਾਲ ਹੀ ਸੰਬੰਧਿਤ ਹੋਣ। ਕੁਝ ਫਕੜ ਲਿੰਗ ਭਾਵਨਾ ਤੋਂ ਮੁਕਤ ਹਨ ਅਤੇ ਉਨ੍ਹਾਂ ਦੀ ਵਿਸ਼ੇਸ਼ਤਾ ਇਸ ਵਿਚ ਹੈ ਕਿ ਉਨ੍ਹਾਂ ਵਿਚ ਗੱਲ ਵੱਟੇ ਵਾਂਗ ਵਗਾਹ ਕੇ ਮਾਰੀ ਗਈ ਹੁੰਦੀ ਹੈ, ਵਰਜਨ ਤੋਂ ਲਾਪਰਵਾਹ ਹੋ ਕੇ। ਸੁਥਰੇ ਦੇ ਫਕੜ ਇਸੇ ਵੰਨਗੀ ਦੇ ਹਨ ਅਤੇ ਪੰਜਾਬੀ ਸੁਭਾਵ ਦੇ ਖੁਲ੍ਹ-ਖਲਾਸੀ ਨੂੰ ਪ੍ਰਗਟ ਕਰਦੇ ਹਨ। ਸੁਥਰੇ ਦੇ ਫਕੜ ਹੱਥ ਲਿਖਤ ਰੂਪ ਵਿਚ ਵੀ ਮਿਲਦੇ ਹਨ।

## (ਫ-5) **ਫੱਕਾ ਤਲੀ :**

ਛੋਟੇ ਬੱਚਿਆਂ ਦੀ ਇਕ ਬਿਦ, ਖੱਬੀ ਤਲੀ ਉਤੇ ਭੁੱਜੇ ਛੋਲਿਆਂ ਦੀਆਂ ਫੱਕਾ ਕੁ ਖਿੱਲਾਂ ਰਖ ਕੇ, ਉਨ੍ਹਾਂ ਨੂੰ ਜੀਭ ਦੀ ਨੋਕ ਨਾਲ ਇਕ ਇਕ ਕਰ ਕੇ ਇਸ ਤਰ੍ਹਾਂ ਚੁਕ ਕੇ

ਖਾਧਾ ਜਾਂਦਾ ਹੈ ਕਿ ਜੀਭ ਤਲੀ ਨੂੰ ਨਾ ਛੂਹੇ, ਜਿਹੜਾ ਸਾਰੀਆਂ ਖਿੱਲਾਂ ਪਹਿਲਾਂ ਖਾ ਲਏ ਉਹ ਬੱਚਾ ਜੇਤੂ ਮੰਨਿਆ ਜਾਂਦਾ ਹੈ। ਕਈ ਵਾਰ ਦਾਨਿਆਂ ਦੀ ਬੁਕ ਦੀ ਸ਼ਰਤ ਲਗੀ ਹੁੰਦੀ ਹੈ, ਜਿਹੜਾ ਜਿਤ ਜਾਵੇ ਉਸ ਨੂੰ ਹਾਰਿਆ ਹੋਇਆ ਇਕ ਮੁਠ ਦਾਣੇ ਭੇਟ ਕਰਦਾ ਹੈ।

(ਫ-6) **ਫਕੀਰ :**

ਇਹ ਸ਼ਬਦ ਕਈ ਤਰ੍ਹਾਂ ਦੇ ਸਾਧਾਂ ਸੰਨਿਆਸੀਆਂ, ਵੈਰਾਗੀਆਂ ਤੇ ਭਿਖਾਰੀਆਂ ਲਈ ਸਾਂਝਾ ਵਰਤ ਲਿਆ ਜਾਂਦਾ ਹੈ ਜੋ ਗਲੀ ਮਹੱਲੇ ਵਿਚ ਖ਼ੈਰ ਮੰਗਣ ਲਈ ਆਉਂਦੇ ਹਨ ਜਾਂ ਪਿੰਡੋਂ ਬਾਹਰ ਧੂਣੀਆਂ ਧੁੰਮਾ ਕੇ ਬੈਠਦੇ ਹਨ। ਮੋਟੇ ਤੌਰ ਤੇ ਫਕੀਰ ਦੋ ਹਿੱਸਿਆਂ ਵਿਚ ਵੰਡੇ ਜਾ ਸਕਦੇ ਹਨ : ਧਾਰਮਿਕ ਸੰਪਰਦਾਵਾਂ ਨਾਲ ਸਬੰਧਿਤ ਤੇ ਭਿਖਾਰੀ। ਕਈ ਫਕੀਰ ਟੱਬਰਦਾਰ ਤੇ ਕਈ ਬ੍ਰਹਮਚਾਰੀ ਹੁੰਦੇ ਹਨ।

ਸਾਧਾਂ ਸੰਤਾਂ ਦੀ ਸੰਸਥਾ ਬੜੀ ਹੀ ਪ੍ਰਾਚੀਨ ਹੈ। ਹਿੰਦੂ ਧਰਮ ਜੀਵਨ ਨੂੰ ਚਾਰ ਆਸ਼ਰਮਾਂ ਵਿਚ ਵੰਡਦਾ ਹੈ ਤੇ ਚੌਥਾ ਤੇ ਅੰਤਲਾ ਆਸ਼ਰਮ 'ਬਾਣ ਆਸ਼ਰਮ' ਹੈ, ਜਦੋਂ ਮਨੁੱਖ ਜੀਵਨ ਦਾ ਤਿਆਗ ਕਰ ਦੇਂਦਾ ਹੈ। ਸਭ ਦੋ-ਜਨਮੇ ਬ੍ਰਾਹਮਣ ਚਾਰ ਆਸ਼ਰਮਾਂ ਨੂੰ ਅਪਨਾਂਦੇ ਰਹੇ। ਫਿਰ ਬੋਧੀ ਪ੍ਰਭਾਵ ਹੇਠ ਭਿਖਸ਼ੂ ਸਾਧੂਆਂ ਦੀ ਪ੍ਰਥਾ ਚਲੀ ਤੇ ਬੋਧੀ ਕਾਲ ਦੇ ਪਤਣ ਸਮੇਂ ਹਜ਼ਾਰਾਂ ਬੋਧੀ ਸਾਧੂਆਂ ਦੀਆਂ ਨਵੀਆਂ ਸਾਧੂ-ਸੰਪਰਦਾਵਾਂ, ਨਵਾਂ ਰੂਪ ਧਾਰ ਕੇ ਉਭਰੀਆਂ, ਕੁਝ ਨੇ ਬੋਧੀ ਵੇਸ ਹੀ ਅਪਨਾਈ ਰਖੇ।

ਫ਼ਕੀਰਾਂ ਦੀ ਵਡੀ ਗਿਣਤੀ ਜੋਗੀਆਂ ਦੀ ਹੈ। ਜੋਗੀ ਹਠ ਯੋਗ ਰਾਹੀਂ ਕਈ ਤਰ੍ਹਾਂ ਦੀਆਂ ਰਿਧੀਆਂ ਸਿਧੀਆਂ ਪ੍ਰਾਪਤ ਕਰਦੇ ਹਨ ਤੇ ਇਨ੍ਹਾਂ ਦਾ ਪੰਜਾਬ ਵਿਚ ਬੋਧ ਭਿਖਸ਼ੂਆਂ ਤੋਂ ਬਾਅਦ ਬੜੀ ਮਾਨਤਾ ਰਹੀ ਹੈ (ਵੇਖੋ : ਜੋਗੀ)।

ਫਕੀਰਾਂ ਦਾ ਇਕ ਹੋਰ ਫਿਰਕਾ ਅਗੋਰੀਆਂ ਦਾ ਹੈ, ਜੋ ਹੁਣ ਖ਼ਤਮ ਹੁੰਦਾ ਜਾ ਰਿਹਾ ਹੈ। ਕਿਧਰੇ ਕਿਧਰੇ ਹੀ ਕੋਈ ਟਾਵਾਂ ਅਗੋਰੀ ਮਿਲਦਾ ਹੈ। ਇਹ ਸ਼ਿਵ ਜਾਂ ਦੇਵੀ ਮਾਤਾ ਦੇ ਉਪਾਸ਼ਕ ਹਨ ਤੇ ਹਰ ਤਰ੍ਹਾਂ ਦਾ ਮਲ ਤੇ ਗੰਦਗੀ ਵੀ ਖਾ ਲੈਂਦੇ ਹਨ। ਇਨ੍ਹਾਂ ਕੋਲ ਪੀਣ ਲਈ ਜੋ ਕਾਸਾ ਹੁੰਦਾ ਹੈ, ਉਹ ਮਨੁੱਖੀ ਖੋਪਰੀ ਦਾ ਹੁੰਦਾ ਹੈ। ਇਨ੍ਹਾਂ ਦੇ ਵਿਚਾਰ ਪਿਛੇ ਇਹ ਭਾਵਨਾ ਹੈ ਕਿ ਸੰਸਾਰ ਦੀਆਂ ਸਭ ਵਸਤਾਂ ਉਨ੍ਹਾਂ ਲਈ ਇਕ-ਬਰਾਬਰ ਹਨ। ਸਭ ਸ਼ਿਵ ਨਾਲ ਜੁੜਿਆ ਹੋਣ ਕਰਕੇ ਕੁਝ ਵੀ ਚੰਗਾ ਮੰਦਾ ਨਹੀਂ।

ਕੁਝ ਫ਼ਕੀਰ ਸਰੀਰ ਉਤੇ ਧੂਣੀ ਦੀ ਸਵਾਹ ਮਲਦੇ ਹਨ। ਇਹ ਉਨ੍ਹਾਂ ਦੇ ਆਪਣੇ ਵਿਸ਼ਵਾਸ਼ ਅਨੁਸਾਰ ਅਗਨੀ ਪੂਜਾ ਨਾਲ ਸੰਬੰਧਿਤ ਹੈ। ਡਾ. ਫ਼ਰੇਜ਼ਰ ਦਾ ਵਿਚਾਰ ਹੈ ਕਿ ਪਿੰਡੇ ਉਤੇ ਸਵਾਹ ਮਲਣ ਦਾ ਭਾਵ ਹੈ ਕਿ ਉਨ੍ਹਾਂ ਨੇ ਇਕ ਨਵਾਂ ਜਨਮ ਧਾਰਨ ਕੀਤਾ ਹੈ—ਅਧਿਆਤਮਕ।

ਸਾਧੂਆਂ ਫ਼ਕੀਰਾਂ ਦੇ ਅਨੇਕਾਂ ਆਸ਼ਰਮ ਡੇਰੇ ਤੇ ਮਠ ਹਨ। ਹਰ ਭੇਖ ਦੀਆਂ ਕਈ ਅਗੋਂ ਸ਼ਾਖ਼ਾਂ ਹਨ, ਜੋਗੀਆਂ ਤੇ ਰਾਵਲਾਂ ਦੀਆਂ ਹੀ ਅਨੇਕਾਂ ਕਿਸਮਾਂ ਹਨ, ਅਸਲ ਵਿਚ ਇਸ ਦਾ ਕਾਰਨ ਇਹ ਹੈ ਕਿ ਪ੍ਰਚਲਤ ਵਿਚਾਰਧਾਰਾ ਵਿਚ ਰਤੀ ਜਿਹਾ ਵੀ ਅੰਤਰ ਜਾਂ ਸੋਧ ਨਾਲ ਇਕ ਨਵੇਂ ਸੰਪਰਦਾਇ ਦਾ ਜਨਮ ਹੋ ਜਾਂਦਾ ਹੈ। ਕਈ ਵਾਰ ਕਿਸੇ ਸੰਪਰਦਾਇ ਦੇ ਕਿਸੇ ਗੌਰਵਮਈ ਵਿਅਕਤੀ ਤੋਂ ਨਵੀਂ ਸੰਪਰਦਾਇ ਜਨਮ ਲੈ ਲੈਂਦੀ ਹੈ। ਉਸ ਦੇ ਵਖਰੇ ਉਪਾਸ਼ਕ ਪੈਦਾ ਹੋ ਜਾਂਦੇ ਹਨ।

ਕੁਝ ਫ਼ਕੀਰ ਭੋਰਿਆਂ ਵਿਚ ਕਈ ਕਈ ਦਿਨ ਬਿਨਾਂ ਕੁਝ ਖਾਧੇ ਪੀਤੇ, ਬਿਨਾਂ ਗ਼ੈਬੀ ਸ਼ਕਤੀ ਨਾਲ ਰਹਿੰਦੇ ਮੰਨੇ ਜਾਂਦੇ ਹਨ। ਭੋਰੇ ਚਾਰੇ ਪਾਸੇ ਤੋਂ ਮਿੱਟੀ ਨਾਲ ਇਉਂ ਬੰਦ ਕਰ ਦਿਤੇ ਜਾਂਦੇ ਹਨ ਕਿ ਰਤੀ ਭਰ ਹਵਾ ਵੀ ਅੰਦਰ ਨਹੀਂ ਜਾ ਸਕਦੀ। ਇਨ੍ਹਾਂ ਵਿਚੋਂ ਕੁਝ ਤਾਂ ਅਜਿਹੀ ਗ਼ੈਬੀ ਸ਼ਕਤੀ ਨਾਲ ਕਰ ਲੈਂਦੇ ਹਨ, ਪਰ ਕੁਝ ਐਵੇਂ ਲੋਕਾਂ ਨੂੰ ਮੂਰਖ ਬਣਾਂਦੇ ਹਨ।

ਕਈ ਫ਼ਕੀਰ, ਮੰਗਣ ਆਏ, ਲੋਕਾਂ ਦੀਆਂ ਤਰਸ ਭਾਵਨਾਵਾਂ ਨੂੰ ਟੁੰਬਣ ਲਈ ਸਰੀਰ ਨੂੰ ਤਸੀਹੇ ਦੇਂਦੇ ਤੇ ਇਸ ਤਰ੍ਹਾਂ ਭਿਖਿਆ ਪ੍ਰਾਪਤ ਕਰਦੇ ਹਨ। ਕਈ ਸਰੀਰ ਤੇ ਸੰਗਲ ਮਾਰਦੇ ਕਈ ਕੋਰੜੇ ਤੇ ਕਈ ਪੱਥਰ ਮਾਰ ਕੇ ਦਰਸ਼ਕਾਂ ਦੀ ਤਰਸ ਦੀ ਭਾਵਨਾ ਜਗਾਂਦੇ ਹਨ। ਕਈ ਫ਼ਕੀਰ ਤਖ਼ਤੇ ਵਿਚ ਮੇਖਾਂ ਗੱਡ ਕੇ ਉਪਰ ਨੰਗੇ ਪਿੰਡੇ ਲੇਟ ਜਾਂਦੇ ਹਨ। ਕਈ ਕਿੱਲਾਂ ਦੇ ਵਿਛੌਣੇ ਉਪਰ ਲੇਟਦੇ ਹਨ ਜਿਵੇਂ ਮਹਾਂਭਾਰਤ ਦਾ ਇਕ ਪਾਤਰ ਭੀਸ਼ਮ ਤੀਰਾਂ ਦੀ ਸੇਜ 'ਤੇ ਲੇਟਿਆ ਸੀ।

(ਫ-7) **ਫੱਗਣ :**

ਦੇਸੀ ਸੰਮਤ ਦਾ ਬਾਰ੍ਹਵਾਂ ਮਹੀਨਾ। ਇਸ ਮਹੀਨੇ ਦੀ ਪੂਰਨਮਾਸ਼ੀ ਨੂੰ ਚੰਦਰਮਾ ਉਤਰਾ ਫਾਲਗੁਣੀ ਨਛੱਤ੍ਰ ਵਿਚ ਪ੍ਰਵੇਸ਼ ਕਰਦਾ ਹੈ ਜਿਸ ਤੋਂ ਇਸ ਮਹੀਨੇ ਦਾ ਨਾਉਂ ਫਾਲਗੁਨ ਪੈ ਜਿਆ, ਜੋ ਰੂਪ ਵਟਾਂਦਾ ਹੋਇਆ ਫੱਗਣ ਬਣ ਗਿਆ।

ਫੱਗਣ ਦੀ ਪੂਰਨਮਾਸ਼ੀ ਨੂੰ ਹੋਲੀ ਦਾ ਤਿਉਹਾਰ ਸਾਰੇ ਪੰਜਾਬ ਤੇ ਉਤਰੀ ਭਾਰਤ ਵਿਚ ਮਨਾਇਆ ਜਾਂਦਾ ਹੈ। ਜਿਸ ਨੂੰ ਫੱਗਣ ਦੇ ਮਹੀਨੇ ਵਿਚ ਪੈਣ ਕਰ ਕੇ 'ਫਾਗ' ਵੀ ਕਿਹਾ ਜਾਂਦਾ ਹੈ। ਫੱਗਣ ਦੀ ਮੱਸਿਆ ਨੂੰ ਡੇਰਾ ਬਾਬਾ ਨਾਨਕ ਵਿਚ ਇਕ ਭਾਰੀ ਮੇਲਾ ਜੁੜਦਾ ਹੈ।

ਫੱਗਣ ਵਦੀ 14 ਨੂੰ ਸ਼ਿਵ ਭਗਤ ਸ਼ਿਵ ਚੌਦਸ ਜਾਂ

ਸ਼ਿਵਰਾਤ੍ਰੀ ਦਾ ਪੂਰਬ ਮਨਾਂਦੇ ਹਨ ਅਤੇ ਸ਼ਿਵ ਦੀ ਪੂਜਾ ਕਰਦੇ ਹਨ। ਨਿਸਚਾ ਹੈ ਕਿ ਇਸ ਦਿਨ ਸ਼ਿਵ ਆਪਣੇ ਨੀਲਕੰਠ ਵਿਚੋਂ ਕੁਝ ਜ਼ਹਿਰ ਧਰਤੀ ਉਤੇ ਥੁਕਦੇ ਹਨ ਤੇ ਜ਼ਹਿਰੀਲੇ ਕਿਰਮ ਇਸ ਦਿਨ ਤੋਂ ਖੁੱਡਾਂ ਵਿਚੋਂ ਬਾਹਰ ਨਿਕਲ ਆਉਂਦੇ ਹਨ ਅਤੇ ਲੋਕਾਂ ਨੂੰ ਡੱਸਣ ਲਗ ਪੈਂਦੇ ਹਨ।

ਫੱਗਣ ਦੇ ਮਹੀਨੇ 'ਮਾਘ ਦੀ ਪੂਰਨਮਾਸ਼ੀ' ਨੂੰ ਕੋਠੇ ਸਾਹਿਬ ਵਿਚ ਇਕ ਭਾਰੀ ਮੇਲਾ ਲਗਦਾ ਹੈ।

ਇਸ ਦਿਨ ਤੋਂ ਰੁੱਤ ਦਾ ਹਰ ਕਦਮ ਗਰਮ ਰੁਤ ਵਲ ਵਧਦਾ ਹੈ।

ਫੱਗਣ ਦੇ ਮਹੀਨੇ ਨਾਲ ਕਈ ਤਰ੍ਹਾਂ ਦੇ ਵਿਸ਼ਵਾਸ਼ ਤੇ ਮਨੌਤਾਂ ਵੀ ਜੁੜੀਆਂ ਹੋਈਆਂ ਹਨ ਅਤੇ ਲੋਕ-ਗੀਤਾਂ ਤੇ ਅਖਾਣਾਂ ਵਿਚ ਵੀ ਇਸ ਦਾ ਆਮ ਜ਼ਿਕਰ ਮਿਲਦਾ ਹੈ।

(ਫ-8) **ਫਗਵਾੜਾ** :

ਇਕ ਕਸਬਾ ਜੋ ਜਲੰਧਰ ਨੂੰ ਜਾਂਦੀ ਜਰਨੈਲੀ ਸੜਕ ਉਤੇ ਸਥਿਤ ਹੈ। ਇਥੋਂ ਦੀਆਂ ਕੁੜੀਆਂ ਬੜੀਆਂ ਚੁਸਤ ਤੇ ਚਲਾਕ ਮੰਨੀਆਂ ਗਈਆਂ ਹਨ ਤੇ ਆਪਣੇ ਪਤੀ ਦੀ ਪੇਸ਼ ਨਹੀਂ ਜਾਣ ਦੇਂਦੀਆਂ, ਕਹਾਵਤ ਹੈ :

ਬਹੂ ਆਈ ਫਗਵਾੜੇ ਦੀ
ਤੇ ਪਿੱਠ ਭੰਨੇ ਲਾੜ੍ਹੇ ਦੀ।

'ਮਹਾਨ ਕੋਸ਼' ਅਨੁਸਾਰ ਗੁਰੂ ਹਰਿਰਾਏ ਕਰਤਾਰਪੁਰ ਤੋਂ ਕੀਰਤਪੁਰ ਜਾਂਦੇ ਹੋਏ ਇਥੇ ਠਹਿਰੇ ਸਨ, ਜਿਨ੍ਹਾਂ ਦੀ ਸਿਮਰਤੀ ਵਿਚ ਇਥੇ ਇਕ ਛੋਟਾ ਜਿਹਾ ਇਤਿਹਾਸਕ ਗੁਰਦਵਾਰਾ ਹੈ। ਸ਼ਹਿਰ ਤੋਂ ਪੂਰਬ ਵਲ ਡੇਢ ਕੁ ਮੀਲ ਉਤੇ ਸੁਖਚੈਨਆਣਾ ਵਿਖੇ ਇਕ ਹੋਰ ਇਤਿਹਾਸਕ ਗੁਰਦਵਾਰਾ ਹੈ। ਇਥੇ ਗੁਰੂ ਹਰਿਗੋਬਿੰਦ ਤੇ ਗੁਰੂ ਹਰਿਰਾਏ ਵਾਰੋ ਵਾਰੀ ਠਹਿਰੇ ਸਨ ਜਿਨ੍ਹਾਂ ਦੀ ਸਿਮਰਤੀ ਵਿਚ ਇਕ ਗੁਰਦਵਾਰਾ ਹੈ।

ਫਗਵਾੜੇ ਵਿਚ ਭੈਰੋਂ ਦਾ ਇਕ ਪੁਰਾਣਾ ਮੰਦਰ ਵੀ ਹੈ। ਜੋ ਇਸ ਗੱਲ ਦਾ ਪ੍ਰਤੀਕ ਹੈ ਕਿ ਇਥੇ ਕਦੇ ਭੈਰੋਂ ਦੀ ਪੂਜਾ ਪ੍ਰਚਲਤ ਸੀ। ਭੈਰੋਂ ਦੇ ਮੰਦਰ ਪੰਜਾਬ ਵਿਚ ਬਹੁਤ ਘਟ ਹਨ ਤੇ ਉਂਗਲੀਆਂ ਤੇ ਗਿਣੇ ਜਾ ਸਕਦੇ ਹਨ।

(ਫ-9) **ਫੱਟਕੜੀ** :

(ੳ) ਇਕ ਖਣਿਜ ਪਦਾਰਥ ਜਿਸ ਨੂੰ ਚੰਦਰੀ ਨਜ਼ਰ ਤੇ ਉਪਾ ਦੇ ਟੂਣੇ ਟੱਪੇ ਲਈ ਵਰਤਿਆ ਜਾਂਦਾ ਹੈ। ਜੇ ਕਿਸੇ ਬੱਚੇ ਨੂੰ ਚੰਦਰੀ ਨਜ਼ਰ ਲਗੀ ਹੋਵੇ ਤਾਂ ਉਸ ਦੇ ਸਿਰ ਤੋਂ ਫੱਟਕੜੀ ਵਾਰ ਕੇ ਚੁਲ੍ਹੇ ਵਿਚ ਸੁਟ ਦਿਤੀ ਜਾਂਦੀ ਹੈ। ਫੁਲ ਹੋਈ ਫੱਟਕੜੀ ਉਤੇ ਕੋਈ ਨਕਸ਼ ਉਗੜ ਆਉਂਦੇ ਹਨ ਤੇ ਜਿਸ ਮਰਦ ਜਾਂ ਤੀਵੀਂ ਨਾਲ ਇਹ ਨਕਸ਼ ਮਿਲਦੇ ਹੋਣ ਉਸੇ ਦੀ ਨਜ਼ਰ ਬੱਚੇ ਨੂੰ ਲਗੀ ਮੰਨੀ ਜਾਂਦੀ ਹੈ। ਫਿਰ ਉਸ ਮਰਦ ਜਾਂ ਤੀਵੀਂ ਦੇ ਪੈਰਾਂ ਦੀ ਮਿੱਟੀ ਲੈ ਕੇ ਨਜ਼ਰਾਏ ਬੱਚੇ ਉਤੇ ਧੂੜਣ ਨਾਲ ਜਾਂ ਬੱਚੇ ਦੇ ਸਿਰ ਤੋਂ ਵਾਰ ਕੇ ਅੱਗ ਵਿਚ ਸੁਟਣ ਨਾਲ ਨਜ਼ਰ ਦੂਰ ਹੋ ਜਾਂਦੀ ਮੰਨੀ ਜਾਂਦੀ ਹੈ।

(ਅ) ਪਹਿਲਿਆਂ ਵਿਚ ਕਈ ਲੋਕ ਆਪਣੇ ਦੁਸ਼ਮਨਾਂ ਤੇ ਵਿਰੋਧੀਆਂ ਨੂੰ ਨੁਕਸਾਨ ਪਹੁੰਚਾਣ ਲਈ, ਫੱਟਕੜੀ ਦਾ ਇਕ ਪੁਤਲਾ ਬਣਾਉਂਦੇ, ਜਿਸ ਦੇ ਨੈਣ ਨਕਸ਼ ਦੁਸ਼ਮਣ ਦੀ ਸ਼ਕਲ ਦੇ ਘੜਦੇ ਸਨ ਤੇ ਫਿਰ ਉਸ ਫੱਟਕੜੀ ਨੂੰ ਅੱਗ ਵਿਚ ਸੁਟ ਦਿਤਾ ਜਾਂਦਾ। ਇਸ ਪਿਛੋਂ ਮੰਤ੍ਰ ਪੜ੍ਹ ਕੇ ਇਸ ਪੁਤਲੇ ਨੂੰ ਕਈ ਤਰ੍ਹਾਂ ਦੇ ਤਸੀਹੇ ਦਿਤੇ ਜਾਂਦੇ। ਪੁਤਲੇ ਦੇ ਅੰਗਾਂ ਵਿਚ ਸੂਈਆਂ ਤੇ ਵਿਹੁਲੇ ਨਸ਼ਤਰ ਚੋਭੇ ਜਾਂਦੇ ਅਤੇ ਉਸ ਦੇ ਅੰਗਾਂ ਨੂੰ ਵੀ ਭੰਗ ਕੀਤਾ ਜਾਂਦਾ। ਧਾਰਨਾ ਸੀ ਕਿ ਇਹ ਸਭ ਦੁਖ ਤੇ ਤਸੀਹੇ ਉਸ ਸ਼ਖ਼ਸ ਨੂੰ ਪਹੁੰਚਣਗੇ, ਜਿਸ ਦਾ ਕਿ ਉਹ ਪੁਤਲਾ ਹੋਵੇ (**ਵੇਖੋ :** ਪ੍ਰੇਤ ਵਿਦਿਆ)।

(ਫ-10) **ਫੰਡਰ ਪਸ਼ੂ** :

ਜਿਸ ਗਾਂ ਮੱਝ ਦਾ ਦੁਧ ਸੁਕ ਗਿਆ ਹੋਵੇ ਤੇ ਉਹ ਮੁੜ ਗੱਭਣ ਅਥਵਾ ਨਵੀਂ ਨਾ ਹੋਈ ਹੋਵੇ, ਉਸ ਨੂੰ ਅਸ਼ੁਭ ਸਮਝਿਆ ਜਾਂਦਾ ਹੈ। ਨਿਸਚਾ ਹੈ ਕਿ ਜੇ ਫੰਡਰ ਪਸ਼ੂ ਦੇ ਪੈਰਾਂ ਦੀ ਮਿੱਟੀ ਪਾਣੀ ਵਿਚ ਘੋਲ ਕੇ ਕਿਸੇ ਤੀਵੀਂ ਨੂੰ ਪਿਲਾ ਦਿੱਤੀ ਜਾਵੇ ਤਾਂ ਉਸ ਦੀ ਕੁਖ ਸੁਕ ਜਾਂਦੀ ਹੈ ਤੇ ਮੁੜ ਉਹ ਬਾਲ ਬੱਚਾ ਨਹੀਂ ਜੰਮਦੀ।

ਕਹਾਵਤਾਂ ਵਿਚ ਵੀ ਫੰਡਰ ਪਸ਼ੂਆਂ ਦਾ ਜ਼ਿਕਰ ਆਉਂਦਾ ਹੈ :

ਲਵੇਰੀ ਗਈ ਦੁੱਧ ਚੁਆਉਣ ਨੂੰ,
ਤੇ ਫੰਡਰ ਗਈ ਲੱਤ ਭਨਾਉਣ ਨੂੰ।

(ਫ-11) **ਫਣੀਅਰ** :

ਧਾਰਨਾ ਹੈ ਕਿ ਫਣ ਵਾਲਾ ਸੱਪ (ਫਣੀਅਰ) ਆਪਣੀ ਨਾਗਮਣੀ ਦੀ ਸ਼ਕਤੀ ਨਾਲ ਮਹਾਨ ਤੇ ਦੈਵੀ ਪੁਰਸ਼ਾਂ ਨੂੰ ਸਹਿਜੇ ਹੀ ਪਛਾਣ ਲੈਂਦਾ ਹੈ ਅਤੇ ਉਨ੍ਹਾਂ ਦੇ ਸਿਰ ਤੇ ਫਣ ਨਾਲ ਛੱਤਰ ਕਰਨਾ ਆਪਣਾ ਕਰਤੱਵ ਸਮਝਦਾ ਹੈ। ਪੁਰਾਣਾਂ ਅਨੁਸਾਰ ਸੰਸਾਰ ਦੇ ਮੁੱਢ ਵਿਚ ਜਦੋਂ ਸਭ ਪਾਸੇ ਪਾਣੀ ਹੀ ਪਾਣੀ ਸੀ ਤੇ ਵਿਸ਼ਨੂੰ ਕੰਵਲ ਉਤੇ ਬੈਠੇ ਤਰਦੇ ਰਹਿੰਦੇ ਸਨ, ਤਾਂ ਸ਼ੇਸ਼ਨਾਗ ਆਪਣੇ ਫਣ ਨਾਲ ਉਨ੍ਹਾਂ ਦੇ ਸਿਰ ਉਤੇ ਛਾਂ ਕੀਤਾ ਕਰਦਾ ਸੀ। ਉਸ ਨੂੰ ਇਹ ਫਣ, ਵਿਸ਼ਨੂੰ ਦੇਵਤੇ ਉਤੇ ਛੱਤਰ ਕਰਨ ਦੀ ਭਾਵਨਾ ਸਦਕਾ ਪ੍ਰਾਪਤ ਹੋਇਆ ਸੀ, ਇਸੇ ਲਈ ਵਿਸ਼ਨੂੰ ਦੇ ਅਵਤਾਰਾਂ ਤੇ ਭਗਤਾਂ ਉਤੇ ਫਣੀਅਰ ਸੱਪ ਛਾਂ ਕਰਦਾ ਰਿਹਾ ਹੈ।

ਸੱਪ ਦੇ ਫਣ ਨਾਲ ਦੇਵ ਪੁਰਖਾਂ ਉਤੇ ਛਾਂ ਕਰਨ ਦੀਆਂ ਸਾਖੀਆਂ ਕਈ ਸੰਪਰਦਾਵਾਂ ਵਿਚ ਮਿਲਦੀਆਂ ਹਨ ।

(ਫ-12) **ਫ਼ਤਹ :**

ਫ਼ਤਹ ਸ਼ਬਦ ਜਿਸ ਦੇ ਅਰਥ ਵਿਜੈ ਦੇ ਹਨ, ਸਿੱਖ ਸ਼ਿਸ਼ਟਾਚਾਰ ਦਾ ਅੰਗ ਹੈ । ਪੂਰਾ ਵਾਕ ਹੈ :

ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ।

ਸਿੱਖ ਇਕ ਦੂਜੇ ਨੂੰ ਮਿਲਣ ਵੇਲੇ ਜਾਂ ਵਿਦਾ ਹੋਣ ਸਮੇਂ ਫ਼ਤਹ ਬੁਲਾਉਂਦੇ ਹਨ । ਕਈ ਵਾਰੀ ਆਪੋ ਵਿਚ ਦਸਤ ਪੰਜਾ ਮਿਲਾ ਕੇ ਪੂਰਾ ਵਾਕੰਸ਼ ਉਚਾਰਦੇ ਹਨ । ਪਰ ਕਈ ਵਾਰ ਕੇਵਲ ਹਥ ਜੋੜ ਕੇ ਪ੍ਰਨਾਮ ਕਰਦਿਆਂ, ਸੰਖੇਪ ਵਿਚ 'ਫ਼ਤਹ' ਹੀ ਕਹਿ ਲਿਆ ਜਾਂਦਾ ਹੈ । ਵਧੇਰੇ ਗਰਮਜੋਸ਼ੀ ਨਾਲ ਮਿਲਣ ਵੇਲੇ ਪੂਰਾ ਵਾਕ ਹੀ ਵਰਤ ਲਿਆ ਜਾਂਦਾ ਹੈ । ਇਹ ਵਿਜੈ ਦਾ ਪ੍ਰਤੀਕ ਹੈ ਅਤੇ ਇਕ ਦੂਜੇ ਪ੍ਰਤੀ ਸ਼ੁਭ ਭਾਵਨਾ ਦਾ ਵੀ ।

ਚਿੱਠੀਆਂ ਵਿਚ ਆਮ ਤੌਰ ਉਤੇ ਸੰਬੋਧਨੀ ਸੱਤਰ ਤੋਂ ਬਾਅਦ 'ਸਤਿ ਸ੍ਰੀ ਅਕਾਲ' ਜਾਂ 'ਫ਼ਤਹ' ਹੀ ਲਿਖਿਆ ਜਾਂਦਾ ਹੈ । ਪਰ ਕਈ ਵਾਰ ਪੂਰਾ ਵਾਕ ਵੀ ਲਿਖਿਆ ਜਾਂਦਾ ਹੈ । ਧਾਰਮਿਕ ਭਾਵਨਾ ਨਾਲ ਲਿਖੀ ਚਿੱਠੀ ਵਿਚ ਪੂਰਾ ਵਾਕ ਹੀ ਵਰਤਿਆ ਜਾਂਦਾ ਹੈ ।

ਇਹ ਵਾਕ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਾਜਣ ਸਮੇਂ ਪ੍ਰਚਲਤ ਹੋਇਆ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖ਼ਾਲਸੇ ਨੂੰ ਚੜ੍ਹਦੀ ਕਲਾ ਵਿਚ ਰਖਣ ਲਈ ਇਹ ਨਾਹਰਾ ਬਖ਼ਸ਼ਿਆ ।

(ਫ-13) **ਫ਼ਤਹ ਦਰਸ਼ਨ :**

ਬੰਦਈ ਸਿੱਖਾਂ ਵਿਚ ਪਰਸਪਰ ਮਿਲਣ ਸਮੇਂ ਉਚਾਰਿਆ ਜਾਂਦਾ ਇਕ ਵਾਕ ਜੋ ਬੰਦੇ ਬਹਾਦਰ ਨੇ ਪ੍ਰਚਲਤ ਕੀਤਾ । ਭਾਈ ਕਾਹਨ ਸਿੰਘ ਨਾਭਾ ਅਨੁਸਾਰ ਬੰਦੇ ਬਹਾਦਰ ਨੇ 'ਵਾਹਿਗੁਰੂ ਜੀ ਕੀ ਫ਼ਤਹ' ਦੀ ਥਾਂ 'ਸੱਚੇ ਸਾਹਿਬ ਜੀ ਕੀ ਫ਼ਤੇ' ਦਾ ਪ੍ਰਚਾਰ ਕਰਨਾ ਆਰੰਭਿਆ ਸੀ, ਜਿਸ ਨੂੰ ਕਈ ਇਤਿਹਾਸਕਾਰਾਂ ਨੇ ਭੁਲ ਕੇ 'ਫ਼ਤਹ ਦਰਸ਼ਨ' ਲਿਖਿਆ ਹੈ । 'ਸੱਚੇ ਸਾਹਿਬ' ਤੋਂ ਬੰਦੇ ਦਾ ਭਾਵ ਗੁਰੂ ਗੋਬਿੰਦ ਸਿੰਘ ਜੀ ਦਾ ਸੀ, ਜਿਨ੍ਹਾਂ ਦਾ ਬੰਦਾ ਬਹਾਦਰ ਆਪਣੇ ਤਾਈਂ ਬੰਦਾ (ਗ਼ੁਲਾਮ) ਮੰਨਦਾ ਸੀ ।

1720 ਈ: ਵਿਚ ਸਿੱਖਾਂ ਦੇ ਦੋ ਦਲ ਬਣ ਗਏ । ਤੱਤ ਖ਼ਾਲਸਾ ਤੇ ਬੰਦਈ ਖ਼ਾਲਸਾ । ਜੋ ਗੁਰੂ ਗੋਬਿੰਦ ਸਿੰਘ ਜੀ ਦੇ ਅਸੂਲਾਂ ਤੇ ਪੱਕੇ ਸਨ ਉਹ ਤੱਤ ਖ਼ਾਲਸਾ ਅਖਵਾਏ ਅਤੇ ਜੋ ਬੰਦੇ ਦੇ ਪੈਰੋਕਾਰ ਸਨ ਤੇ ਉਹ 'ਫ਼ਤਹ ਦਰਸ਼ਨ' ਜਾਂ 'ਸੱਚੇ ਸਾਹਿਬ ਦੀ ਫ਼ਤਹ' ਉਚਾਰਦੇ ਉਹ ਬੰਦਈ ਪ੍ਰਸਿਧ ਹੋਏ । ਬੰਦਈ ਸਿੱਖਾਂ ਦੀ ਗਿਣਤੀ ਬਹੁਤ ਘਟ ਸੀ ਤੇ ਛੇਤੀ ਹੀ ਇਹ ਤੱਤ ਖ਼ਾਲਸੇ ਵਿਚ ਸਮਾ ਗਏ ।

(ਫ-14) **ਫਤੂਹੀ :**

ਬਿਨਾਂ ਬਾਹਵਾਂ ਦੇ ਬਟਨ ਵਾਲੀ ਕੁੜਤੀ, ਜੋ ਪੰਜਾਬੀ ਪਹਿਰਾਵੇ ਦਾ ਅੰਗ ਹੈ । ਪਿੰਡਾਂ ਵਿਚ ਅਜ ਵੀ ਫਤੂਹੀ ਪਹਿਨਣ ਦਾ ਰਵਾਜ ਹੈ ਤੇ ਮੇਲਿਆਂ ਮੁਸਾਹਬਿਆਂ ਉਤੇ ਜਾਣ ਲਗਿਆਂ ਲੋਕੀ ਕੁੜਤੇ ਉਤੇ ਫਤੂਹੀ ਪਹਿਨ ਕੇ ਜਾਂਦੇ ਹਨ । ਭੰਗੜਾ ਪਾਉਣ ਵੇਲੇ ਵੀ ਕੁੜਤੇ ਉਤੇ ਸ਼ੋਖ਼ ਰੰਗ ਦੀ ਫਤੂਹੀ ਪਹਿਨੀ ਜਾਂਦੀ ਹੈ, ਜਿਸ ਨਾਲ ਗਭਰੂ ਬੜੇ ਸਜੀਲੇ ਤੇ ਚੁਸਤ ਲਗਦੇ ਹਨ ।

(ਫ-15) **ਫੱਫਾਕੁਟਣੀ :**

ਮੱਕਾਰ ਤੇ ਖੋਟੀ ਔਰਤ ਜੋ ਧੋਖੇ ਫ਼ਰੇਬ ਨਾਲ ਭੋਲੀਆਂ ਭਾਲੀਆਂ ਤੀਵੀਆਂ ਨੂੰ ਆਪਣੇ ਜਾਲ ਵਿਚ ਫਸਾਂਦੀ ਹੈ । ਪੰਜਾਬ ਦੀਆਂ ਲੋਕ-ਕਹਾਣੀਆਂ ਵਿਚ ਫੱਫਾਕੁਟਣੀਆਂ ਦਾ ਵਰਨਣ ਆਮ ਹੈ ਤੇ ਫੱਫੇਕੁਟਣੀ ਵਿਦਰੋਹੀ ਪਾਤਰ ਦੀ ਮਦਦ ਕਰਦੀਆਂ ਹਨ ।

ਫੱਫਾਕੁਟਣੀਆਂ ਆਪਣੀ ਸੁਘੜਤਾ ਦਾ ਵਰਨਣ ਕਰਦਿਆਂ ਕਹਿੰਦੀਆਂ ਹਨ ਕਿ ਉਹ ਤਾਰੇ ਤੋੜ ਸਕਦੀਆਂ ਹਨ । ਆਸਮਾਨ ਨੂੰ ਪਾੜ ਕੇ ਟਾਕੀ ਲਗਾ ਸਕਦੀਆਂ ਹਨ । ਸਮੁੰਦਰ ਦਾ ਪਾਣੀ ਚਲੂੰਘ ਸਕਦੀਆਂ ਹਨ ਤੇ ਸਮੁੰਦਰ ਵਿਚ ਅੱਗ ਲਗਾ ਸਕਣ ਦੀ ਸਮਰਥਾ ਰਖਦੀਆਂ ਹਨ । ਇਹ ਸਭ ਕੁਝ ਉਹ ਆਪਣਾ ਵਡਿਤਣ ਕਾਇਮ ਕਰਨ ਲਈ ਕਰਦੀਆਂ ਹਨ । ਫੱਫਾਕੁਟਣੀਆਂ ਧੋਖਾ ਫ਼ਰੇਬ ਦਾ ਪ੍ਰਤੀਕ ਹਨ । ਕਹਾਣੀਆਂ ਵਿਚ ਇਨ੍ਹਾਂ ਦੀ ਭੂਮਿਕਾ ਘਰ ਉਜਾੜਨ ਵਾਲੇ ਪਾਤਰ ਦੀ ਹੈ ।

ਰਾਜੇ ਰਸਾਲੂ ਦੀਆਂ ਦੰਦ-ਕਥਾਵਾਂ ਵਿਚ ਦੋ ਫੱਫਾਕੁਟਣੀਆਂ 'ਚਤਰ ਮਮੋਲਾ' ਤੇ 'ਸਭ-ਰੰਗ' ਦਾ ਜ਼ਿਕਰ ਮਿਲਦਾ ਹੈ । ਚਤਰ ਮਮੋਲਾ ਬੜੀ ਚਤਰ ਚਲਾਕ ਸੀ ਉਹ ਆਪਣੇ ਬਾਰੇ ਦਸਦੀ ਹੈ :

ਹਿਕ ਕੁਟਣੀ, ਦਸਿਉਸੁ, ਚਤਰ ਮਮੋਲਾ ਨਾਂ
ਆਖੇ ਪਾਣੀ 'ਚ ਅੱਗ ਲਾਵਣਾ, ਹਿਹੋ ਮਹਿੰਡਾ ਕੰਮ ।
ਮੈਂ ਅਸਮਾਨ ਲੰਘਾਰ ਕੈ, ਮੁੜ ਲਾਵਾਂ ਟਾਕੀ
ਮੈਥੋਂ ਕੋਈ ਨਾ ਬਚਿਆ, ਨੂਰੀ ਨਾ ਖਾਕੀ ।
ਦੂਜੀ ਕੁਟਣੀ ਦਸਿਉਸੁ ਸਭ-ਰੰਗ ਅਪਣਾ ਨਾਂ
ਪੂਰ ਆਰ ਘੁੰਮਾਂ ਦੇਏ, ਮਹਿਲ, ਸ਼ਹਿਰ ਗਿਰਾਂ
ਮੋਮ ਵਾਂਗ ਮੈਂ ਢਾਲਸਾਂ, ਪਥਰ ਹੋਏ ਦਿਲ
ਤਾਰੇ ਤਰੋੜ ਲਿਆਵਸਾਂ, ਜਿਉਂ ਰਿਉੜੀ 'ਚੋਂ ਤਿਲ ।

**(ਫ-16) ਫਰਊਨ :**

ਮਿਸਰ ਦਾ ਇਕ ਹੰਕਾਰੀ ਬਾਦਸ਼ਾਹ, ਜੋ ਖ਼ੁਦਾਈ ਦਾ ਦਾਅਵਾ ਕਰਦਾ ਸੀ। ਫਰਊਨ ਹਜ਼ਰਤ ਮੂਸਾ ਦਾ ਸਮਕਾਲੀ ਸੀ ਤੇ ਅਲ੍ਹਾ ਨੇ ਇਸ ਨੂੰ ਠੀਕ ਰਾਹ ਉਤੇ ਪਾਉਣ ਲਈ ਹਜ਼ਰਤ ਮੂਸਾ ਨੂੰ ਇਸ ਕੋਲ ਭੇਜਿਆ, ਪਰ ਇਸ ਨੇ ਹਜ਼ਰਤ ਮੂਸਾ ਦੀ ਕੋਈ ਪ੍ਰਵਾਹ ਨਾ ਕੀਤੀ। ਅਖ਼ੀਰ ਇਹ ਅਲ੍ਹਾ ਦੀ ਕਰੋਪੀ ਦਾ ਸ਼ਿਕਾਰ ਹੋ ਕੇ, ਦਰਿਆ ਨੀਲ ਵਿਚ ਆਪਣੇ ਲਸ਼ਕਰ ਸਮੇਤ ਡੁਬ ਕੇ ਮਰਿਆ।

**(ਫ-17) ਫਰਹਾਦ :**

'ਸ਼ੀਰੀ ਫਰਹਾਦ' ਦੀ ਪ੍ਰੀਤ ਕਥਾ ਦਾ ਨਾਇਕ, ਜਿਸਨੇ ਸ਼ੀਰੀ ਨੂੰ ਪ੍ਰਾਪਤ ਕਰਨ ਲਈ ਤੇਸੇ ਨਾਲ ਪਹਾੜ ਨੂੰ ਪੁਟ ਕੇ ਨਹਿਰ ਕਢੀ ਸੀ ਅਤੇ ਸ਼ੀਰੀ ਦੀ ਮੌਤ ਦੀ ਖ਼ਬਰ ਸੁਣ ਕੇ ਤੇਸਾ ਮਥੇ ਉਤੇ ਮਾਰ ਕੇ ਮਰ ਗਿਆ ਸੀ। ਪਹਾੜ ਪੁਟਣ ਕਰ ਕੇ ਇਸ ਨੂੰ 'ਕੋਹਕਨ' ਵੀ ਕਿਹਾ ਜਾਂਦਾ ਹੈ। ਪੰਜਾਬੀ ਲੋਕਧਾਰਾ ਵਿਚ ਫਰਹਾਦ ਇਸ਼ਕ ਘਾਲਨਾ ਤੇ ਸਬਰ ਦਾ ਮੁਜਸਮਾ ਮੰਨਿਆ ਜਾਂਦਾ ਹੈ (ਵੇਖੋ : ਸ਼ੀਰੀ ਫਰਹਾਦ)। ਇਹ ਦਰਿੜ੍ਹਤਾ ਦਾ ਪ੍ਰਤੀਕ ਹੈ।

**(ਫ-18) ਫ਼ਰਿਸ਼ਤਾ :**

ਮੁਸਲਮਾਨੀ ਵਿਸ਼ਵਾਸ਼ ਅਨੁਸਾਰ ਅਲ੍ਹਾ ਨੇ ਤਿੰਨ ਪ੍ਰਕਾਰ ਦੇ ਬੁਧੀਮਾਨ ਪ੍ਰਾਣੀ ਪੈਦਾ ਕੀਤੇ : ਫ਼ਰਿਸ਼ਤੇ, ਜਿੰਨ ਤੇ ਮਨੁੱਖ। ਫ਼ਰਿਸ਼ਤੇ ਨੂਰ ਤੋਂ ਰਚੇ, ਜਿੰਨ ਅੱਗ ਤੋਂ ਤੇ ਮਨੁੱਖ ਮਿੱਟੀ ਤੋਂ। ਫ਼ਰਿਸ਼ਤਿਆਂ ਦਾ ਦਰਜਾ ਬ੍ਰਹਿਮੰਡ ਦੇ ਸਭ ਪ੍ਰਾਣੀਆਂ ਤੋਂ ਉੱਚਾ ਮੰਨਿਆ ਜਾਂਦਾ ਹੈ। ਫ਼ਰਿਸ਼ਤੇ ਸਦਾ ਅਲ੍ਹਾ ਦੇ ਹੁਕਮ ਵਿਚ ਹਾਜ਼ਿਰ ਰਹਿੰਦੇ ਹਨ ਅਤੇ ਹਰ ਵੇਲੇ 'ਜ਼ਿਕਰ' ਕਰਦੇ ਰਹਿੰਦੇ ਹਨ। ਇਹ ਖਾਂਦੇ ਪੀਂਦੇ ਕੁਝ ਨਹੀਂ। ਅਲ ਕਾਜ਼ਵੀਨੀ ਲਿਖਦਾ ਹੈ : "ਫ਼ਰਿਸ਼ਤੇ ਕਾਮ ਵਾਸ਼ਨਾ ਤੋਂ ਮੁਕਤ ਹੁੰਦੇ ਹਨ ਤੇ ਉਨ੍ਹਾਂ ਨੂੰ ਕਰੋਧ ਨਹੀਂ ਆਉਂਦਾ। ਉਹ ਖ਼ੁਦਾ ਦੇ ਕਿਸੇ ਹੁਕਮ ਦੀ ਅਦੂਲੀ ਨਹੀਂ ਕਰਦੇ ਤੇ ਉਸ ਦੀ ਰਜ਼ਾ ਵਿਚ ਰਹਿੰਦੇ ਹਨ। ਉਨ੍ਹਾਂ ਦੀ ਖ਼ੁਰਾਕ ਖ਼ੁਦਾ ਦੇ ਤੇਜ ਪ੍ਰਤਾਪ ਦਾ ਜਸ ਤੇ ਕੀਰਤੀ ਹੈ, ਅੱਲ੍ਹਾ ਦੀ ਪਵਿਤ੍ਰਤਾ ਦੀ ਮਹਿਮਾ ਕਰਨ ਨਾਲ ਉਨ੍ਹਾਂ ਦੀ ਤ੍ਰਿਖਾ ਬੁਜ਼ਦਿਲ ਹੈ, ਉਨ੍ਹਾਂ ਦੀ ਵਾਰਤਾਲਾਪ ਖ਼ੁਦਾ ਦੀ ਵਡਿਆਈ ਕਰਨਾ ਹੈ, ਖ਼ੁਦਾ ਦੀ ਪੂਜਾ ਉਨ੍ਹਾਂ ਦਾ ਅਨੰਦ ਹੈ।"

ਫ਼ਰਿਸ਼ਤੇ ਭਿੰਨ ਭਿੰਨ ਰੂਪਾਂ ਵਿਚ ਰਚੇ ਗਏ ਅਤੇ ਇਨ੍ਹਾਂ ਨੂੰ ਵਖੋ ਵਖਰੇ ਅਧਿਕਾਰ ਖੇਤਰ ਤੇ ਕਰਤੱਵ ਬਖ਼ਸ਼ੇ ਗਏ। ਇਨ੍ਹਾਂ ਦੀ ਆਪਣੇ ਅਧਿਕਾਰ ਖੇਤਰ ਵਿਚ ਅਥਾਹ ਸ਼ਕਤੀ ਮੰਨੀ ਗਈ ਹੈ। ਇਨ੍ਹਾਂ ਦੀ ਗਿਣਤੀ ਬਾਰੇ ਇਕਸਾਰ ਮਤ ਨਹੀਂ, ਕਿਧਰੇ ਇਹ ਗਿਣਤੀ ਅੱਸੀ ਹਜ਼ਾਰ ਦਿਤੀ ਹੋਈ ਹੈ ਤੇ ਕਿਧਰੇ ਸਵਾ ਲੱਖ।

ਕੁਰਾਨ ਅਨੁਸਾਰ ਮੁਖੀ ਫ਼ਰਿਸ਼ਤੇ ਚਾਰ ਹਨ :

(1) ਜਬਰਾਈਲ : ਇਹ ਇਲਹਾਮ ਜਾਂ ਅਕਾਸ਼ਵਾਣੀ ਦਾ ਫ਼ਰਿਸ਼ਤਾ ਹੈ ਅਤੇ ਖ਼ੁਦਾ ਦਾ ਪੈਗਾਮ ਪੈਗੰਬਰਾਂ ਤਕ ਪਹੁੰਚਾਂਦਾ ਹੈ। ਇਹ ਸਭ ਫ਼ਰਿਸ਼ਤਿਆਂ ਵਿਚੋਂ ਵਧੇਰੇ ਮੁਕਦਸ ਮੰਨਿਆ ਗਿਆ ਹੈ। ਮੁਸਲਮਾਨੀ ਧਾਰਨਾ ਅਨੁਸਾਰ ਹਜ਼ਰਤ ਮੁਹੰਮਦ ਸਾਹਿਬ ਨੂੰ ਸਮੇਂ ਸਮੇਂ ਕੁਰਾਨ ਦੀਆਂ, ਜੋ ਆਇਤਾਂ ਅਸਮਾਨੋਂ ਉਤਰਦੀਆਂ ਸਨ, ਉਹ ਇਸੇ ਫ਼ਰਿਸ਼ਤੇ ਨੇ ਲਿਆ ਕੇ ਦਿਤੀਆਂ ਸਨ।

(2) ਮੀਕਾਇਲ : ਵਿਸ਼ਨੂੰ ਦੇਵਤੇ ਵਾਂਙ ਇਹ ਫ਼ਰਿਸ਼ਤਾ ਸੰਸਾਰ ਦੀ ਪਾਲਨਾ ਕਰਦਾ ਅਤੇ ਸਭ ਜੀਵਾਂ ਨੂੰ ਰਿਜ਼ਕ ਪਹੁੰਚਾਂਦਾ ਹੈ। ਇੰਦਰ ਵਾਂਗ ਇਹ ਮੀਂਹ ਦਾ ਫ਼ਰਿਸ਼ਤਾ ਵੀ ਹੈ।

(3) ਅਜ਼ਰਾਈਲ : ਇਹ ਮੌਤ ਦਾ ਫ਼ਰਿਸ਼ਤਾ ਹੈ ਅਤੇ ਇਸ ਨੂੰ 'ਮਲਕੁਲਮੌਤ' ਵੀ ਕਹਿੰਦੇ ਹਨ। ਅਜ਼ਰਾਈਲ ਮੌਤ ਦਾ ਪ੍ਰਤੀਕ ਵਜੋਂ ਲੋਕਧਾਰਾ ਵਿਚ ਪ੍ਰਚਲਤ ਹੈ।

'ਮਲਕਲਮਉਤ ਜਾਂ ਆਵਸੀ ਸਭ ਦਰਵਾਜ਼ੇ ਭੰਨਿ'

— ਸਲੋਕ ਫ਼ਰੀਦ

(4) ਇਸਰਾਈਲ : ਇਹ ਕਿਆਮਤ ਦਾ ਫ਼ਰਿਸ਼ਤਾ ਹੈ, ਸੰਸਾਰ ਦੇ ਖ਼ਾਤਮੇ ਉਤੇ ਇਹ ਦੋ ਜਾਂ (ਕਈ ਅਨੁਸਾਰ) ਤਿੰਨ ਵਾਰ ਤੁਰਮ ਜਾਂ ਤੁਰੀ ਵਜਾਵੇਗਾ ਤੇ ਇਸ ਦੀ ਧੁਨੀ ਸੁਣਦੇ ਸਾਰ ਸੰਸਾਰ ਦੇ ਸਾਰੇ ਪ੍ਰਾਣੀ ਤੇ ਜੀਵ-ਜੰਤ ਨਸ਼ਟ ਹੋ ਜਾਣਗੇ ਸਮੇਤ ਉਸਦੇ ਆਪਣੇ। ਚਾਲ੍ਹੀ ਵਰ੍ਹਿਆਂ ਪਿਛੋਂ ਉਹ ਜਬਰਾਈਲ ਤੇ ਮੀਕਾਇਲ ਸਮੇਤ ਫਿਰ ਉਠ ਖਲੋਵੇਗਾ। ਫਿਰ ਇਸਰਾਈਲ ਦੂਜੀ ਵਾਰ ਤੁਰਮ ਵਜਾਵੇਗਾ ਤੇ ਸਭ ਮੁਰਦੇ ਉਠ ਖੜੇ ਹੋਣਗੇ।

ਮੁਸਲਮਾਨੀ ਵਿਸ਼ਵਾਸ਼ ਅਨੁਸਾਰ ਇਹ ਫ਼ਰਿਸ਼ਤੇ ਸੰਸਾਰ ਉਤੇ ਖ਼ੁਦਾ ਵਲੋਂ ਭੇਜੇ ਗਏ ਪੈਗੰਬਰਾਂ ਤੇ ਨਬੀਆਂ ਤੋਂ ਘਟ ਦਰਜਾ ਰਖਦੇ ਹਨ, ਉਂਜ ਬਾਕੀ ਸਭ ਪ੍ਰਾਣੀਆਂ ਤੋਂ ਇਨ੍ਹਾਂ ਦਾ ਦਰਜਾ ਉੱਚਾ ਹੈ। ਪਰ ਜਦੋਂ ਅਲ੍ਹਾ ਨੇ 'ਆਦਮ' ਦੀ ਸਿਰਜਨਾ ਕੀਤੀ ਤਾਂ ਉਸ ਨੇ ਸਭ ਫ਼ਰਿਸ਼ਤਿਆਂ ਨੂੰ ਆਦਮ ਅਗੇ ਸਿਜਦਾ ਕਰਨ ਦਾ ਹੁਕਮ ਦਿਤਾ। ਸ਼ੈਤਾਨ ਤੋਂ ਬਿਨਾਂ ਸਭ ਫ਼ਰਿਸ਼ਤਿਆਂ ਨੇ ਆਦਮ ਨੂੰ ਸਿਜਦਾ ਕੀਤਾ, ਹੁਕਮ ਅਦੂਲੀ ਕਰਨ ਕਰਕੇ ਖ਼ੁਦਾ ਨੇ ਸ਼ੈਤਾਨ ਨੂੰ ਬਹਿਸ਼ਤ ਵਿਚੋਂ ਬਦਰ ਕਰ ਦਿਤਾ।

ਕੁਰਾਨ ਵਿਚ ਹੋਰ ਵੀ ਕਈ ਫ਼ਰਿਸ਼ਤਿਆਂ ਦਾ ਵਰਨਣ ਮਿਲਦਾ ਹੈ। ਦੋ ਫ਼ਰਿਸ਼ਤੇ ਜਿਨ੍ਹਾਂ ਦਾ ਨਾਉਂ ਕਿਰਾਮਨ ਤੇ ਕਾਤਿਬੀਨ ਹੈ, ਮਨੁੱਖ ਦੇ ਦੋਹੇ ਮੋਢਿਆਂ ਉਤੇ ਰਹਿੰਦੇ ਹਨ। ਇਕ ਉਸਦੇ ਚੰਗੇ ਕਰਮਾਂ ਦੀ ਸੂਚੀ ਤਿਆਰ ਕਰਦਾ

ਹੈ ਤੇ ਸੱਜੇ ਮੋਢੇ ਉਤੇ ਬੈਠਦਾ ਹੈ। ਦੂਜਾ ਬੁਰੇ ਕੰਮ ਦੀ ਤੇ ਖੱਬੇ ਮੋਢੇ ਉਤੇ ਰਹਿੰਦਾ ਹੈ।

ਦੋ ਹੋਰ ਪ੍ਰਸਿਧ ਫ਼ਰਿਸ਼ਤੇ 'ਮੁਨਕਰ' ਤੇ 'ਨਕੀਰ' ਹਨ। ਇਹ ਮਰਨ ਤੋਂ ਪਿਛੋਂ ਪ੍ਰਾਣੀ ਕੋਲ ਆਉਂਦੇ ਹਨ ਤੇ ਉਸਦੇ ਚੰਗੇ ਮੰਦੇ ਕਰਮਾਂ ਕੁਕਰਮਾਂ ਦਾ ਲੇਖਾ ਕਰ ਕੇ ਪਾਪੀਆਂ ਨੂੰ ਕਬਰ ਵਿਚ ਤਸੀਹੇ ਦੇਂਦੇ ਹਨ।

(ਫ-19) **ਫਰੀਦਾਬਾਦ** :

ਪੁਰਾਣੇ ਪੰਜਾਬ ਦਾ ਇਕ ਕਸਬਾ ਜੋ ਦਿੱਲੀ ਤੋਂ 12 ਕੁ ਮੀਲ ਦੀ ਵਿਥ ਉਤੇ ਹੈ ਤੇ ਅਜ ਕਲ੍ਹ ਹਰਿਆਣਾ ਪ੍ਰਾਂਤ ਵਿਚ ਹੈ। ਇਥੇ ਕਦੇ ਘਣਾ ਜੰਗਲ ਹੋਇਆ ਕਰਦਾ ਸੀ। ਇਥੇ ਇਕ ਸਰੋਵਰ ਹੈ, ਜਿਸ ਨੂੰ ਸੰਸਾਰ ਚੰਦ ਨਾਂ ਦੇ ਰਾਜੇ ਨੇ, ਸਤਵੀਂ ਸਦੀ ਵਿਚ ਬਣਾਇਆ ਸੀ। ਰਵਾਇਤ ਹੈ ਕਿ 13ਵੀਂ ਸਦੀ ਵਿਚ ਬਾਬਾ ਫ਼ਰੀਦ ਜੀ ਨੇ, ਇਥੇ ਕਦਮ ਪਾਏ ਸਨ ਤੇ ਉਨ੍ਹਾਂ ਸਦਕਾ ਹੀ ਇਸ ਦਾ ਨਾਂ ਫਰੀਦਾਬਾਦ ਪਿਆ। ਪਰ ਇਕ ਹੋਰ ਦੰਦ-ਕਥਾ ਲੇਖਕ ਨੇ ਇਥੋਂ ਦੇ ਅਜੋਕੇ ਵਸਨੀਕਾਂ ਤੋਂ ਸੁਣੀ ਹੈ। ਉਸ ਅਨੁਸਾਰ ਇਹ ਇਲਾਕਾ ਜਦੋਂ ਜੰਗਲਾਂ ਨਾਲ ਘਿਰਿਆ ਹੋਇਆ ਸੀ ਤਾਂ ਇਥੇ ਇਕ ਨਾਮੀ ਡਾਕੂ ਫਰੀਦਾ ਰਹਿੰਦਾ ਸੀ। ਫਰੀਦਾ ਅਮੀਰ ਲੋਕਾਂ ਨੂੰ ਲੁੱਟ ਕੇ ਗ਼ਰੀਬਾਂ ਦੀ ਸਹਾਇਤਾ ਕੀਤਾ ਕਰਦਾ ਸੀ। ਨਾਲੇ ਕੋਲ ਇਕ ਝੁੱਗੀ ਵਿਚ ਇਸ ਦੀ ਬੁੱਢੀ ਮਾਂ ਰਹਿੰਦੀ ਸੀ ਤੇ ਜਦੋਂ ਵੀ ਦਿੱਲੀ ਤੋਂ ਕੋਈ ਪੁਲਿਸ ਇਸ ਨੂੰ ਪਕੜਨ ਨਿਕਲਦੀ, ਉਹ ਕਿਸੇ ਸੰਕੇਤਮਈ ਢੰਗ ਨਾਲ ਫਰੀਦੇ ਨੂੰ ਇਸ ਬਾਰੇ ਜਾਣਕਾਰੀ ਦੇ ਦੇਂਦੀ ਤੇ ਫਰੀਦਾ ਹੋਰ ਕਿਧਰੇ ਨੱਠ ਜਾਂਦਾ, ਇਸ ਨਾਲੇ ਉਤੇ ਜੋ ਪੁਲ ਹੈ, ਉਸ ਨੂੰ ਹੁਣ ਵੀ 'ਬੁੱਢੀ ਦਾ ਪੁਲ' ਕਿਹਾ ਜਾਂਦਾ ਹੈ।

(ਫ-20) **ਫਰੂਆ** :

ਲੱਕੜ ਨੂੰ ਡੂੰਘਾ ਖੁਰਚ ਕੇ ਬਣਾਇਆ ਇਕ ਭਾਂਡਾ; ਜਿਸ ਵਿਚ ਫਕੀਰ ਭਿਛਿਆ ਮੰਗਦੇ ਹਨ। ਨਿਸਚਾ ਹੈ ਕਿ ਲੋਹੇ ਦੇ ਭਾਂਡੇ ਵਿਚ ਭਿਛਿਆ ਦੇਣ ਦਾ ਉਤਨਾ ਫਲ ਨਹੀਂ ਹੁੰਦਾ ਜਿਤਨਾ ਕਿ ਕਾਠ ਦੇ ਭਾਂਡੇ ਵਿਚ। ਕਾਠ ਦੇ ਭਾਂਡੇ ਵਿਚ ਦਿਤੀ ਹਰ ਭਿਛਿਆ, ਅਗਲੇ ਲੋਕ ਵਿਚ ਕਈ ਗੁਣਾ ਵਧ ਹੋ ਕੇ ਮਿਲਦੀ ਹੈ। ਕਾਠ ਵਿਚ ਅਗਨੀ ਦੇਵਤੇ ਦਾ ਨਿਵਾਸ ਹੈ ਤੇ ਉਹ ਇਸ ਭਿਛਿਆ ਦਾ ਸਾਖੀ ਹੁੰਦਾ ਹੈ। ਲੋਹੇ ਦੇ ਪਾਤ੍ਰ ਵਿਚ ਦਿਤੀ ਗਈ ਭਿਛਿਆ ਦਾ ਕੋਈ ਦੇਵਤਾ ਸਾਖੀ ਨਹੀਂ ਹੁੰਦਾ। ਇਸ ਲੋਕ-ਭਾਵਨਾ ਨੂੰ ਮੁਖ ਰਖ ਕੇ ਜੋਗੀ ਫਕੀਰ ਕਾਠ ਦੇ ਫਰੂਏ ਵਿਚ ਭਿਛਿਆ ਮੰਗਦੇ ਹਨ (ਵੇਖੋ : ਕਾਠ)।

(ਫ-21) **ਫਲਗੂ** :

(ੳ) ਇਕ ਤੀਰਥ ਜੋ ਹਰਿਆਣਾ ਵਿਚ ਪਹੋਏ ਦੇ ਨੇੜੇ ਸਥਿਤ ਹੈ। ਇਸ ਤੀਰਥ ਦਾ ਨਾਉਂ ਬਿਹਾਰ ਪ੍ਰਾਂਤ ਦੀ ਇਕ ਨਦੀ ਫਲਗੂ ਉਤੇ ਜਿਸ ਦੇ ਕੰਢੇ ਗਯਾ ਦਾ ਤੀਰਥ ਹੈ, ਰਖਿਆ ਗਿਆ। ਵਾਯੂ ਪੁਰਾਣ ਵਿਚ ਇਸ ਨਦੀ ਦਾ ਵਡਾ ਮਹਾਤਮ ਮੰਨਿਆ ਗਿਆ ਹੈ। ਇਥੇ ਦੇਸ਼ ਭਰ ਵਿਚੋਂ, ਹਿੰਦੂ ਆਪਣੇ ਪਿਤਰਾਂ ਦਾ ਪਿੰਡ ਦਾਨ, ਕਰਨ ਲਈ, ਆਇਆ ਕਰਦੇ ਹਨ। ਫਲਗੂ ਤੀਰਥ ਦੀ ਯਾਤ੍ਰਾ ਦਾ ਮਹਾਤਮ ਵੀ ਗਯਾ ਜਿਤਨਾ ਹੀ ਮੰਨਿਆ ਗਿਆ ਹੈ ਅਤੇ ਪੰਜਾਬ ਤੇ ਆਸ ਪਾਸ ਦੇ ਹਿੰਦੂ ਇਥੇ ਪਿਤਰਾਂ ਨਮਿਤ ਪਿੰਡ ਦਾਨ ਕਰਦੇ ਹਨ।

(ਅ) ਬਿਹਾਰ ਪ੍ਰਾਂਤ ਦੀ ਇਕ ਨਦੀ ਜਿਸ ਦੇ ਕੰਢੇ ਗਯਾ ਦਾ ਪ੍ਰਸਿਧ ਤੀਰਥ ਹੈ। ਇਸ ਨਦੀ ਵਿਚ ਪਿੰਡ ਦਾਨ ਕਰਨ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ।

(ਫ-22) **ਫਲ ਜ਼ੀਰਾ** :

ਖੰਡ ਵਿਚ ਜ਼ੀਰਾ ਮਿਲਾ ਕੇ ਬਣਾਈ ਇਕ ਮਠਿਆਈ ਜੋ ਮੁਲਤਾਨ ਦੇ ਇਲਾਕੇ ਦੇ ਮੁਸਲਮਾਨ, ਬੱਚੇ ਦੇ ਜਨਮ ਉਤੇ ਸ਼ਗਨ ਵਜੋਂ ਭਾਈਚਾਰੇ ਵਿਚ ਵੰਡਦੇ ਹਨ।

(ਫ-23) **ਫਲ੍ਹਾ** :

ਲਕੜੀ ਦਾ ਤਖ਼ਤਾ ਜਿਸ ਉਤੇ ਮ੍ਰਿਤਕ ਨੂੰ ਲਿਟਾ ਕੇ ਸ਼ਮਸ਼ਾਨਘਾਟ ਲਿਜਾਇਆ ਜਾਂਦਾ ਹੈ। ਫਲ੍ਹੇ ਨੂੰ ਵਰਤੋਂ ਤੋਂ ਬਾਅਦ ਕੰਧ ਜਾਂ ਕਿਸੇ ਬ੍ਰਿਛ ਨਾਲ ਸਿਧਾ ਖੜਾ ਕੀਤਾ ਜਾਂਦਾ ਹੈ, ਇਸ ਨੂੰ ਲੇਟਵੇਂ ਦਾਅ ਰਖਣਾ ਅਪਸ਼ਗਨ ਹੈ। ਫਲ੍ਹੇ ਤੋਂ ਕਿਸੇ ਸ਼ਖ਼ਸ ਜਾਂ ਬੱਚੇ ਦਾ ਟੱਪ ਜਾਣਾ ਅਸ਼ੁਭ ਮੰਨਿਆ ਜਾਂਦਾ ਹੈ।

(ਫ-24) **ਫਲਾਹਾਰ ਵਰਤ** :

ਹਿੰਦੂਆਂ ਵਿਚ ਵਰਤ ਕਈ ਕਿਸਮਾਂ ਦੇ ਹਨ। ਕਿਸੇ ਵਰਤ ਵਿਚ ਕੇਵਲ ਮਿਠੇ ਪਦਾਰਥ ਖਾਧੇ ਜਾਂਦੇ ਹਨ, ਕਿਸੇ ਹੋਰ ਵਿਚ ਕੇਵਲ ਪਾਣੀ ਪੀਤਾ ਜਾਂਦਾ ਹੈ ਤੇ ਕੋਈ ਠੋਸ ਪਦਾਰਥ ਮੂੰਹ ਨਹੀਂ ਲਾਇਆ ਜਾਂਦਾ। ਕੁਝ ਵਰਤਾਂ ਵਿਚ ਕੇਵਲ ਫਲਾਂ ਦਾ ਹੀ ਭੋਜਨ ਕੀਤਾ ਜਾਂਦਾ ਹੈ। ਅਜਿਹੇ ਵਰਤ ਨੂੰ ਫਲਾਹਾਰ ਵਰਤ ਕਿਹਾ ਜਾਂਦਾ ਹੈ (ਵੇਖੋ : ਵਰਤ)।

(ਫ-25) **ਫਲਿਤ ਜੋਤਿਸ਼** :

ਜੋਤਿਸ਼ ਦੀ ਇਕ ਕਿਸਮ, ਜਿਸ ਵਿਚ ਜਨਮ-ਕੁੰਡਲੀ ਨੂੰ ਮੁਖ ਰਖ ਕੇ ਗ੍ਰਹਿਆਂ ਦੇ ਸ਼ੁਭ-ਅਸ਼ੁਭ ਫਲਾਂ ਬਾਰੇ ਅਨੁਮਾਨ ਲਗਾਇਆ ਜਾਂਦਾ ਹੈ।

ਜੋਤਿਸ਼ ਵਿਦਿਆ ਅਨੁਸਾਰ ਸੰਸਾਰ ਦੇ ਜੀਵਾਂ ਉਤੇ ਗ੍ਰਹਿਆਂ ਦੀ ਚਾਲ ਦਾ ਚੰਗਾ ਮੰਦਾ ਪ੍ਰਭਾਵ ਪੈਂਦਾ ਰਹਿੰਦਾ ਹੈ। ਬੁੱਧ ਆਦਿ ਕੁਝ ਗ੍ਰਹਿਆਂ ਦਾ ਪ੍ਰਭਾਵ ਚੰਗਾ ਮੰਨਿਆ ਜਾਂਦਾ ਹੈ ਅਤੇ ਸਨਿਚਰ ਦਾ ਮੰਦਾ। ਗ੍ਰਹਿਆਂ ਦੇ ਪ੍ਰਭਾਵ ਦਾ ਅਨੁਮਾਨ ਜਨਮ ਕੁੰਡਲੀ ਤੋਂ ਲਗਾਇਆ ਜਾਂਦਾ ਹੈ ਕਿ ਉਸ ਦੇ ਜਨਮ ਵੇਲੇ ਕਿਹੜਾ ਗ੍ਰਹਿ ਕਿਥੇ ਸੀ। ਗ੍ਰਹਿਆਂ ਦੇ ਪ੍ਰਾਣੀ ਉਤੇ ਸ਼ੁਭ ਅਸ਼ੁਭ ਫਲ ਦਸਣ ਦੀ ਕਿਰਿਆ ਨੂੰ 'ਫਲਾਦੇਸ਼' ਜਾਂ 'ਫਲਾਫਲ' ਕਹਿੰਦੇ ਹਨ।

(ਫ-26) **ਫੱਲੀ** :

ਖੱਤਰੀਆਂ ਦੀਆਂ ਸ਼ਾਖਾਂ; ਬੁੰਜਾਹੀ ਖਤਰੀ ਕਿਸੇ ਸਮੇਂ ਨੌਂ ਉਪ-ਸ਼ਾਖਾਂ ਵਿਚ ਵੰਡੇ ਹੋਏ ਸਨ, ਜਿਨ੍ਹਾਂ ਨੂੰ ਫੱਲੀਆਂ ਕਹਿੰਦੇ ਸਨ। ਇਨ੍ਹਾਂ ਵਿਚੋਂ ਅਠ ਫੱਲੀਆਂ ਦੇ ਨਾਉਂ 'ਪੰਜਾਬ ਕੇਸ਼ਟਜ਼' (2,509) ਵਿਚ ਦਿਤੇ ਮਿਲਦੇ ਹਨ: ਕੇਤਾਲ (ਕਟਿਆਲ), ਮਗੁਨ, ਮਹਿੰਦਰੂ, ਦਾਂਦ-ਧੂੰਨ, ਵਾਸਨ, ਭੰਬਰੀ, ਚੀਨੇ, ਢਿਲ। ਨੌਵੀਂ ਫੱਲੀ ਦਾ ਨਾਉਂ ਨਹੀਂ ਮਿਲਦਾ।

ਬੁੰਜਾਹੀ ਖੱਤਰੀਆਂ ਵਿਚ ਪ੍ਰਚਲਤ ਇਕ ਰਸਮ; ਬੁੰਜਾਹੀ ਖੱਤਰੀ ਨੌਂ ਫੱਲੀਆਂ ਵਿਚ ਵੰਡੇ ਹੋਏ ਸਨ ਤੇ ਵਿਆਹ ਦੇ ਅਵਸਰ ਉਤੇ ਲਾੜ੍ਹੇ ਦਾ ਪਿਉ, ਇਸ਼ਨਾਨ ਕਰਨ ਮਗਰੋਂ ਬੁੰਜਾਹੀਆਂ ਦੇ ਨੌਵਾਂ ਫੱਲੀਆਂ ਦੇ ਪ੍ਰੋਹਿਤਾਂ ਨੂੰ ਪੰਜ ਪੰਜ ਰੁਪਏ ਫੱਲੀ ਪ੍ਰਤੀ ਭੇਟਾ ਕਰਨ ਦੀ ਪਰੰਪਰਾ ਸੀ, ਇਸ ਰੀਤ ਨੂੰ 'ਫੱਲੀ ਦੇਣਾ' ਕਹਿੰਦੇ ਸਨ।

(ਫ-27) **ਫੜੇਲੀ** :

ਬੁਝਾਰਤ ਦੀ ਇਕ ਕਿਸਮ; ਫੜੇਲੀ ਵਿਚ ਜੋ ਰੂਪਕ ਵਰਤੇ ਜਾਂਦੇ ਹਨ, ਉਹ ਬੜੇ ਅਸਪਸ਼ਟ ਤੇ ਅਬੋਧ ਹੁੰਦੇ ਹਨ। ਕਈ ਵਾਰ ਫੜੇਲੀ ਨੂੰ ਬੁੱਝਣਾ ਬੜਾ ਕਠਨ ਹੁੰਦਾ ਹੈ। ਨਮੂਨੇ ਲਈ ਇਕ ਫੜੇਲੀ ਦਿਤੀ ਜਾਂਦੀ ਹੈ:

'ਥੜੇ ਉਤੇ ਥੜਾ, ਉਪਰ ਲਾਲ ਕਬੂਤਰ ਖੜਾ' (ਸੰਕੇਤ ਦੀਵੇ ਵਲ ਹੈ)।

ਕਈ ਵਾਰ ਸਾਧਾਰਨ ਬੁਝਾਰਤ ਲਈ ਵੀ 'ਫੜੇਲੀ' ਸ਼ਬਦ ਵਰਤ ਲਿਆ ਜਾਂਦਾ ਹੈ।

(ਫ-28) **ਫੜੂਹਾ** :

(ੳ) ਚੂਹੜਿਆਂ ਵਿਚ ਪ੍ਰਚਲਤ, ਵਿਆਹ ਦੀ ਇਕ ਰੀਤ। ਜਿਸ ਦਿਨ ਜੰਞ ਚੜ੍ਹਨੀ ਹੁੰਦੀ ਹੈ, ਲਾੜ੍ਹੇ ਦੀ ਮਾਂ ਦਸ ਸੇਰ ਮਿਠੇ ਚੌਲ ਰਿੰਨ੍ਹਦੀ ਹੈ ਅਤੇ ਮੇਲ ਆਈਆਂ ਸਾਰੀਆਂ ਤੀਵੀਆਂ ਵਿਚ ਮੁੱਠ ਮੁੱਠ ਵੰਡਦੀ ਹੈ। ਮੇਲ ਦੀਆਂ ਦੋ-ਤਿੰਨ ਤੀਵੀਆਂ ਲਾੜ੍ਹੇ ਦੀ ਮਾਂ ਤੋਂ ਛੱਜ ਤੇ ਡੋਈ ਮੰਗਦੀਆਂ ਹਨ ਤੇ ਇਨ੍ਹਾਂ ਨੂੰ ਲੈ ਕੇ ਘਰ ਦੀ ਛੱਤ ਉਤੇ ਚੜ੍ਹ ਜਾਂਦੀਆਂ ਹਨ। ਇਨ੍ਹਾਂ ਤਿੰਨਾਂ ਵਿਚੋਂ ਇਕ ਤੀਵੀਂ ਨੇ ਘਘਰਾ ਪਹਿਨਿਆ ਹੁੰਦਾ ਹੈ ਤੇ ਉਹ ਛੱਤ ਉਤੇ ਭੁੜਕਦੀ ਤੇ ਨੱਚਦੀ ਹੋਈ ਲਚਰ ਗੀਤ, ਉੱਚੀ ਸੁਰ ਵਿਚ ਗਾਉਂਦੀ ਹੈ ਤੇ ਹਰ ਟੱਪੇ ਪਿਛੋਂ ਤਿੰਨੋਂ ਔਰਤਾਂ ਛੱਜ ਨੂੰ ਡੋਈ ਨਾਲ ਜ਼ੋਰ ਦੀਆਂ ਕੁਟਦੀਆਂ ਹਨ ਤੇ ਉਦੋਂ ਤਕ ਗੀਤ ਗਾਂਦੀਆਂ ਰਹਿੰਦੀਆਂ ਹਨ, ਜਦੋਂ ਤਕ ਛੱਜ ਤੇ ਡੋਈ ਟੁਕੜੇ ਟੁਕੜੇ ਨਹੀਂ ਹੋ ਜਾਂਦੀ। ਇਹ ਰੀਤ ਲਹਿੰਦੇ ਵਿਚ ਹੁਣ ਤਕ ਲਾਜ਼ਮੀ ਰਹੀ ਹੈ।

(ਅ) ਇਕ ਲੋਕ-ਨਾਚ ਜੋ ਮਾਲਵੇ ਵਿਚ ਬੜਾ ਪ੍ਰਸਿਧ ਹੈ। ਫੜੂਹਾ ਗਿਧੇ ਵਾਂਗ ਹੀ ਪਾਇਆ ਜਾਂਦਾ ਹੈ, ਪਰ ਇਸ ਦੀ ਚਾਲ ਤੇ ਗਤੀ ਗਿਧੇ ਨਾਲੋਂ ਵਧੇਰੇ ਤਿੱਖੀ ਤੇ ਤੇਜ਼ ਹੁੰਦੀ ਹੈ।

(ਫ-29) **ਫੜੂਕਾ** :

ਵਿਆਹ ਦੀ ਇਕ ਰਸਮ; ਫੜੂਕੇ ਨਾਲ ਲਾੜ੍ਹੇ ਨੂੰ ਕੰਨਿਆਂ ਕਾਮਣ ਪਾਉਂਦੀ ਹੈ। ਛੰਦਲੀਆਂ ਉਤੇ ਬੈਠੀ ਕੰਨਿਆਂ, ਸਹੇਲੀਆਂ ਦੇ ਨਾਲ ਰਲ ਕੇ ਚਾਵਲ, ਖੋਪਾ ਤੇ ਸ਼ਕਰ ਰਲਾ ਕੇ ਫੜੂਕਦੀ ਤੇ ਤਿੰਨ ਕੁੰਭਾਂ ਉਤੇ ਪਏ ਚੌਮੁਖੀਏ ਦੀਵੇ ਦੀ ਜੋਤ ਵਲ ਵੇਖਦੀ ਰਹਿੰਦੀ ਹੈ। ਧਾਰਨਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਕੰਨਿਆਂ ਉਤੇ ਰੂਪ ਚੜ੍ਹਦਾ ਤੇ ਵਰ ਨੂੰ ਕਾਮਣ ਪੈਂਦੇ ਹਨ (ਵੇਖੋ : ਕਾਮਣ)।

(ਫ-30) **ਫਾਹੁੜੀ** :

ਲਕੜੀ ਦੀ ਫਾਹੁੜੇ ਦੀ ਸ਼ਕਲ ਦੀ ਇਕ ਟੇਕ, ਜਿਸ ਉਤੇ ਜੋਗੀ ਸੰਨਿਆਸੀ ਤੇ ਸਾਧੂ ਸਮਾਧੀ ਵੇਲੇ ਬਾਂਹ ਰਖ ਕੇ ਸਹਾਰਾ ਲੈ ਲੈਂਦੇ ਹਨ।

(ਫ-31) **ਫਾਗ** :

ਫੱਗਣ ਮਹੀਨੇ ਦਾ ਤਿਉਹਾਰ; ਫੱਗਣ ਦੀ ਪੂਰਨਮਾਸ਼ੀ ਨੂੰ ਪੈਣ ਕਰ ਕੇ, ਹੋਲੀ ਦੇ ਤਿਉਹਾਰ ਨੂੰ 'ਫਾਗ' ਵੀ ਕਹਿ ਲਿਆ ਜਾਂਦਾ ਹੈ (ਵੇਖੋ : ਹੋਲੀ)।

(ਫ-32) **ਫਾਡੀ** :

ਲੁਕਣ ਮੀਟੀ, ਖੇਡਣ ਵੇਲੇ ਬੱਚੇ ਪਹਿਲਾਂ ਪੁਗਦੇ ਹਨ। ਜਿਹੜਾ ਬੱਚਾ ਸਭ ਤੋਂ ਪਹਿਲਾਂ ਪੁੱਗੇ, ਉਸ ਨੂੰ ਮੀਰੀ ਕਿਹਾ ਜਾਂਦਾ ਹੈ ਤੇ ਜਿਹੜਾ ਅਖ਼ੀਰ ਵਿਚ ਰਹਿ ਜਾਵੇ ਉਸ ਨੂੰ ਫਾਡੀ। ਫਾਡੀ ਸਿਰ ਮੀਟੀ ਆਉਂਦੀ ਹੈ।

ਖੇਡ ਵਿਚ ਸਭ ਤੋਂ ਅਗੇ ਰਹਿਣ ਵਾਲੇ ਨੂੰ ਮੀਰੀ ਤੇ ਸਭ ਤੋਂ ਪਿਛੇ ਰਹਿਣ ਵਾਲੇ ਨੂੰ ਵੀ ਫਾਡੀ ਕਿਹਾ ਜਾਂਦਾ ਹੈ।

(ਫ-33) **ਫਾਤਮਾ ਬੀਬੀ** :

ਹਜ਼ਰਤ ਮੁਹੰਮਦ ਸਾਹਿਬ ਦੀ ਲੜਕੀ ਜੋ ਖੁਦੀਜਾ ਦੀ ਕੁਖੋਂ, ਮੱਕੇ ਵਿਚ, 606 ਈਸਵੀ ਵਿਚ ਜੰਮੀ। ਮੁਸਲਮਾਨਾਂ ਦੇ ਪਹਿਲੇ ਖ਼ਲੀਫ਼ੇ ਹਜ਼ਰਤ ਅਲੀ, ਬੀਬੀ ਫਾਤਮਾ ਦੇ ਹੀ ਪਤੀ ਸਨ। ਹਸਨ ਤੇ ਹੁਸੈਨ ਫਾਤਮਾ ਦੇ ਹੀ ਪੁੱਤਰ ਸਨ ਜੋ ਛੋਟੀ ਉਮਰ ਵਿਚ ਹੀ ਧਰਮ-ਯੁਧ ਵਿਚ ਸ਼ਹੀਦ ਹੋ ਗਏ ਸਨ। ਫਾਤਮਾ 26 ਸਾਲ ਦੀ ਛੋਟੀ ਆਯੂ ਵਿਚ ਹੀ, ਮਦੀਨੇ ਵਿਚ 632 ਈਸਵੀ ਵਿਚ ਕਾਲਵਸ ਹੋ ਗਈ। ਪੰਜਾਬੀ ਲੋਕ-ਗੀਤਾਂ ਵਿਚ ਖ਼ਾਸ ਤੌਰ ਤੇ ਕਿੱਸਾ ਸਾਹਿਤ ਵਿਚ ਫਾਤਮਾ ਦਾ ਜ਼ਿਕਰ ਅਨੇਕ ਥਾਈਂ ਹੈ। ਫਾਤਮਾ ਇਸ ਗੱਲ ਦੀ ਪ੍ਰਤੀਕ ਬਣ ਗਈ ਹੈ ਜਦੋਂ ਕੋਈ ਧਰਮ ਖ਼ਾਤਰ ਆਪਣਾ ਸਭ ਕੁਝ ਵਾਰ ਦੇਵੇ।

(ਫ-34) **ਫਾਤਿਹਾ** :

(ੳ) ਕੁਰਾਨ ਦਾ ਪਹਿਲਾ ਸੂਰਾ, ਜਿਸ ਦੀਆਂ ਸਤ ਆਇਤਾਂ ਹਨ। ਮੁਸਲਮਾਨਾਂ ਵਿਚ ਪ੍ਰਥਾ ਹੈ ਕਿ ਜਦੋਂ ਕੋਈ ਸ਼ਖ਼ਸ ਮਰ ਜਾਵੇ ਤਾਂ ਉਸ ਨਮਿਤ ਇਹ ਸੂਰਾ ਕਈ ਵਾਰ ਪੜ੍ਹਿਆ ਜਾਂਦਾ ਹੈ। ਇਸ ਬਾਰੇ ਭਿੰਨ ਭਿੰਨ ਰੀਤਾਂ ਹਨ। ਕਈ ਮੁਸਲਮਾਨ ਤੀਜੇ ਦਿਨ ਫਾਤਿਹਾ ਪੜ੍ਹਦੇ ਹਨ ਤੇ ਛੋਲੇ ਦੇ ਦਾਨਿਆਂ ਉਤੇ ਕਲਮਾ ਪੜ੍ਹ ਕੇ ਦਾਨ ਕਰਦੇ ਹਨ, ਇਸ ਨਾਲ ਮ੍ਰਿਤਕ ਦੀ ਰੂਹ ਨੂੰ ਸੁਆਬ ਪਹੁੰਚਦਾ ਹੈ। ਕਈ ਇਸ ਮੌਕੇ ਤੇ ਕੁਝ ਅਰਗਲ ਦੇ ਫੁੱਲ ਵੀ ਲਿਆਉਂਦੇ ਹਨ। 'ਸੂਰਾ ਫਾਤਿਹਾ' ਪੜ੍ਹ ਕੇ ਉਥੇ ਮੌਜੂਦ ਹਰ ਸ਼ਖ਼ਸ ਅਰਗਜ਼ੇ ਦੇ ਪਿਆਲੇ ਵਿਚ ਫੁੱਲ ਪਾਉਂਦਾ ਹੈ ਅਤੇ ਇਹ ਫੁੱਲ ਤੇ ਅਰਗਜ਼ਾ ਮ੍ਰਿਤਕ ਦੀ ਕਬਰ ਉਤੇ ਬਿਖੇਰਿਆ ਜਾਂਦਾ ਹੈ। ਕੁਝ ਮੁਸਲਮਾਨਾਂ ਵਿਚ ਪ੍ਰਾਣੀ ਦੀ ਮੌਤ ਪਿਛੋਂ 19ਵੇਂ ਦਿਨ ਉਸ ਦੀ ਕਬਰ ਉਤੇ ਜਾ ਕੇ ਫਾਤਿਹਾ ਪੜ੍ਹਦੇ ਹਨ। ਚਾਲੀ ਦਿਨ ਸੋਗ ਕੀਤਾ ਜਾਂਦਾ ਹੈ ਤੇ ਚਾਲੀਏ ਨੂੰ ਮ੍ਰਿਤਕ ਦੇ ਸਾਕੇਦਾਰ ਕਬਰ ਉਤੇ ਜਾ ਕੇ ਕਪੜੇ, ਖਾਣਾ ਤੇ ਰੁਪਏ ਪੈਸੇ ਗ਼ਰੀਬਾਂ ਵਿਚ, ਮੋਏ ਪ੍ਰਾਣੀ ਨਮਿਤ ਵੰਡਦੇ ਹਨ।

(ਅ) ਕੁਰਾਨ ਦੇ ਪਹਿਲੇ 114 ਸੂਰੇ ਦਾ ਸਮੁੱਚਾ ਨਾਉਂ 'ਫਾਤਿਹਾ' ਹੈ। ਫਾਤਿਹਾ ਗੁਨਾਹਾਂ ਦੇ ਬਖ਼ਸ਼ਾਣ ਅਤੇ ਜੰਨਤ ਵਿਚ ਪ੍ਰਵੇਸ਼ ਕਰਨ ਦੀ ਇਛਾ ਨਾਲ, ਪੜ੍ਹਿਆ ਜਾਂਦਾ ਹੈ। ਆਮ ਤੌਰ ਤੇ ਇਹ ਕਿਸੇ ਮਰ ਗਏ ਪ੍ਰਾਣੀ ਨਮਿਤ ਪੜ੍ਹਿਆ ਜਾਂਦਾ ਹੈ, ਤਾਂ ਜੋ ਉਸ ਦੇ ਸਭ ਗੁਨਾਹ ਬਖ਼ਸ਼ੇ ਜਾਣ ਤੇ ਉਸ ਨੂੰ ਜੰਨਤ ਨਸੀਬ ਹੋਵੇ।

ਪੰਜਾਬ ਵਿਚ, ਮੁਸਲਮਾਨਾਂ ਵਿਚ ਕਿਸੇ ਪ੍ਰਾਣੀ ਦੀ ਮੌਤ ਉਤੇ ਕੀਤੀਆਂ ਜਾਂਦੀਆਂ ਰੀਤਾਂ ਰਸਮਾਂ ਦਾ ਨਾਉਂ 'ਫਾਤਿਹਾ' ਹੈ। ਫਾਤਿਹੇ ਸਮੇਂ ਅਮੀਰ ਮੁਸਲਮਾਨ ਕਾਫ਼ੀ ਖ਼ਰਚ ਕਰਦੇ ਤੇ ਖ਼ੈਰਾਤ ਦੇਂਦੇ ਹਨ। ਫਾਤਿਹਾ ਆਮ ਤੌਰ ਉਤੇ ਪ੍ਰਾਣੀ ਦੀ ਮੌਤ ਤੋਂ ਮਗਰੋਂ, ਸਾਲ ਦੇ ਅੰਦਰ ਅੰਦਰ ਕਿਸੇ ਸਮੇਂ ਵੀ ਕੀਤਾ ਜਾ ਸਕਦਾ ਹੈ। ਇਸ ਮੌਕੇ ਉਤੇ ਨਾਈ ਨੂੰ ਭੇਜ ਕੇ ਸਭ ਅੰਗਾਂ ਸਾਕਾਂ ਨੂੰ ਸੱਦਾ ਭੇਜਿਆ ਜਾਂਦਾ ਹੈ। ਕਿਸੇ ਬਜ਼ੁਰਗ ਦੇ ਫਾਤਿਹੇ ਉਤੇ ਕਾਫ਼ੀ 'ਹੰਗਾਮਾ' ਕੀਤਾ ਜਾਂਦਾ ਹੈ ਤੇ ਉਸ ਦੀਆਂ ਨੂੰਹਾਂ ਹਾਰ ਸ਼ਿੰਗਾਰ ਕਰਦੀਆਂ ਹਨ। ਕੁਝ ਜਾਤੀਆਂ ਵਿਚ ਇਸ ਮੌਕੇ ਉਤੇ ਗੀਤ ਵੀ ਗਾਏ ਜਾਂਦੇ ਹਨ।

ਮਿਊ ਜਾਤੀ ਵਿਚ ਫਾਤਿਹਾ ਤਿੰਨ ਦਿਨ ਰਹਿੰਦਾ ਹੈ। ਪਹਿਲੇ ਦਿਨ ਅੰਗ ਸਾਕ ਪਹੁੰਚਦੇ ਹਨ ਅਤੇ ਗੀਤ ਗਾਏ ਜਾਂਦੇ ਹਨ ਅਤੇ ਖੀਰ ਜਾਂ ਮਿਠਾ ਭਤ ਸ਼ਰੀਕੇ ਨੂੰ ਖਵਾਇਆ ਜਾਂਦਾ ਹੈ। ਕਈ ਵਾਰ ਤਾਂ ਸਾਰੀ ਰਾਤ ਗੀਤ ਗਾਂਦਿਆਂ ਗੁਜ਼ਾਰ ਦਿਤੀ ਜਾਂਦੀ ਹੈ। ਦੂਜੇ ਦਿਨ ਭੰਡ ਤੇ ਮਿਰਾਸੀ ਸੱਦੇ ਜਾਂਦੇ ਹਨ ਜੋ ਨਕਲਾਂ ਤੇ ਚੁਟਕਲਿਆਂ ਨਾਲ ਲੋਕਾਂ ਦਾ ਮਨ ਪ੍ਰਚਾਂਦੇ ਹਨ। ਦੁਪਹਿਰ ਦੇ ਖਾਣੇ ਵਿਚ ਰੋਟੀ ਦੇ ਨਾਲ ਮਾਸ ਹੁੰਦਾ ਹੈ। ਦੁਪਹਿਰ ਨੂੰ ਪਗੜੀ ਬੰਨ੍ਹਣ ਦੀ ਰਸਮ ਕੀਤੀ ਜਾਂਦੀ ਹੈ। ਮੋਏ ਸ਼ਖ਼ਸ ਦਾ ਵਡਾ ਲੜਕਾ ਇਕ ਚੌਕੀ ਉਤੇ ਬੈਠਦਾ ਹੈ ਤੇ ਉਸ ਦਾ ਕੋਈ ਨਜ਼ਦੀਕੀ ਬਜ਼ੁਰਗ ਚਿੱਟੀ ਪਗੜੀ ਬੰਨ੍ਹਦਾ ਹੈ। ਬਜ਼ੁਰਗ ਕੁਝ ਪੈਸੇ ਦੇਂਦਾ ਹੈ ਤੇ ਉਸ ਪਿਛੋਂ ਉਹ ਪ੍ਰਵਾਰ ਦਾ ਵਡਾ ਬਣ ਜਾਂਦਾ ਹੈ। ਦੂਜੇ ਅੰਗ-ਸਾਕ ਉਸ ਨੂੰ ਪਗੜੀ ਤੇ ਰੁਪਏ ਦੇਂਦੇ ਹਨ। ਪਗੜੀ ਦੀ ਰਸਮ ਸਮੇਂ ਕਮੀਆਂ ਕਮੀਣਾਂ ਨੂੰ ਲਾਗ ਦਿਤੀ ਜਾਂਦੀ ਹੈ। ਇਸ ਦਿਨ ਵੀ ਸ਼ਾਮੀਂ ਗੀਤ ਗਾਏ ਜਾਂਦੇ ਹਨ, ਜੋ ਰਾਤ ਨੂੰ ਦੇਰ ਤਕ ਚਲਦੇ ਰਹਿੰਦੇ ਹਨ। ਰਾਤ ਨੂੰ ਤੀਵੀਆਂ 'ਸਮਦੋਲ' ਖੇਡਦੀਆਂ ਹਨ। ਸਮਦੋਲ ਕੇਵਲ ਤੀਵੀਆਂ ਵਲੋਂ ਖੇਡਿਆ ਜਾਂਦਾ ਹੈ, ਮਰਦ ਇਸ ਵਿਚ ਸ਼ਾਮਲ ਨਹੀਂ ਹੁੰਦੇ, ਪਰ ਇਸ ਰਾਗ-ਰੰਗ ਨੂੰ ਵੇਖਣਾ ਮਨ੍ਹਾ ਨਹੀਂ। ਤੀਵੀਆਂ ਦੋ ਟੋਲੀਆਂ ਬਣਾ ਲੈਂਦੀਆਂ ਹਨ ਤੇ ਹਰ ਟੋਲੀ ਵਾਰੋ ਵਾਰ ਨਚਦੀ ਤੇ ਗੀਤ ਗਾਉਂਦੀ ਹੈ। ਗੀਤ ਆਮ ਤੌਰ ਉਤੇ ਲੱਚਰ ਕਿਸਮ ਦੇ ਹੁੰਦੇ ਹਨ ਤੇ ਤੀਵੀਆਂ ਗਾਉਣ ਲਗਿਆਂ ਅੰਗਾਂ ਦੁਆਰਾ ਵਾਸ਼ਨਾਮਈ ਸੰਕੇਤ ਕਰਦੀਆਂ ਹਨ ਤੇ ਇਕ ਟੋਲੀ ਦੀਆਂ ਤੀਵੀਆਂ ਦੂਜੀ ਟੋਲੀ ਦੀਆਂ ਤੀਵੀਆਂ ਨੂੰ ਫੜ ਕੇ ਉਨ੍ਹਾਂ ਨੂੰ ਚੂੰਢੀਆਂ ਵੱਢਦੀਆਂ ਤੇ ਛੇੜਦੀਆਂ ਹਨ। ਜਦੋਂ ਦੋਵੇਂ ਟੋਲੀਆਂ ਥਕ ਜਾਂਦੀਆਂ ਹਨ ਤਾਂ ਦੋ ਨਵੀਆਂ ਟੋਲੀਆਂ ਮੈਦਾਨ ਵਿਚ ਨਿਤਰ ਆਉਂਦੀਆਂ ਹਨ। ਇਸ ਤਰ੍ਹਾਂ ਸਾਰੀ ਰਾਤ ਸਮਦੋਲ ਚਲਦਾ ਰਹਿੰਦਾ ਹੈ।

ਤੀਜੇ ਦਿਨ ਮਹਿਮਾਨ ਆਪੋ ਆਪਣੇ ਘਰੀਂ ਚਲੇ ਜਾਂਦੇ ਹਨ।

**(ਫ-35) ਫਾਲ ਪ੍ਰੀਛਿਆ :**

ਫਾਲ ਕੱਢਣ ਲਈ ਧਾਰਮਿਕ ਗ੍ਰੰਥਾਂ ਦੀ ਵਰਤੋਂ ਕੀਤੀ ਜਾਂਦੀ ਹੈ। ਮੁਸਲਮਾਨ ਕੁਰਆਨ ਸ਼ਰੀਫ਼ ਨੂੰ, ਸਹਿਜ ਸੁਭਾ ਖੋਲ੍ਹ ਕੇ ਉਸ ਸਫ਼ੇ ਤੋਂ, ਕੋਈ ਸੂਰਾ ਪੜ੍ਹ ਲੈਂਦੇ ਹਨ ਤੇ ਉਸੇ ਨੂੰ ਹੀ ਗ਼ੈਬੀ ਅਵਾਜ਼ ਜਾਂ ਫਾਲ ਸਮਝ ਕੇ ਉਸ ਉਤੇ ਅਮਲ ਕਰਦੇ ਹਨ।

ਸਿੱਖਾਂ ਵਿਚ ਆਦਿ ਗ੍ਰੰਥ ਸਾਹਿਬ ਦਾ ਕੋਈ ਵਾਕ ਲਿਆ ਜਾਂਦਾ ਹੈ। ਉਸ ਵਾਕ ਨੂੰ ਹੀ ਪ੍ਰਮਾਤਮਾ ਦਾ ਫ਼ੁਰਮਾਨ ਸਮਝ ਕੇ ਉਸ ਉਤੇ ਅਮਲ ਕੀਤ ਜਾਂਦਾ ਹੈ।

ਸੱਚ ਦਾ ਨਿਤਾਰਾ ਕਰਨ ਲਈ ਵੀ ਫਾਲ ਸੁਟਿਆ ਜਾਂਦਾ ਹੈ। ਸਿੱਖ ਪੰਥ ਵਿਚ ਉਠੇ ਕਈ ਝਗੜਿਆਂ ਦਾ ਨਿਰਨਾ ਫਾਲ ਰਾਹੀਂ ਹੀ ਕੀਤਾ ਜਾਂਦਾ ਹੈ। ਜਦੋਂ ਬੰਦਈ ਤੇ ਤੱਤ ਖ਼ਾਲਸਿਆਂ ਵਿਚਕਾਰ ਝਗੜਾ ਹੋ ਗਿਆ ਤਾਂ ਉਦੋਂ ਫ਼ੈਸਲਾ ਕਰਨ ਲਈ ਕਿ ਕਿਹੜਾ ਖ਼ਾਲਸਾ ਦਰਬਾਰ ਸਾਹਿਬ ਉਤੇ ਕਾਬਜ਼ ਹੋਵੇ, ਦੋ ਪਰਚੀਆਂ ਲਿਖ ਕੇ ਸਰੋਵਰ ਸਾਹਿਬ ਵਿਚ ਸੁਟੀਆਂ ਗਈਆਂ। ਇਕ ਪਰਚੀ ਉਤੇ ਤੱਤ ਖ਼ਾਲਸਾ ਤੇ ਦੂਜੇ ਉਤੇ ਬੰਦਈ ਖ਼ਾਲਸਾ ਲਿਖਿਆ ਗਿਆ। ਤੱਤ ਖ਼ਾਲਸਾ ਵਾਲੀ ਪਰਚੀ ਤਰ ਪਈ ਤੇ ਦਰਬਾਰ ਸਾਹਿਬ ਉਤੇ ਤੱਤ ਖ਼ਾਲਸੇ ਦਾ ਕਬਜ਼ਾ ਹੋ ਗਿਆ।

ਇਸੇ ਤਰ੍ਹਾਂ ਮਕਾਲਫ਼ ਅਨੁਸਾਰ (ਜਿਲਦ 1, ਭੂਮਿਕਾ, ਸਫਾ 35) ਜਦੋਂ ਇਸ ਗੱਲ ਦਾ ਸੰਦੇਹ ਉਠਿਆ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਦੇ ਮਹੀਨੇ ਹੋਇਆ ਜਾਂ ਵਿਸਾਖ ਵਿਚ, ਤਾਂ ਦੋ ਕਾਗ਼ਜ਼ ਦੀਆਂ ਪਰਚੀਆਂ 'ਤੇ 'ਕੱਤਕ' ਅਤੇ 'ਵਿਸਾਖ' ਲਿਖ ਕੇ ਇਕ ਬੱਚੇ ਨੂੰ ਪਰਚੀ ਚੁੱਕਣ ਲਈ ਕਿਹਾ ਗਿਆ। ਬੱਚੇ ਨੇ ਪਹਿਲਾਂ ਪਵਿਤਰ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਗੇ ਰਖੀਆਂ, ਦੋਹਾਂ ਪਰਚੀਆਂ ਵਿਚੋਂ ਇਕ ਪਰਚੀ ਚੁਕੀ। ਇਸ ਪਰਚੀ ਉਤੇ 'ਕੱਤਕ' ਲਿਖਿਆ ਹੋਇਆ ਸੀ ਤੇ ਇਸੇ ਨੂੰ ਗੁਰੂ ਨਾਨਕ ਦੇਵ ਜੀ ਦਾ ਜਨਮ ਉਤਸਵ ਮੰਨ ਲਿਆ ਗਿਆ।

**(ਫ-36) ਫਿੰਡ ਖੂੰਡੀ :**

ਬੱਚਿਆਂ ਦੀ ਇਕ ਖੇਡ ਜੋ ਜ਼ੋਰ ਅਜ਼ਮਾਈ ਲਈ ਖੇਡੀ ਜਾਂਦੀ ਹੈ। ਹੁਣ ਇਸ ਦਾ ਰਵਾਜ ਘਟ ਗਿਆ ਹੈ। ਪਹਿਲਾਂ ਇਕ ਫਿੰਡ ਤਿਆਰ ਕੀਤੀ ਜਾਂਦੀ ਹੈ, ਇਕ ਵਡੀ ਸਾਰੀ ਇੱਟ ਜਾਂ ਪੱਥਰ ਦੁਆਲੇ ਲੀਰਾਂ ਵਲ੍ਹੇਟੀਆਂ ਜਾਂਦੀਆਂ ਹਨ। ਜਦੋਂ ਉਹ ਫੁਟਬਾਲ ਵਾਂਗ ਬਣ ਜਾਂਦੀ ਹੈ ਤਾਂ ਉਪਰ ਰੱਸੀਆਂ ਵਲ ਕੇ ਕੱਸ ਦਿਤਾ ਜਾਂਦਾ ਹੈ।

ਖਿਡਾਰੀ ਦੋ ਧਿਰਾਂ ਵਿਚ ਵੰਡੇ ਜਾਂਦੇ ਹਨ, ਉਨ੍ਹਾਂ ਦੇ ਹੱਥ ਵਿਚ ਖੂੰਡੀਆਂ ਹੁੰਦੀਆਂ ਹਨ, ਇਕ ਧਿਰ ਖੂੰਡੀ ਨਾਲ ਫਿੰਡ ਨੂੰ ਦੂਜੀ ਧਿਰ ਦੇ ਪਾਸੇ ਧੱਕ ਕੇ ਲਿਜਾਂਦੀ ਹੈ ਅਤੇ ਦੂਜੀ ਧਿਰ ਰੋਕਦੀ ਹੈ। ਦੋਵੇਂ ਪਾਸੇ ਇਕ ਇਕ ਥਾਂ ਮਿਥ ਲਈ ਜਾਂਦੀ ਹੈ, ਜਿਹੜੀ ਧਿਰ ਉਸ ਮਿਥੀ ਥਾਂ ਤੋਂ ਫਿੰਡ ਟਪਾ ਦੇਵੇ ਉਹ ਟੋਲੀ ਜਿਤ ਗਈ ਮੰਨੀ ਜਾਂਦੀ। ਇਹ ਖੇਡ ਹਾਕੀ ਨਾਲ ਮਿਲਦੀ ਜੁਲਦੀ ਹੈ।

**(ਫ-37) ਫੀਲ ਨਾਥ :**

(ਵੇਖੋ : ਬਾਲਨਾਥ ਦਾ ਟਿੱਲਾ)।

**(ਫ-38) ਫੁੱਲ :**

ਫੁੱਲ ਕੁਦਰਤ ਦੀ ਸਭ ਤੋਂ ਸੁੰਦਰ, ਕੋਮਲ ਤੇ ਸੁਹਜ ਸਰੂਪ ਰਚਨਾ ਹੈ। ਫੁੱਲਾਂ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਪ੍ਰਚਲਤ ਹਨ, ਜਿਨ੍ਹਾਂ ਦਾ ਜ਼ਿਕਰ ਫੁੱਲਾਂ ਨਾਲ ਸੰਬੰਧਿਤ ਨਾਂਵਾਂ ਹੇਠ ਕੀਤਾ ਗਿਆ ਹੈ।

**(ਫ-39) ਫੂਲ : ਫੂਲ ਤਵੀਤ :**

(ੳ) ਫੂਲ ਜਾਂ ਫੂਲ ਤਵੀਤ ਮੂਲ ਵਿਚ ਕੁਝ ਜੰਤਰ ਮੰਤਰ ਹੀ ਹੁੰਦੇ ਹਨ, ਜੋ ਕਾਗਜ਼ ਦੇ ਟੁਕੜੇ ਉਤੇ ਲਿਖ ਕੇ ਅਤੇ ਕਾਗਜ਼ ਨੂੰ ਦੋਹਰਾ ਚੌਹਰਾ ਕਰ ਕੇ ਚਾਂਦੀ ਜਾਂ ਤਾਂਬੇ ਦੀ ਡਿੱਬੀ ਵਿਚ ਪਾ ਕੇ ਸਰੀਰ ਦੇ ਕਿਸੇ ਅੰਗ ਨਾਲ ਬੰਨ੍ਹ ਲਏ ਜਾਂਦੇ ਹਨ। ਕਈ ਵਾਰ ਲੋਕਾਂ ਦੀਆਂ ਅੱਖਾਂ ਤੋਂ ਉਹਲਾ ਰਖਣ ਲਈ, ਤਵੀਤ ਨੂੰ ਪਹਿਨਣ ਵਾਲੇ ਕਪੜੇ ਦੀ ਕਿਸੇ ਤਹਿ ਵਿਚ ਸੀਪ ਦਿਤਾ ਜਾਂਦਾ ਹੈ। ਕਈ ਵਾਰ ਕਿਸੇ ਸਾਮਗਰੀ 'ਤੇ ਜਿਵੇਂ ਸ਼ੇਰ ਦੇ ਵਾਲ ਜਾਂ ਸੂਰ ਦੇ ਦੰਦ 'ਤੇ ਮੰਤਰ ਪੜ੍ਹ ਕੇ, ਤਵੀਤ ਵਿਚ ਮੜ੍ਹ ਲਿਆ ਜਾਂਦਾ ਹੈ। ਫੂਲ ਤਵੀਤ ਨੂੰ ਕਾਲੇ ਧਾਗੇ ਵਿਚ ਪਰੋ ਕੇ ਗਲ ਵਿਚ ਵੀ ਲਟਕਾ ਲਿਆ ਜਾਂਦਾ ਹੈ। ਜਾਂ ਫਿਰ ਬਾਂਹ ਉਤੇ ਵੀ ਬੰਨ੍ਹ ਲਿਆ ਜਾਂਦਾ ਹੈ। ਕਈ ਤੀਵੀਆਂ ਫੂਲ ਤਵੀਤ ਨੂੰ ਗੁੱਤ ਨਾਲ ਬੰਨ੍ਹ ਲੈਂਦੀਆਂ ਹਨ। ਫੂਲ ਤਵੀਤ ਕਈ ਸਿਧੀਆਂ ਲਈ ਵਰਤੇ ਜਾਂਦੇ ਹਨ। ਕਈ ਵਾਰ ਕਿਸੇ ਰੋਗ ਜਾਂ ਬਾਂਝਪਨ ਤੋਂ ਮੁਕਤ ਹੋਣ ਲਈ, ਕਈ ਵਾਰ ਕਿਸੇ ਕਾਮਨਾ ਦੀ ਪੂਰਤੀ ਅਥਵਾ ਮੁਕੱਦਮੇ ਜਾਂ ਇਮਤਿਹਾਨ ਵਿਚ ਸਫਲਤਾ ਪ੍ਰਾਪਤ ਕਰਨ ਲਈ। ਪਰ ਕਈ ਵਾਰ ਦੁਸ਼ਮਣ ਨੂੰ ਹਾਨੀ ਪਹੁੰਚਾਣ ਲਈ ਵੀ ਫੂਲ ਤਵੀਤਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਲਹਿੰਦੇ ਦੇ ਇਲਾਕੇ ਵਿਚ ਜੰਤਰ ਮੰਤਰ ਨੂੰ ਫੂਲ ਵੀ ਕਿਹਾ ਜਾਂਦਾ ਹੈ। ਮੁਲਤਾਨ ਦੇ ਇਲਾਕੇ ਵਿਚ ਜਦੋਂ ਪਸ਼ੂਆਂ ਵਿਚ ਕੋਈ ਰੋਗ ਫੈਲ ਜਾਵੇ ਤਾਂ ਰਖਿਆ ਲਈ ਛੋਟੀਆਂ ਛੋਟੀਆਂ ਘੜੋਲੀਆਂ ਵਿਚ ਫੂਲ (ਜੰਤਰ) ਪਾ ਕੇ ਪਸ਼ੂਆਂ ਦੇ ਵਾੜੇ ਵਿਚ, ਉਸ ਮੁਖ ਦੁਆਰ 'ਤੇ ਰੱਸੀ ਨਾਲ ਬੰਨ੍ਹਕੇ ਲਟਕਾ ਦਿਤੇ ਜਾਂਦੇ ਹਨ ਜਿਥੋਂ ਕਿ ਪਿੰਡ ਦੇ ਸਾਰੇ ਪਸ਼ੂ ਲੰਘਦੇ ਹਨ।

ਖਲਵਾੜਿਆਂ ਜਾਂ ਦਾਣਿਆਂ ਦੇ ਬੋਹਲ ਦੀਆਂ ਚੰਦਰੀਆਂ ਰੂਹਾਂ ਤੋਂ ਰਾਖੀ ਕਰਨ ਲਈ, ਫੁੱਲ ਡੰਡਿਆਂ ਨਾਲ ਵਲ੍ਹੇਟ ਕੇ ਜਾਂ ਵੈਸੇ ਹੀ ਢੇਰ ਦੇ ਉਪਰ ਰਖ ਦਿਤੇ ਜਾਂਦੇ ਹਨ।

(ਅ) ਮੁਰਦੇ ਦਾ ਦਾਹ ਸੰਸਕਾਰ ਕਰਨ ਮਗਰੋਂ ਬਚੀਆਂ ਹੱਡੀਆਂ, ਜਿਨ੍ਹਾਂ ਨੂੰ ਹਿੰਦੂ ਹਰਦੁਆਰ ਤੇ ਸਿੱਖ ਕੀਰਤਪੁਰ ਵਿਚ ਜਲ-ਪ੍ਰਵਾਹ ਕਰਦੇ ਹਨ।

(ੲ) ਵਾਲਾਂ ਦੀ ਇਕ ਬਨਾਵਟ ਜੋ ਖਿੜੇ ਫੁੱਲ ਦੀ ਸ਼ਕਲ ਦੀ ਹੁੰਦੀ ਹੈ।

(ਸ) ਇਸਤ੍ਰੀਆਂ ਦਾ ਇਕ ਗਹਿਣਾ ਜੋ ਫੁੱਲ ਦੀ ਸ਼ਕਲ ਦਾ ਹੁੰਦਾ ਹੈ ਅਤੇ ਮਾਂਗ ਦੇ ਦੋਹੀਂ ਪਾਸੀਂ ਪਹਿਨਿਆ ਜਾਂਦਾ ਹੈ (ਵੇਖੋ : ਸੱਗੀ ਫੁੱਲ, ਚੌਂਕ ਫੁੱਲ)।

(ਹ) ਔਰਤਾਂ ਦੀ ਮਾਹਵਾਰੀ ਲਈ ਮੰਗਲਭਾਸ਼ੀ ਸ਼ਬਦ, 'ਫੁੱਲ' ਵਰਤਿਆ ਜਾਂਦਾ ਹੈ। ਅਖਾਣ ਹੈ : 'ਫੁੱਲ ਆਏ ਹਨ ਤਾਂ ਫਲ ਵੀ ਆਉਣਗੇ।'

(ਕ) ਪਸ਼ੂ ਮੱਝ, ਗਊ ਤੇ ਘੋੜੀ ਆਦਿ ਦੇ ਮੱਥੇ ਦਾ ਚਿੱਟਾ ਨਿਸ਼ਾਨ ਜੋ ਸ਼ੁਭ ਮੰਨਿਆ ਜਾਂਦਾ ਹੈ।

ਫੁੱਲ ਸਿੰਹਾਰੀ : ਮੁਲਤਾਨ ਵਿਚ ਪ੍ਰਚਲਤ ਇਕ ਟੂਣਾ ਜੋ ਦੁੱਧ ਵਿਚ ਵਧੇਰੇ ਮੱਖਣ ਕਢਣ ਲਈ ਕੀਤਾ ਜਾਂਦਾ ਹੈ। ਇਸ ਟੂਣੇ ਦੇ ਕਰਨ ਨਾਲ ਗਵਾਂਢੀਆਂ ਦੇ ਘਰ ਮੱਖਣ ਘਟ ਨਿਕਲਦਾ ਹੈ ਤੇ ਆਪਣੇ ਘਰ ਜ਼ਿਆਦਾ। ਇਹ ਟੂਣਾ ਆਮ ਤੌਰ 'ਤੇ ਉਸ ਚਾਟੀ ਉਤੇ ਕੀਤਾ ਜਾਂਦਾ ਹੈ, ਜਿਸ ਵਿਚ ਗੁਆਂਢੀ ਦੁੱਧ ਰਿੜਕਦੇ ਹਨ ਜਾਂ ਫਿਰ ਮਧਾਣੀ ਦੇ ਫੁੱਲ ਉਤੇ। ਇਸ ਟੂਣੇ ਤੋਂ ਬਚਣ ਲਈ ਚਾਟੀ ਵਿਚ ਦੁੱਧ ਜਮਾਣ ਤੋਂ ਪਹਿਲਾਂ ਧੂਪ ਦਾ ਧੂੰਆਂ ਦੇ ਲਿਆ ਜਾਂਦਾ ਹੈ ਜਾਂ ਮਧਾਣੀ ਉਤੇ ਧੂਪ ਧੁਖਾ ਲਈ ਜਾਂਦੀ ਹੈ।

ਫੁੱਲ ਸ਼ੇਰ : ਇਕ ਜੰਤਰ ਜੋ ਸ਼ੇਰ ਦੇ ਵਾਲ ਜਾਂ ਕਿਸੇ ਹੋਰ ਅੰਗ ਉਤੇ ਮੰਤਰ ਪੜ੍ਹ ਕੇ ਤਿਆਰ ਕੀਤਾ ਜਾਂਦਾ ਹੈ ਅਤੇ ਤਵੀਤ ਵਿਚ ਮੜ੍ਹ ਕੇ ਸੱਜੇ ਡੌਲੇ ਉਤੇ ਬੰਨ੍ਹਿਆ ਜਾਂਦਾ ਹੈ।

ਫੁੱਲ ਹਲਾਕਤ : ਇਕ ਪ੍ਰਕਾਰ ਦਾ ਟੂਣਾ, ਜੋ ਦੁਸ਼ਮਣ ਨੂੰ ਦੁਖ ਤੇ ਤਸੀਹੇ ਦੇ ਕੇ ਮਾਰਨ ਲਈ ਕੀਤਾ ਜਾਂਦਾ ਹੈ। ਇਸ ਫੁੱਲ ਨੂੰ ਦੁਸ਼ਮਣ ਦੇ ਘਰ ਦੇ ਵਡੇ ਦਰਵਾਜ਼ੇ ਅਗੇ ਜਾਂ ਵਿਹੜੇ ਵਿਚ ਦੱਬ ਦਿਤਾ ਜਾਂਦਾ ਹੈ ਤੇ ਜਿਹੜਾ ਵੀ ਸਭ ਤੋਂ ਪਹਿਲਾਂ ਇਸ ਜੰਤਰ ਤੋਂ ਟੱਪਦਾ ਹੈ ਉਸ ਨੂੰ ਮਾਰੂ ਰੋਗ ਲਗ ਜਾਂਦਾ ਹੈ।

ਫੁੱਲ ਕਲ੍ਹਾ : ਇਕ ਤਰ੍ਹਾਂ ਦਾ ਫੁੱਲ ਅਥਵਾ ਜੰਤਰ ਜੋ ਪਤੀ ਪਤਨੀ ਵਿਚ ਝਗੜਾ ਉਤਪੰਨ ਕਰਨ ਲਈ ਕੀਤਾ ਜਾਂਦਾ ਹੈ। ਨਿਸਚਾ ਹੈ ਕਿ ਇਸ ਟੂਣੇ ਨਾਲ ਪਤੀ ਪਤਨੀ ਵਿਚ ਹਮੇਸ਼ਾ ਕਲਹ ਕਲੰਦਰ ਵਸਦੀ ਹੈ ਤੇ ਗੱਲ ਤਲਾਕ ਲੈਣ ਤਕ ਜਾ ਪਹੁੰਚਦੀ ਹੈ। ਭਰਾਵਾਂ ਤੇ ਦਰਾਣੀਆਂ ਜਠਾਣੀਆਂ ਵਿਚ ਵੀ ਝਗੜਾ ਪੈਦਾ ਕਰਨ ਲਈ ਫੁੱਲ ਕਲ੍ਹਾ ਦੀ ਵਰਤੋਂ ਕੀਤੀ ਜਾਂਦੀ ਹੈ।

ਫੁੱਲ ਨਜ਼ਰ : ਚੰਦਰੀ ਨਜ਼ਰ ਦੇ ਮੰਦੇ ਅਸਰ ਨੂੰ ਦੂਰ ਰਖਣ ਲਈ ਕੀਤਾ ਗਿਆ ਟੂਣਾ।

ਫੁੱਲ ਬਿਲਾਨੀ : ਇਕ ਤਰ੍ਹਾਂ ਦਾ ਟੂਣਾ ਜਿਸ ਦੇ ਕਰਨ ਨਾਲ ਕਿਸੇ ਵੀ ਇਸਤ੍ਰੀ ਦਾ ਦਿਲ ਜਿਤਿਆ ਜਾ ਸਕਦਾ ਮੰਨਿਆ ਜਾਂਦਾ ਹੈ। ਇਸਤ੍ਰੀ ਟੂਣਾ ਕਰਨ ਵਾਲੇ ਦੇ ਇਸ਼ਾਰਿਆਂ ਤੇ ਨਚਦੀ ਤੇ ਉਸ ਦੀ ਹਰ ਇਛਾ ਪੂਰੀ ਕਰਦੀ ਹੈ।

ਫੁੱਲ ਮਧਾਣੀ : ਇਕ ਤਰ੍ਹਾਂ ਦਾ ਟੂਣਾ ਜੋ ਦੁੱਧ ਉਤੇ ਜ਼ਿਆਦਾ ਮੱਖਣ ਲਿਆਉਣ ਲਈ ਕੀਤਾ ਜਾਂਦਾ ਹੈ। ਇਹ ਜੰਤਰ ਮਧਾਣੀ ਨਾਲ ਬੰਨ੍ਹਿਆ ਜਾਂਦਾ ਹੈ। ਨਿਸਚਾ ਹੈ ਕਿ ਗੁਆਢੀਆਂ ਦੇ ਘਰ ਮੱਖਣ ਘਟ ਨਿਕਲਦਾ ਤੇ ਆਪਣੇ ਘਰ ਜ਼ਿਆਦਾ ਨਿਕਲਦਾ ਹੈ। ਮੀਆਂਵਾਲੀ ਵਿਚ ਦਰਿਆ ਦੇ ਕੰਢੇ ਰਹਿੰਦੇ ਲੋਕਾਂ ਵਿਚ ਰਵਾਜ ਹੈ ਕਿ ਤੀਵੀਆਂ ਮਧਾਣੀ ਨਾਲ ਫੁੱਲ ਬੰਨ੍ਹ ਕੇ ਸਰਘੀ ਵੇਲੇ ਦਰਿਆ ਉਤੇ ਜਾਂਦੀਆਂ ਹਨ ਤੇ ਚਾਟੀ ਨੂੰ ਗਲੇ ਤਕ ਪਾਣੀ ਵਿਚ ਰਖ ਕੇ ਦੁੱਧ ਰਿੜਕਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਫੁੱਲ ਦਾ ਅਸਰ ਬਹੁਤ ਵਧ ਜਾਂਦਾ ਹੈ।

ਫੁੱਲ ਮੂਲਾ : ਇਹ ਟੂਣਾ ਫਸਲਾਂ ਨੂੰ ਮੂਲੇ ਤੋਂ ਬਚਾਉਣ ਲਈ ਕੀਤਾ ਜਾਂਦਾ ਹੈ।

(ਫ-40) **ਫੁੱਲਕਾਰੀ** :

(ੳ) ਭਾਵੇਂ ਪੰਜਾਬ ਉਤੇ ਪੂਰਬ-ਪੱਛਮ ਵਲੋਂ ਹਮੇਸ਼ਾ ਹੱਲੇ ਹੁੰਦੇ ਰਹੇ ਤੇ ਇਥੋਂ ਦੇ ਲੋਕਾਂ ਨੂੰ ਸੁੱਖ ਦਾ ਸਾਹ ਘਟ ਹੀ ਲੈਣਾ ਮਿਲਿਆ, ਪਰ ਇਹ ਰੁਮਾਂਚਿਕ ਰੁਚੀਆਂ ਦੇ ਲੋਕ ਆਪਣੇ ਵਿਹਲੇ ਛਿਣਾਂ ਨੂੰ ਕਲਾ ਨੂੰ ਵਿਗਸਾਣ ਲਈ ਵਰਤਦੇ ਰਹੇ। ਪੰਜਾਬ ਵਿਚ ਨਿਤ ਕਲਾ ਦੀ ਸੰਘੀ ਘੁਟੀਂਦੀ ਰਹੀ, ਪਰ ਕਲਾ ਮਰੀ ਨਹੀਂ, ਸਗੋਂ ਅਮਰ ਜੀਵਨ ਪ੍ਰਾਪਤ ਕਰਨ ਲਈ ਉਤਸ਼ਾਹ ਭਰੇ ਹੰਭਲੇ ਮਾਰਦੀ ਰਹੀ।

ਫੁੱਲਕਾਰੀ ਪੰਜਾਬ ਦੀ ਲੋਕ-ਕਲਾ ਦਾ ਇਕ ਉੱਤਮ ਨਮੂਨਾ ਹੈ। ਪੰਜਾਬਣਾਂ ਨੇ ਆਪਣੀਆਂ ਵਿਹਲੀਆਂ ਘੜੀਆਂ ਵਿਚ ਫੁੱਲਕਾਰੀ ਦੀ ਕਲਾ ਨੂੰ ਇਕ ਵਿਸ਼ੇਸ਼ ਰੂਪ ਦੇ ਕੇ ਵਿਗਸਤ ਕੀਤਾ। ਫੁੱਲਕਾਰੀ ਦਾ ਭਾਵ ਹੈ, ਉਹ ਕਪੜਾ, ਜਿਸ ਉਤੇ ਫੁੱਲਾਂ ਬੂਟਿਆਂ ਦੀ ਕਢਾਈ ਕੀਤੀ ਗਈ ਹੋਵੇ। ਉਂਜ ਤਾਂ ਫੁੱਲਕਾਰੀ ਤੋਂ ਭਾਵ ਕਿਸੇ ਤਰ੍ਹਾਂ ਦੀ ਵੀ ਨਿੱਕੀ ਵੱਡੀ ਕਢਾਈ ਤੋਂ ਹੋ ਸਕਦਾ ਹੈ, ਪਰ ਫੁੱਲਕਾਰੀ ਵਿਸ਼ੇਸ਼ ਰੂਪ ਵਿਚ ਚਾਦਰਾਂ ਜਾਂ ਦੁਪੱਟਿਆਂ ਤੇ ਭੋਛਣਾਂ ਉਤੇ ਕਢਾਈ ਕੀਤੀ ਜਾਂਦੀ ਹੈ।

ਵੈਸੇ ਤਾਂ ਪੰਜਾਬੀ ਰੰਗਾਂ ਦੇ ਬੜੇ ਸ਼ੌਕੀਨ ਹਨ, ਪਰ

ਰੰਗ ਦੇ ਢੁਕਾਉ ਦੀ ਵੀ ਉਨ੍ਹਾਂ ਨੂੰ ਕਲਾਤਮਿਕ ਸੋਝੀ ਹੈ। ਜੋ ਉਨ੍ਹਾਂ ਪ੍ਰਕਿਤੀ ਤੋਂ ਸਿਖੀ ਹੈ। ਪੀਲੇ, ਹਰੇ, ਨੀਲੇ, ਊਦੇ, ਗੁਲਾਬੀ ਤੇ ਕਿਰਮਚੀ ਰੰਗਾਂ ਵਿਚ ਵਿਗਸੀ ਪ੍ਰਕ੍ਰਿਤੀ ਨੇ ਉਸ ਨੂੰ ਆਪਣੀਆਂ ਫੁਲਕਾਰੀਆਂ ਵਿਚ ਇਨ੍ਹਾਂ ਰੰਗਾਂ ਨੂੰ ਇਕ ਖ਼ਾਸ ਢੁਕਾਉ ਨਾਲ ਸਜੀਵ ਕਰਨ ਦੀ ਕਲਾ ਬਖ਼ਸ਼ੀ ਹੈ। ਪੰਜਾਬਣਾਂ ਵਿਹਲੇ ਸਮੇਂ ਚਰਖੇ ਕੱਤਦੀਆਂ ਤੇ ਫੁਲਕਾਰੀ ਕਢਦੀਆਂ ਹਨ। ਕੁੜੀਆਂ ਨਿੱਕੀ ਉਮਰ ਤੋਂ ਹੀ ਕਤਾਈ ਤੇ ਕਢਾਈ ਵਲ ਧਿਆਨ ਦੇਂਦੀਆਂ ਹਨ ਤੇ ਜਵਾਨੀ ਤਕ ਇਸ ਕਲਾ ਵਿਚ ਇਤਨਾ ਪ੍ਰਬੀਨ ਹੋ ਜਾਂਦੀਆਂ ਹਨ ਕਿ ਇਕ ਕਲਾਕਾਰ ਦੇ ਬੁਰਸ਼ ਵਾਂਗ ਉਨ੍ਹਾਂ ਦੀ ਸੂਈ ਜਿਧਰ ਚਲਦੀ ਹੈ, ਉਧਰ ਹੀ ਕਲਾ ਜਨਮ ਲੈਂਦੀ ਜਾਂਦੀ ਹੈ।

ਫੁਲਕਾਰੀ ਦੀ ਕਢਾਈ ਪਿਛਲੇ ਪਾਸੇ ਤੋਂ ਕੀਤੀ ਜਾਂਦੀ ਹੈ ਤੇ ਇਸ ਦਾ ਢੰਗ ਉਹ ਹੀ ਹੈ ਜੋ ਕਿਸੇ ਕਪੜੇ ਨੂੰ ਰਫੂ ਕਰਨ ਜਾਂ ਛਿੱਜੇ ਕਪੜੇ ਨੂੰ ਪੂਣਨ ਲਗਿਆਂ ਜਿਵੇਂ ਤਰੋਪੇ ਮਾਰੇ ਜਾਂਦੇ ਹਨ। ਸੂਤੀ ਕਪੜੇ ਉਤੇ ਆਮ ਤੌਰ 'ਤੇ ਇਸੇ ਤਰ੍ਹਾਂ ਦੀ ਫੁਲਕਾਰੀ ਕੱਢੀ ਜਾਂਦੀ ਹੈ, ਪਰ ਸਿਲਕ ਤੇ ਸਾਟਨ ਉਤੇ ਜ਼ੰਜੀਰੀ ਤਰੋਪੇ ਜਿਸ ਨੂੰ ਡੰਨ ਵੀ ਕਹਿੰਦੇ ਹਨ, ਕੀਤੀ ਜਾਂਦੀ ਹੈ। ਫੁਲਕਾਰੀ ਦਾ ਤਰੋਪਾ ਲੰਮਾਈ ਵਿਚ ਇੰਚ ਦਾ ਇਕ ਚੌਥਾਈ ਹੁੰਦਾ ਹੈ, ਲੰਮੇ ਤਰੋਪੇ ਭਰਨ ਦਾ ਵੀ ਹੁਣ ਰਵਾਜ ਪੈ ਗਿਆ ਹੈ।

ਪੰਜਾਬ ਵਿਰ ਫੁਲਕਾਰੀ ਦੀਆਂ ਕਈ ਕਿਸਮਾਂ ਪ੍ਰਚਲਤ ਹਨ। ਪਹਿਲੀ ਕਿਸਮ ਦੀ ਫੁਲਕਾਰੀ ਜਿਸ ਨੂੰ ਅਸਲੀ ਫੁਲਕਾਰੀ ਆਖਦੇ ਹਨ, ਵਿਚ ਫੁਲ ਬੂਟੀਆਂ ਜਾਂ ਫੁੱਟੀਆਂ ਕਪੜੇ ਉਤੇ ਖ਼ਾਸ ਖ਼ਾਸ ਵਿੱਥ ਉਤੇ ਹੁੰਦੀਆਂ ਹਨ।

ਦੂਜੀ ਕਿਸਮ ਦੀ ਫੁਲਕਾਰੀ ਨੂੰ 'ਬਾਗ' ਕਹਿੰਦੇ ਹਨ। ਇਸ ਵਿਚ ਸਾਰੇ ਕਪੜੇ ਉਤੇ ਜੁੜਵੀਂ ਜਾਂ ਨਿਰੰਤਰ ਜਿਹੀ ਕਢਾਈ ਹੁੰਦੀ ਹੈ, ਫੁਲ ਬੂਟੀਆਂ ਸਭ ਜਗ੍ਹਾ ਸਜਾਈਆਂ ਜਾਂਦੀਆਂ ਹਨ ਤੇ ਕੋਈ ਵਿਥ ਨਹੀਂ ਛੱਡੀ ਹੁੰਦੀ। ਬਾਗ ਆਮ ਤੌਰ ਉਤੇ ਗੂੜ੍ਹੇ ਪੀਲੇ ਰੰਗ ਦੇ ਸਿਲਕੀ ਧਾਗੇ ਨਾਲ ਕਢੇ ਜਾਂਦੇ ਹਨ।

ਤੀਜੀ ਕਿਸਮ ਦੀ ਫੁਲਕਾਰੀ ਨੂੰ 'ਚੋਬ' ਕਹਿੰਦੇ ਹਨ ਜਿਥੇ ਕੇਵਲ ਨੁਕਰਾਂ ਉਤੇ ਹੀ ਕਢਾਈ ਹੁੰਦੀ ਹੈ ਤੇ ਵਿਚਕਾਰ ਖ਼ਾਲੀ ਛੱਡਿਆ ਹੁੰਦਾ ਹੈ। ਚੋਬ ਵਿਆਹ ਸਮੇਂ ਕੁੜੀ ਨੂੰ ਕਰਾਇਆ ਜਾਂਦਾ ਹੈ।

ਇਕ ਹੋਰ ਵੰਨਗੀ ਦੀ ਫੁਲਕਾਰੀ ਜਿਸ ਨੂੰ 'ਸ਼ੀਸ਼ੇਦਾਰ' ਫੁਲਕਾਰੀ ਕਹਿੰਦੇ ਹਨ, ਵੀ ਬੜੀ ਪ੍ਰਚਲਤ ਹੈ। ਇਸ ਵਿਚ ਮੂੰਹ ਵੇਖਣ ਵਾਲੇ ਸ਼ੀਸ਼ੇ ਦੀਆਂ ਟੁਕੜੀਆਂ ਗੋਲ ਕਟ ਕੇ, ਨਮੂਨੇ ਵਿਚ ਜੜ੍ਹੀਆਂ ਹੁੰਦੀਆਂ ਹਨ।

ਫੁਲਕਾਰੀ ਦੀ ਕਢਾਈ ਉਂਜ ਤਾਂ ਪਿੰਡ ਵਿਚ ਆਮ ਕੀਤੀ ਜਾਂਦੀ ਹੈ, ਪਰ ਪੱਛਮੀ ਪੰਜਾਬ ਵਿਚ ਰਾਵਲਪਿੰਡੀ, ਜਿਹਲਮ, ਸਿਆਲਕੋਟ ਆਦਿ ਦੇ ਇਲਾਕੇ ਵਿਚ ਅਤੇ ਪੂਰਬੀ ਪੰਜਾਬ ਵਿਚ ਅੰਮ੍ਰਿਤਸਰ ਤੇ ਹਰਿਆਣੇ ਵਿਚ ਰੋਹਤਕ, ਹਿਸਾਰ ਤੇ ਗੁੜਗਾਵਾਂ ਇਸ ਦੇ ਮੁਖ ਗੜ੍ਹ ਮੰਨੇ ਜਾਂਦੇ ਹਨ। ਮੁਗ਼ਲਾਂ ਦੇ ਸਮੇਂ ਜਦੋਂ ਮੀਨਾ ਬਜ਼ਾਰ ਲਗਦੇ ਤਾਂ ਉਦੋਂ ਫੁਲਕਾਰੀਆਂ ਦੀ ਨੁਮਾਇਸ਼ ਆਮ ਹੁੰਦੀ ਸੀ।

(ਅ) ਕੁਝ ਲੋਕ-ਕਲਾਵਾਂ ਨੂੰ ਪੰਜਾਬ ਦੀਆਂ ਸਵਾਣੀਆਂ ਨੇ ਆਪਣੇ ਮੁੜ੍ਹਕੇ ਤੇ ਸਾਧਨਾ ਨਾਲ ਪਾਲਿਆ ਹੈ। ਅਜਿਹੀ ਹੀ ਇਕ ਲੋਕ-ਕਲਾ ਫੁਲਕਾਰੀ ਹੈ। ਜੋ ਬੇਮੇਲ ਤੇ ਅਮੁੱਲ ਚੀਜ਼ ਹੈ। ਇਸ ਦੇ ਰੂਪ ਵਿਚ, ਨਵੇਕਲਾ ਸੁਹਜ ਤੇ ਅਨੂਠੀ ਕਲਾ ਹੈ। ਪੰਜਾਬਣਾਂ ਨੇ ਇਸ ਕਲਾ ਨੂੰ ਆਪਣੇ ਆਰਾਮ ਦੀਆਂ ਘੜੀਆਂ ਨੂੰ ਕੁਰਬਾਨ ਕਰ ਕੇ ਬੜੀ ਰੀਝ ਤੇ ਚਾਅ ਨਾਲ ਪਾਲਿਆ ਹੈ। ਫੁਲਕਾਰੀ ਉਨ੍ਹਾਂ ਲਈ ਧਾਰਮਿਕ ਸਾਧਨਾ ਰਹੀ ਹੈ। ਇਹ ਉਹ ਸੁੱਚੀ ਤੇ ਸੱਚੀ ਲੋਕ-ਕਲਾ ਹੈ, ਜਿਸ ਦੇ ਇਕ ਇਕ ਧਾਗੇ ਵਿਚ ਉਨ੍ਹਾਂ ਨੇ ਆਪਣੀਆਂ ਭਾਵਨਾਵਾਂ ਨੂੰ ਖੋਰਿਆ ਤੇ ਮੋਹ-ਪਿਆਰ ਨੂੰ ਰਚਾਇਆ ਹੈ। ਫੁਲਕਾਰੀ ਦੀ ਕਢਾਈ ਵਿਚ ਲੰਬੇ ਧੀਰਜ ਤੇ ਹੁੱਬ ਦੀ ਲੋੜ ਹੈ, ਤਦ ਜਾ ਕੇ ਤੰਦਾਂ ਵਿਚ ਜਿੰਦ ਧੜਕਦੀ ਹੈ। ਇਸੇ ਲਈ ਪੰਜਾਬਣ ਮੁਟਿਆਰ ਕਹਿੰਦੀ ਹੈ,"ਜਿਤਨਾ ਡੂੰਘਾ ਪਿਆਰ ਕੋਈ ਮਾਂ ਆਪਣੀ ਧੀ ਨਾਲ ਕਰਦੀ ਹੈ, ਉਤਨੀ ਸੁੰਦਰ ਤੇ ਸੁਹਜ ਭਰਪੂਰ ਫੁਲਕਾਰੀ ਧੀ ਲਈ ਕਢਦੀ ਹੈ।" ਫੁਲਕਾਰੀ ਦੇ ਧਾਗੇ ਮੋਹ-ਮਮਤਾ ਦੀਆਂ ਤੰਦਾਂ ਹਨ, ਜਿਨ੍ਹਾਂ ਵਿਚ ਮਾਂ ਆਪਣੀਆਂ ਸਾਰੀਆਂ ਰੀਝਾਂ ਪਰੋ ਦੇਂਦੀ ਹੈ। ਪੰਜਾਬੀ ਮਾਂਵਾਂ, ਦਾਜ ਦੇ ਵਿਚ ਹੋਰ ਕੋਈ ਚੀਜ਼ ਦੇਣ ਜਾਂ ਨਾ, ਪਰ ਫੁਲਕਾਰੀ ਜ਼ਰੂਰ ਦੇਂਦੀਆਂ ਸਨ, ਜਿਸ ਨਾਲ ਇਸ ਕਲਾ ਨੂੰ ਨਿਖਰਨ ਤੇ ਵਿਗਸਣ ਦੇ ਚੰਗੇ ਮੌਕੇ ਮਿਲਦੇ ਰਹੇ। ਪਹਿਲਿਆਂ ਵਿਚ ਧੀ ਦੇ ਜੰਮਦਿਆਂ ਸਾਰ ਹੀ ਫੁਲਕਾਰੀ ਛੁਹ ਦਿਤੀ ਜਾਂਦੀ ਸੀ।

ਫੁਲਕਾਰੀ ਸ਼ਬਦ ਹਰ ਤਰ੍ਹਾਂ ਦੀ ਕਸੀਦਾਕਾਰੀ ਲਈ ਵਰਤਿਆ ਜਾਂਦਾ ਹੈ। ਇਸ ਸ਼ਬਦ ਦੇ ਅਰਥ ਹਨ—ਫੁੱਲ ਕੱਢਣੇ। ਫੁਲਕਾਰੀ ਦੇ ਕਈ ਰੂਪ ਤੇ ਸ਼ੈਲੀਆਂ ਹਨ ਤੇ ਉਨ੍ਹਾਂ ਉਤੇ ਕੱਢੇ ਵੇਲ-ਬੂਟੇ, ਫੁੱਲ ਤੇ ਕਲਾ-ਰੂੜ੍ਹੀਆਂ ਵੀ ਕਲਾ ਰੁਚੀਆਂ ਅਨੁਸਾਰ ਵੰਨ-ਸੁਵੰਨੀਆਂ ਹਨ। ਜਿਸ ਕਪੜੇ ਦੀ ਸਾਰੀ ਸਤਹ ਹੀ, ਬਿਨਾਂ ਕੋਈ ਵਿਰਲ ਛੱਡੇ, ਵਿਆਪਕ ਰੂਪ ਵਿਚ ਕਢੀ ਗਈ ਹੋਵੇ। ਉਸ ਨੂੰ 'ਬਾਗ' ਕਹਿੰਦੇ ਹਨ। ਕਈ 'ਬਾਗਾਂ' ਵਿਚ ਵੇਲਾਂ ਬੂਟੀਆਂ ਤੇ ਫੁੱਲਾਂ ਦੇ ਵੰਨ-ਸੁਵੰਨੇ ਨਮੂਨਿਆਂ ਨਾਲ ਸਮੁੱਚੇ ਬਾਗ ਦਾ ਚਿੱਤਰ ਉਲੀਕਿਆ ਹੁੰਦਾ ਹੈ। ਜੇ ਕੇਵਲ ਪੱਲੇ ਉਤੇ ਹੀ ਬੂਟੀਆਂ ਦੀ ਕਢਾਈ ਹੋਵੇ ਅਤੇ ਵਿਚੋਂ ਥਾਂ ਖ਼ਾਲੀ ਰਹਿਣ ਦਿਤੀ ਜਾਵੇ ਤਾਂ ਇਸ ਨੂੰ 'ਚੋਪ' ਕਹਿੰਦੇ ਹਨ। ਚੋਪ ਵਿਆਹ

ਉਤੇ, ਨਾਨਕੀ ਛੱਕ ਵਿਚ ਢੋਇਆ ਜਾਂਦਾ ਹੈ ਅਤੇ ਚੂੜਾ ਚੜ੍ਹਾਉਣ ਵੇਲੇ, ਵਿਆਹ ਜਾਣ ਵਾਲੀ ਕੰਨਿਆਂ ਨੂੰ ਸ਼ਗਨ ਵਜੋਂ ਉਪਰ ਲੈਣ ਲਈ ਦਿਤਾ ਜਾਂਦਾ ਹੈ। ਚੋਪ ਸ਼ਗਨਾਂ ਦੀ ਫੁੱਲਕਾਰੀ ਹੈ। ਇਸ ਦਾ ਪਹਿਲਾ ਤੋਪਾ ਸੁਹਾਗ ਦੇ ਗੀਤਾਂ ਨਾਲ ਛੁਹਿਆ ਜਾਂਦਾ ਹੈ। ਇਸ ਨੂੰ ਕਿਰਮਚੀ ਖੱਦਰ ਸਿਲਕ ਦੇ ਸੁਨਹਿਰੀ ਪੀਲੇ ਧਾਗਿਆਂ ਨਾਲ ਕਢਿਆ ਜਾਂਦਾ ਹੈ।

ਫੁੱਲਕਾਰੀ ਵਿਚ, ਰੰਗਾਂ ਦੀ ਚੋਣ ਤੇ ਢੁਕਾਅ ਵਿਚ, ਸੁਘੜਤਾ ਤੋਂ ਕੰਮ ਲਿਆ ਜਾਂਦਾ ਹੈ। ਪੰਜਾਬਣਾਂ ਵਿਚ ਰੰਗਾਂ ਨੂੰ ਮੇਲਣ ਦੀ ਕਲਾਤਮਕ ਸੂਝ ਹੈ। ਫੁੱਲਕਾਰੀ ਵਿਚ ਧਾਗਾ ਵਧੀਆ ਰੇਸ਼ਮ ਦਾ ਤੇ ਕਪੜਾ ਖੱਦਰ ਦਾ, ਵਰਤਿਆ ਜਾਂਦਾ ਹੈ। ਇਸ ਦੀ ਕਢਾਈ ਕਪੜੇ ਦੇ ਪੁੱਠੇ ਪਾਸਿਉਂ ਕੀਤੀ ਜਾਂਦੀ ਹੈ। ਫੁੱਲਕਾਰੀ ਦੀਆਂ ਕਲਾ-ਰੂੜ੍ਹੀਆਂ ਵੰਨ-ਸੁਵੰਨੀਆਂ ਹਨ। ਵੇਲ-ਬੂਟਿਆਂ, ਫੁੱਲਾਂ ਪੰਛੀਆਂ ਤੋਂ ਇਲਾਵਾ ਪੇਂਡੂ ਜੀਵਨ ਦੇ ਦ੍ਰਿਸ਼ਾਂ ਨੂੰ ਵੀ ਫੁੱਲਕਾਰੀ ਵਿਚ ਸੁਰਜੀਤ ਕੀਤਾ ਜਾਂਦਾ ਹੈ। ਕਈ ਫੁੱਲਕਾਰੀਆਂ ਵਿਚ ਜਮੈਟਰੀ ਦੇ ਸਾਧਾਰਨ ਆਕਾਰਾਂ ਦੇ ਸੁਮੇਲ ਰਾਹੀਂ ਸੁਹਜ ਪੈਦਾ ਕੀਤਾ ਜਾਂਦਾ ਹੈ।

ਆਮ ਤੌਰ ਤੇ ਫੁੱਲਕਾਰੀ ਵਿਚ ਸਮਾਜਿਕ ਤੇ ਲੋਕ-ਮੋਟਿਫ ਵਰਤੇ ਜਾਂਦੇ ਹਨ, ਧਰਮ ਨਾਲ ਸੰਬੰਧਿਤ ਮੋਟਿਫ ਵਿਰਲੀ ਵਿਰਲੀ ਹੀ ਫੁੱਲਕਾਰੀ ਤੇ ਕਢੇ ਜਾਂਦੇ ਹਨ।

ਫੁੱਲਕਾਰੀ ਪੰਜਾਂ ਦਰਿਆਵਾਂ ਦੀ ਭੋਇੰ ਵਿਚੋਂ ਨਿਖਰੀ ਦੇਸੀ ਲੋਕ-ਕਲਾ ਹੈ, ਜਿਸ ਵਿਚ ਪੰਜਾਬਣਾਂ ਦੇ ਮੁੜ੍ਹਕੇ ਦੀ ਮਹਿਕ ਹੀ ਨਹੀਂ, ਉਨ੍ਹਾਂ ਦੇ ਵਿਅਕਤਿਤਵ ਤੇ ਰੰਗੀਲੇ ਸੁਭਾਅ ਦੀ ਛਾਪ ਵੀ ਹੈ। ਇਹ ਪੰਜਾਬਣਾਂ ਦੀਆਂ ਉਂਗਲਾਂ ਦਾ ਕਮਾਲ ਹੈ ਕਿ ਉਹ ਨਿੱਕੀ ਜਿਹੀ ਸੂਈ ਤੇ ਧਾਗਿਆਂ ਨਾਲ ਕਲਾ ਦੀ ਇਕ ਅਲੌਕਿਕ ਦੁਨੀਆਂ ਰੱਚ ਦਿੰਦੀਆਂ ਹਨ।

ਫੁੱਲਕਾਰੀ ਕੱਢਣ ਲਈ ਜਦੋਂ ਤੀਵੀਆਂ ਜੁੜ ਕੇ ਬੈਠਦੀਆਂ ਹਨ ਤਾਂ ਹੱਥਾਂ ਨਾਲ ਤਰੋਪੇ ਭਰਦੀਆਂ, ਮੂੰਹ ਨਾਲ ਗੀਤ ਛੁਹੀ ਰਖਦੀਆਂ ਹਨ। ਗੀਤਾਂ ਦੀਆਂ ਸਵਰ-ਲਹਿਰੀਆਂ ਵਿਚ ਫੁੱਲ ਬੂਟੇ ਤੇ ਵੇਲਾਂ ਜਨਮ ਲੈ ਕੇ ਸਦੀਆਂ ਤਕ ਸਜੀਵ ਰਹਿੰਦੇ ਹਨ। ਫੁੱਲਕਾਰੀ ਨਾਲ ਪੰਜਾਬਣਾਂ ਦੀਆਂ ਅਨੇਕਾਂ ਭਾਵਨਾਵਾਂ ਜੁੜੀਆਂ ਹੋਈਆਂ ਹਨ ਜੋ ਲੋਕ-ਗੀਤਾਂ ਵਿਚ ਪ੍ਰਗਟ ਹੋਈਆਂ ਹਨ।

ਫੁਲਕਾਰੀ ਮੇਰੀ ਰੇਸ਼ਮੀ ਰੰਗ ਢੁਕਾਏ ਠੀਕ
ਛੇਤੀ ਦਰਸ਼ਨ ਦੇਵਣੇ, ਮੈਂ ਰਸਤੇ ਰਹੀ ਉਲੀਕ।

ਪੱਛਮੀ ਪੰਜਾਬ ਵਿਚ, ਰਾਵਲਪਿੰਡੀ ਤੇ ਜਿਹਲਮ ਦੇ ਇਲਾਕੇ ਦੇ 'ਬਾਗ', ਸੁੰਦਰਤਾ, ਛਬੀ, ਸੁਮੇਲ ਤੇ ਅਨੁਪਾਤ ਨੂੰ ਮੁਖ ਰਖਦਿਆ ਸਭ ਤੋਂ ਵਧੀਆ ਮੰਨੇ ਜਾਂਦੇ ਹਨ। ਪੂਰਬੀ ਪੰਜਾਬ ਵਿਚ ਅੰਮ੍ਰਿਤਸਰ ਤੇ ਫ਼ਿਰੋਜ਼ਪੁਰ ਵਿਚ ਫੁੱਲਕਾਰੀ ਦਾ ਕੰਮ ਚੋਖਾ ਕੀਤਾ ਜਾਂਦਾ ਹੈ। ਪਰ ਹੁਣ ਇਹ ਗੱਲਾਂ ਅਲੋਪ ਹੁੰਦੀਆਂ ਜਾ ਰਹੀਆਂ ਹਨ। ਪੰਜਾਬੀ ਘਰਾਂ ਵਿਚ ਜਿਹੜੀਆਂ ਫੁੱਲਕਾਰੀਆਂ ਅੱਜ ਕਲ੍ਹ ਮਿਲਦੀਆਂ ਹਨ, ਇਨ੍ਹਾਂ ਵਿਚੋਂ ਬਹੁਤੀਆਂ ਬੀਤੇ ਯੁੱਗ ਦੀ ਯਾਦ ਹਨ। ਨਵਾਂ ਕੰਮ ਘਟ ਹੋ ਰਿਹਾ ਹੈ।

ਫੁੱਲਕਾਰੀਆਂ ਤੋਂ ਬਿਨਾਂ, ਰੇਸ਼ਮੀ ਧਾਗੇ ਨਾਲ ਰੁਮਾਲਾਂ ਦੀ ਕਢਾਈ ਵੀ ਕੀਤੀ ਜਾਂਦੀ ਹੈ। ਰੁਮਾਲਾਂ ਉਤੇ ਫੁੱਲ ਬੂਟਿਆਂ ਤੇ ਪੰਛੀਆਂ ਤੋਂ ਬਿਨਾਂ ਦੇਵੀ ਦੇਵਤਿਆਂ ਦੇ ਚਿੱਤਰ ਵੀ ਕਢੇ ਜਾਂਦੇ ਹਨ। ਡੇਰਾ ਬਾਬਾ ਨਾਨਕ ਵਿਚ ਬੇਬੇ ਨਾਨਕੀ ਦੇ ਹੱਥਾਂ ਦਾ ਕਢਿਆ ਇਕ ਸੁੰਦਰ ਰੁਮਾਲ ਹੁਣ ਤਕ ਸੰਭਾਲਿਆ ਪਿਆ ਹੈ, ਜੋ ਕਲਾ ਪਖੋਂ ਬੜੀ ਉਤਮ ਕ੍ਰਿਤ ਹੈ।

## (ਫ-41) ਫੁੱਲਕਾਰੀ ਦੇ ਗੀਤ :

ਪੰਜਾਬ ਵਿਚ ਜਦੋਂ ਤੀਵੀਆਂ ਤ੍ਰਿੰਞਣਾਂ ਵਿਚ ਰਲ ਮਿਲ ਕੇ ਬੈਠਦੀਆਂ ਤੇ ਫੁੱਲਕਾਰੀ ਕਢਦੀਆਂ ਹਨ ਤਾਂ ਵਿਚ ਵਿਚ ਆਪਣੇ ਅਕੇਵੇਂ ਤੇ ਥਕੇਵੇਂ ਨੂੰ ਦੂਰ ਕਰਨ ਤੇ ਵਾਤਾਵਰਨ ਨੂੰ ਰਸੀਲਾ ਬਨਾਉਣ ਲਈ ਕੋਈ ਟੱਪੇ ਛੁਹ ਦੇਂਦੀਆਂ ਹਨ, ਇਨ੍ਹਾਂ ਟੱਪਿਆਂ ਵਿਚ ਫੁੱਲਕਾਰੀ ਦੇ ਪ੍ਰਤੀਕ ਦੁਆਰਾ ਆਪਣੇ ਪ੍ਰੀਤਮ ਨੂੰ ਯਾਦ ਕੀਤਾ ਜਾਂਦਾ ਤੇ ਮਿਹਣੇ ਤਾਣੇ ਮਾਰੇ ਜਾਂਦੇ ਹਨ। ਹੇਠਾਂ ਕੁਝ ਟੱਪੇ ਦਿਤੇ ਜਾਂਦੇ ਹਨ :

ਫੁਲਕਾਰੀ ਸਾਡੀ ਰੇਸ਼ਮੀ ਉਤੇ ਚਮਕਣ ਮੋਰ
ਗੱਲਾਂ ਤੁਸਾਡੀਆਂ ਮਿਠੀਆਂ, ਅੰਦਰੋਂ ਦਿਲ ਨੇ ਹੋਰ।
ਕਢਦੀ ਫੁੱਲਕਾਰੀ, ਨੀ ਮੈਂ ਰਹਿੰਦੀ ਕਵਾਰੀ
ਸਸ ਪੁਤ ਪ੍ਰਦੇਸ ਨੂੰ ਤੋਰਿਆ ਏ,
ਕਿਸੇ ਚੰਦਰੀ ਨਾ ਉਹਨੂੰ ਹੋੜਿਆ ਈ।
ਕੋਲ ਫੁੱਲ ਮੈਂ ਕਢ ਕੇ ਕਰਦੀ ਹਾਂ ਅਰਦਾਸ
ਛੇਤੀ ਆ ਮਿਲ ਸੱਜਣਾ ਭੁਲ-ਚੁਕ ਕਰਨੀ ਮਾਫ।

## (ਫ-42) ਫੁਲਖਾ :

ਝੰਗ ਵਿਚ ਪ੍ਰਚਲਤ ਵਿਆਹ ਸੰਬੰਧੀ ਇਕ ਰੀਤ। ਵਿਆਹ ਵੇਲੇ ਬਰਾਤ ਨਾਲ ਆਏ ਸਭ ਜਾਂਞੀਆਂ ਨੂੰ ਲੜਕੀ ਵਾਲੇ ਨਕਦ ਤੇ ਗੁੜ ਦੇ ਰੂਪ ਵਿਚ ਭੇਟਾ ਕਰਦੇ ਸਨ। ਇਸ ਨੂੰ 'ਫੁੱਲਖਾ' ਕਹਿੰਦੇ ਸਨ, ਪਰ ਪਿਛੋਂ ਇਸ ਰਸਮ ਨੂੰ ਖ਼ਰਚੀਲੀ ਤੇ ਬੋਝਲ ਸਮਝ ਕੇ ਤਿਆਗ ਦਿਤਾ ਗਿਆ।

## (ਫ-43) ਫੁੱਲ ਚੜ੍ਹਾਉਣਾ :

ਕਿਸੇ ਦੇਵਤੇ ਦੀ ਮੂਰਤੀ ਨੂੰ ਫੁੱਲ ਅਰਪਣ ਕਰਨੇ; ਹਿੰਦੂਆਂ ਦਾ ਨਿਸਚਾ ਹੈ ਕਿ ਮੂਰਤੀ ਉਤੇ ਫੁੱਲ ਚੜ੍ਹਾਉਣ ਨਾਲ ਦੇਵਤੇ ਪ੍ਰਸੰਨ ਹੁੰਦੇ ਹਨ। ਇਹ ਆਸਟ੍ਰਿਕ ਜਾਤੀ ਦੀ

ਗੀਤ ਸੀ ਜੋ ਪਿਛੋਂ ਆਰੀਆ ਜਾਤੀ ਨੇ ਅਪਨਾ ਲਈ।

ਸਿੱਖਾਂ ਵਿਚ ਵੀ ਗੁਰੂ ਗ੍ਰੰਥ ਸਾਹਿਬ ਨੂੰ ਫੁੱਲ ਚੜ੍ਹਾਉਣ ਦੀ ਪ੍ਰਥਾ ਹੈ।

(ਫ-44) **ਫੁੱਲ ਚੁੱਗਣੇ :**

ਮ੍ਰਿਤੂ ਨਾਲ ਸੰਬੰਧਿਤ ਇਕ ਗੀਤ; ਦਾਹ ਸੰਸਕਾਰ ਤੋਂ ਬਾਅਦ ਦੂਜੇ ਤੀਜੇ ਜਾਂ ਚੌਥੇ ਦਿਨ ਮੁਰਦੇ ਦੀਆਂ ਹੱਡੀਆਂ ਜਿਨ੍ਹਾਂ ਨੂੰ 'ਫੁੱਲ' ਕਿਹਾ ਜਾਂਦਾ ਹੈ, ਚੁਣੀਆਂ ਜਾਂਦੀਆਂ ਹਨ। ਇਸ ਨੂੰ ਮੰਗਲ ਸੰਸਕਾਰ ਜਾਂ ਚੌਥੇ ਦੀ ਰਸਮ ਵੀ ਕਿਹਾ ਜਾਂਦਾ ਹੈ।

ਨਿਸਚਤ ਦਿਨ ਨੂੰ ਸਵੇਰ ਵੇਲੇ ਘਰ ਦੇ ਕੁਝ ਬੰਦੇ, ਭਾਈਚਾਰੇ ਦੇ ਨਾਲ ਮ੍ਰਿਤਕ ਦੇ ਸ਼ਿਵੇ ਉਤੇ ਜਾਂਦੇ ਹਨ। ਉਹ ਆਪਣੇ ਨਾਲ ਕਪੜੇ ਦੀ ਇਕ ਥੈਲੀ, ਦੁੱਧ ਦਾ ਕਟੋਰਾ, ਕੁਝ ਸੁਗੰਧਿਤ ਸਾਮਗਰੀ ਤੇ ਇਕ ਵਡੀ ਪਰਾਤ ਲੈ ਜਾਂਦੇ ਹਨ। ਜੇ ਮਰਦ ਦੇ ਫੁੱਲ ਚੁਗਣੇ ਹੋਣ ਤਾਂ ਥੈਲੀ ਚਿੱਟੇ ਕਪੜੇ ਦੀ ਬਣਾਈ ਜਾਂਦੀ ਹੈ, ਤੀਵੀਂ ਦੇ ਚੁਗਣੇ ਹੋਣ ਤਾਂ ਲਾਲ ਰੰਗ ਦੇ ਕਪੜੇ ਦੀ। ਸ਼ਿਵੇ ਉਤੇ ਪਹੁੰਚ ਕੇ, ਇਕ ਪਰਾਤ ਵਿਚ ਦੁੱਧ ਵਿਚ ਪਾਣੀ ਪਾ ਕੇ, ਕੱਚੀ ਲੱਸੀ ਘੋਲ ਲਈ ਜਾਂਦੀ ਹੈ ਤੇ ਇਸੇ ਵਿਚ ਸੁਗੰਧਿਤ ਸਾਮਗਰੀ ਵੀ ਰਲਾ ਦਿਤੀ ਜਾਂਦੀ ਹੈ। ਫੁੱਲ ਆਮ ਤੌਰ ਤੇ ਮ੍ਰਿਤਕ ਦਾ ਵੱਡਾ ਪੁੱਤਰ, ਵੱਡਾ ਭਰਾ ਜਾਂ ਕੋਈ ਬਜ਼ੁਰਗ ਰਿਸ਼ਤੇਦਾਰ ਚੁਗਦਾ ਹੈ। ਬਾਕੀ ਲੋਕ ਵੀ ਮਦਦ ਕਰਦੇ ਹਨ। ਦਾਹ-ਸੰਸਕਾਰ ਪਿਛੋਂ ਮ੍ਰਿਤਕ ਦੇ ਸਰੀਰ ਦੀਆਂ ਜੋ ਹੱਡੀਆਂ, ਦੰਦ ਤੇ ਖੋਪਰੀ ਦੀਆਂ ਖਪਰਾਂ ਬਚ ਜਾਂਦੀਆਂ ਹਨ ਉਨ੍ਹਾਂ ਨੂੰ ਸ਼ਿਵੇ ਦੀ ਸਵਾਹ ਵਿਚੋਂ ਫੋਲ ਕੇ ਕਢਿਆ ਜਾਂਦਾ ਹੈ ਫਿਰ ਫੁੱਲ ਪਰਾਤ ਦੀ ਕੱਚੀ ਲੱਸੀ ਵਿਚ ਧੋ ਕੇ, ਥੈਲੀ ਵਿਚ ਪਾਏ ਜਾਂਦੇ ਹਨ। ਸ਼ਿਵੇ ਦੀ ਸਵਾਹ ਨੂੰ ਬੋਰੀ ਵਿਚ ਪਾ ਕੇ, ਕਿਸੇ ਵਗਦੇ ਪਾਣੀ ਵਿਚ ਪ੍ਰਵਾਹ ਦਿਤਾ ਜਾਂਦਾ ਹੈ। ਫੁੱਲਾਂ ਨੂੰ ਥੈਲੀ ਵਿਚ ਪਾ ਕੇ ਮਰਘਟ ਉਤੇ ਹੀ ਕਿਸੇ ਦਰਖ਼ਤ ਨਾਲ ਲਟਕਾ ਦਿਤਾ ਜਾਂਦਾ ਹੈ ਤੇ ਫਿਰ ਕਿਸੇ ਦਿਨ ਫੁੱਲਾਂ ਨੂੰ ਹਰਦੁਆਰ ਜਾ ਕੇ ਜਲ ਪ੍ਰਵਾਹ ਕਰ ਦਿਤਾ ਜਾਂਦਾ ਹੈ। ਸਿੱਖ ਆਮ ਤੌਰ ਤੇ ਫੁੱਲਾਂ ਦਾ ਜਲ ਪ੍ਰਵਾਹ ਕੀਰਤਪੁਰ ਕਰਦੇ ਹਨ।

ਕਈ ਲੋਕ ਫੁੱਲ ਚੁਗਣ ਪਿਛੋਂ ਸ਼ਿਵੇ ਵਾਲੀ ਥਾਂ ਚਾਰੇ ਨੁਕਰਾਂ ਵਿਚ ਚਾਰ ਕਿੱਲੀਆਂ ਗੱਡ ਕੇ ਕੱਚੇ ਸੂਤ ਦੇ ਧਾਗੇ ਜਾਂ ਮੌਲੀ ਦੇ ਗੇੜੇ ਦੇ ਕੇ ਉਸ ਥਾਂ ਨੂੰ ਬੰਨ੍ਹ ਦੇਂਦੇ ਹਨ। ਤਾਂ ਜੋ ਉਸ ਥਾਂ ਕੋਈ ਟੂਣਾ ਟੱਪਾ ਨਾ ਚਲ ਸਕੇ।

ਫੁੱਲ ਚੁਗਣ ਤੋਂ ਪਹਿਲਾਂ ਹਿੰਦੂਆਂ ਦਾ ਕੁੱਲ-ਪ੍ਰੋਹਿਤ ਕੁਝ ਮੰਤਰਾਂ ਦਾ ਉਚਾਰਨ ਕਰਦਾ ਹੈ। ਸਿੱਖਾਂ ਵਿਚ ਅਰਦਾਸ ਕੀਤੀ ਜਾਂਦੀ ਹੈ ਤੇ ਫੁੱਲ ਚੁਗਦਿਆਂ 'ਕੀਰਤਨ ਸੋਹਿਲਾ' ਪੜ੍ਹ ਕੇ ਜਪੁ ਸਾਹਿਬ ਦਾ ਪਾਠ ਮੁਕਾ ਲਿਆ ਜਾਂਦਾ ਹੈ।

(ਫ-45) **ਫੁੱਲਝੜੀਆਂ :**

(ੳ) ਪਰੰਪਰਾ ਤੋਂ ਚਲਿਆ ਆ ਰਿਹਾ ਫੁੱਲ ਦੀ ਸ਼ਕਲ ਦਾ ਇਕ ਗਹਿਣਾ, ਜੋ ਤੀਵੀਆਂ ਸਿਰ ਤੇ ਪਹਿਨਦੀਆਂ ਹਨ।

(ਅ) ਇਕ ਪੁਰਾਣਾ ਕਾਵਿ ਰੂਪ ਜਿਸ ਵਿਚ ਫੁੱਲਝੜੀਆਂ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ। ਪੰਜਾਬੀ ਵਿਚ ਫੁੱਲਝੜੀਆਂ ਨਾਂ ਦਾ ਇਕ ਲੰਮਾ ਗੀਤ ਵੀ ਪ੍ਰਚਲਤ ਹੈ ਜਿਸ ਨੂੰ ਬੱਚੇ ਦੇ ਜੰਮਣ 'ਤੇ ਗਾਇਆ ਜਾਂਦਾ ਹੈ। ਇਸ ਗੀਤ ਵਿਚ ਨਨਾਣ ਤੇ ਭਰਜਾਈ ਦੇ ਇਕਰਾਰਾਂ ਦਾ ਵਰਨਣ ਹੈ। ਭਾਬੀ ਨਨਾਣ ਨੂੰ ਕਹਿੰਦੀ ਹੈ ਕਿ ਜਦੋਂ ਉਸ ਦੇ ਘਰ 'ਗੀਗੜਾ' ਜੰਮੇਗਾ ਤਾਂ ਉਹ ਉਸ ਨੂੰ ਫੁੱਲਝੜੀਆਂ ਦੇਵੇਗੀ :

ਨਨਦ ਤੇ ਭਾਬੀ ਰਲ ਬੈਠੀਆਂ<br>
ਕੀਤੇ ਸੂ ਕੌਲ ਕਰਾਰ<br>
ਜੇ ਘਰ ਜੰਮੇਗਾ ਗੀਗੜਾ<br>
ਬੀਬਾ ਦੇਵਾਂਗੀ ਫੁੱਲਝੜੀਆਂ।

ਪਰ ਜਦੋਂ ਭਾਬੀ ਦੇ ਘਰ ਮੁੰਡਾ ਜੰਮਦਾ ਹੈ ਤਾਂ ਉਹ ਫੁੱਲਝੜੀਆਂ ਦੇਣ ਤੋਂ ਅਸਮਰੱਥਾ ਪ੍ਰਗਟ ਕਰਦੀ ਹੈ :

ਨਾ ਤੇਰੇ ਬਾਪ ਘੜਾਈਆਂ ਨੀ ਬੀਬਾ<br>
ਨਾ ਤੇਰੇ ਵਡੇ ਵੀਰ<br>
ਫੁੱਲਝੜੀਆਂ ਬਾਦਸ਼ਾਹਾਂ ਦੇ ਵਿਹੜੇ ਬੀਬਾ<br>
ਸਾਡੇ ਨਾ ਫੁੱਲਝੜੀਆਂ।

ਨਨਾਣ ਨਰਾਜ਼ ਹੋ ਕੇ ਸਹੁਰੇ ਚਲੀ ਜਾਂਦੀ ਹੈ ਤੇ ਉਥੇ ਦਰਾਣੀਆਂ ਜਠਾਣੀਆਂ ਦੇ ਪੁੱਛਣ ਤੇ ਕਹਿੰਦੀ ਹੈ ਕਿ ਉਸ ਦੀ ਭਰਜਾਈ ਨੇ ਧੀ ਜੰਮੀ ਹੈ, ਇਸ ਲਈ ਫੁੱਲਝੜੀਆਂ ਨਹੀਂ ਲਿਆਈ। ਬਾਰਾਂ ਸਾਲਾਂ ਮਗਰੋਂ ਵੀਰ ਖਟ ਕੇ ਘਰ ਆਉਂਦਾ ਹੈ ਤੇ ਉਸੀ ਰੁੱਸੀ ਹੋਈ ਭੈਣ ਨੂੰ ਫੁੱਲਝੜੀਆਂ ਦੇ ਕੇ ਰਾਜ਼ੀ ਕਰਦਾ ਹੈ :

ਬਾਰੀਂ ਬਰਸੀਂ ਵੀਰ ਖਟ ਘਰ ਆਇਆ<br>
ਰੁਠੜੀ ਭੈਣ ਮਨਾਈ<br>
ਥਾਲ ਭਰਿਆ ਸੁੱਚੇ ਮੋਤੀਆਂ ਦਾ<br>
ਉਪਰ ਫੁੱਲਝੜੀਆਂ<br>
ਲੈ ਨੀ ਬੀਬਾ, ਦੇ ਅਸੀਸਾਂ ਅੜੀਏ<br>
ਪੂਰਾ ਤੇ ਹੋਇਆ ਇਕਰਾਰ।

ਇਕ ਹੋਰ ਗੀਤ ਵਿਚ ਭਾਬੀ ਨਨਾਣ ਨੂੰ ਤੇਵਰ ਤੇ ਆਰਸੀ ਦੇਣਾ ਚਾਹੁੰਦੀ ਹੈ, ਪਰ ਉਹ ਫੁੱਲਝੜੀਆਂ ਮੰਗਦੀ ਹੈ :

ਤੇਵਰ ਬੇਵਰ ਘਰ ਰਖ ਬੀਬੀ
ਮੈਂ ਤੇ ਲੈਣੀਆਂ ਫੁੱਲਝੜੀਆਂ
ਆਰਸੀ ਪਾਰਸੀ ਘਰ ਰਖ ਭਾਬੋ
ਮੈਂ ਤੇ ਲੈਣੀਆਂ ਫੁੱਲਝੜੀਆਂ
ਕਾਲੀਆਂ ਬੂਰੀਆਂ ਘਰ ਰਖ ਭਾਬੋ
ਨੀ ਮੈਂ ਲੈਣੀਆਂ ਫੁੱਲਝੜੀਆਂ ।

ਫੁੱਲਝੜੀਆਂ ਦੇ ਗੀਤ ਛਟੀ ਉਤੇ ਵੀ ਗਾਏ ਜਾਂਦੇ ਹਨ ।

(ਫ-46) **ਫੁੱਲ ਫੂਕਣਾ** :

ਮੁਸਲਮਾਨਾਂ ਵਿਚ ਵਿਆਹ ਸਮੇਂ ਦੀ ਇਕ ਰੀਤ; ਮਿਰਾਸਣ ਲਾੜ੍ਹੀ ਦੇ ਸਿਰ ਉਤੇ ਕਪਾਹ ਦੀ ਫੁੱਟੀ ਰਖਦੀ ਹੈ ਤੇ ਲਾੜ੍ਹਾ ਫੂਕ ਮਾਰ ਕੇ ਉਸ ਨੂੰ ਉਡਾਉਂਦਾ ਹੈ । ਜੇ ਫੂਕਾਂ ਨਾਲ ਕਪਾਹ ਦੀ ਫੁੱਟੀ ਨਾ ਉਡਾ ਸਕੇ ਤਾਂ ਬਦਸ਼ਗਨੀ ਸਮਝੀ ਜਾਂਦੀ ਹੈ । ਇਹ ਕਿਰਿਆ ਸੱਤ ਵਾਰ ਦੋਹਰਾਈ ਜਾਂਦੀ ਹੈ । ਤੇ ਇਸ ਗੀਤ ਦਾ ਭਾਵ ਇਹ ਹੁੰਦਾ ਹੈ ਕਿ ਲਾੜ੍ਹਾ ਲਾੜ੍ਹੀ ਦੇ ਸੱਤ ਗੁਨਾਹਾਂ ਦੇ ਬਾਵਜੂਦ ਵੀ ਉਸ ਨੂੰ ਵਿਆਹੁਣ ਲਈ ਤਿਆਰ ਹੈ । ਮੁਜ਼ਫਰਗੜ੍ਹ ਜ਼ਿਲੇ ਵਿਚ ਇਹ ਰੀਤ ਬੜੀ ਪ੍ਰਚਲਤ ਹੈ, ਪਰ ਉਥੇ ਮਿਰਾਸਣ ਲਾਵਾਂ ਦੀ ਰਸਮ ਤੋਂ ਮਗਰੋਂ ਲਾੜ੍ਹੀ ਦੇ ਸਿਰ ਉਤੇ ਕਪਾਹ ਦੀ ਫੁਟੀ ਕੇਵਲ ਇਕੋ ਵਾਰ ਧਰਦੀ ਹੈ ਤੇ ਲਾੜ੍ਹਾ ਸਤ ਵਾਰ ਫੂਕਾਂ ਮਾਰ ਕੇ ਫੁਟੀ ਨੂੰ ਉਡਾਂਦਾ ਹੈ ।

(ਫ-47) **ਫੁੱਲਾਹ** :

ਫੁੱਲਾਹ ਦਾ ਬ੍ਰਿਛ ਬੜਾ ਛਾਂ ਦਾਰ ਹੁੰਦਾ ਹੈ । ਇਸ ਦੀ ਟਹਿਣੀਆਂ ਦਾ ਦਾਤਨ ਬਣਾ ਕੇ ਦੰਦ ਸਾਫ਼ ਕੀਤੇ ਜਾਂਦੇ ਹਨ । ਇਸ ਦੇ ਪੱਤੇ ਭੇਡਾਂ ਬਕਰੀਆਂ ਬੜੇ ਚਾਉ ਨਾਲ ਖਾਂਦੀਆਂ ਹਨ । ਇਸ ਦੇ ਫੁੱਲਾਂ ਦੀ ਖ਼ੁਸ਼ਬੋ ਬੜੀ ਭਿੰਨੀ-ਹੁੰਦੀ ਹੈ ਤੇ ਇਸ ਦਾ ਇੱਤਰ ਬਣਾਇਆ ਜਾਂਦਾ ਹੈ । ਫੁੱਲਾਹ ਦੀ ਚੀੜ (ਗੂੰਦ) ਕਈ ਦਵਾਈਆਂ ਵਿਚ ਵਰਤੀ ਜਾਂਦੀ ਹੈ । ਇਸ ਦੀ ਲਕੜੀ ਦੇ ਹੱਲ ਤੇ ਫਾਲੇ ਆਦਿ ਬਣਾਏ ਜਾਂਦੇ ਹਨ ।

(ਫ-48) **ਫੁੜਕਣਾ** :

ਕਪਾਹ ਦੇ ਟੀਂਡੇ ਜਦੋਂ ਫੁੱਟਣ ਲਗਦੇ ਹਨ ਤਾਂ ਉਪਜਾਇਕਤਾ ਵਧਾਣ ਲਈ ਇਕ ਰੀਤ ਕੀਤੀ ਜਾਂਦੀ ਹੈ ਜਿਸ ਨੂੰ 'ਫੁੜਕਨਾ' ਕਹਿੰਦੇ ਹਨ । ਇਸ ਰੀਤ ਲਈ ਕੋਈ ਦਿਨ ਨਿਸਚਤ ਨਹੀਂ, ਇਹ ਫਸਲ ਉਤੇ ਨਿਰਭਰ ਕਰਦੀ ਹੈ, ਜਦੋਂ ਟੀਂਡੇ ਫੁੱਟਣ ਲਗਦੇ ਹਨ ਤਾਂ ਤੀਵੀਆਂ ਖੇਤ ਦੇ ਦੁਆਲੇ ਪ੍ਰਕਰਮਾ ਕਰਦੀਆਂ ਹਨ ਤੇ ਲੂਣ ਦੇ ਛੱਟੇ ਮਾਰਦੀਆਂ ਹਨ । ਇਹ ਇਕ ਤਰ੍ਹਾਂ ਦਾ ਸ਼ੁਧੀ ਸੰਸਕਾਰ ਹੈ, ਇਸ ਤਰ੍ਹਾਂ ਖੇਤ ਪਵਿਤਰ ਹੋ ਜਾਂਦਾ ਹੈ ਤੇ ਬਦਰੂਹਾਂ ਅਸਰ ਨਹੀਂ ਕਰ ਸਕਦੀਆਂ ।

ਕਈ ਸਨਾਤਨੀ ਹਿੰਦੂ ਕਿਸਾਨ ਇਸ ਮੌਕੇ ਉਤੇ ਕਪਾਹ ਦੀ ਪੂਜਾ ਵੀ ਕਰਦੇ ਹਨ । ਇਕ ਵਡੇ ਕਪਾਹ ਦੇ ਝਾੜ ਨੂੰ ਚੁਣ ਕੇ ਉਸ ਉਤੇ ਕੱਚੀ ਲੱਸੀ ਤੇ ਚਾਵਲਾਂ ਦੇ ਪਾਣੀ ਦੇ ਛੱਟੇ ਮਾਰਦੇ ਹਨ ਤੇ ਪੂਜਦੇ ਹਨ ਤੇ ਫਿਰ ਪ੍ਰਾਰਥਨਾ ਕਰਦੇ ਹਨ ਕਿ ਬਾਕੀ ਪੌਦੇ ਵੀ ਇਸੇ ਝਾੜ ਵਾਂਗ ਲੱਦੇ ਹੋਏ ਹੋਣ । ਇਸ ਝਾੜ ਨੂੰ 'ਮੁਖੀਆ' ਕਿਹਾ ਜਾਂਦਾ ਹੈ । ਤੇ ਇਸ ਝਾੜ ਦੀ ਕਪਾਹ ਮੰਦਰ ਨੂੰ ਦਾਨ ਕੀਤੀ ਜਾਂਦੀ ਹੈ ।

(ਫ-49) **ਫੇਰੇ** :

ਵਿਆਹ ਸਮੇਂ, ਲਾੜ੍ਹਾ ਲਾੜ੍ਹੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਅਗਨੀ ਆਦਿ ਦੇ ਦੁਆਲੇ ਲਈਆਂ ਪ੍ਰਕਰਮਾਂ; ਹਿੰਦੂਆਂ ਵਿਚ ਫੇਰੇ ਅਗਨੀ ਦੇ ਚੁਗਿਰਦ ਲਏ ਜਾਂਦੇ ਹਨ । ਕੰਨਿਆਂ ਦੇ ਘਰ ਕਿਸੇ ਗੁਠੇ ਵੇਦੀ ਗੱਡੀ ਜਾਂਦੀ ਹੈ । ਵੇਦੀ ਵਿਚ ਹਵਨ ਦੀ ਅੱਗ ਬਾਲੀ ਜਾਂਦੀ ਹੈ, ਜਿਸ ਦੇ ਇਕ ਪਾਸੇ ਦੋ ਖਾਰੇ ਪਏ ਹੁੰਦੇ ਹਨ । ਇਸ ਰਸਮ ਸਮੇਂ ਕੁੱਲ-ਪ੍ਰੋਹਿਤ ਨੂੰ ਸਦਿਆ ਜਾਂਦਾ ਹੈ (ਵੇਖੋ : ਲਾਵਾਂ) ।

## ਬ

**(ਬ-1) ਬਸੰਤ ਪੰਚਮੀ :**

(ੳ) ਬਹਾਰ ਰੁੱਤ ਨਾਲ ਸਬੰਧਿਤ ਇਕ ਪ੍ਰਸਿਧ ਤਿਉਹਾਰ, ਜੋ ਮਾਘ ਸੁਦੀ ਪੰਜ ਨੂੰ, ਸਾਰੇ ਪੰਜਾਬ ਵਿਚ ਬੜੇ ਚਾਅ ਤੇ ਮਲ੍ਹਾਰ ਨਾਲ ਮਨਾਇਆ ਜਾਂਦਾ ਹੈ। ਬਸੰਤ ਪੰਚਮੀ ਤੋਂ, ਬਹਾਰ ਦੀ ਰੁੱਤ ਦਾ ਆਗਮਨ ਹੁੰਦਾ ਹੈ ਤੇ ਇਹ ਤਿਉਹਾਰ ਮੁਢ ਕਦੀਮ ਤੋਂ ਚਲਿਆ ਆ ਰਿਹਾ ਹੈ। ਸਾਡੇ ਵਡਿਕਿਆਂ ਵਿਚ ਇਹ ਤਿਉਹਾਰ 'ਸੁਵੰਨਤਾ' ਦੇ ਨਾਉਂ ਨਾਲ ਪ੍ਰਸਿਧ ਸੀ ਅਤੇ ਉਹ ਇਸ ਮੌਕੇ ਉਤੇ ਕਾਮਦੇਵ ਦੀ ਉਪਾਸਨਾ ਕਰਦੇ ਤੇ ਗੁਲਾਬੀ ਰੰਗ ਦੇ ਕਪੜੇ ਪਹਿਨ ਕੇ ਟੋਲੀਆਂ ਵਿਚ ਨਚਦੇ ਤੇ ਗਾਉਂਦੇ ਸਨ। ਅੱਜ ਕਲ੍ਹ ਬਸੰਤ ਵਾਲੇ ਦਿਨ ਪੀਲੇ ਕਪੜੇ ਪਹਿਨਣ ਦਾ ਰਿਵਾਜ ਹੈ। ਬਸੰਤ ਦੇ ਆਗਮਨ ਦੇ ਨਾਲ ਸਾਰੇ ਪੰਜਾਬ ਵਿਚ ਇਕ ਨਵੀਂ ਜ਼ਿੰਦਗੀ ਧੜਕ ਉਠਦੀ ਹੈ, ਥਾਂ ਥਾਂ ਤੇ ਪਿੰਡ ਪਿੰਡ ਨਿਕੇ ਵਡੇ ਮੇਲੇ ਲਗਦੇ ਹਨ ਤੇ ਲੋਕੀਂ ਸਰਹੋਂ ਦੇ ਫੁੱਲ ਵਾਂਗ ਖਿੜ ਕੇ ਇਨ੍ਹਾਂ ਮੇਲਿਆਂ ਦੀ ਰੌਣਕ ਵਧਾਂਦੇ ਹਨ। ਪਟਿਆਲੇ ਤੇ ਛੇਹਰਟੇ ਦੀ ਬਸੰਤ ਪੰਚਮੀ ਖ਼ਾਸ ਤੌਰ ਤੇ ਪ੍ਰਸਿਧ ਹੈ।

ਦੇਸ਼ ਵੰਡ ਤੋਂ ਪਹਿਲਾਂ ਬਸੰਤ ਦਾ ਇਕ ਵਡਾ ਮੇਲਾ ਹਕੀਕਤ ਰਾਏ ਦੀ ਸਮਾਧ ਉਤੇ, ਲਾਹੌਰ ਵਿਚ ਲਗਿਆ ਕਰਦਾ ਸੀ। ਧਰਮੀ ਹਕੀਕਤ ਰਾਏ, ਬਸੰਤ ਪੰਚਮੀ ਵਾਲੇ ਦਿਨ, ਲਾਹੌਰ ਵਿਚ ਮੁਗਲ ਹਾਕਮਾਂ ਦੇ ਤੁਅੱਸਬ ਦਾ ਸ਼ਿਕਾਰ ਹੋਇਆ ਸੀ ਤੇ ਉਸ ਨੇ ਇਸਲਾਮ ਮੱਤ ਗ੍ਰਹਿਣ ਕਰਨ ਦੀ ਥਾਂ ਸ਼ਹੀਦ ਹੋਣਾ ਵਧੇਰੇ ਪਸੰਦ ਕੀਤਾ। ਭਾਵੇਂ ਇਹ ਮੇਲਾ ਨਿਰੋਲ ਮੌਸਮੀ ਸੀ, ਪਰ ਹਕੀਕਤ ਰਾਏ ਦੀ ਸ਼ਹੀਦੀ ਨੇ ਇਸ ਮੇਲੇ ਨਾਲ ਧਾਰਮਿਕ ਤੇ ਇਤਿਹਾਸਕ ਭਾਵਨਾ ਵੀ ਜੋੜ ਦਿਤੀ।

ਬਸੰਤ ਪੰਚਮੀ ਨੂੰ ਲੋਕੀਂ ਆਪਣੇ ਦਿਲਾਂ ਦਾ ਹੁਲਾਸ ਪਤੰਗਾਂ ਉਡਾ ਕੇ ਪ੍ਰਗਟ ਕਰਦੇ ਹਨ ਤੇ ਸਾਰਾ ਆਕਾਸ਼ ਰੰਗ-ਬਰੰਗੀਆਂ, ਹਵਾ ਵਿਚ ਤਰਦੀਆਂ ਤੇ ਨਿਰਤ ਕਰਦੀਆਂ ਗੁੱਡੀਆਂ ਨਾਲ ਭਰਿਆ ਜਾਂਦਾ ਹੈ। ਇਸ ਦਿਨ ਆਕਾਸ਼ ਇਕ ਅਥਾਹ ਰੰਗਮੰਚ ਲਗਦਾ ਹੈ, ਜਿਸ 'ਤੇ ਵੰਨ-ਸੁਵੰਨੀਆਂ ਗੁੱਡੀਆਂ ਦੇ ਰੂਪ ਵਿਚ ਪੰਜਾਬੀਆਂ ਦਾ ਮਨ ਤਰੰਗਿਤ ਹੋਇਆ, ਅਠਖੇਲੀਆਂ ਭਰ ਰਿਹਾ ਹੁੰਦਾ ਹੈ।

ਬਸੰਤ ਪੰਚਮੀ ਵਾਲੇ ਦਿਨ ਤੀਵੀਆਂ ਬਸੰਤੀ ਕਪੜੇ ਪਹਿਨ ਕੇ ਗਿੱਧੇ ਪਾਉਂਦੀਆਂ ਤੇ ਗੀਤ ਗਾਉਂਦੀਆਂ ਹਨ। ਬਸੰਤ ਪੰਚਮੀ ਦੇ ਗਿੱਧੇ ਨੂੰ 'ਬਸੰਤੀ ਗਿੱਧਾ' ਕਿਹਾ ਜਾਂਦਾ ਹੈ।

(ਅ) ਬਸੰਤ ਪੰਚਮੀ ਰੁੱਤਾਂ ਦੀ ਤਬਦੀਲੀ ਨਾਲ ਸਬੰਧਿਤ ਇਕ ਪਰਬ ਹੈ ਜੋ ਮਾਘ ਸੁਦੀ ਪੰਜਵੀਂ ਨੂੰ ਸਾਰੇ ਪੰਜਾਬ ਵਿਚ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ।

ਭਾਰਤ ਵਿਚ ਛੇ ਰੁੱਤਾਂ ਮੰਨੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਵਿਚੋਂ ਬਸੰਤ ਰੁੱਤ ਨੂੰ ਰਿਤੂਰਾਜ ਕਿਹਾ ਜਾਂਦਾ ਹੈ, ਕਿਉਂ ਜੋ ਬਸੰਤ ਸਭ ਰੁੱਤਾਂ ਤੋਂ ਉੱਤਮ ਗਿਣੀ ਜਾਂਦੀ ਹੈ। ਇਹ ਰੁੱਤ ਚੇਤ ਤੇ ਵਿਸਾਖ ਦੇ ਮਹੀਨੇ ਹੀ ਰਹਿੰਦੀ ਹੈ, ਪਰ ਮਜ਼ੇ ਦੀ ਗੱਲ ਇਹ ਹੈ ਕਿ ਬਸੰਤ ਪੰਚਮੀ ਮਹੀਨਾ 35 ਕੁ ਦਿਨ ਪਹਿਲਾਂ ਆ ਜਾਂਦੀ ਹੈ। ਇਸ ਸਬੰਧ ਵਿਚ ਇਕ ਪੁਰਾਣਿਕ ਕਥਾ ਇਉਂ ਪ੍ਰਚਲਤ ਹੈ—ਇਕ ਵਾਰ ਸਭ ਰੁੱਤਾਂ ਨੇ ਰਿਤੂਰਾਜ ਬਸੰਤ ਦਾ ਅਭਿਨੰਦਨ ਕੀਤਾ ਤੇ ਆਪਣੇ ਵਲੋਂ ਹਰੇਕ ਨੇ ਆਪਣੀ ਉਮਰ ਦੇ ਅੱਠ ਦਿਨ ਭੇਟਾ ਵਜੋਂ ਦੇ ਦਿਤੇ। ਇਹ ਚਾਲ੍ਹੀ ਦਿਨ ਬਣਦੇ ਹਨ ਤੇ 1 ਮਾਘ ਸ਼ੁਕਲ ਪੰਜਵੀਂ ਅਤੇ ਚੇਤ ਵਦੀ ਪਹਿਲੀ ਵਿਚ ਇਤਨੇ ਹੀ ਦਿਨ ਆਉਂਦੇ ਹਨ।

ਬਸੰਤ ਪੰਚਮੀ ਹੈ ਤਾਂ ਨਿਰੋਲ ਲੌਕਿਕ ਤਿਉਹਾਰ, ਪਰ ਇਸ ਨਾਲ ਕੁਝ ਧਾਰਮਿਕ ਭਾਵ ਜੋੜ ਦਿਤੇ ਗਏ ਹਨ। ਕਈ ਇਸ ਨੂੰ 'ਸ੍ਰੀ ਪੰਚਮੀ' ਕਹਿੰਦੇ ਹਨ ਤੇ ਇਸ ਦਿਨ ਵਿਦਿਆ ਦੀ ਦੇਵੀ ਸਰਸਵਤੀ ਦੀ ਪੂਜਾ ਕਰਦੇ ਹਨ ਅਤੇ ਬਸੰਤੀ ਰੰਗ ਦੇ ਬਸਤਰ ਤੇ ਫੁੱਲ ਚੜ੍ਹਾਂਦੇ ਹਨ।

ਕਈ ਸਨਾਤਨੀ ਹਿੰਦੂ ਇਸ ਦਿਨ ਲਖਸ਼ਮੀ ਤੇ ਵਿਸ਼ਨੂੰ ਦੀ ਪੂਜਾ ਵੀ ਕਰਦੇ ਹਨ। ਇਸ ਤਿੱਥ ਨੂੰ ਤਿਲਾਂ ਦਾ ਤੇਲ ਮਲ ਕੇ ਇਸ਼ਨਾਨ ਕਰਦੇ ਤੇ ਬਸੰਤੀ ਰੰਗ ਦਾ ਕੋਈ ਕਪੜਾ ਜ਼ਰੂਰ ਪਹਿਨਦੇ ਹਨ।

ਇਸ ਤਿਥੀ ਨੂੰ ਕਈ ਕਾਮਦੇਵ ਤੇ ਰਤੀ ਦੀ ਵੀ ਪੂਜਾ ਕਰਦੇ ਹਨ। ਰਤੀ ਤੇ ਕਾਮਦੇਵ ਦੀ ਮੂਰਤੀ ਸਥਾਪਿਤ ਕਰਕੇ ਪੂਜੀ ਜਾਂਦੀ ਹੈ ਤੇ ਮਨੋਰਥ ਗ੍ਰਹਿਸਥੀ ਜੀਵਨ ਨੂੰ ਸੁਖ ਨਾਲ ਭੋਗਣ ਦਾ ਹੈ।

ਕਈ ਥਾਈਂ ਨਵਾਂ ਅੰਨ ਬਸੰਤ ਪੰਚਮੀ ਨੂੰ ਹੀ ਮੂੰਹ ਲਗਾਇਆ ਜਾਂਦਾ ਹੈ। ਕਿਸਾਨ ਆਪਣੇ ਖੇਤਾਂ ਵਿਚ ਅੰਨ ਦਾ ਪੌਧਾ ਲੈ ਕੇ ਦੇਵਤੇ ਨੂੰ ਭੇਟ ਚਾੜ੍ਹਦੇ ਹਨ, ਫਿਰ ਅੰਨ ਦਾ ਭੋਗ ਲਗਾ ਕੇ ਨਵਾਂ ਅੰਨ ਮੂੰਹ ਲਗਾਂਦੇ ਹਨ।

(ਬ-2) **ਬਸੰਤ ਰੁੱਤ** :

ਬਹਾਰ ਦੀ ਰੁੱਤ, ਜੋ ਫੱਗਣ-ਚੇਤਰ ਤੇ ਵਿਸਾਖ ਵਿਚ ਪੈਂਦੀ ਹੈ। ਬਸੰਤ ਰੁੱਤ ਪੀਲੇ ਫੁੱਲਾਂ ਦੀ ਫੁੱਲਕਾਰੀ ਵਿਚ ਵਲ੍ਹੇਟੀ ਮੁਟਿਆਰ ਵਾਂਗ ਘੁੱਗੀਆਂ ਤੇ ਕੋਇਲਾਂ ਦੇ ਮਧੁਰ ਗੀਤਾਂ ਦੀ ਲੈਅ ਵਿਚ ਠਮਕਦੀ ਆਉਂਦੀ ਹੈ। ਰੁੱਤਾਂ ਵਿਚੋਂ ਸਭ ਤੋਂ ਮਿੱਠੀ ਤੇ ਹੁਸੀਨ ਰੁੱਤ ਬਸੰਤ ਦੀ ਹੈ। ਇਹ ਕਲਾ ਤੇ ਸੁਹਜ ਦੀ ਰੁੱਤ ਹੈ। ਜ਼ਿੰਦਗੀ ਦੀ ਧੜਕਣ ਨਾਲ ਭਰੀ ਹੋਈ। ਇਸ ਰੁੱਤ ਵਿਚ ਕੁਦਰਤ ਦੀ ਅਕਲ-ਕਲਾ ਭਰ ਜੋਬਨ ਵਿਚ ਨਿਖਰੀ ਹੁੰਦੀ ਹੈ। ਟਹਿਣੀਆਂ ਦੇ ਸਿਰ ਮੂੰਹ ਫੁੱਲਾਂ ਨਾਲ ਕੱਜੇ ਤੇ ਹਵਾ ਵਿਚ ਇਕ ਸੁਗੰਧੀ ਫੈਲੀ ਹੁੰਦੀ ਹੈ। ਬ੍ਰਿਛ ਬੂਟੇ ਪੁਰਾਣੇ ਚੋਲੇ ਉਤਾਰ ਕੇ ਨਵੀਆਂ ਪੁਸ਼ਾਕਾਂ ਵਿਚ ਸਜੇ ਸ਼ਿੰਗਾਰੇ ਜਾਪਦੇ ਹਨ। ਖੇਤਾਂ ਵਿਚ ਸਰ੍ਹੋਂ ਦੇ ਖਿੜੇ ਪੀਲੇ ਫੁੱਲ, ਇੰਜ ਹੁਲਾਰੇ ਲੈਂਦੇ ਹਨ ਜਿਵੇਂ ਕੁਦਰਤ ਦੇਵੀ, ਬਸੰਤੀ ਪੁਸ਼ਾਕ ਪਾਈ ਫੁੱਲਾਂ ਦੇ ਗਹਿਣਿਆਂ ਨਾਲ ਸ਼ਿੰਗਾਰੀ, ਸੱਜ-ਵਿਆਹੀ ਕੁੜੀ ਵਿਚ ਸਜੀਵ ਹੋ ਕੇ ਅੰਗੜਾਈਆਂ ਭਰ ਰਹੀ ਹੋਵੇ।

ਬਸੰਤ ਰੁੱਤ ਨਾਲ ਹੱਡ-ਭੰਨਵੀਂ ਸਰਦੀ ਅਖ਼ੀਰਲੇ ਸਾਹਾਂ 'ਤੇ ਹੁੰਦੀ ਹੈ, ਇਸੇ ਕਰਕੇ ਇਸ ਰੁੱਤ ਦਾ ਇਹ ਗੀਤ ਪ੍ਰਸਿਧ ਹੈ :

ਆਈ ਰੁੱਤ ਬਸੰਤ ਦੀ
ਮੂਲੀ ਛਡਿਆ ਬੀਂ
ਧੁਪਾਂ ਪ੍ਰਗਟ ਹੋਂਦੀਆਂ
ਘਰਾਂ ਨੂੰ ਨਸੇ ਸੀਂ।

ਇਸ ਪ੍ਰਸੰਗ ਵਿਚ ਇਕ ਅਖਾਣ ਵੀ ਪ੍ਰਚਲਤ ਹੈ :

ਆਈ ਬਸੰਤ ਪਾਲਾ ਉਡੰਤ।

ਇਸ ਰੁੱਤ ਵਿਚ ਪੰਜਾਬੀਆਂ ਦੇ ਦਿਲ ਤੇ ਆਤਮਾ ਪ੍ਰਕ੍ਰਿਤੀ ਨਾਲ ਇਕਸੁਰ ਹੋ ਕੇ ਨੱਚ ਉਠਦੇ ਹਨ ਤੇ ਦੋ ਵਡੇ ਉਤਸਵ ਮਨਾਏ ਜਾਂਦੇ ਹਨ—ਬਸੰਤ ਪੰਚਮੀ ਤੇ 'ਹੋਲੀ' ਅਥਵਾ 'ਫਾਗ'। ਬਹਾਰ ਰੁੱਤ ਦਾ ਮੁੱਢ ਮਾਘ ਸੁਦੀ ਪੰਜਵੀਂ ਨੂੰ ਬਸੰਤ ਪੰਚਮੀ ਵਾਲੇ ਦਿਨ ਤੋਂ ਬਝਦਾ ਤੇ ਤੁਰਦਾ ਹੈ। ਪਹਿਲਿਆਂ ਵਿਚ ਬਸੰਤ ਤੇ ਹੋਲੀ ਦੇ ਉਤਸਵ ਇਕੋ ਵਡੇ ਤਿਉਹਾਰ ਦੇ ਦੋ ਸਿਰੇ ਸਨ। ਲੋਕੀਂ ਹੋਲੀ ਦਾ ਆਰੰਭ ਬਸੰਤ ਪੰਚਮੀ ਤੋਂ ਹੀ ਬਸੰਤੀ ਰੰਗ ਦੀਆਂ ਪੁਸ਼ਾਕਾਂ ਪਹਿਨ ਕੇ ਕੀਤਾ ਕਰਦੇ ਸਨ ਅਤੇ ਚਾਲ੍ਹੀ ਦਿਨਾਂ ਪਿਛੋਂ, ਚੇਤਰ ਦੀ ਕ੍ਰਿਸ਼ਨਾ ਪੱਖ ਦੀ ਏਕਮ ਨੂੰ ਇਸ ਦਾ ਖ਼ਾਸ ਪੁਰਬ ਮਨਾ ਲਿਆ ਕਰਦੇ ਸਨ। ਇਸ ਦਿਨ ਥਾਉਂ ਥਾਈਂ ਮੇਲੇ ਲਗਦੇ ਸਨ, ਪਰ ਹੁਣ ਹੋਲੀ ਬਸੰਤ ਨਾਲੋਂ ਵੱਖਰਾ ਉਤਸਵ ਬਣ ਗਈ ਹੈ।

(ਬ-3) **ਬਸੰਤਰ ਦੇਵਤਾ** :

ਅਗਨੀ ਪੂਜ, ਅਗਨੀ ਦੇਵਤੇ ਨੂੰ ਆਦਰ ਨਾਲ ਬਸੰਤਰ ਦੇਵਤਾ ਕਹਿੰਦੇ ਹਨ। ਪੁਰਾਣਾਂ ਅਨੁਸਾਰ ਦੇਵਤੇ ਨੂੰ ਜੋ ਸਾਮਗਰੀ ਅਥਵਾ ਵਸਤੂ ਇਸ ਲੋਕ ਵਿਚ ਭੇਟ ਕੀਤੀ ਜਾਵੇ, ਉਹ ਮੂਲ ਰੂਪ ਵਿਚ ਅਗਲੇ ਲੋਕ ਵਿਚ ਪਹੁੰਚਾ ਦੇਂਦਾ ਹੈ। ਇਸ ਲਈ ਹਿੰਦੂਆਂ ਵਿਚ ਹੋਮ ਦਾ ਬੜਾ ਮਹੱਤਵ ਹੈ।

ਬਸੰਤਰ ਦੇਵਤੇ ਬਾਰੇ ਇਕ ਅਖਾਣ ਇਉਂ ਪ੍ਰਸਿਧ ਹੈ :

ਆਪਣੇ ਘਰ ਅੱਗ ਲੱਗੇ ਤਾਂ ਅੱਗ
ਦੂਜੇ ਦੇ ਘਰ ਲੱਗੇ ਤਾਂ ਬਸੰਤਰ ਦੇਵਤਾ।

(ਵੇਖੋ : ਅਗਨੀ ਦੇਵਤਾ)।

(ਬ-4) **ਬਸੰਤੀ** :

ਪੀਲਾ ਰੰਗ, ਜੋ ਬਹਾਰ ਰੁੱਤ ਦਾ ਪ੍ਰਤੀਕ ਹੋਣ ਕਰ ਕੇ ਬੜਾ ਸ਼ੁਭ ਮੰਨਿਆ ਜਾਂਦਾ ਹੈ। ਕਈ ਧਾਰਮਿਕ ਤੇ ਸਮਾਜਿਕ ਰਸਮਾਂ ਰੀਤਾਂ ਸਮੇਂ ਇਸ ਰੰਗ ਦੇ ਬਸਤਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਰੰਗ ਉਪਜਾਇਕਤਾ ਦਾ ਰੰਗ ਵੀ ਮੰਨਿਆ ਗਿਆ ਹੈ। ਕਈ ਜਾਤਾਂ ਵਿਚ ਗੋਦ ਭਰਨ ਦੀ ਰਸਮ ਵੇਲੇ, ਬਸੰਤੀ ਰੰਗ ਦੀ ਫੁੱਲਕਾਰੀ ਉਪਰ ਕੀਤੀ ਜਾਂਦੀ ਹੈ। ਪਹਿਲਿਆਂ ਵਿਚ ਦਾਜ ਵਿਚ ਜੋ ਫੁੱਲਕਾਰੀਆਂ ਦਿਤੀਆਂ ਜਾਂਦੀਆਂ ਸਨ, ਉਨ੍ਹਾਂ ਵਿਚ ਬਹੁਤੀਆਂ ਪੀਲੇ ਰੰਗ ਦੀਆਂ ਹੀ ਹੁੰਦੀਆਂ ਸਨ ਅਥਵਾ ਪੀਲੇ ਰੰਗ ਦੇ ਪਟ ਦੇ ਧਾਗੇ ਨਾਲ ਕਢੀਆਂ ਹੁੰਦੀਆਂ ਸਨ। ਲਗਨ ਦੀ ਰਸਮ ਤੋਂ ਪਹਿਲੇ ਕੰਨਿਆਂ ਦੇ ਹਥ ਪੀਲੇ ਕਰਨੇ ਸ਼ੁਭ ਮੰਨੇ ਜਾਂਦੇ ਸਨ, ਜੋ ਮਹਿੰਦੀ ਲਗਾ ਕੇ ਕੀਤੇ ਜਾਂਦੇ ਸਨ। ਇਸੇ ਕਰਕੇ ਪੰਜਾਬ ਵਿਚ ਵਿਆਹ ਲਈ 'ਹੱਥ ਪੀਲੇ ਕਰਨਾ' ਮੁਹਾਵਰਾ ਵਰਤਿਆ ਜਾਂਦਾ ਹੈ। ਵੱਟਣਾ ਮੱਲਣ ਸਮੇਂ ਵਰ ਤੇ ਕੰਨਿਆਂ ਉਤੇ ਕਪੜਾ ਤਾਣਿਆ ਜਾਂਦਾ ਹੈ, ਉਹ ਪੀਲੇ ਰੰਗ ਦਾ ਹੁੰਦਾ ਹੈ। ਲਗਨ ਦੇ ਮੰਡਪ ਉਤੇ ਵੀ ਪੀਲੇ ਰੰਗ ਦੀ ਚਾਦਰ ਤਾਣੀ ਜਾਂਦੀ ਹੈ।

ਪੁਨਰ-ਵਿਆਹ ਸਮੇਂ ਚਾਦਰ ਅੰਦਾਜ਼ੀ ਦੀ ਰਸਮ ਸਮੇਂ ਚਾਦਰ ਦੀਆਂ ਚਾਰੇ ਕੰਨੀਆਂ ਪੀਲੇ ਰੰਗ ਵਿਚ ਰੰਗ ਲਈਆਂ ਜਾਂਦੀਆਂ ਹਨ। ਖ਼ੁਸ਼ੀ ਦੇ ਅਵਸਰ ਉਤੇ ਜੋ ਚਾਵਲ

ਰਿੰਨ੍ਹੇ ਅਥਵਾ ਵੰਡੇ ਜਾਂਦੇ ਹਨ, ਉਨ੍ਹਾਂ ਨੂੰ ਪੀਲੇ ਰੰਗ ਦੇ ਛੱਟੇ ਮਾਰ ਲਏ ਜਾਂਦੇ ਹਨ।

ਬਸੰਤੀ ਰੰਗ ਸ਼ਗਨਾਂ ਦਾ ਰੰਗ ਹੈ :
ਕਾਹਨੂੰ ਆਇਓਂ ਬਸੰਤੀ ਚੀਰਾ ਪਹਿਨ ਕੇ
ਮਾਪਿਆਂ ਨੇ ਨਹੀਂ ਟੋਰਨੀ।

(ਬ-5) **ਬਸੰਤੀ ਗਿੱਧਾ** :

ਇਹ ਗਿੱਧਾ ਬਸੰਤ ਪੰਚਮੀ ਦੇ ਉਤਸਵ 'ਤੇ ਬਸੰਤੀ ਰੰਗ ਦੇ ਕਪੜੇ ਪਹਿਨ ਕੇ ਪਾਇਆ ਜਾਂਦਾ ਹੈ। ਇਸ ਗਿੱਧੇ ਵਿਚ ਸਰਹੋਂ ਦੇ ਝੂਮਦੇ ਖੇਤਾਂ, ਫੁੱਲਾਂ ਫਲਾਂ ਨਾਲ ਲੱਦੇ ਬ੍ਰਿਛਾਂ ਨੂੰ ਅੰਗਾਂ ਦੇ ਹੁਲਾਰਿਆਂ ਤੇ ਸੰਕੇਤਾਂ ਦੁਆਰਾ ਰੂਪਮਾਨ ਕੀਤਾ ਜਾਂਦਾ ਹੈ। ਤੇ ਜੋ ਬੋਲੀਆਂ ਪਾਈਆਂ ਜਾਂਦੀਆਂ ਹਨ, ਉਨ੍ਹਾਂ ਵਿਚ ਬਸੰਤ ਦੀ ਰੁੱਤ ਦਾ ਮਲਾਲ ਧੜਕਦਾ ਹੈ।

(ਬ-6) **ਬਸੰਤੀ ਚੋਲਾ** :

ਬਸੰਤੀ ਰੰਗ ਦਾ ਚੋਲਾ ਦੇਸ਼ ਭਗਤੀ ਤੇ ਬੀਰਤਾ ਦਾ ਪ੍ਰਤੀਕ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਮੁਗ਼ਲਾਂ ਨਾਲ ਜੂਝਣ ਲਈ, ਕਈ ਸਿੱਖ ਬਸੰਤੀ ਰੰਗ ਦਾ ਚੋਲਾ ਪਹਿਨ ਕੇ ਮੈਦਾਨ ਵਿਚ ਨਿਤਰਦੇ ਸਨ। ਬਸੰਤੀ ਚੋਲਾ ਪਹਿਨਣ ਵਾਲੇ ਸ਼ਖਸ ਲਈ ਜ਼ਰੂਰੀ ਹੁੰਦਾ ਸੀ ਕਿ ਉਹ ਯੁੱਧ ਵਿਚ ਜਾਂ ਤਾਂ ਸ਼ਹੀਦੀ ਪ੍ਰਾਪਤ ਕਰੇ ਜਾਂ ਫਿਰ ਵਿਜਈ ਹੋਵੇ। ਪਿਛੋਂ ਇਹ ਪ੍ਰਥਾ ਚਲ ਪਈ ਤੇ 'ਬਸੰਤੀ ਚੋਲੇ' ਦਾ ਨਾਉਂ 'ਸ਼ਹੀਦੀ ਬਾਣਾ' ਪੈ ਗਿਆ। ਅੰਗਰੇਜ਼ੀ ਰਾਜ ਸਮੇਂ ਭਗਤ ਸਿੰਘ ਨੇ ਵੀ ਇਹੋ ਬਾਣਾ ਪਹਿਨ ਕੇ, ਅੰਗਰੇਜ਼ਾਂ ਵਿਰੁਧ ਜੂਝਣ ਦੀ ਪ੍ਰਤਿਗਿਆ ਕੀਤੀ ਸੀ। ਉਸ ਨਾਲ ਸੰਬੰਧਿਤ ਇਕ ਲੋਕ-ਗੀਤ ਵਿਚ ਬਸੰਤੀ ਚੋਲੇ ਦਾ ਵਰਣਨ ਹੈ :

ਮਾਏ ! ਮੇਰਾ ਰੰਗ ਦੇ ਬਸੰਤੀ ਚੋਲਾ।

(ਬ-7) **ਬਸਰਾ** :

ਇਰਾਕ ਦਾ ਇਕ ਪ੍ਰਸਿਧ ਨਗਰ, ਜਿਸ ਦਾ ਜ਼ਿਕਰ ਪੰਜਾਬੀ ਲੋਕ-ਗੀਤਾਂ ਵਿਚ ਆਉਂਦਾ ਹੈ। ਪਹਿਲੀ ਵਿਸ਼ਵ ਯੁਧ ਸਮੇਂ ਪੰਜਾਬ ਦੇ ਅਨੇਕਾਂ ਫ਼ੌਜੀ ਸਿਪਾਹੀ ਅੰਗਰੇਜ਼ਾਂ ਵਲੋਂ ਬਸਰੇ ਵਿਚ ਲੜੇ ਸਨ :

ਕਿਥੈ ਦਾ ਘੋੜਾ ਤੁਸਾਂ ਬੀੜਿਆ
ਕਿਥੈ ਦੀ ਆ ਪਈ ਮੁਹਿੰਮ
ਦਿਲੈ ਦੀਆਂ ਦਿਲੈ 'ਚ ਰਹੀਆਂ।
ਚੜ੍ਹਦੈ ਨੂੰ ਘੋੜਾ ਬੀੜਿਆ
ਬਸਰੈ ਦੀ ਆ ਪਈ ਮੁਹਿੰਮ
ਦਿਲੈ ਦੀਆਂ ਦਿਲੈ 'ਚ ਰੀਹਆਂ।

ਇਕ ਬੋਲੀ ਵਿਚ ਇਕ ਮੁਟਿਆਰ ਬਸਰੇ ਦੀ ਲਾਮ ਦੇ ਟੁਟਣ ਲਈ ਪ੍ਰਾਰਥਨਾ ਕਰਦੀ ਹੈ :

1. ਸਾਰੇ ਪਿੰਡ ਦੇ ਗਭਰੂ ਕੋਹ ਸੁਟੇ
 ਬਸਰੇ ਦੀ ਲਾਮ ਨੇ।
2. ਮੈਂ ਘਰ ਘਰ ਵੰਡਾਂ ਸ਼ੀਰਨੀ
 ਬਸਰੇ ਦੀ ਲਾਮ ਟੁਟ ਜਾਵੇ।

(ਬ-8) **ਬੰਸ ਲੋਚਨ** :

ਬਾਂਸ ਵਿਚੋਂ ਨਿਕਲਣ ਵਾਲਾ ਇਕ ਸਫ਼ੈਦ ਰੰਗ ਦਾ ਪਦਾਰਥ, ਇਹ ਕਿਸੇ ਵਿਰਲੇ ਬਾਂਸ ਵਿਚੋਂ ਹੀ ਨਿਕਲਦਾ ਹੈ। ਲੋਕ-ਧਾਰਨਾ ਹੈ ਕਿ ਸਵਾਂਤੀ ਨੱਖਤ੍ਰ ਦੀ ਕੋਈ ਬੂੰਦ ਬਾਂਸ ਉਤੇ ਡਿਗਦੀ ਹੈ ਜਿਸ ਤੋਂ ਇਹ ਵਸਤੂ ਹੋਂਦ ਵਿਚ ਆਉਂਦੀ ਹੈ। ਬੰਸ ਲੋਚਨ ਸ਼ੁਭ ਪਦਾਰਥ ਮੰਨਿਆ ਜਾਂਦਾ ਹੈ (ਵੇਖੋ : ਸਵਾਂਤੀ ਨਛੱਤਰ)।

(ਬ-9) **ਬੰਸਾਵਲੀ** :

ਉਹ ਪੱਤ੍ਰੀ ਜਿਸ 'ਤੇ ਕਿਸੇ ਵੰਸ਼ ਦਾ ਸ਼ਜਰਾ, ਵੰਸ਼ ਦੇ ਕਿਸੇ ਪ੍ਰਸਿਧ ਮੋਢੀ ਤੋਂ ਸ਼ੁਰੂ ਕਰ ਕੇ ਪੀੜ੍ਹੀ ਦਰ ਪੀੜ੍ਹੀ ਵੇਰਵੇ ਨਾਲ ਲਿਖਿਆ ਜਾਵੇ। ਪਹਿਲਿਆਂ ਵਿਚ ਰਾਜਿਆਂ ਨਵਾਬਾਂ ਤੇ ਜਗੀਰਦਾਰਾਂ ਨੇ, ਭੱਟ ਮਿਰਾਸੀ ਰਖੇ ਹੁੰਦੇ ਸਨ ਜੋ ਉਨ੍ਹਾਂ ਦੇ ਘਰਾਣਿਆਂ ਦਾ ਸ਼ਜਰਾ ਲਿਖਦੇ ਤੇ ਪੀੜ੍ਹੀਓਂ ਪੀੜ੍ਹੀ ਅਗੇ ਤੋਰਦੇ ਜਾਂਦੇ ਸਨ। ਪੰਜਾਬ ਦੇ ਅਨੇਕਾਂ ਵਡੇ ਘਰਾਣਿਆਂ ਦੀਆਂ ਬੰਸਾਵਲੀਆਂ ਭੱਟਾਂ ਮਿਰਾਸੀਆਂ ਕੋਲ ਦੇਸ਼ ਵੰਡ ਤਕ ਸੁਰੱਖਿਅਤ ਸਨ। ਹਰਦੁਆਰ ਦੇ ਪਾਂਡਿਆਂ ਕੋਲ ਵੀ ਅਨੇਕਾਂ ਵੰਸ਼ਾਂ ਦੀਆਂ ਬੰਸਾਵਲੀਆਂ ਮੌਜੂਦ ਹਨ ਤੇ ਉਹ ਅਜ ਵੀ ਦਸ ਸਕਦੇ ਹਨ ਕਿ ਕਿਸੇ ਵੰਸ਼ ਦੇ ਕਿਹੜੇ ਬਜ਼ੁਰਗ ਹਰਦੁਆਰ ਉਨ੍ਹਾਂ ਦੇ ਬਜ਼ੁਰਗਾਂ ਕੋਲ ਆਉਂਦੇ ਰਹੇ। ਬੰਸਾਵਲੀਆਂ ਵਿਚ ਇਤਿਹਾਸ ਦੇ ਕਈ ਗੁਪਤ ਪੰਨੇ ਛੁਪੇ ਪਏ ਹਨ।

ਬੇਦੀਆਂ, ਸੋਢੀਆਂ, ਭਲਿਆਂ ਤੇ ਤ੍ਰੇਹਣਾਂ ਵਿਚ ਬੰਸਾਵਲੀਆਂ ਦਾ ਰਵਾਜ ਆਮ ਰਿਹਾ ਹੈ, ਕਿਉਂ ਜੋ ਬੰਸਾਵਲੀਆਂ ਦੁਆਰਾ ਹੀ ਉਹ ਆਪਣਾ ਪਿਛਾ ਕਿਸੇ ਗੁਰੂ ਪੀਰ ਜਾਂ ਸੰਤ ਨਾਲ ਜੋੜ ਸਕਦੇ ਸਨ।

ਪ੍ਰਾਚੀਨ ਲੋਕਨਾਇਕਾਂ ਦੀਆਂ ਵੀ ਬੰਸਾਵਲੀਆਂ ਮਿਲਦੀਆਂ ਹਨ ਜਿਨ੍ਹਾਂ ਦੇ ਆਧਾਰ ਤੇ ਅਸੀਂ ਉਨ੍ਹਾਂ ਦੇ ਸਮੇਂ ਦਾ ਅੰਦਾਜ਼ਾ ਲਾ ਸਕਦੇ ਹਾਂ ਜਿਵੇਂ ਸਲਵਾਨ ਤੇ ਰਸਾਲ਼ ਦੀਆਂ।

(ਬ-10) **ਬੱਸੀ** :

(ੳ) ਖਤ੍ਰੀਆਂ ਦੀ ਇਕ ਗੋਤ;

(ਅ) ਇਸੇ ਨਾਉਂ ਦੇ ਕੁਝ ਪਿੰਡ ਤੇ ਨਗਰ ਪੰਜਾਬ ਵਿਚ ਮਿਲਦੇ ਹਨ, ਪਰ ਇਹ ਸਾਰੇ ਪਿੰਡ ਬੱਸੀ ਗੋਤ ਦੇ ਖੱਤ੍ਰੀਆਂ ਦੇ ਵਸਾਏ ਹੋਏ ਨਹੀਂ। ਪਟਿਆਲੇ ਵਿਚ ਬੱਸੀ ਨਾਉਂ ਦੀ ਨਗਰੀ ਮਲਿਕ ਹੈਦਰ ਦੀ ਵਸਾਈ ਹੋਈ ਹੈ ਤੇ ਇਸ ਦਾ ਨਾਂ 'ਬਸਤੀ ਮਲਿਕ ਹੈਦਰ' ਸੀ, ਜੋ ਪਿਛੋਂ ਸੰਖੇਪ ਰੂਪ ਵਿਚ 'ਬੱਸੀ' ਪ੍ਰਚਲਤ ਹੋ ਗਿਆ। ਮਹਾਨ ਕੋਸ਼ ਵਿਚ ਦੋ ਹੋਰ 'ਬੱਸੀ' ਪਿੰਡਾਂ ਦਾ ਜ਼ਿਕਰ ਹੈ, ਇਕ ਕਲਸੀਆਂ ਵਿਚ ਤੇ ਦੂਜੀ ਊਨੇ ਵਿਚ।

(ਇ) ਜੱਟਾਂ ਦਾ ਇਕ ਕਬੀਲਾ; ਇਨ੍ਹਾਂ ਦੇ ਵਡਿਕੇ 'ਤੁਲਾ' ਦਾ ਮੱਠ ਲੁਧਿਆਣੇ ਵਿਚ ਗੋਪਾਲਪੁਰ ਵਿਖੇ ਹੈ। ਇਸ ਕਬੀਲੇ ਦੇ ਲੋਕ ਬੱਚੇ ਦੇ ਜਨਮ ਤੇ ਕੁਝ ਹੋਰ ਮੰਗਲ ਕਾਰਜਾਂ ਤੇ ਦਿਵਾਲੀ ਆਦਿ ਤਿਉਹਾਰਾਂ ਉਤੇ ਇਸ 'ਮੱਠ' 'ਤੇ ਜਾ ਕੇ ਮਿੱਟੀ ਕੱਢਦੇ ਹਨ।

(ਬ-11) **ਬਸੋਰਾ** :

ਹਰਿਆਣੇ ਵਿਚ ਮਾਤਾ ਮਾਈ ਨੂੰ ਪਤਿਆਉਣ ਲਈ ਚੇਤਰ ਦੀ ਸਤਵੀਂ ਨੂੰ ਮਨਾਇਆ ਜਾਂਦਾ ਇਕ ਉਤਸ਼ਵ; ਇਸ ਦਿਨ ਮਾਤਾ ਮਾਈ ਦੇ ਮਟੀਲੇ ਉਤੇ ਜਾ ਕੇ ਪੂਜਾ ਕੀਤੀ ਜਾਂਦੀ ਹੈ। ਇਸ ਦਿਨ ਮਾਤਾ ਦੇ ਉਪਾਸ਼ਕ ਰਸੋਈ ਨਹੀਂ ਬਣਾਉਂਦੇ ਤੇ ਇਕ ਦਿਨ ਪਹਿਲਾਂ ਤਿਆਰ ਕੀਤੇ ਗੁਲਗੁਲੇ ਆਦਿ ਖਾਂਦੇ ਹਨ। ਇਸ ਦਿਨ ਨੂੰ ਬਹੀਆਂ ਚੀਜ਼ਾਂ ਖਾਣ ਕਰ ਕੇ ਹੀ ਇਸ ਦਿਵਸ ਦਾ ਨਾਂ 'ਬਸੋਰਾ' ਪੈ ਗਿਆ ਹੈ। ਮਾਤਾ ਦੀ ਪੂਜਾ ਕਰਨ ਵੇਲੇ ਗੁਲਗੁਲੇ ਮਟੀਲੇ ਦੀ ਭੇਟ ਕੀਤੇ ਜਾਂਦੇ ਹਨ, ਜੋ ਮਗਰੋਂ ਭੰਗੀ ਲੈ ਜਾਂਦੇ ਹਨ। ਮਟੀਲੇ ਨੂੰ ਜਾਂਦਿਆਂ ਤੇ ਪੂਜਾ ਪਿਛੋਂ ਘਰ ਵਲ ਪਰਤਦਿਆਂ ਤੀਵੀਆਂ ਰਾਹ ਵਿਚ ਮਾਤਾ ਦੇਵੀ ਦੀ ਕੀਰਤੀ ਵਿਚ ਗੀਤ ਗਾਂਦੀਆਂ ਜਾਂਦੀਆਂ ਹਨ। ਬੇਹਾ ਅੰਨ ਇਸ ਲਈ ਖਾਧਾ ਜਾਂਦਾ ਹੈ ਕਿ ਮਾਤਾ ਦੇਵੀ ਠੰਢ ਵਰਤਾਈ ਰਖੇ ਤੇ ਆਉਣ ਵਾਲੇ ਗਰਮ ਮਹੀਨਿਆਂ ਵਿਚ ਜਦੋਂ ਕਿ ਸੀਤਲਾ ਦਾ ਰੋਗ ਫੈਲਦਾ ਹੈ, ਤਾਂ ਮਾਈ ਬੱਚਿਆਂ ਦੀ ਰਖਿਆ ਕਰੇ।

(ਬ-12) **ਬਹੱਤਰ** :

ਅੰਕਾਂ ਨਾਲ ਸਬੰਧਿਤ ਇਕ ਰੂੜ੍ਹੀ; ਜੋਗ ਮਤ ਅਨੁਸਾਰ ਮਨੁੱਖ ਦੇ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਹਨ, ਜਿਨ੍ਹਾਂ ਵਿਚ ਬਹੱਤਰ ਪ੍ਰਮੁਖ ਹਨ। ਇਨ੍ਹਾਂ ਬਹੱਤਰ ਪ੍ਰਮੁਖ ਨਾੜੀਆਂ ਨੂੰ 'ਬਹੱਤਰ ਘਰ' ਜਾਂ 'ਬਹੱਤਰ ਹਾਟ' ਵੀ ਕਿਹਾ ਗਿਆ ਹੈ।

'ਬਹਤਰਿ ਘਰਿ ਇਕੁ ਪੁਰਖੁ ਸਮਾਇਆ।' ਸੂਹੀ ਕਬੀਰ

ਹਜ਼ਰਤ ਮੁਹੰਮਦ ਤੋਂ ਪਹਿਲਾਂ ਅਰਬ ਵਿਚ ਬਹੱਤਰ ਫ਼ਿਰਕੇ ਸਨ, ਜਿਨ੍ਹਾਂ ਨੂੰ ਹਜ਼ਰਤ ਮੁਹੰਮਦ ਨੇ ਇਸਲਾਮ ਵਿਚ ਲਿਆਂਦਾ। ਇਸਲਾਮ ਵਿਚ ਸੁੰਨੀਆਂ ਨੂੰ ਛੱਡ ਕੇ ਬਹੱਤਰ ਫ਼ਿਰਕੇ ਹਨ ਜੋ ਅੱਠ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ (ਮਹਾਨ ਕੋਸ਼, ਪੰਨਾ 89-90)।

ਸਿੱਖਾਂ ਵਿਚ ਵੀ ਬਹੱਤਰ ਦੀ ਅੰਕ-ਰੂੜ੍ਹੀ ਪਰੰਪਰਾ ਤੋਂ ਮਹਤਵਪੂਰਣ ਚਲੀ ਆ ਰਹੀ ਹੈ। ਸ੍ਰੀ ਹਰਰਾਇ ਜੀ ਨੂੰ ਜਦੋਂ ਦਿੱਲੀ ਔਰੰਗਜ਼ੇਬ ਨੇ ਸੱਦਿਆ ਤਾਂ ਉਨ੍ਹਾਂ ਨੇ ਆਪਣੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਨੂੰ ਦਿੱਲੀ ਭੇਜਿਆ। ਰਵਾਇਤ ਹੈ ਕਿ ਉਨ੍ਹਾਂ ਨੇ ਔਰੰਗਜ਼ੇਬ ਦੇ ਮਜਬੂਰ ਕਰਨ ਉਤੇ ਬਹੱਤਰ ਕਰਾਮਾਤਾਂ ਵਿਖਾਈਆਂ (ਸਿੱਖਿਆ ਕੋਸ਼, ਪੰਨਾ 231-237)।

(ਬ-13) **ਬਹਾਦਰੀਆਂ** :

ਇਕ ਗਹਿਣਾ, ਜੋ ਅਮੀਰ ਤੀਵੀਆਂ ਕੰਨਾਂ ਵਿਚ ਪਾਉਂਦੀਆਂ ਹਨ। ਇਹ ਮੁਰਕੀਆਂ ਦੀ ਸ਼ਕਲ ਦਾ ਹੁੰਦਾ ਹੈ ਤੇ ਇਸ ਨੂੰ ਕੀਮਤੀ ਮੋਤੀ ਲਗੇ ਹੁੰਦੇ ਹਨ। ਇਹ ਸ਼ਬਦ ਫ਼ਾਰਸੀ ਦੇ ਬਹਾ (ਕੀਮਤੀ) ਤੇ ਅਰਬੀ ਦੇ ਦੁਰ (ਮੋਤੀ) ਦੇ ਜੋੜ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਕੀਮਤੀ ਮੋਤੀ। ਅਖਾਣ ਹੈ :

ਕੰਨਾਂ ਵਿਚ ਬਹਾਦਰੀਆਂ ਤੇ ਮੋਢੇ ਡੇ ਘੜਾ।

(ਬ-14) **ਬਹਿੰਦਾ ਖੇਡਣਾ** :

ਮਾਘੀ ਦੇ ਉਤਸ਼ਵ ਨਾਲ ਸਬੰਧਿਤ ਇਕ ਖੇਡ; ਮਾਘੀ ਵਾਲੇ ਦਿਨ ਕਈ ਤੀਵੀਆਂ ਆਪਣੇ ਅੰਗਾਂ-ਸਾਕਾਂ ਤੇ ਜਾਣ ਪਛਾਣ ਦੇ ਬੰਦਿਆਂ ਕੋਲੋਂ ਰੁਪਏ ਪੈਸੇ ਤੇ ਹੋਰ ਨਿਕ-ਸੁਕ ਖੋਹ ਲੈਂਦੀਆਂ ਹਨ, ਜੋ ਅਗਲੇ ਦਿਨ ਵਾਪਸ ਮੋੜ ਦਿਤਾ ਜਾਂਦਾ ਹੈ। ਇਸ ਨੂੰ ਬੜਾ ਸ਼ੁਭ ਸ਼ਗਨ ਮੰਨਿਆ ਜਾਂਦਾ ਹੈ।

(ਬ-15) **ਬਹਿਰੂ** :

ਇਕ ਸਥਾਨਿਕ ਦਿਉਤਾ, ਜਿਸ ਦੀ ਹਰਿਆਣੇ ਦੇ ਕੁਝ ਇਲਾਕਿਆਂ ਗੁੜਗਾਵਾਂ ਆਦਿ ਵਿਚ ਖੂਹ ਦੀ ਖੁਦਾਈ ਕਰਨ ਵੇਲੇ, ਪਹਿਲਾਂ ਪੂਜਾ ਕੀਤੀ ਜਾਂਦੀ ਹੈ। ਸਭ ਤੋਂ ਪਹਿਲਾਂ ਖੂਹ ਖੋਦਣ ਵਾਲੀ ਥਾਂ ਉਤੇ ਬਹਿਰੂ ਦੀ ਮੂਰਤੀ ਸਥਾਪਿਤ ਕੀਤੀ ਜਾਂਦੀ ਹੈ ਤੇ ਫਿਰ ਉਸ ਨੂੰ ਪੂਜਿਆ ਜਾਂਦਾ ਹੈ। ਖ਼ਾਸ ਤੌਰ ਤੇ ਮਿਊ ਮੁਸਲਮਾਨਾਂ ਵਿਚ।

(ਬ-16) **ਬਹਿਲ** :

(ੳ) ਖਤ੍ਰੀਆਂ ਦੀ ਇਕ ਜਾਤੀ; ਰਵਾਇਤ ਹੈ ਕਿ ਇਸ ਜਾਤੀ ਦਾ ਵਡਿਕਾ, ਜੰਗਲ ਵਿਚ ਖੜੀ ਇਕ ਬਹਿਲੀ ਵਿਚੋਂ ਮਿਲਿਆ ਸੀ, ਉਸ ਦੇ ਪਾਲਕ ਪਿਤਾ ਨੇ ਬੱਚੇ ਦਾ ਨਾਉਂ ਬਹਿਲ ਰਖ ਦਿਤਾ ਤੇ ਉਸ ਦੀ ਵੰਸ਼ 'ਬਹਿਲ'

ਅਖਵਾਈ। ਇਕ ਹੋਰ ਰਵਾਇਤ ਅਨੁਸਾਰ ਰਾਮ ਚੰਦਰ ਨੂੰ ਬਨਵਾਸ ਵਿਚ, ਬਹਿਲੀ ਉਤੇ ਜਿਹੜਾ ਚਾਲਕ ਛੱਡ ਕੇ ਆਇਆ ਸੀ, ਉਸ ਨੂੰ ਬਹਿਲ ਕਿਹਾ ਜਾਣ ਲੱਗਾ ਤੇ ਉਸਦੀ ਵੰਸ਼ ਵੀ ਬਹਿਲ ਪ੍ਰਸਿਧ ਹੋਈ।

(ਅ) ਖਤ੍ਰੀਆਂ ਦੀ ਇਕ ਗੋਤ, ਇਹ ਖਤ੍ਰੀਆਂ ਦੀਆਂ ਪੰਜ ਜਾਤੀ ਸ਼੍ਰੇਣੀ ਵਿਚੋਂ ਹਨ। ਰਵਾਇਤ ਹੈ ਕਿ ਇਨ੍ਹਾਂ ਦਾ ਵਡਿਕਾ ਸੂਰਜਬੰਸੀ ਰਾਜਿਆਂ ਦੀ ਬਹਿਲੀ ਚਲਾਇਆ ਕਰਦੇ ਸਨ, ਜਿਸ ਤੋਂ ਇਨ੍ਹਾਂ ਦੀ ਅਲ ਬਹਿਲ ਪੈ ਗਈ।

(ਬ-17) **ਬਹਿਲੀਮਾ :**

ਕਾਂਗੜੇ ਦਾ ਇਕ ਰਾਜਾ, ਜਿਸ ਨੇ ਆਪਣੇ ਗੁਆਂਢੀ ਰਾਜੇ 'ਤੇ ਬਚਨਾਂ ਦੀ ਪਾਲਨਾ ਨਾ ਕਰਦੇ ਹੋਏ ਧਾਵਾ ਬੋਲਿਆ ਤੇ ਫ਼ਤਹ ਪ੍ਰਾਪਤ ਕੀਤੀ। ਇਸ ਯੋਧੇ ਦੀ ਉਸਤਤੀ ਵਿਚ ਢਾਡੀਆਂ ਨੇ ਵਾਰਾਂ ਲਿਖੀਆਂ। ਲੱਲੇ ਬਹਿਲੀਮੇ ਦੀ ਵਾਰ, ਗੁਰੂ ਕਾਲ ਵਿਚ ਇਤਨੀ ਪ੍ਰਸਿਧ ਸੀ ਕਿ ਇਸੇ ਵਾਰ ਦੀ ਧੁਨੀ ਉਤੇ ਵਡਹੰਸ ਕੀ ਵਾਰ ਮਹਲਾ ੫ ਦਾ ਗਾਇਨ ਕਰਨ ਦਾ ਸੰਕੇਤ ਆਦਿ ਗ੍ਰੰਥ ਵਿਚ ਅੰਕਿਤ ਕੀਤਾ ਗਿਆ। ਵਾਰ ਦੀ ਨਮੂਨੇ ਦੀ ਪਉੜੀ :

ਕਾਲ ਲੱਲਾ ਦੇ ਦੇਸ਼ ਦਾ ਖੋਆ ਬਹਿਲੀਮਾ
ਹਿੱਸਾ ਛਟਾ ਮਨਾਇਕੇ ਜਲ ਨਹਿਰੋ ਦੀਆ
ਫਿਰਊਨ ਹੋਇ ਲੱਲਾ ਨੇ ਰਣ ਮੰਡ੍ਰਿਆ ਧੀਮਾ
ਭੇੜ ਦੋਹਾਂ ਵਿਚ ਮੱਚਿਆ ਸਟ ਪਈ ਅਜ਼ੀਮਾ
ਸਿਰ ਧੜ ਡਿੱਗੇ ਖੇਤ ਵਿਚ ਜਿਉਂ ਵਾਹਣ ਢੀਮਾ
ਦੇਖ ਮਾਰੇ ਲਲਾ ਬਹਿਲੀਮ ਨੇ ਰਣ ਮੈ ਬਰਸੀਮਾ।

(ਬ-18) **ਬਹੀ ਜਵਾਰੀ :**

ਵਿਆਹ ਨਾਲ ਸਬੰਧਿਤ ਇਕ ਰੀਤ; ਸਿਆਲਕੋਟ ਦੇ ਇਲਾਕੇ ਵਿਚ ਨਿਕਾਹ ਦੇ ਮਗਰੋਂ ਮੁਸਲਮਾਨਾਂ ਵਿਚ ਬਰਾਤ ਨਾਲ ਆਏ ਹਰੇਕ ਜਾਂਞੀ ਲਈ, ਸਵੇਰੇ ਇਕ ਲੱਡੂ ਭੇਜਿਆ ਜਾਂਦਾ ਹੈ। ਇਸ ਨਾਸ਼ਤੇ ਨੂੰ 'ਬਹੀ ਜਵਾਰੀ' ਕਹਿੰਦੇ ਹਨ। ਲੱਡੂ ਦੇਣ ਆਏ ਨਾਈ ਨੂੰ ਲਾਗ ਦਿਤੀ ਜਾਂਦੀ ਹੈ।

(ਬ-19) **ਬਹੁ-ਕੰਤੀ ਪ੍ਰਥਾ :**

ਇਕ ਤੀਵੀਂ ਦੇ ਇਕ ਤੋਂ ਵਧ ਪਤੀ ਹੋਣ ਦੀ ਪ੍ਰਥਾ; ਬਹੁ-ਕੰਤੀ ਪ੍ਰਥਾ ਦਾ ਪੰਜਾਬ ਵਿਚ ਰਿਵਾਜ ਨਹੀਂ, ਪਰ ਮਾਲਵੇ ਦੇ ਇਲਾਕੇ ਦੇ ਜੱਟਾਂ ਤੇ ਕਈ ਨੀਵੀਆਂ ਜਾਤੀਆਂ ਵਿਚ ਜਿਥੇ ਕੁੜੀਆਂ ਦੀ ਕੁਝ ਥੁੜ ਰਹੀ ਹੈ, ਕਈ ਵਾਰ ਇਕ ਇਸਤ੍ਰੀ ਸਭ ਭਰਾਵਾਂ ਦੀ ਸਾਂਝੀ ਪਤਨੀ ਬਣੀ ਰਹੀ ਹੈ। ਵਡਾ ਭਰਾ ਵਿਆਹ ਕਰ ਕੇ ਇਕ ਤੀਵੀਂ ਘਰ ਲੈ ਆਉਂਦਾ ਹੈ ਤੇ ਬਾਕੀ ਛੋਟੇ ਭਰਾ ਉਸ ਨਾਲ ਖੁਲ੍ਹ ਲੈਂਦੇ ਰਹਿੰਦੇ ਹਨ। ਜਦੋਂ ਵਡਾ ਭਰਾ ਕਿਸੇ ਦੂਰ ਦੇਸ ਜਾਂ ਪ੍ਰਦੇਸ ਚਲਾ ਜਾਵੇ ਤਾਂ ਮਗਰੋਂ ਉਹ ਛੋਟੇ ਭਰਾ ਦੀ ਪਤਨੀ ਬਣ ਕੇ ਰਹਿੰਦੀ ਹੈ ਤੇ ਉਸ ਦੇ ਪਰਤ ਆਉਣ ਤੇ ਫੇਰ ਉਸੇ ਦੀ ਪਤਨੀ ਹੋ ਜਾਂਦੀ ਹੈ। ਪਰ ਇਹ ਸੰਜੋਗ ਸਮਾਜਿਕ ਤੌਰ ਤੇ ਪ੍ਰਵਾਨਿਤ ਨਹੀਂ। ਕਿਰਸਾਨੀ ਖੇਤਰ ਵਿਚ ਭੋਇੰ ਦੀ ਵੰਡ ਤੋਂ ਬਚਣ ਲਈ ਕਈ ਵਾਰ ਅਜਿਹੀ ਪ੍ਰਥਾ, ਅਪਣਾ ਲਈ ਜਾਂਦੀ ਹੈ ਕਿ ਇਸ ਤਰ੍ਹਾਂ ਭੋਇੰ ਵਧੇਰੇ ਜੀਆਂ ਵਿਚ ਨਹੀਂ ਵੰਡੀ ਜਾਂਦੀ (ਫ਼ਿਰੋਜ਼ਪੁਰ ਗਜ਼ਟੀਅਰ, ਪੰਨਾ 68)।

ਬਹੁ-ਕੰਤੀ ਪ੍ਰਥਾ, ਪ੍ਰਾਚੀਨ ਕਾਲ ਵਿਚ, ਕਈ ਜਾਤੀਆਂ ਵਿਚ ਪ੍ਰਚਲਤ ਸੀ। ਮਹਾਂਭਾਰਤ ਅਨੁਸਾਰ ਦਰੋਪਦੀ ਪੰਜਾਂ ਪਾਂਡਵਾਂ ਦੀ ਪਤਨੀ ਸੀ।

ਕਿਸੇ ਸਮੇਂ ਪੰਜਾਬ ਵਿਚ ਬਹੁ-ਕੰਤੀ ਪ੍ਰਥਾ ਪ੍ਰਚਲਤ ਸੀ, ਜਿਸ ਦੇ ਕੁਝ ਅੰਸ਼ ਅਜੇ ਵੀ ਸਮਾਜਿਕ ਖੇਤਰ ਵਿਚ ਮਿਲਦੇ ਹਨ। ਹਿਮਾਚਲ ਪ੍ਰਦੇਸ਼ ਵਿਚ ਕਈ ਥਾਈਂ ਬਹੁ-ਕੰਤੀ ਪ੍ਰਥਾ ਅਜ ਵੀ ਪ੍ਰਚਲਤ ਹੈ।

(ਬ-20) **ਬਹੁਟਾ :**

(ੳ) ਇਕ ਗਹਿਣਾ ਜੋ ਡੌਲਿਆਂ ਉਤੇ ਪਹਿਨਿਆ ਜਾਂਦਾ ਹੈ।

(ਅ) ਇਕ ਖ਼ਾਸ ਤਾਅਵੀਜ਼ ਜੋ ਕਈ ਮੁਸਲਮਾਨ ਡੌਲਿਆਂ ਉਤੇ ਬੰਨ੍ਹਦੇ ਹਨ।

(ਬ-21) **ਬਹੁ-ਪਤਨੀ ਪ੍ਰਥਾ :**

ਪੰਜਾਬ ਵਿਚ ਇਕ ਤੋਂ ਵਧੀਕ ਪਤਨੀ ਰਖਣ ਦਾ ਰਿਵਾਜ ਘਟ ਹੀ ਪ੍ਰਚਲਤ ਰਿਹਾ। ਜਦੋਂ ਆਰੀਆ ਲੋਕ ਪਹਿਲਾਂ ਪਹਿਲ ਪੰਜਾਬ ਦੇ ਮੈਦਾਨਾਂ ਵਿਚ ਆ ਕੇ ਵਸੇ ਤਾਂ ਉਹ ਬਹੁਤੀਆਂ ਤੀਵੀਆਂ ਨਾਲ ਨਹੀਂ ਸਨ ਲਿਆਏ। ਉਨ੍ਹਾਂ ਵਿਚ ਇਕ ਪਤਨੀ ਪ੍ਰਥਾ ਹੀ ਪ੍ਰਚਲਤ ਸੀ। ਹੌਲੇ ਹੌਲੇ ਜਦੋਂ ਉਨ੍ਹਾਂ ਇਥੋਂ ਦੇ ਲੋਕਾਂ ਨੂੰ ਆਪਣੇ ਅਧੀਨ ਕਰ ਲਿਆ ਤਾਂ ਉਨ੍ਹਾਂ ਵਿਚ ਇਕ ਤੋਂ ਵਧੀਕ ਪਤਨੀਆਂ ਰਖਣ ਦਾ ਰਿਵਾਜ ਪਿਆ। ਰਿਗ ਵੇਦ ਵਿਚ ਬਹੁ-ਪਤਨੀਤਵ ਦੀ ਪ੍ਰਥਾ ਵਲ ਸੰਕੇਤ ਮਿਲਦਾ ਹੈ, ਖ਼ਾਸ ਤੌਰ ਤੇ ਰਾਜਿਆਂ ਵਿਚ। ਵੈਦਿਕ ਕਾਲ ਤੇ ਮਗਰੋਂ ਵੀ ਹਿੰਦੂਆਂ ਵਿਚ ਪਤਨੀਆਂ ਦੀ ਗਿਣਤੀ ਉਤੇ ਕੋਈ ਬੰਦਸ਼ ਨਹੀਂ ਸੀ, ਪਰ ਆਮ ਹਿੰਦੂ ਇਕੋ ਪਤਨੀ ਰਖਦਾ ਸੀ। ਕਿਉਂ ਜੋ ਵੈਦਿਕ ਧਾਰਨਾ ਅਨੁਸਾਰ ਵਿਆਹ ਪਤੀ ਪਤਨੀ ਵਿਚਕਾਰ ਇਕ ਮੁਤਬਰਕ ਰਿਸ਼ਤਾ ਹੈ, ਜੋ ਜੁਗਾਂ-ਜੁਗਾਂਤਰਾਂ ਤਕ ਰਹਿੰਦਾ ਹੈ। ਪਹਿਲੀ ਇਸਤ੍ਰੀ ਦੇ ਮਰ ਜਾਣ ਜਾਂ ਬਾਂਝ ਹੋਣ ਤੇ ਹਿੰਦੂ ਦੂਸਰੀ ਸ਼ਾਦੀ ਕਰਦੇ ਰਹੇ ਹਨ।

ਮੁਸਲਮਾਨਾਂ ਵਿਚ ਬਹੁ-ਪਤਨੀ ਪ੍ਰਥਾ ਨੂੰ ਧਾਰਮਿਕ

ਸਵੀਕ੍ਰਿਤੀ ਪ੍ਰਾਪਤ ਹੈ। ਮੁਸਲਮਾਨਾਂ ਵਿਚ ਇਕੋ ਸਮੇਂ ਚਾਰ ਪਤਨੀਆਂ ਰਖਣ ਦੀ ਆਗਿਆ ਹੈ। ਪਰ ਕੁਝ ਕੁ ਅਮੀਰ ਨਵਾਬਾਂ ਤੇ ਜਗੀਰਦਾਰਾਂ ਨੂੰ ਛੱਡ ਕੇ ਆਮ ਮੁਸਲਮਾਨ ਇਕੋ ਪਤਨੀ ਰਖਦਾ ਰਿਹਾ ਹੈ। ਇਕ ਤੋਂ ਵਧੀਕ ਪਤਨੀ ਰਖਣ ਲਈ ਚੰਗੀ ਆਰਥਿਕ ਪੱਧਰ ਦੀ ਲੋੜ ਹੈ। ਮੁਸਲਮਾਨ ਬਾਦਸ਼ਾਹਾਂ ਵਿਚ ਬਹੁ-ਪਤਨੀ ਪ੍ਰਥਾ ਪ੍ਰਚਲਤ ਸੀ। ਮੁਸਲਮਾਨ ਬਾਦਸ਼ਾਹ ਦੇ ਹਰਮਾਂ ਵਿਚ ਸੈਂਕੜੇ ਜ਼ਨਾਨੀਆਂ ਹੋਇਆ ਕਰਦੀਆਂ ਸਨ। ਹਿੰਦੂ ਰਾਜੇ ਮਹਾਰਾਜਿਆਂ ਵਿਚ ਵੀ ਕਈ ਵਿਆਹ ਕਰਾਉਣ ਦਾ ਰਿਵਾਜ ਰਿਹਾ। ਪੰਜਾਬ ਦੇ ਸਿੱਖ ਮਹਾਰਾਜੇ ਰਣਜੀਤ ਸਿੰਘ ਨੇ ਕਈ ਸ਼ਾਦੀਆਂ ਕੀਤੀਆਂ ਸਨ। ਦੇਸ਼ ਵੰਡ ਤੋਂ ਪਹਿਲਾਂ ਦੇ ਦੇਸੀ ਰਾਜਿਆਂ ਵਿਚ ਵੀ ਕਈ ਵਿਆਹ ਕਰਨ ਦਾ ਰਿਵਾਜ ਸੀ। ਪਟਿਆਲੇ ਦੇ ਮਹਾਰਾਜੇ ਭੁਪਿੰਦਰ ਸਿੰਘ ਨੇ ਅਨੇਕਾਂ ਵਿਆਹ ਕੀਤੇ ਸਨ।

ਪੰਜਾਬ ਦੀਆਂ ਕੁਝ ਜਾਤਾਂ ਖ਼ਾਸ ਤੌਰ ਤੇ ਹਰਿਆਣੇ ਦੇ ਜੱਟਾਂ ਵਿਚ ਰਿਵਾਜ ਹੈ ਕਿ ਭਰਾ ਦੀ ਮੌਤ ਤੋਂ ਮਗਰੋਂ, ਉਸ ਦੀ ਪਤਨੀ ਵਡੇ ਭਰਾ ਨਾਲ ਵੱਸਣ ਲੱਗ ਪੈਂਦੀ ਹੈ। ਇਸ ਪ੍ਰਥਾ ਕਰਕੇ ਵੀ ਕਈਆਂ ਦੀਆਂ ਇਕ ਤੋਂ ਵਧੀਕ ਪਤਨੀਆਂ ਹਨ।

ਲੋਕ-ਕਹਾਣੀਆਂ ਅਨੁਸਾਰ ਪਹਿਲਿਆਂ ਵਿਚ ਰਾਜੇ ਸੱਤਾਂ ਰਾਣੀਆਂ ਨਾਲ ਵਿਆਹ ਕਰਦੇ ਸਨ। ਸਪਤਾਹ ਦੇ ਹਰ ਵਾਰ ਲਈ ਵਖਰੀ ਰਾਣੀ ਹੁੰਦੀ। ਮੇਵਾੜ ਦੇ ਰਾਜਿਆਂ ਵਿਚ ਇਹ ਪ੍ਰਥਾ ਹੁਣ ਤਕ ਰਹੀ ਹੈ।

ਪੰਜਾਬ ਵਿਚ ਸੌਂਕਣਾਂ ਬਾਰੇ ਕਈ ਕਥਾਵਾਂ ਮਿਲਦੀਆਂ ਹਨ। ਇਕ ਆਦਮੀ ਨੇ ਦੋ ਵਿਆਹ ਕੀਤੇ, ਪਹਿਲੀ ਪਤਨੀ ਉਸ ਦੇ ਹਾਣ ਦੀ ਸੀ ਤੇ ਦੂਜੀ ਬਹੁਤ ਛੋਟੀ। ਜਦੋਂ ਆਦਮੀ ਦੇ ਵਾਲ ਚਿੱਟੇ ਹੋਣ ਲਗੇ ਤਾਂ ਉਸ ਦੀ ਛੋਟੀ ਪਤਨੀ ਹਰ ਰੋਜ਼ ਚਿੱਟੇ ਵਾਲ ਕਢ ਦਿਆ ਕਰਦੀ ਸੀ ਤਾਂ ਜੋ ਪਤੀ ਉਸ ਦੇ ਹਾਣ ਦਾ ਲਗੇ। ਵਡੀ ਪਤਨੀ ਉਸ ਦੇ ਕਾਲੇ ਵਾਲ ਖਿੱਚ ਕੇ ਕਢ ਦਿਆ ਕਰਦੀ ਸੀ ਤਾਂ ਜੋ ਪਤੀ ਉਸ ਦੇ ਹਾਣ ਦਾ ਲੱਗੇ। ਇਸ ਤਰ੍ਹਾਂ ਕਰਦਿਆਂ ਇਕ ਦਿਨ ਪਤੀ ਦੇ ਸਿਰ ਤੇ ਇਕ ਵਾਲ ਵੀ ਨਾ ਰਿਹਾ।

### (ਬ-22) ਬਹੁ-ਰੂਪਣੀ :

ਇਕ ਅਪੱਛਰਾਂ ਜਿਸ ਦੀ ਔਲਾਦ ਬਹੁ-ਰੂਪੀਏ ਬਣੀ। ਇਸ ਦਾ ਪ੍ਰੇਮ ਇਕ ਰਿਸ਼ੀ ਚੰਦਰ ਨਾਲ ਹੋ ਗਿਆ, ਜਿਸ ਨੂੰ ਜੰਗਲ ਵਿਚ ਤਪਸਿਆ ਕਰਦਿਆਂ ਵੇਖ ਕੇ, ਇਹ ਉਸ ਦੀ ਭਰਪੂਰ ਜਵਾਨੀ ਤੇ ਅਪਾਰ ਹੁਸਨ ਤੇ ਮੋਹਿਤ ਹੋ ਗਈ ਅਤੇ ਉਸ ਰਿਸ਼ੀ ਦੇ ਦੁਆਲੇ ਪੈਲਾਂ ਪਾਉਣ ਲੱਗੀ। ਚੰਦਰ ਨੇ ਤ੍ਪਾਂ ਤੇ ਸਾਧਨਾਂ ਨਾਲ ਅਜਿਹੀ ਸ਼ਕਤੀ ਧਾਰਨ ਕਰ ਲਈ ਸੀ ਕਿ ਉਹ ਚੰਦਰਮਾ ਵਾਂਗ ਸੋਲਾਂ ਨਵੇਂ ਰੂਪ ਧਾਰਨ ਕਰਨ ਦੇ ਸਮਰੱਥ ਸੀ। ਸੋ ਅਪੱਛਰਾਂ ਤੋਂ ਬਚਣ ਲਈ ਉਸ ਨੇ ਨਿਤ ਰੂਪ ਬਦਲਣਾ ਸ਼ੁਰੂ ਕੀਤਾ, ਪਰ ਰੂਪ ਬਦਲਣ ਵਿਚ ਬਹੁ-ਰੂਪਣੀ ਉਸ ਤੋਂ ਵਧੇਰੇ ਸ਼ਕਤੀਵਾਨ ਸੀ। ਅਪੱਛਰਾਂ ਹਰ ਰੋਜ਼ ਨਵਾਂ ਤੇ ਪਹਿਲਾਂ ਨਾਲੋਂ ਵਧੇਰੇ ਹੁਸੀਨ ਰੂਪ ਧਾਰਨ ਕਰਕੇ ਚੰਦਰ ਦੇ ਦੁਆਲੇ ਫੇਰੀਆਂ ਲੈਣ ਲੱਗੀ ਤੇ ਅਖ਼ੀਰ ਚੰਦਰ ਦਾ ਆਪਣੇ ਮਨ 'ਤੇ ਕਾਬੂ ਨਾ ਰਿਹਾ ਅਤੇ ਉਸ ਨੇ ਇਸ ਸ਼ਰਤ ਉਤੇ ਬਹੁ-ਰੂਪਣੀ ਨੂੰ ਆਪਣੇ ਕੋਲ ਆਉਣ ਦਿਤਾ ਕਿ ਉਹ ਨਿਤ ਨਵਾਂ ਰੂਪ ਧਾਰ ਕੇ ਉਸ ਨਾਲ ਆਲਿੰਗਨ ਕਰੇਗੀ। ਚੰਦਰ ਨੇ ਬਹੁ-ਰੂਪਣੀ ਨੂੰ ਸੰਸਾਰ ਭਰ ਦੀਆਂ ਸੁੰਦਰ ਤੀਵੀਆਂ ਦੇ ਰੂਪ ਵਿਚ ਭੋਗਿਆ ਤੇ ਬਹੁ-ਰੂਪਣੀ ਨੇ ਚੰਦਰ ਨੂੰ ਸੋਲਾਂ ਰੂਪਾਂ ਵਿਚ। ਅਖ਼ੀਰ ਰਿਸ਼ੀ ਦਾ ਦਿਲ ਬਹੁ-ਰੂਪਣੀ ਤੋਂ ਭਰ ਗਿਆ ਤੇ ਉਸ ਨੂੰ ਸਰਾਪ ਦਿਤਾ ਕਿ ਉਹ ਅਗਲੇ ਜਨਮ ਵੇਸਵਾ ਬਣੇ ਤੇ ਉਸ ਦੀ ਔਲਾਦ ਬਹੁ-ਰੂਪੀਏ।

### (ਬ-23) ਬਹੁ-ਰੂਪੀਆ :

ਕਲਾਕਾਰ ਜੋ ਕਈ ਸਵਾਂਗ ਧਾਰ ਕੇ ਲੋਕਾਂ ਦਾ ਮਨੋਰੰਜਨ ਕਰਦੇ ਹਨ। ਇਕ ਜਾਤੀ ਜਿਸ ਦਾ ਪੇਸ਼ਾ ਹੀ ਸਵਾਂਗ ਧਾਰ ਕੇ ਲੋਕਾਂ ਤੋਂ ਬਖ਼ਸ਼ੀਸ਼ ਲੈਣੀ ਹੈ। ਬਹੁ-ਰੂਪੀਆ ਦੇ ਸ਼ਾਬਦਿਕ ਅਰਥ ਹਨ—ਕਈ ਰੂਪ ਧਾਰਨ ਕਰਨ ਵਾਲਾ ਸ਼ਖ਼ਸ। ਇਹ ਇਸ ਦੀ ਕਲਾਤਮਿਕ ਬੋਧ ਦਾ ਪ੍ਰਤੀਕ ਹੈ ਨਾ ਕਿ ਕਿਸੇ ਜ਼ਾਤ ਦਾ। ਬਹੁ-ਰੂਪੀਏ ਕਿਸੇ ਇਕ ਜ਼ਾਤ ਜਾਂ ਧਰਮ ਨਾਲ ਸਬੰਧਿਤ ਨਹੀਂ। ਇਹ ਕਈ ਜਾਤਾਂ ਤੇ ਹਿੰਦੂ-ਮੁਸਲਮਾਨ ਸਭ ਧਰਮਾਂ ਵਿਚ ਮਿਲਦੇ ਹਨ। ਇਕ ਧਾਰਨਾ ਅਨੁਸਾਰ ਬਹੁ-ਰੂਪੀਏ ਇਕ ਮੁਲਾਂ ਦੇ ਗੰਗਾ ਪੁੱਤਰ ਕਬੀਲੇ ਦੀ, ਇਕ ਵਿਧਵਾ ਦੇ ਦੰਪਤੀ ਸੰਜੋਗ ਤੋਂ ਪੈਦਾ ਹੋਏ। ਇਕ ਹੋਰ ਰਵਾਇਤ ਅਨੁਸਾਰ ਬਹੁ-ਰੂਪੀਏ ਇਕ ਅਪੱਛਰਾਂ ਬਹੁ-ਰੂਪਣੀ ਦੀ ਔਲਾਦ ਹਨ ਜੋ ਇਕ ਰਿਸ਼ੀ ਦੇ ਮਨ-ਪਰਚਾਵੇ ਲਈ ਨਿਤ ਨਵਾਂ ਕਾਇਆ-ਰੂਪ ਧਾਰਨ ਕਰਦੀ ਸੀ।

ਗਲਾਸਰੀ ਅਨੁਸਾਰ (ਜਿਲਦ 2/34) ਸਿਆਲਕੋਟ ਤੇ ਗੁਜਰਾਤ ਵਿਚ ਮਹਾਤਮ ਜਾਤੀ ਦੇ ਲੋਕ ਬਹੁਰੂਪੀਏ ਪ੍ਰਸਿਧ ਸਨ। ਗੁਜਰਾਤ ਦੇ ਬਹੁਰੂਪੀਏ ਤਾਂ ਆਪਣਾ ਪਿਛਾ ਚਿਤੌੜ ਦੇ ਰਾਜਿਆਂ ਨਾਲ ਜੋੜਦੇ ਹਨ ਤੇ ਕਹਿੰਦੇ ਹਨ ਕਿ ਪਠਾਨਾਂ ਵਿਰੁਧ ਇਕ ਮੁਹਿੰਮ ਵਿਚ ਉਹ ਅਕਬਰ ਬਾਦਸ਼ਾਹ ਨਾਲ ਗਏ ਤੇ ਪਿਛੋਂ ਉਹ ਝਨਾਂ ਦੇ ਕੰਢੇ ਕਾਸ਼ਤਕਾਰੀ ਕਰਨ ਲਗ ਪਏ।

ਦੇਸ਼ ਵੰਡ ਤੋਂ ਪਹਿਲਾਂ ਸਤਲੁਜ ਦੇ ਕੰਢੇ, ਫਿਲੌਰ ਤਹਿਸੀਲ ਵਿਚ ਬਹੁ-ਰੂਪੀਆਂ ਦੇ ਕਈ ਪਿੰਡ ਸਨ, ਜੋ

ਆਸ ਪਾਸ ਦੇ ਇਲਾਕੇ ਵਿਚ ਟੋਲੇ ਬਣਾ ਕੇ ਜਾਂਦੇ ਤੇ ਲੋਕਾਂ ਦਾ ਮਨ ਪਰਚਾਂਦੇ ਸਨ।

ਬਹੁ-ਰੂਪੀਆ ਬੜਾ ਸੁਚੱਜਾ ਤੇ ਸੁਘੜ ਲੋਕ-ਕਲਾਕਾਰ ਹੈ ਅਤੇ ਇਹ ਜੋ ਰੂਪ ਧਾਰਨ ਕਰਦਾ ਹੈ, ਉਸ ਨੂੰ ਵੇਸ਼, ਰੂਪ ਤੇ ਭਾਸ਼ਾ ਦੇ ਪਖੋਂ ਇਤਨੀ ਕਲਾ-ਕੌਸ਼ਲਤਾ ਨਾਲ ਨਿਬਾਹੁੰਦਾ ਹੈ ਕਿ ਕਈ ਵਾਰ ਅਸਲ ਤੋਂ ਨਕਲ ਦੀ ਪਛਾਣ ਨਹੀਂ ਰਹਿੰਦੀ। ਪੁਰਾਣੇ ਵੇਲਿਆਂ ਵਿਚ ਬਹੁ-ਰੂਪੀਏ ਭੰਡਾਂ ਵਾਂਗ ਹੀ ਜਾਗੀਰਦਾਰਾਂ, ਨਵਾਬਾਂ ਤੇ ਦਰਬਾਰੀਆਂ ਦਾ ਦਿਲ ਪਰਚਾਂਦੇ ਤੇ ਉਨ੍ਹਾਂ ਤੋਂ ਇਨਾਮ ਪ੍ਰਾਪਤ ਕੀਤਾ ਕਰਦੇ ਸਨ।

ਬਹੁ-ਰੂਪੀਆਂ ਦਾ ਤਰੀਕਾ ਇਹ ਰਿਹਾ ਹੈ ਕਿ ਇਹ ਕੋਈ ਖ਼ਾਸ ਸਵਾਂਗ ਭਰ ਕੇ, ਆਪਣੇ ਜਾਣਕਾਰ ਹਲਕੇ ਵਿਚ ਚਲੇ ਜਾਂਦੇ ਜਿਵੇਂ ਕਿ ਥਾਣੇਦਾਰ, ਸਾਹੂਕਾਰ ਜਾਂ ਸੌਦਾਗਰ ਦਾ ਰੂਪ ਧਾਰ ਕੇ ਤੇ ਫਿਰ ਜਦੋਂ ਅਗਲਾ ਪਛਾਣ ਨਹੀਂ ਸਕਦਾ ਤਾਂ ਇਹ ਆਪਣੀ ਅਸਲੀਅਤ ਦਸ ਕੇ ਇਨਾਮ ਲੈਂਦੇ ਹਨ।

ਬਹੁ-ਰੂਪੀਏ ਤੇ ਭੰਡਾਂ ਵਿਚ ਕਾਫ਼ੀ ਅੰਤਰ ਹੈ। ਭੰਡ ਸਵਾਂਗ ਨਹੀਂ ਭਰਦੇ ਤੇ ਮਖ਼ੌਲਾਂ, ਚੁਟਕਲਿਆਂ ਤੇ ਗੱਲਾਂ ਨਾਲ ਹਸਾਉਂਦੇ ਹਨ ਪਰ ਬਹੁ-ਰੂਪੀਏ ਸਵਾਂਗ ਭਰਦੇ ਹਨ ਤੇ ਨਕਲ ਨੂੰ ਅਸਲ ਬਣਾ ਕੇ ਬਖ਼ਸ਼ੀਸ਼ ਲੈਂਦੇ ਹਨ (ਵੇਖੋ : ਸਵਾਂਗ, ਨਕਲਾਂ)।

(ਬ-24) **ਬਹੁਲ :**

ਪੀਰ ਨੂੰ ਭੇਟ ਕੀਤਾ ਅੰਨ; ਮੁਜ਼ੱਫ਼ਰਗੜ੍ਹ ਦੇ ਇਲਾਕੇ ਵਿਚ ਹਰ ਸ਼ਖ਼ਸ ਨੇ ਕੋਈ ਨਾ ਕੋਈ ਪੀਰ ਧਾਰਨ ਕੀਤਾ ਹੁੰਦਾ ਹੈ। ਕਿਸਾਨ ਤੇ ਜ਼ਿਮੀਂਦਾਰ ਫ਼ਸਲਾਂ ਦੀ ਪੈਦਾਵਾਰ ਤੋਂ ਕੁਝ ਹਿੱਸਾ ਆਪਣੇ ਪੀਰ ਨੂੰ ਭੇਟ ਕਰਨ ਲਈ, ਵੱਖਰਾ ਰਖ ਛੱਡਦੇ ਹਨ, ਇਸ ਨੂੰ ਬਹੁਲ ਕਿਹਾ ਜਾਂਦਾ ਹੈ। ਪੀਰ ਜਾਂ ਤਾਂ ਖ਼ੁਦ ਜਾ ਕੇ ਇਹ ਅੰਨ ਇਕਤ੍ਰ ਕਰ ਲੈਂਦਾ ਹੈ ਜਾਂ ਆਪਣੇ ਮੁਰੀਦ ਭੇਜ ਕੇ ਮੰਗਵਾ ਲੈਂਦਾ ਹੈ। ਇਕ ਸਮਾਂ ਅਜਿਹਾ ਸੀ ਜਦੋਂ ਪੀਰ 'ਬਹੁਲ' ਨੂੰ ਬੜੀ ਬੇਦਰਦੀ ਨਾਲ ਉਗਰਾਹੁੰਦੇ ਸਨ ਅਤੇ ਢਿਲ-ਮਠ ਕਰਨ ਵਾਲੇ ਨੂੰ ਬਦ-ਦੁਆਵਾਂ ਦੇਂਦੇ ਸਨ।

(ਬ-25) **ਬਹੁਲਾ :**

ਇਕ ਦੰਦ-ਕਥਾਵੀ ਗਊ, ਜਿਸ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਿਆਂ ਵੀ ਸ਼ੇਰ ਨੂੰ ਦਿਤੇ ਬਚਨ ਨਿਭਾਹੇ। ਇਸ ਗਊ ਦੀ ਕਥਾ ਪੁਰਾਣਾਂ ਵਿਚ ਮਿਲਦੀ ਹੈ ਤੇ ਇਸ ਨੂੰ ਕਵੀਆਂ ਨੇ ਕਾਵਿ ਵਿਚ ਲਿਖਿਆ। ਕਸ਼ਮੀਰ ਯੂਨੀਵਰਸਿਟੀ ਰੀਸਰਚ ਇਨਸਟੀਚਿਊਟ ਸ੍ਰੀਨਗਰ ਵਿਚ 'ਹਾਸ ਪੁਰਾਣ' ਨਾਉਂ ਦੀ ਇਕ ਗੁਰਮੁਖੀ ਹੱਥ-ਲਿਖਤ (ਨੰਬਰ 794) ਮਿਲਦੀ ਹੈ ਜੋ ਦੇਵੀ ਦਾਸ ਨੇ 1853 ਸੰਮਤ ਵਿਚ ਲਿਖੀ, ਇਸ ਹੱਥ-ਲਿਖਤ ਵਿਚ ਬਹੁਲਾ ਦੀ ਕਥਾ ਨੂੰ ਬੜੇ ਵਿਸਥਾਰ ਨਾਲ ਦਿਤਾ ਗਿਆ ਹੈ। ਮੱਧ-ਕਾਲ ਵਿਚ ਇਹ ਕਥਾ ਸਦਾਚਾਰਕ ਸ਼ਿਖਸ਼ਾ ਦਾ ਮਾਧਿਅਮ ਬਣੀ ਰਹੀ।

(ਬ-26) **ਬਹੁਲਾ ਚੌਦਸ :**

ਭਾਦਰੋਂ ਦੇ ਹਨੇਰੇ ਪੱਖ ਦੀ ਚੌਦਸ ਨੂੰ 'ਬਹੁਲਾ ਚੌਦਸ' ਕਹਿੰਦੇ ਹਨ। ਬਹੁਲਾ ਦੀ ਕਥਾ ਪੁਰਾਣਾਂ ਵਿਚ ਮਿਲਦੀ ਹੈ ਜੋ ਇਸ ਪ੍ਰਕਾਰ ਹੈ : ਬਿੰਦਰਾਬਨ ਦੇ ਨੇੜੇ ਜੰਗਲ ਵਿਚ ਇਕ ਗਊ, ਬਹੁਲਾ, ਘਾਹ ਚਰ ਰਹੀ ਸੀ ਕਿ ਇਕ ਸ਼ੇਰ ਨੇ ਇਸ ਉਤੇ ਹੱਲਾ ਬੋਲ ਦਿਤਾ। ਗਊ ਆਪਣੇ ਛੋਟੇ ਵੱਛੇ ਨੂੰ ਘਰ ਛੱਡ ਕੇ ਆਈ ਸੀ। ਗਊ ਨੇ ਸ਼ੇਰ ਅਗੇ ਬੇਨਤੀ ਕੀਤੀ ਕਿ ਉਸਨੂੰ ਇਕ ਘੜੀ ਭਰ ਦੀ ਮੁਹਲਤ ਦਿਤੀ ਜਾਵੇ, ਉਸ ਦਾ ਵੱਛਾ, ਘਰ ਭੁੱਖਾ ਭਾਣਾ, ਉਸ ਨੂੰ ਉਡੀਕ ਰਿਹਾ ਹੋਵੇਗਾ। ਗਊ ਉਸ ਨੂੰ ਦੁੱਧ ਚੁੰਘਾ ਕੇ ਸ਼ੇਰ ਕੋਲ ਵਾਪਸ ਪਰਤ ਆਵੇਗੀ। ਸ਼ੇਰ ਪਸੀਜ ਗਿਆ। ਗਊ ਨੇ ਘਰ ਜਾ ਕੇ ਵੱਛੇ ਨੂੰ ਦੁੱਧ ਚੁੰਘਾਇਆ ਤੇ ਫਿਰ ਉਸ ਨੂੰ ਲਾਡ ਮਲਾਰ ਕਰਕੇ ਜੰਗਲ ਵਲ ਨੂੰ ਬਚਨ ਪਾਲਣ ਲਈ ਤੁਰ ਪਈ। ਵੱਛੇ ਨੇ ਗਊ ਮਾਂ ਦੀਆਂ ਅੱਖਾਂ ਵਿਚ ਅਥਰੂ ਭਰੇ ਵੇਖੇ ਤੇ ਉਹ ਵੀ ਉਸ ਦੇ ਪਿਛੇ ਪਿਛੇ ਤੁਰ ਪਿਆ। ਗਊ ਤੇ ਵੱਛਾ ਦੋਵੇਂ ਸ਼ੇਰ ਕੋਲ ਪਹੁੰਚੇ। ਬਚਨਾਂ ਦੀ ਪਾਲਨ ਕਰਨ ਕਰਕੇ ਸ਼ੇਰ ਗਊ ਤੇ ਇਤਨਾ ਪ੍ਰਸੰਨ ਹੋਇਆ ਕਿ ਉਸ ਨੇ ਦੋਹਾਂ ਨੂੰ ਮੁਕਤ ਕਰ ਦਿਤਾ। ਇਹ ਘਟਨਾ ਪਰੰਪਰਾ ਅਨੁਸਾਰ ਭਾਦਰੋਂ ਦੇ ਹਨੇਰੇ ਪੱਖ ਦੀ ਚੌਦਸ ਨੂੰ ਵਾਪਰੀ, ਜਿਸ ਤੋਂ ਇਸ ਦਾ ਨਾਂ 'ਬਹੁਲਾ ਚੌਦਸ' ਪੈ ਗਿਆ।

ਇਸ ਤਿੱਥ ਨੂੰ ਤੀਵੀਆਂ ਆਪਣੀ ਸੰਤਾਨ ਦੀ ਰਖਿਆ ਲਈ ਵਰਤ ਰਖਦੀਆਂ ਹਨ ਅਤੇ ਸੰਧਿਆ ਵੇਲੇ ਗਊ ਦੀ ਪੂਜਾ ਕਰਦੀਆਂ ਹਨ। ਕਈ ਸਨਾਤਨੀ ਤੀਵੀਆਂ ਘਰ ਦੀ ਦੀਵਾਰ ਉਤੇ ਬਹੁਲਾ ਗਊ ਦਾ ਚਿਤ੍ਰ ਉਲੀਕ ਕੇ ਉਸ ਦੀ ਪੂਜਾ ਕਰਦੀਆਂ ਹਨ।

(ਬ-27) **ਬਹੌਰਾ :**

ਗੁੜਗਾਵਾਂ ਦੇ ਮਿਊ ਜਾਤੀ ਵਿਚ ਪ੍ਰਚਲਤ ਇਕ ਰਸਮ। ਜਦੋਂ ਦੁਲ੍ਹਨ ਗੱਡੇ ਉਤੇ (ਬਹਿਲੀ ਵਿਚ) ਵਿਦਾ ਹੋਣ ਲਗਦੀ ਹੈ ਤਾਂ ਦੁਲ੍ਹਨ ਦੀ ਸਹਿਵਾਸਨੀ ਬਹਿਲੀ ਦੇ ਅਗੇ ਖੜੀ ਹੋ ਕੇ ਬਹਿਲੀ ਨੂੰ ਰੋਕਣ ਦਾ ਢੌਂਗ ਰਚਦੀ ਹੈ। ਦੂਲ੍ਹੇ ਦਾ ਪਿਉ ਉਸ ਨੂੰ ਗਿਆਰਾਂ ਰੁਪਏ ਦੇਂਦਾ ਹੈ। ਫਿਰ ਕਮੀ-ਕਮੀਣ ਬਹਿਲੀ ਰੋਕਦੇ ਹਨ ਤੇ ਉਨ੍ਹਾਂ ਨੂੰ ਵੀ ਲਾਗ ਦਿਤੀ ਜਾਂਦੀ ਹੈ।

(ਬ-28) **ਬਕਰਾ :**

ਹਿੰਦੂ ਸ਼ਾਸਤਰਾਂ ਅਨੁਸਾਰ ਬਕਰਾ ਪਵਿਤ੍ਰ ਪਸ਼ੂ ਹੈ ਅਤੇ ਯੱਗ ਵਿਚ ਇਸ ਦੀ ਬਲੀ ਦੇਣ ਦੀ ਪ੍ਰਥਾ ਰਹੀ ਹੈ। ਪੰਜਾਬ ਵਿਚ ਕਈ ਖੱਤ੍ਰੀਆਂ ਵਿਚ ਮੰਗਲ ਸੰਸਕਾਰਾਂ ਵੇਲੇ ਬਕਰੇ ਦੇ ਕੰਨ ਕਟ ਕੇ ਲਹੂ ਦਾ ਤਿਲਕ ਲਗਾਉਣ ਅਥਵਾ ਛੱਟਾ ਦੇਣ ਦੀ ਰੀਤ ਪ੍ਰਚਲਤ ਹੈ, ਜੋ ਪ੍ਰਾਚੀਨ ਕਾਲ ਤੋਂ ਯੱਗ ਵਿਚ ਬਕਰੇ ਦੀ ਦਿਤੀ ਜਾਂਦੀ ਬਲੀ ਦਾ ਹੀ ਪ੍ਰਤੀਕ ਹੈ। ਗਿਲ ਗੋਤ ਦੇ ਜੱਟ ਵਿਆਹ ਦੀ ਰਸਮ ਸਮੇਂ, ਮਿਰਾਸੀਆਂ ਨੂੰ ਬਕਰਾ ਤੇ ਕੁਝ ਰੁਪਏ ਭੇਟ ਕਰਦੇ ਹਨ। ਮਿਰਾਸੀ ਬਕਰੇ ਦਾ ਕੰਨ ਕਟ ਕੇ ਲਹੂ ਦਾ ਤਿਲਕ ਵਰ ਤੇ ਹੋਰ ਸਾਕ ਸਬੰਧੀਆਂ ਦੇ ਮੱਥੇ ਉਤੇ ਲਗਾਂਦਾ ਹੈ। ਲਹਿੰਦੇ (ਮੁਲਤਾਨ ਤੇ ਉਸ ਦੇ ਨਾਲ ਲਗਦੇ ਇਲਾਕੇ) ਦੇ ਹਿੰਦੂਆਂ ਵਿਚ ਮੁੰਡਨ ਸੰਸਕਾਰ ਸਮੇਂ ਬਕਰੇ ਦੇ ਕੰਨ ਕਟ ਕੇ, ਲਹੂ ਦਾ ਤਿਲਕ ਲਗਾਉਣ ਦਾ ਆਮ ਰਵਾਜ ਸੀ।

ਬਕਰਾ ਅਮਨ ਦਾ ਪ੍ਰਤੀਕ ਵੀ ਹੈ। ਰਾਵਲਪਿੰਡੀ ਦੇ ਜ਼ਿਲੇ ਵਿਚ, ਜੇ ਦੋ ਕਬੀਲਿਆਂ ਅਥਵਾ ਧਿਰਾਂ ਵਿਚ ਜੇ ਦੁਸ਼ਮਣੀ ਹੋ ਜਾਵੇ ਜਾਂ ਕੋਈ ਝਗੜਾ ਉਠ ਖੜਾ ਹੋਵੇ ਤਾਂ ਅਮਨ ਚਾਹੁਣ ਵਾਲੀ ਧਿਰ ਦੂਜੀ ਧਿਰ ਦੇ ਘਰ ਜਾ ਕੇ ਬਕਰਾ ਭੇਟ ਕਰ ਆਉਂਦੀ। ਜੇ ਦੂਜੀ ਧਿਰ ਬਕਰੇ ਦੀ ਭੇਟ ਕਬੂਲ ਕਰ ਲਏ ਤਾਂ ਉਸੇ ਪਲ ਦੋਹਾਂ ਧਿਰਾਂ ਵਿਚ ਝਗੜਾ ਅਥਵਾ ਦੁਸ਼ਮਣੀ ਖ਼ਤਮ ਹੋ ਜਾਂਦੀ।

ਦੁਰਗਾ ਨੂੰ ਬਕਰਾ ਬਹੁਤ ਪਸੰਦ ਹੈ। ਜਿਸ ਕਰਕੇ ਇਹ ਸ਼ਿਵ ਦਾ ਪ੍ਰਿਯ ਵੀ ਹੋ ਗਿਆ। ਇਸੇ ਲਈ ਬਕਰੇ ਨੂੰ 'ਸ਼ਿਵਪ੍ਰਿਯ' ਵੀ ਕਹਿੰਦੇ ਹਨ। ਇਸ ਬਾਰੇ ਇਕ ਪੁਰਾਣਿਕ ਕਥਾ ਹੈ : ਇਕ ਵਾਰ ਦੁਰਗਾ ਦੇ ਪਿਤਾ ਤੇ ਸ਼ਿਵ ਵਿਚ ਕਿਸੇ ਵਿਸ਼ੇ ਤੇ ਵਾਦ-ਵਿਵਾਦ ਹੋ ਗਿਆ ਤੇ ਸ਼ਿਵ ਨੇ ਕਰੋਧ ਵਿਚ ਆ ਕੇ ਦੁਰਗਾ ਦੇ ਪਿਤਾ ਦਾ ਸਿਰ ਵੱਢ ਕੇ ਟੁਕੜੇ ਟੁਕੜੇ ਕਰ ਦਿਤਾ। ਦੁਰਗਾ ਦੇ ਰੋਸ ਪ੍ਰਗਟ ਕਰਨ ਤੇ ਸ਼ਿਵ ਨੇ ਬਕਰੇ ਦਾ ਸਿਰ ਧੜ ਨਾਲ ਜੋੜ ਕੇ ਦੁਰਗਾ ਦੇ ਪਿਉ ਨੂੰ ਮੁੜ ਸੁਰਜੀਤ ਕਰ ਦਿਤਾ। ਉਦੋਂ ਤੋਂ ਦੁਰਗਾ ਨੂੰ ਬਕਰੇ ਚੰਗੇ ਲਗਣ ਲਗੇ। ਜਦੋਂ ਦੁਰਗਾ ਦਾ ਪਿਉ ਬਕਰੇ ਵਾਂਗ ਬੋਲਦਾ ਤਾਂ ਸ਼ਿਵ ਜੀ ਬੜਾ ਪ੍ਰਸੰਨ ਹੁੰਦੇ। ਸੋ, ਸ਼ਿਵ ਦੇ ਉਪਾਸ਼ਕਾਂ ਵਿਚ, ਸ਼ਿਵ ਨੂੰ ਪ੍ਰਸੰਨ ਕਰਨ ਲਈ ਬਕਰੇ ਬੁਲਾਉਣ ਦੀ ਪ੍ਰਥਾ ਚਲ ਪਈ।

ਬਕਰੇ ਬਾਰੇ ਕਈ ਵਿਸ਼ਵਾਸ਼ ਪ੍ਰਚਲਤ ਹਨ, ਇਕ **ਵਿਸ਼ਵਾਸ਼** ਅਨੁਸਾਰ ਜੇ ਕੋਈ ਬਕਰਾ ਸੱਪ ਨੂੰ ਖਾ ਜਾਵੇ ਤਾਂ ਉਹ ਉਗਾਲੀ ਕਰਨ ਮਗਰੋਂ ਇਕ ਮਣਕਾ ਬਾਹਰ ਉਗਲਦਾ ਹੈ। ਇਸ ਮਣਕੇ ਨੂੰ ਜੇ ਸੱਪ ਦੀ ਵੱਢੀ ਥਾਂ ਉਤੇ ਲਗਾਇਆ ਜਾਵੇ ਤਾਂ ਇਹ ਸਾਰਾ ਜ਼ਹਿਰ ਚੂਸ ਜਾਂਦਾ ਤੇ ਫੂਲ ਜਾਂਦਾ ਹੈ। ਜੇ ਇਸ ਮਣਕੇ ਨੂੰ ਜ਼ਹਿਰ ਚੂਸਣ ਮਗਰੋਂ ਦੁੱਧ ਦੇ ਕਟੋਰੇ ਵਿਚ ਸੁਟਿਆ ਜਾਵੇ ਤਾਂ ਇਸ ਵਿਚੋਂ ਜ਼ਹਿਰ ਬਾਹਰ ਸਿੰਮ ਆਉਂਦਾ ਹੈ ਤੇ ਰੋਗੀ ਨਵਾਂ ਨਰੋਆ ਹੋ ਜਾਂਦਾ ਹੈ। ਜੇ ਇਸ ਨੂੰ ਦੁੱਧ ਵਿਚ ਨਾ ਪਾਇਆ ਜਾਵੇ ਤਾਂ ਇਹ ਮਣਕਾ ਫਟ ਕੇ ਟੁਕੜੇ ਟੁਕੜੇ ਹੋ ਜਾਂਦਾ ਹੈ।

ਦੂਜਾ ਵਿਸ਼ਵਾਸ਼ ਇਹ ਹੈ ਕਿ ਜੇ ਕਿਸੇ ਦੀ ਤਿਲੀ ਵਧ ਗਈ ਹੋਵੇ ਤਾਂ ਜੇ ਰੋਗੀ ਮਰਦ ਹੋਵੇ ਤਾਂ ਬਕਰੀ ਦੀ ਅਤੇ ਜੇ ਤੀਵੀਂ ਹੋਵੇ ਤਾਂ ਬਕਰੇ ਦੀ ਤਿਲੀ ਕਢ ਕੇ ਰੋਗੀ ਦੀ ਤਿਲੀ ਉਤੇ ਮੰਗਲਵਾਰ ਜਾਂ ਐਤਵਾਰ ਨੂੰ ਸੱਤ ਵਾਰ ਮਲੀ ਜਾਵੇ। ਫਿਰ ਇਸ ਤਿਲੀ ਨੂੰ ਕਿਕਰ ਦੇ ਕੰਡਿਆਂ ਨਾਲ ਛਲਣੀ ਛਲਣੀ ਕਰ ਕੇ ਬ੍ਰਿਛ ਉਤੇ ਲਟਕਾ ਦਿਤਾ ਜਾਵੇ ਤਾਂ ਜਿਵੇਂ ਜਿਵੇਂ ਇਹ ਤਿਲੀ ਸੁਕੇਗੀ, ਰੋਗੀ ਦੀ ਵਧੀ ਹੋਈ ਤਿਲੀ ਠੀਕ ਹੁੰਦੀ ਜਾਵੇਗੀ।

ਬਕਰੀ ਦੀ ਬਲੀ : ਪਹਾੜੀ ਖੇਤਰ ਵਿਚ ਉੱਚੀਆਂ ਨੀਵੀਆਂ ਸਭ ਜਾਤੀਆ ਵਿਚ ਵਿਆਹ ਸ਼ਾਦੀ, ਫ਼ਸਲਾਂ ਦੀ ਕਟਾਈ, ਹਲ ਵਾਹੁਣ ਸਮੇਂ ਤੇ ਮੇਲਿਆਂ ਉਤੇ ਬਕਰੀ ਦੀ ਬਲੀ ਦਾ ਰਵਾਜ ਹੈ। ਕਾਂਗੜਾ ਗਜ਼ਟੀਅਰ (ਪੰਨਾ 94) ਅਨੁਸਾਰ ਕੁਲੂ ਵਿਚ ਤਾਂ ਇਸ ਬਲੀ ਨੂੰ ਧਾਰਮਿਕ ਮਹੱਤਾ ਪ੍ਰਾਪਤ ਹੈ ਤੇ ਸ਼ੁਧੀ ਲਈ ਬਕਰੀ ਦੀ ਬਲੀ ਜ਼ਰੂਰੀ ਸਮਝੀ ਜਾਂਦੀ ਹੈ, ਪਰ ਕਾਂਗੜੇ ਵਿਚ ਅਜਿਹਾ ਨਹੀਂ।

ਬਕਰੀ ਮੂੰਹਾਂ ਜਾਂ ਸਿੰਘ ਮੂੰਹਾਂ : ਬਕਰੀ ਸੁਭਾਵ ਦੇ ਪਖੋਂ ਨਿਮਾਣੀ ਤੇ ਹਲੀਮੀ ਵਾਲੀ ਹੈ ਜਦੋਂ ਕਿ ਸ਼ੇਰ ਅਭਿਮਾਨ ਤੇ ਆਕੜ ਵਾਲਾ। ਇਸ ਲਈ ਨਿਮਾਣਾ ਜਿਹਾ ਮੂੰਹ ਬਣਾ ਕੇ ਗੱਲ ਕਰਨ ਵਾਲੇ ਨੂੰ ਬਕਰੀ ਮੂੰਹਾਂ ਕਿਹਾ ਜਾਂਦਾ ਹੈ ਅਤੇ ਆਕੜ ਤੇ ਅਭਿਮਾਨ ਨਾਲ ਗੱਲ ਕਰਨ ਵਾਲੇ ਨੂੰ ਸਿੰਘ ਮੂੰਹਾਂ। ਪੰਜਾਬੀ ਵਿਚ ਅਖਾਣ ਵੀ ਹੈ :

ਬਕਰੀ ਮੂੰਹਾਂ ਹੋ ਕੇ ਲੈਣਾ,
ਮਗਰੋਂ ਸ਼ੇਰ ਮੂੰਹਾਂ ਹੋ ਬਹਿਣਾ।

ਗੁਰਪ੍ਰਤਾਪ ਸੂਰਜ ਵਿਚ ਵੀ ਇਕ ਤੁਕ ਹੈ :

ਬਕਰੀ ਮੁਖਾ ਹੋਇ ਕਰ ਮਾਗਤ ਲੇ ਪੁਨਹ
ਸਿੰਘ ਮੁਖਾ ਹਵੈ ਜਾਇ

(ਬ-29) **ਬੱਕਲੀਆਂ :**

ਕਣਕ ਜਾਂ ਛੋਲਿਆਂ ਨੂੰ ਉਬਾਲ ਕੇ ਤੇ ਘਿਉ ਤੇ ਲੂਣ ਮਸਾਲੇ ਵਿਚ ਭੁੰਨ ਕੇ ਬਣਾਇਆ ਪਦਾਰਥ, ਜੋ ਕਈ ਸ਼ੁਭ ਮੌਕਿਆਂ ਉਤੇ ਭਾਜੀ ਵਜੋਂ ਵੀ ਵੰਡਿਆ ਜਾਂਦਾ ਹੈ।

(ਬ-30) **ਬਕਾਸੁਰ :**

ਇਕ ਅਸੁਰ ਜਿਸ ਨੇ ਬਗਲੇ ਦਾ ਰੂਪ ਧਾਰ ਕੇ ਕ੍ਰਿਸ਼ਨ ਨੂੰ ਚੁੰਝਾਂ ਨਾਲ ਮਾਰਨਾ ਚਾਹਿਆ। ਪਰ ਕ੍ਰਿਸ਼ਨ ਨੇ ਬਲਰਾਮ ਦੀ ਸਹਾਇਤਾ ਨਾਲ ਬਕਾਸੁਰ ਨੂੰ ਮਾਰ ਦਿਤਾ।

**(ਬ-31) ਬਕੀ :**

(ੳ) ਪੰਜਾਬ ਦੇ ਪ੍ਰਸਿਧ ਪ੍ਰੀਤ ਨਾਇਕ ਮਿਰਜ਼ੇ ਦੀ ਘੋੜੀ ਦਾ ਨਾਉਂ। ਇਸ ਘੋੜੀ ਉਤੇ ਮਿਰਜ਼ਾ ਸਾਹਿਬਾਂ ਨੂੰ ਉਸ ਦੀ ਮਾਸੀ ਦੇ ਘਰੋਂ ਉਧਾਲ ਕੇ ਲੈ ਗਿਆ ਸੀ। ਪੀਲੂ ਨੇ ਮਿਰਜ਼ੇ ਦੀ ਘੋੜੀ ਦਾ ਨਾਂ 'ਬਕੀ' ਲਿਖਿਆ ਹੈ ਜੋ ਬੜੀ ਨਿਡਰ ਤੇ ਤੇਜ਼ ਚਾਲ ਵਾਲੀ ਘੋੜੀ ਸੀ—

ਬਕੀ ਤੋਂ ਡਰਨ ਫ਼ਰਿਸ਼ਤੇ ਮੈਥੋਂ ਡਰੇ ਖ਼ੁਦਾ।

ਪਰ ਹਾਫ਼ਜ਼ ਬਰਖ਼ੁਰਦਾਰ ਨੇ ਮਿਰਜ਼ੇ ਦੀ ਘੋੜੀ ਦਾ ਨਾਂ ਨੀਲੀ ਲਿਖਿਆ ਹੈ :

ਨੀਲੀ ਦੇਖ ਨਾ ਦੁਬਲੀ, ਨੀਲੀ ਦੀ ਧੁਮ ਲਾਹੌਰ<br>
ਨੀਲੀ ਦੇ ਮਾਰੇ ਪੰਖਣੂ ਧਰਤ ਚੁਗੇਂਦੇ ਮੋਰ।

ਸਿਵਿਨਰਟਨ ਨੇ 'ਰੋਮਾਂਟਿਕ ਟੇਲਜ਼ ਆਫ਼ ਪੰਜਾਬ' ਵਿਚ ਮਿਰਜ਼ੇ ਦੀ ਘੋੜੀ ਦਾ ਨਾਂ ਬਕੀ ਹੀ ਲਿਖਿਆ ਹੈ।

(ਅ) ਵਕਾਸੁਰ ਦੀ ਭੈਣ ਪੂਤਨਾ, ਜਿਸ ਨੇ ਕੰਸ ਦੇ ਕਹਿਣ ਉਤੇ ਆਪਣੇ ਥਣਾਂ ਨਾਲ ਜ਼ਹਿਰ ਲਗਾ ਕੇ, ਕ੍ਰਿਸ਼ਨ ਨੂੰ ਦੁੱਧ ਚੁੰਘਾਉਣਾ ਚਾਹਿਆ ਸੀ, ਕੰਸ ਇਸ ਨੂੰ ਲਾਡ ਨਾਲ ਬਕੀ ਕਿਹਾ ਕਰਦਾ ਸੀ, ਕ੍ਰਿਸ਼ਨਾਵਤਾਰ ਵਿਚ ਪੂਤਨਾ ਲਈ ਇਹੋ ਸ਼ਬਦ ਆਇਆ ਹੈ (ਵੇਖੋ : ਪੂਤਨਾ)।

**(ਬ-32) ਬਖਤਮਲ :**

ਉਦਾਸੀ ਸਾਧੂਆਂ ਦੀ ਇਕ ਸੰਪਰਦਾਇ ਦਾ ਮੋਢੀ, ਇਸ ਦੇ ਅਨੁਯਾਈ ਬਖਤਮਲੀਏ ਅਖਵਾਉਂਦੇ ਸਨ, ਇਹ ਸੰਪਰਦਾ ਸਮੇਂ ਨਾਲ ਖ਼ਤਮ ਹੋ ਗਈ ਹੈ। ਬਖਤਮਲ ਸਿੱਖਾਂ ਦਾ ਇਕ ਮਸੰਦ ਸੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਪਿਸ਼ਾਵਰ ਤੇ ਕਾਬਲ ਦੇ ਸਿੱਖਾਂ ਤੋਂ ਕਾਰ ਉਗਰਾਹੁੰਦਾ ਸੀ, ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਦੀ ਪ੍ਰਥਾ ਖ਼ਤਮ ਕੀਤੀ ਅਤੇ ਮਸੰਦਾਂ ਨੂੰ ਉਨ੍ਹਾਂ ਦੀਆਂ ਕਰਨੀਆਂ ਅਨੁਸਾਰ ਦੰਡ ਦਿਤੇ ਤਾਂ ਬਖਤਮਲ ਨੇ ਇਸਤ੍ਰੀ ਦਾ ਭੇਖ ਧਾਰ ਕੇ ਮਾਤਾ ਗੁਜਰੀ ਦੀ ਜਾ ਸ਼ਰਨ ਲਈ। ਇਸ ਨੇ ਨੱਕ ਵਿਚ ਨੱਥ ਤੇ ਬਾਹਵਾਂ ਵਿਚ ਵੰਗਾਂ ਪਹਿਨੀਆਂ ਹੋਈਆਂ ਸਨ ਤਾਂ ਜੋ ਕਿਸੇ ਨੂੰ ਰਤੀ ਵੀ ਸੰਦੇਹ ਨਾ ਹੋਵੇ। ਮਾਤਾ ਗੁਜਰੀ ਦੇ ਕਹਿਣ ਤੇ ਗੁਰੂ ਜੀ ਨੇ ਇਸ ਨੂੰ ਮਾਫ਼ ਕਰ ਦਿਤਾ।

ਪਿਛੋਂ ਇਸ ਨੇ ਆਪਣੀ ਵਖਰੀ ਸੰਪਰਦਾਇ ਤੇ ਗੱਦੀ ਚਲਾਈ, ਇਸ ਦੀ ਗੱਦੀ ਦੇ ਮਹੰਤ ਇਸਤ੍ਰੀ ਦਾ ਭੇਖ ਧਾਰ ਕੇ ਗੱਦੀ ਉਤੇ ਬੈਠਿਆ ਕਰਦੇ ਸਨ। ਬਾਅਦ ਵਿਚ ਇਹ ਰੀਤ ਬਦਲ ਦਿਤੀ ਗਈ ਤੇ ਕੇਵਲ ਗੱਦੀ ਉਤੇ ਬੈਠਣ ਦੀ ਰੀਤ ਸਮੇਂ ਹੀ ਮਹੰਤ ਜ਼ਨਾਨਾ ਲਿਬਾਸ, ਨੱਥ ਤੇ ਚੂੜੀਆਂ ਪਹਿਨਦੇ।

**(ਬ-33) ਬਖੂਹਾ :**

ਪੂਰਵਜਾਂ ਅਥਵਾ ਜਠੇਰਿਆਂ ਦੀ ਸਿਮਰਤੀ ਵਿਚ ਬਣਾਈਆਂ ਥੰਮੀਆਂ। ਧਰਤੀ ਵਿਚੋਂ ਮਿੱਟੀ ਖੁਣ ਕੇ, ਨਿੱਕਾ ਜਿਹਾ ਟੋਹਾ ਬਣਾ ਦਿਤਾ ਜਾਂਦਾ ਹੈ, ਅਤੇ ਨਾਲ ਹੀ ਇਕ ਪੱਥਰ ਜਾਂ ਮਿੱਟੀ ਦੀ ਥੰਮੀ ਖੜੀ ਕਰ ਦਿਤੀ ਜਾਂਦੀ ਹੈ। ਇਨ੍ਹਾਂ ਨੂੰ ਬਖੂਹੇ ਕਿਹਾ ਜਾਂਦਾ ਹੈ। ਬਖੂਹੇ ਹਮੇਸ਼ਾਂ ਇਕ ਦੂਜੇ ਦੇ ਨੇੜੇ ਬਣਾਏ ਜਾਂਦੇ ਹਨ—ਦੋ-ਦੋ ਤਿੰਨ-ਤਿੰਨ ਦੇ ਸਮੂਹਾਂ ਵਿਚ। ਇਨ੍ਹਾਂ ਦੀ ਪੂਜਾ ਵਿਆਹ ਸ਼ਾਦੀ ਅਥਵਾ ਮੰਗਲ ਕਾਰਜਾਂ ਵੇਲੇ ਕੀਤੀ ਜਾਂਦੀ ਹੈ।

ਜੀਂਦ ਵਿਚ ਬਖੂਹੇ ਕਾਫ਼ੀ ਗਿਣਤੀ ਵਿਚ ਮਿਲਦੇ ਹਨ ਅਤੇ ਇਥੋਂ ਦੇ 'ਸਰਾਉ' ਗੋਤ ਦੇ ਜੱਟ ਆਪਣੇ ਜਠੇਰਿਆਂ ਦੇ ਬਖੂਹੇ ਬਣਾ ਕੇ ਪੂਜਦੇ ਹਨ।

**(ਬ-34) ਬਗਲਾ :**

ਇਕ ਚਿੱਟੇ ਰੰਗ ਦਾ ਪੰਛੀ, ਜੋ ਮੱਛੀਆਂ ਖਾਂਦਾ ਹੈ। ਧਾਰਨਾ ਹੈ ਕਿ ਜਿਨ੍ਹਾਂ ਪ੍ਰਾਣੀਆਂ ਦੇ ਮਨ ਖੋਟੇ ਹੁੰਦੇ ਹਨ, ਪਰ ਬਾਹਰੋਂ ਭਗਤਾਂ ਦਾ ਸਵਾਂਗ ਭਰਦੇ ਹਨ, ਉਹ ਅਗਲੇ ਜਨਮ ਬਗਲੇ ਦੀ ਜੂਨ ਪੈਂਦੇ ਹਨ। ਨੀਤੀ-ਕਥਾਵਾਂ ਵਿਚ ਬਗਲਾ ਪਖੰਡ ਦਾ ਪ੍ਰਤੀਕ ਹੈ।

**(ਬ-35) ਬਗਲਾ ਮੁਖੀ :**

ਕਾਂਗੜੇ ਵਿਚ ਦੇਵੀ ਮਾਤਾ ਦੀ ਪੂਜਾ ਕਈ ਨਾਵਾਂ ਨਾਲ ਕੀਤੀ ਜਾਂਦੀ ਹੈ। ਨਖੰਡੀ ਵਿਚ ਗੁਲੇਰ ਦੇ ਰਾਜੇ ਹਰੀ ਚੰਦ ਦੇ ਬਣਾਏ ਮੰਦਰ ਵਿਚ ਦੇਵੀ ਨੂੰ ਬਗਲਾ ਮੁਖੀ ਕਿਹਾ ਜਾਂਦਾ ਹੈ। ਇਹ ਮੰਦਰ 1684 ਸੰਮਤ ਵਿਚ ਰਾਜੇ ਹਰੀ ਚੰਦ ਨੇ ਬਣਵਾਇਆ ਸੀ। ਇਸ ਮੰਦਰ ਦਾ ਪੁਜਾਰੀ ਜੋਗੀ ਜਾਂ ਸੰਨਿਆਸੀ ਹੁੰਦਾ ਹੈ। ਇਥੇ ਦੇਵੀ ਦੀ ਇਕ ਮੂਰਤੀ ਸਥਾਪਤ ਹੈ। ਸਵੇਰੇ ਮੂਰਤੀ ਨੂੰ ਇਸ਼ਨਾਨ ਕਰਵਾ ਕੇ ਭੋਗ ਲਵਾਇਆ ਜਾਂਦਾ ਹੈ, ਤ੍ਰਿਕਾਲਾਂ ਵੇਲੇ ਆਰਤੀ ਮਗਰੋਂ ਦਾਲ ਤੇ ਪਤਾਸਿਆਂ ਦਾ ਭੋਗ ਲਵਾਇਆ ਜਾਂਦਾ ਹੈ।

**(ਬ-36) ਬਗਲੀ :**

ਫ਼ਕੀਰਾਂ ਦੀ ਝੋਲੀ, ਜਿਸ ਵਿਚ ਉਹ ਭਿਛਿਆ ਮੰਗ ਕੇ ਲਿਆਂਦੇ ਹਨ। ਬਗਲ ਨਾਲ ਲਟਕਾਈ ਹੋਣ ਕਰ ਕੇ ਇਸ ਨੂੰ ਬਗਲੀ ਕਹਿੰਦੇ ਹਨ।

**(ਬ-37) ਬੱਗਾ ਸ਼ੇਰ :**

ਮੁਜ਼ਫ਼ਰਗੜ੍ਹ (ਪਾਕਿਸਤਾਨ) ਦੇ ਉਤਰ ਵਲ ਛੇ ਮੀਲਾਂ ਦੀ ਵਿੱਥ 'ਤੇ ਖ਼ਾਨਪੁਰ ਪਿੰਡ ਵਿਚ ਇਕ ਸਥਾਨ। ਇਸ ਜਗ੍ਹਾ ਦਾ ਨਾਂ 'ਬੱਗਾ ਸ਼ੇਰ' ਇਸ ਲਈ ਪਿਆ ਕਿ ਇਥੋਂ ਦੇ

ਇਕ ਚਿੱਟੇ ਰੰਗ ਦੇ ਸ਼ੇਰ ਨੇ ਪੀਰ ਸ਼ੇਖ਼ ਮੁਹੰਮਦ ਤਾਇਰ ਦੇ ਗਾਵਾਂ ਦੇ ਵੱਗ ਨੂੰ ਚੋਰਾਂ ਤੋਂ ਬਚਾਇਆ ਸੀ। ਲੋਕ-ਨਿਸਚਾ ਹੈ ਕਿ ਜਦੋਂ ਪਸ਼ੂਆਂ ਦੀ ਵਬਾ ਫੈਲੀ ਹੋਵੇ ਜਿਹੜੇ ਪਸ਼ੂ ਇਸ ਅਸਥਾਨ ਦੀ ਯਾਤਰਾ ਕਰ ਲੈਣ, ਉਨ੍ਹਾਂ 'ਤੇ ਬੀਮਾਰੀ ਅਸਰ ਨਹੀਂ ਕਰਦੀ। ਇਥੇ ਸਾਵਣ ਤੇ ਭਾਦਰੋਂ ਦੇ ਹਰ ਸੋਮਵਾਰ ਤੇ ਹਰੇਕ ਈਦ ਮਗਰੋਂ ਦੇ ਸੋਮਵਾਰ ਨੂੰ ਭਾਰੀ ਮੇਲਾ ਲਗਦਾ ਹੈ।

(ਬ-38) **ਬੱਘ-ਨਖੀ** :

ਇਕ ਤਵੀਤ, ਜਿਸ ਵਿਚ ਸ਼ੇਰ ਦੇ ਨਹੁੰਆਂ ਨੂੰ ਚਾਂਦੀ/ਤਾਂਬੇ ਦੀ ਡਿੱਬੀ ਵਿਚ ਮੜ੍ਹ ਕੇ ਗਲ ਵਿਚ ਪਾਇਆ ਜਾਂਦਾ ਹੈ। ਇਸ ਨਾਲ ਬੱਚੇ ਨੂੰ ਬਦ-ਨਜ਼ਰ ਨਹੀਂ ਲਗਦੀ। ਅਤੇ ਨਾ ਹੀ ਉਹ ਬੱਚਾ ਇਕੱਲਾ ਪਿਆ ਡਰਦਾ ਹੈ। ਇਹ ਵਿਸ਼ਵਾਸ਼ ਸਮ ਤੋਂ ਸਮ ਦੀ ਉਤਪਤੀ ਤੇ ਆਧਾਰਿਤ ਹੈ।

(ਬ-39) **ਬਘਿਆੜੀ** :

ਸੋਨੇ ਜਾਂ ਚਾਂਦੀ ਦਾ ਇਕ ਗਹਿਣਾ, ਜੋ ਪਰਾਂਦੇ ਦੇ ਉਪਰ ਪਾਇਆ ਜਾਂਦਾ ਹੈ।

ਚੌਕੀਦਾਰਨੀ ਬਣੀ ਬਘਿਆੜਨੀ
ਤੀਲੀ ਬਣੀ ਟਹਿਲਦਾਰਨੀ—ਲੋਕ ਗੀਤ।

(ਬ-40) **ਬਘੇਲ** :

ਰਾਜਪੂਤਾਂ ਦੀ ਇਕ ਗੋਤ; ਇਸ ਕਬੀਲੇ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਵਡਿਕੇ ਨੇ ਬਾਘ ਅਥਵਾ ਸ਼ੀਂਹ ਦੇ ਰੂਪ ਵਿਚ ਜਨਮ ਲਿਆ ਸੀ। ਜਾਪਦਾ ਹੈ ਕਿ ਬਾਘ ਇਸ ਕਬੀਲੇ ਦਾ ਗੋਤ-ਚਿੰਨ੍ਹ (ਟੋਟਮ) ਸੀ, ਜਿਸ ਤੋਂ ਇਹ ਬਘੇਲ ਪ੍ਰਸਿਧ ਹੋਏ। ਬਘੇਲ ਰਾਜਪੂਤ ਸ਼ੀਂਹ ਦੀ ਰਖਿਆ ਕਰਦੇ ਹਨ ਤੇ ਇਸ ਨੂੰ ਕਦੇ ਮਾਰਦੇ ਨਹੀਂ।

(ਬ-41) **ਬਚਨ** :

ਸੁਖਨ ਵਾਂਗ ਬਚਨ ਵੀ ਕਿਸੇ 'ਸਤ ਬਚਨ' ਦੇ ਦੁਆਲੇ ਉਸਰੀ ਕਥਾ ਹੈ। ਦੋਹਾਂ ਦੀ ਪ੍ਰਕ੍ਰਿਤੀ ਅਤੇ ਰੂਪ ਰਚਨਾ (genere) ਇਕੋ ਹੈ। ਦੋਹਾਂ ਦਾ ਮੰਤਵ ਵਾਰਤਾਲਾਪ ਜਾਂ ਬ੍ਰਿਤਾਂਤ ਦੁਆਰਾ ਕਿਸੇ ਰਹੱਸ ਜਾਂ ਨੈਤਿਕ ਕੀਮਤਾਂ ਕਦਰਾਂ ਨੂੰ ਉਜਾਗਰ ਕਰਨਾ ਹੈ।

ਦੋਹਾਂ ਵਿਚ ਮੂਲ ਅੰਤਰ ਧਰਮ ਮੂਲਕ ਹੈ। ਬਚਨ ਦਾ ਪੂਰਵ-ਪਖ (ਪ੍ਰਮਿਸਿਜ਼) ਜਾਂ ਬੁਨਿਆਦੀ ਆਧਾਰ ਹਿੰਦੂਆਈ ਹੈ ਅਤੇ ਸੁਖਨ ਦਾ ਇਸਲਾਮੀ। ਬਚਨ ਵਿਚ ਆਮ ਤੌਰ 'ਤੇ ਕਿਸੇ ਗੁਰੂ-ਭਗਤ ਸਾਧ-ਫ਼ਕੀਰ ਤੇ ਸਤਿ ਬਚਨਾਂ ਦੁਆਲੇ ਬ੍ਰਿਤਾਂਤ ਉਸਾਰਿਆ ਗਿਆ ਹੁੰਦਾ ਹੈ, ਪਰ ਸੁਖਨ ਵਿਚ ਕਿਸੇ ਪੀਰ ਫ਼ਕੀਰ ਜਾਂ ਇਸਲਾਮੀ ਪੁਰਾਣ ਪੁਰਸ਼ ਦੁਆਲੇ। ਇਕ ਵਿਚ ਹਿੰਦੂ ਰੰਗ, ਚਰਿਤ੍ਰ ਅਤੇ ਰੂੜ੍ਹੀਆਂ ਮਿਲਦੀਆਂ ਹਨ ਅਤੇ ਦੂਜੇ ਵਿਚ ਇਸਲਾਮੀ। ਇਹੋ ਗੱਲ ਇਨ੍ਹਾਂ ਵਿਚ ਵਰਤੇ ਪ੍ਰੀਭਾਸ਼ਕ ਸ਼ਬਦਾਂ ਬਾਰੇ ਵੀ ਕਹੀ ਜਾ ਸਕਦੀ ਹੈ। ਇਤਨਾ ਨਿਖੇੜ ਹੋਣ ਦੇ ਬਾਵਜੂਦ ਵੀ ਸੁਖਨ ਤੇ ਬਚਨ ਕਈ ਵਾਰ ਇਕ ਦੂਜੇ ਦੇ ਪ੍ਰਯਾਇ ਵਜੋਂ ਵੀ ਵਰਤ ਲਏ ਜਾਂਦੇ ਹਨ। ਅਤੇ ਹਿੰਦੂ ਭੂਮਿਕਾ ਵਾਲੀ ਕਥਾ ਨੂੰ ਵੀ ਸੁਖਨ ਕਹਿ ਲਿਆ ਜਾਂਦਾ ਹੈ।

ਬਚਨ ਦੀ ਰੂਪ-ਰਚਨਾ ਬੜੀ ਹੀ ਪ੍ਰਾਚੀਨ ਹੈ। ਪੁਰਾਣਾਂ ਵਿਚ ਰਿਸ਼ੀਆਂ ਮੁਨੀਆਂ ਦੇ ਬਚਨਾਂ ਨੂੰ ਮਹਾਨਤਾ ਪ੍ਰਾਪਤ ਹੈ। ਪਰ ਬੁਧ ਕਾਲ ਤੋਂ ਮਹਾਂਪੁਰਸ਼ਾਂ ਦੇ ਬਚਨ ਸਾਹਿਤਕ ਅਤੇ ਲੋਕ-ਪਰੰਪਰਾ ਵਿਚ ਇਕ ਵੱਖਰਾ ਰੂਪ ਗ੍ਰਹਿਣ ਕਰਨ ਲਗੇ। ਬੁਧ ਦੇ ਬਚਨਾਂ ਦੁਆਲੇ ਬ੍ਰਿਤਾਂਤਕ ਅੰਸ਼ ਜੋੜ ਕੇ ਕਥਾ ਸਿਰਜਨਾ ਦੀ ਪਰੰਪਰਾ ਬੋਧੀ ਅਵਦਾਨਾਂ ਦੇ ਰੂਪ ਵਿਚ ਉਜਾਗਰ ਹੋਈ। ਬੋਧੀ ਸਾਹਿਤ ਵਿਚ 'ਬਚਨ' ਦਾ ਭਾਵੇਂ ਕੋਈ ਵੱਖਰਾ ਕਥਾ-ਰੂਪ ਨਹੀਂ ਮਿਲਦਾ, ਪਰ ਉਦੋਂ ਦੀ ਮੌਖਿਕ ਪਰੰਪਰਾ ਵਿਚ ਅਜਿਹੇ ਬ੍ਰਿਤਾਂਤ ਦੀ ਹੋਂਦ ਦਾ ਕਿਆਸ ਕੀਤਾ ਜਾ ਸਕਦਾ ਹੈ।

ਪਰ ਬਚਨ ਦੀ ਕਥਾ ਰੂਪ ਵਧੇਰੇ ਕਰਕੇ ਭਗਤੀ ਲਹਿਰ ਦੇ ਪ੍ਰਭਾਵ ਹੇਠ ਉਭਰਿਆ ਜਦੋਂ ਸਾਧਾਂ ਜਾਂ ਭਗਤਾਂ ਦੇ ਬਚਨਾਂ ਨੂੰ ਵੈਦਿਕ ਮੰਤਰਾਂ ਨਾਲੋਂ ਵੀ ਵਧੇਰੀ ਮਹਾਨਤਾ ਦਿਤੀ ਜਾਣ ਲਗੀ--'ਸਾਧ ਬਚਨ ਅਟਲਾਦਾ' ਇਸੇ ਕਾਲ ਵਿਚ ਬਚਨਾਂ ਨਾਲ ਕੁਝ ਬ੍ਰਿਤਾਂਤਕ ਤਤ ਜੋੜ ਕੇ ਉਨ੍ਹਾਂ ਨੂੰ ਵਿਲੱਖਣ ਕਥਾ ਰੂਪ ਦੇ ਦਿਤਾ ਗਿਆ।

ਸਾਰਾ 'ਬਚਨ-ਸਾਹਿਤ' ਇਕ ਪ੍ਰਕ੍ਰਿਤੀ ਦਾ ਨਹੀਂ; ਕਈ ਬਚਨਾਂ ਵਿਚ ਬ੍ਰਿਤਾਂਤ ਦੀ ਮੂਲੋਂ ਹੀ ਅਨਹੋਂਦ ਹੈ। ਅਜਿਹੇ ਬ੍ਰਿਤਾਂਤ-ਮੁਕਤ ਬਚਨਾਂ ਵਿਚ ਕਿਸੇ ਕਥਨ ਦੀ ਵਿਆਖਿਆ ਹੈ ਅਤੇ ਅਜਿਹੇ ਬਚਨ ਕਥਾ ਦੇ ਅੰਤਰਗਤ ਨਹੀਂ ਆਉਂਦੇ।

ਦੂਜੀ ਕਿਸਮ ਦੇ ਬਚਨ ਵਾਰਤਾਲਾਪ ਯੁਕਤ ਹੋਣ ਕਰ ਕੇ ਗੋਸ਼ਟੀ-ਬਚਨ ਕਹੇ ਜਾ ਸਕਦੇ ਹਨ। ਇਨ੍ਹਾਂ ਬਚਨਾਂ ਵਿਚ ਵਾਰਤਾਲਾਪ ਦੁਆਰਾ ਕਿਸੇ ਰਹੱਸ ਨੂੰ ਖੋਲ੍ਹਿਆ ਜਾਂਦਾ ਹੈ। ਇਨ੍ਹਾਂ ਬਚਨਾਂ ਵਿਚ ਰੂਪਕਾਂ ਅਤੇ ਚਿੰਨ੍ਹਾਂ ਦੁਆਰਾ ਰੌਚਿਕਤਾ ਪੈਦਾ ਕੀਤੀ ਜਾਂਦੀ ਹੈ ਅਤੇ ਵਾਰਤਾਲਾਪ ਦੁਆਰਾ ਨਾਟਕੀ ਰੰਗ, ਜਿਸ ਕਰਕੇ ਬ੍ਰਿਤਾਂਤ ਦਾ ਭਰਮ ਤਾਂ ਬਣ ਜਾਂਦਾ ਹੈ, ਪਰ ਬ੍ਰਿਤਾਂਤਕ ਤੱਤ ਸ਼ੁਧ ਰੂਪ ਵਿਚ ਨਹੀਂ ਹੁੰਦਾ। ਕੁਝ ਬਚਨ ਬ੍ਰਿਤਾਂਤ ਯੁਕਤ ਹਨ ਜਿਨ੍ਹਾਂ ਵਿਚ ਕਿਸੇ ਸਤਿ ਬਚਨ ਦੀ ਵਿਆਖਿਆ ਕਥਾ ਦੁਆਰਾ ਕੀਤੀ ਗਈ ਹੈ।

ਬਚਨ ਵਿਚ ਅਨੁਭਵ ਦਾ ਕੋਈ ਖੰਡ ਹੀ ਪੇਸ਼ ਕੀਤਾ ਹੁੰਦਾ ਹੈ, ਇਸ ਲਈ ਬਚਨ ਇਕਹਿਰੇ ਅਤੇ ਇਕਾਗਰ

ਹੋਣ ਤੋਂ ਇਲਾਵਾ ਅਖਾਣਾਂ ਵਾਂਗ ਸਾਰਗਰਭਿਤ ਅਤੇ ਸੰਜਮ ਭਰੇ ਹੁੰਦੇ ਹਨ।

ਭਾਵੇਂ 'ਬਚਨ' ਕਾਫ਼ੀ ਮਾਤਰਾ ਵਿਚ ਰਚੇ ਗਏ ਅਤੇ ਇਹ ਲੋਕ-ਸਿਮਰਤੀ ਦਾ ਅੰਗ ਬਣੇ ਹੋਏ ਹਨ, ਪਰ ਇਨ੍ਹਾਂ ਦੇ ਸੰਕਲਨ ਵਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿਤਾ ਗਿਆ। ਬਚਨਾਂ ਦਾ ਇਕੋ ਇਕ ਸੰਕਲਨ 'ਬਚਨ ਗੋਬਿੰਦ ਲੋਕਾਂ ਕੇ' ਹੱਥ-ਲਿਖਤ ਰੂਪ ਵਿਚ ਮਿਲਦਾ ਹੈ।

**(ਬ-42) ਬੱਚੇ ਦਾ ਪੁਨਰ ਜਨਮ :**

ਧਾਰਨਾ ਹੈ ਕਿ ਛੋਟੇ ਬੱਚੇ ਜੋ ਦੱਬੇ ਅਥਵਾ ਜਲ-ਪ੍ਰਵਾਹ ਕੀਤੇ ਜਾਂਦੇ ਹਨ, ਉਹ ਮੁੜ ਆਪਣੇ ਪਹਿਲੇ ਮਾਪਿਆਂ ਦੇ ਘਰ ਹੀ ਜਨਮ ਲੈਂਦੇ ਹਨ। ਬੱਚੇ ਦੇ ਮਰਨ ਉਤੇ ਕਈ ਰੀਤਾਂ ਤੇ ਟੂਣੇ ਅਜਿਹੇ ਕੀਤੇ ਜਾਂਦੇ ਹਨ, ਜਿਨ੍ਹਾਂ ਦਾ ਮੰਤਵ ਹੁੰਦਾ ਹੈ ਕਿ ਬੱਚਾ ਮੁੜ ਉਸੇ ਘਰ ਜਨਮ ਲਏ। ਕਈ ਲੋਕ ਆਪਣੇ ਬੱਚੇ ਦੀ ਮ੍ਰਿਤਕ ਦੇਹ ਨੂੰ ਹਵੇਲੀ ਦੀ ਸਰਦਲ ਹੇਠ, ਇਸ ਖ਼ਿਆਲ ਨਾਲ ਦੱਬ ਦੇਂਦੇ ਹਨ ਕਿ ਉਹ ਮੁੜ ਉਨ੍ਹਾਂ ਦੇ ਘਰ ਹੀ ਜਨਮ ਲਏਗਾ। ਬਿਸ਼ਨੋਈਆਂ ਵਿਚ ਮੋਏ ਬੱਚੇ ਨੂੰ ਮੁਹਾਠ ਹੇਠ ਦੱਬਣ ਦਾ ਰਵਾਜ ਹੁਣ ਤਕ ਰਿਹਾ ਹੈ।

ਜੇ ਕਿਸੇ ਤੀਵੀਂ ਦਾ ਦੁੱਧ ਚੁੰਘਦਾ ਬੱਚਾ ਮਰ ਜਾਵੇ ਤਾਂ ਉਹ ਬੱਚੇ ਦੀ ਮੜ੍ਹੀ ਉਤੇ ਸਤ ਦਿਨ ਆਪਣੇ ਦੁੱਧ ਦੀਆਂ ਧਾਰਾਂ ਮਾਰੇ ਤਾਂ ਧਾਰਨਾ ਹੈ ਕਿ ਉਹ ਬੱਚਾ ਮੁੜ ਪਹਿਲੇ ਘਰ ਹੀ ਜਨਮ ਲੈਂਦਾ ਹੈ।

ਇਕ ਧਾਰਨਾ ਅਨੁਸਾਰ ਜੇ ਕੋਈ ਗਿੱਦੜ ਜਾਂ ਕੁੱਤਾ ਮੋਏ ਬੱਚੇ ਨੂੰ ਮੜ੍ਹੀ ਵਿਚੋਂ ਕਢ ਕੇ ਧਰੀਕਦਾ ਹੋਇਆ ਉਸ ਦਿਸ਼ਾ ਵਲ ਲੈ ਜਾਵੇ, ਜਿਧਰ ਉਸ ਦੇ ਮਾਪਿਆਂ ਦਾ ਘਰ ਹੈ ਤਾਂ ਇਸ ਦਾ ਇਹ ਮਤਲਬ ਹੈ ਕਿ ਉਹ ਬੱਚਾ ਮੁੜ ਪਹਿਲੇ ਘਰ ਹੀ ਜਨਮ ਲੈ ਰਿਹਾ ਹੈ। ਜੇ ਕਿਸੇ ਹੋਰ ਦਿਸ਼ਾ ਵਲ ਧ੍ਰੀਕ ਕੇ ਲੈ ਜਾਵੇ ਤਾਂ ਨਹੀਂ।

ਪਹਿਲਿਆਂ ਵਿਚ, ਜਦੋਂ ਕਈ ਜਾਤੀਆਂ ਵਿਚ ਕੁੜੀਆਂ ਮਾਰਨ ਦਾ ਰਵਾਜ ਸੀ ਤਾਂ ਕਈ ਲੋਕੀਂ ਕੁੜੀ ਦੀ ਲਾਸ਼ ਪਹਿਲੇ ਦਿਨ ਮਰਘਟ ਦੇ ਨੇੜੇ ਕਿਸੇ ਦਰਖ਼ਤ ਹੇਠ ਰਖ ਆਉਂਦੇ ਸਨ ਅਤੇ ਅਗਲੀ ਸਵੇਰ ਉਸ ਨੂੰ ਦੱਬਣ ਲਈ ਜਾਂਦੇ ਸਨ। ਜੇ ਕੋਈ ਜੰਗਲੀ ਜਾਨਵਰ ਲਾਸ਼ ਨੂੰ ਉਸ ਦਿਸ਼ਾ ਵਲ ਧ੍ਰੀਕ ਕੇ ਲੈ ਜਾਵੇ ਜਿਧਰ ਉਸ ਦੇ ਮਾਪਿਆਂ ਦਾ ਘਰ ਹੈ ਤਾਂ ਇਸ ਦਾ ਇਹ ਭਾਵ ਲਿਆ ਜਾਂਦਾ ਸੀ ਕਿ ਉਹ ਕੰਨਿਆਂ ਮੁੜ ਉਨ੍ਹਾਂ ਦੇ ਘਰ ਜਨਮ ਲੈ ਰਹੀ ਹੈ, ਪਰ ਜੇ ਉਲਟੀ ਦਿਸ਼ਾ ਵਲ ਧ੍ਰੀਕ ਕੇ ਲੈ ਜਾਵੇ ਤਾਂ ਇਹ ਚੰਗਾ ਸ਼ਗਨ ਸਮਝਿਆ ਜਾਂਦਾ ਤੇ ਆਸ ਕੀਤੀ ਜਾਂਦੀ ਕਿ ਇਹ ਬੱਚੀ ਮੁੜ ਬੱਚੇ ਦੇ ਰੂਪ ਵਿਚ ਜਨਮ ਲਏਗੀ।

**(ਬ-43) ਬੱਚੇ ਨੂੰ ਦੱਬਣਾ :**

ਜੇ ਬੱਚਾ ਜੰਮਣ ਤੋਂ ਛੇ ਮਹੀਨੇ ਦੇ ਅੰਦਰ ਮਰ ਜਾਵੇ ਤਾਂ ਹਿੰਦੂ-ਸਿੱਖ ਉਸ ਨੂੰ ਦੱਬਦੇ ਜਾਂ ਜਲ-ਪ੍ਰਵਾਹ ਕਰਦੇ ਹਨ। ਆਮ ਤੌਰ ਤੇ ਛੇ ਮਹੀਨੇ ਤੋਂ ਘਟ ਦੇ ਬੱਚੇ ਨੂੰ ਦਬਿਆ ਜਾਂਦਾ ਤੇ ਪੰਜ ਸਾਲਾਂ ਤਕ ਦੇ ਬੱਚੇ ਨੂੰ ਜਲ-ਪ੍ਰਵਾਹ ਕੀਤਾ ਜਾਂਦਾ ਹੈ। ਜੇ ਨਦੀ ਨਾਲਾ ਨੇੜੇ ਨਾ ਹੋਵੇ ਤਾਂ ਪੰਜ ਸਾਲਾਂ ਤਕ ਦੇ ਬੱਚੇ ਨੂੰ ਵੀ ਦੱਬ ਦਿਤਾ ਜਾਂਦਾ ਹੈ। ਪੰਜ ਸਾਲ ਤੋਂ ਉਪਰ ਦਾ ਦਾਹ-ਸੰਸਕਾਰ ਕੀਤਾ ਜਾਂਦਾ ਹੈ।

ਹਿੰਦੂਆਂ ਦਾ ਵਿਸ਼ਵਾਸ਼ ਹੈ ਕਿ ਜਿਸ ਪ੍ਰਾਣੀ ਨੂੰ ਅਗਨੀ ਭੇਟ ਕੀਤਾ ਜਾਵੇ, ਉਸ ਦਾ ਜੀਵ ਤੇ ਪਿੰਡ ਅਗਲੇ ਲੋਕ ਚਲਾ ਜਾਂਦਾ ਹੈ। ਅਗਨੀ ਦੇਵਤਾ ਅਮਾਨਤ ਸਮਝ ਕੇ ਉਸ ਪ੍ਰਾਣੀ ਦਾ ਪਿੰਡ ਅਗਲੇ ਲੋਕ ਪਹੁੰਚਾ ਦੇਂਦਾ ਹੈ। ਪਰ ਜਿਸ ਜੀਵ ਨੂੰ ਦਬਿਆ ਅਥਵਾ ਜਲ ਪ੍ਰਵਾਹ ਕੀਤਾ ਜਾਵੇ ਉਹ ਇਸੇ ਲੋਕ ਵਿਚ ਰਹਿੰਦਾ ਤੇ ਉਸ ਦੀ ਰੂਹ ਛੇਤੀ ਮੁੜ ਜਨਮ ਲੈਂਦੀ ਹੈ।

ਛੇ ਮਹੀਨੇ ਦੇ ਛੋਟੇ ਬੱਚੇ ਨੂੰ ਆਮ ਤੌਰ ਤੇ ਕਿਸੇ ਰੁੱਖ ਹੇਠ ਦਬਿਆ ਜਾਂਦਾ ਹੈ ਤਾਂ ਜੋ ਰੁੱਖ ਦੇਵਤਾ ਉਸ ਦੀ ਰਖਿਆ ਕਰੇ ਅਤੇ ਉਸ ਦੀਆਂ ਮਰਨ ਮਗਰੋਂ ਦੀਆਂ ਲੋੜਾਂ ਪੂਰੀਆਂ ਕਰਦਾ ਰਹੇ। ਬੇਰੀ ਦੇ ਦਰਖ਼ਤ ਹੇਠ ਬੱਚੇ ਨੂੰ ਦੱਬਣਾ ਬਹੁਤ ਚੰਗਾ ਮੰਨਿਆ ਜਾਂਦਾ ਹੈ। ਦੱਬਣ ਮਗਰੋਂ ਬੱਚੇ ਦੇ ਸਿਰ ਵਲ ਪਾਣੀ ਦਾ ਇਕ ਕਟੋਰਾ ਧਰ ਦਿਤਾ ਜਾਂਦਾ ਹੈ।

ਲਹਿੰਦੇ ਵਿਚ ਜਦੋਂ ਬੱਚੇ ਦੀ ਮ੍ਰਿਤਕ ਦੇਹ ਨੂੰ ਮਰਘਟ ਵਲ ਲਿਜਾਣ ਲਗਦੇ ਹਨ ਤਾਂ ਬੱਚੇ ਦੀ ਮਾਂ ਬੱਚੇ ਦੇ ਖੱਫਣ ਨੂੰ ਫੜ ਕੇ ਆਪਣੇ ਵਲ ਖਿਚਦੀ ਹੈ ਜਿਸ ਦਾ ਭਾਵ ਹੁੰਦਾ ਹੈ ਕਿ ਬੱਚਾ ਮੁੜ ਇਸੇ ਘਰ ਜਨਮ ਲਏ। ਬੱਚੇ ਨੂੰ ਮਰਘਟ ਵਿਚ ਦੱਬਣ ਮਗਰੋਂ ਨਾਲ ਗਏ ਰਿਸ਼ਤੇਦਾਰ ਬਾਹਰੋਂ ਸਾਗ ਦੇ ਪੱਤੇ ਤੋੜ ਕੇ ਘਰ ਲੈ ਆਉਂਦੇ ਹਨ ਅਤੇ ਮਾਂ ਦੀ ਗੋਦ ਵਿਚ ਪਾਉਂਦੇ ਹਨ। ਇਸ ਰੀਤ ਨੂੰ 'ਗੋਦ ਹਰੀ ਕਰਨਾ' ਕਹਿੰਦੇ ਹਨ ਅਤੇ ਇਹ ਰੀਤ ਮਾਂ ਦੀ ਉਪਜਾਇਕਤਾ ਸ਼ਕਤੀ ਵਧਾਣ ਲਈ ਕੀਤੀ ਜਾਂਦੀ ਹੈ।

ਜੇ ਮਰਨ ਵਾਲੇ ਬੱਚੇ ਦਾ ਕੋਈ ਛੋਟਾ ਭਰਾ ਹੋਵੇ ਤਾਂ ਉਸ ਦੀ ਮਾਂ ਮ੍ਰਿਤਕ ਬੱਚੇ ਦੀ ਦੇਹ ਨਾਲ ਮੌਲੀ ਦਾ ਲਾਲ ਧਾਗਾ ਛੁਹਾ ਕੇ ਛੋਟੇ ਬੱਚੇ ਦੀ ਲੱਤ ਨਾਲ ਬੰਨ੍ਹ ਦੇਂਦੀ ਹੈ ਅਤੇ ਇਹ ਉਦੋਂ ਤਕ ਬੰਨ੍ਹਿਆ ਰਹਿੰਦਾ ਹੈ ਜਦੋਂ ਤਕ ਛੋਟਾ ਭਰਾ ਉਸ ਉਮਰ ਨੂੰ ਅਪੜ ਨਹੀਂ ਜਾਂਦਾ ਜਿਸ ਵਿਚ ਉਸ ਦੇ ਵਡੇ ਭਰਾ ਦੀ ਮ੍ਰਿਤੂ ਹੋਈ ਹੁੰਦੀ ਹੈ। ਇਸ ਧਾਗੇ ਨੂੰ 'ਲਾਖ' ਕਿਹਾ ਜਾਂਦਾ ਹੈ (ਬਹਾਵਲਪੁਰ ਗਜ਼ਟੀਅਰ ਪੰਨਾ 197)।

ਬੱਚੇ ਦੀ ਮੌਤ ਮਗਰੋਂ ਜੋ ਬੱਚਾ ਜੰਮਦਾ ਹੈ ਉਸ ਨਾਲ ਸਬੰਧਿਤ ਰਸਮਾਂ ਮੋਏ ਬੱਚੇ ਦੇ ਸਮੇਂ ਕੀਤੀਆਂ ਰਸਮਾਂ

ਨਾਲੋਂ ਵਿਪਰੀਤ ਹੁੰਦੀਆਂ ਹਨ । ਜੇ ਮਰ ਗਏ ਬੱਚੇ ਸਮੇਂ ਗੁੜ ਵੰਡਿਆ ਹੋਵੇ ਤਾਂ ਦੂਜੇ ਬੱਚੇ ਵਾਰੀ ਪਿਆਜ ਵੰਡੇ ਜਾਂਦੇ ਹਨ । ਉਪਰੋਂ ਉਪਰੋਂ ਉਸ ਬੱਚੇ ਵਲ ਲਾਪਰਵਾਹੀ ਵਿਖਾਈ ਜਾਂਦੀ ਹੈ ।

(ਬ-44) **ਬੱਜਰ :**

ਇੰਦਰ ਦੇਵਤੇ ਦਾ ਪ੍ਰਸਿਧ ਹਥਿਆਰ, ਗੱਦਾ (ਵੇਖੋ : ਗੱਦਾ), ਇਹ ਦਧੀਚੀ ਰਿਸ਼ੀ ਦੀਆਂ ਪੱਥਰ ਵਰਗੀ ਕਰੜੀਆਂ ਹੱਡੀਆਂ ਦਾ ਬਣਿਆ ਹੋਣ ਕਰ ਕੇ, ਬੱਜਰ ਵੀ ਅਖਵਾਉਂਦਾ ਹੈ ।

(ਬ-45) **ਬਜੰਰਗ ਬਲੀ :**

ਹਨੂਮਾਨ ਦੀ ਇਕ ਉਪਾਧੀ; ਹਨੂਮਾਨ ਦਾ ਸਰੀਰ ਪਹਾੜ ਵਾਂਗ ਕਰੜਾ ਤੇ ਉੱਚਾ ਲੰਮਾ ਸੀ, ਜਿਸ ਤੋਂ ਉਸ ਨੂੰ ਬੱਜਰ-ਅੰਗਾਂ ਵਾਲਾ ਕਿਹਾ ਜਾਣ ਲੱਗਾ । ਪਹਾੜ ਨੂੰ ਤਲੀ ਉਤੇ ਚੁਕ ਕੇ ਲੈ ਜਾਣ ਕਰਕੇ ਇਹ ਨਾਉਂ ਪ੍ਰਸਿਧ ਹੋਇਆ (ਵੇਖੋ : ਹਨੂਮਾਨ) ।

(ਬ-46) **ਬੱਜਰਬਟਾ, ਬਜਰਬੱਟੂ :**

ਇਕ ਪੌਦੇ ਦੇ ਬੀਜ, ਜੋ ਬੱਜਰ ਵਾਂਗ ਕਰੜੇ ਹੁੰਦੇ ਹਨ ਇਸ ਪੌਦੇ ਨੂੰ ਕੇਵਲ ਇਕੋ ਵਾਰ ਫੁੱਲ ਪੈਂਦੇ ਹਨ ਤੇ ਫਿਰ ਇਹ ਮੁਰਝਾ ਜਾਂਦਾ ਹੈ । ਇਸ ਦੀਆਂ ਕਲੀਆਂ ਜਦੋਂ ਚਟਕਦੀਆਂ ਹਨ ਤਾਂ ਜ਼ੋਰ ਦਾ ਧਮਾਕਾ ਸੁਣਾਈ ਦੇਂਦਾ ਹੈ । ਇਸੇ ਤੋਂ ਪੌਦੇ ਦਾ ਨਾਂ ਬੱਜਰਬਟਾ ਪੈ ਗਿਆ ।

ਬਜਰਬਟੇ ਦੇ ਬੀਜ ਧਾਗੇ ਨਾਲ ਬੰਨ੍ਹ ਕੇ ਬੱਚਿਆਂ ਦੇ ਗਲ ਵਿਚ ਜੰਤਰ ਵਾਂਗ ਬੰਨ੍ਹ ਦਿਤਾ ਜਾਂਦਾ ਹੈ । ਧਾਰਨਾ ਹੈ ਕਿ ਇਸ ਤਰ੍ਹਾਂ ਬਦ ਨਜ਼ਰ ਨਹੀਂ ਲਗਦੀ । ਲੋਕਾਂ ਦਾ ਨਿਸਚਾ ਹੈ ਕਿ ਜਦੋਂ ਵੀ ਬੱਚੇ ਨੂੰ ਕੋਈ ਬਦ ਨਜ਼ਰ ਨਾਲ ਵੇਖਦਾ ਹੈ ਤਾਂ ਬਜਰਬਟਾ ਸਹਿਜ ਭਾਵ ਹੀ ਫਟ ਜਾਂਦਾ ਹੈ, ਇਸ ਨੂੰ ਨਜ਼ਰਬੱਟੂ ਵੀ ਕਹਿੰਦੇ ਹਨ (ਵੇਖੋ : ਨਜ਼ਰਬੱਟੂ) ।

(ਬ-47) **ਬਜਰੇਸ਼ਵਰੀਦੇਵੀ (ਵਾਗੀਸ਼ਵਰੀ) ਦਾ ਮੰਦਰ :**

ਕਾਂਗੜੇ ਦਾ ਇਕ ਪ੍ਰਸਿਧ ਮੰਦਰ; ਕਿਹਾ ਜਾਂਦਾ ਹੈ ਕਿ ਬਜਰਸ਼ਵਰੀ ਦੇਵੀ ਨੇ ਪੁਰਾਣੇ ਜ਼ਮਾਨੇ ਵਿਚ ਅਸ਼ਵਮੇਧ ਯੱਗ ਕੀਤਾ ਸੀ ਤੇ ਉਸ ਦੇ ਸਫਲ ਹੋਣ ਤੇ ਉਸ ਅਸਥਾਨ ਪੁਰ ਮੰਦਰ ਉਸਾਰਿਆ ਸੀ । ਮਹਿਮੂਦ ਗ਼ਜ਼ਨੀ ਨੇ ਜਦੋਂ ਕਾਂਗੜੇ 'ਤੇ ਧਾਵਾ ਬੋਲਿਆ ਤਾਂ ਇਸ ਮੰਦਰ ਨੂੰ ਤਬਾਹ ਕਰ ਕੇ ਇਥੇ ਮਸਜਿਦ ਬਣਵਾਈ, ਪਰ ਮਗਰੋਂ ਅਕਬਰ ਦੇ ਰਾਜ ਸਮੇਂ ਇਥੇ ਮੁੜ ਮੰਦਰ ਬਣਾ ਦਿਤਾ ਗਿਆ ।

(ਬ-48) **ਬਜਵਾਰਾ :**

ਹੁਸ਼ਿਆਰਪੁਰ ਤੋਂ ਦੋ ਮੀਲ ਦੱਖਣ-ਪੂਰਬ ਵਲ ਇਕ ਨਗਰ, ਜਿਸ ਦੀ ਨੀਂਹ ਪ੍ਰਸਿਧ ਗਵਈਏ ਬੈਜੂ ਬਾਵਰਾ ਨੇ ਰਖੀ ਤੇ ਜੋ ਉਸੇ ਦੇ ਨਾਂ ਤੇ ਬਜਵਾਰਾ ਪ੍ਰਸਿਧ ਹੋਇਆ । ਰਵਾਇਤ ਹੈ ਕਿ ਇਹ ਨਗਰ ਕਿਸੇ ਵੇਲੇ ਬਾਰਾਂ ਕੋਹਾਂ ਵਿਚ ਫੈਲਿਆ ਹੋਇਆ ਸੀ । ਜਦੋਂ ਅਕਬਰ ਦਾ ਮੰਤ੍ਰੀ ਟੋਡਰ ਮਲ ਇਥੇ ਆਇਆ ਤਾਂ ਇਸ ਨਗਰ ਦੇ ਵਾਸੀਆਂ ਨੇ ਉਸ ਨੂੰ ਯੋਗ ਸਤਿਕਾਰ ਨਾ ਦਿਤਾ । ਰੋਹ ਵਿਚ ਆਏ ਟੋਡਰ ਮਲ ਨੇ ਇਸ ਨਗਰ ਨੂੰ ਕਈ ਟੁਕੜਿਆਂ ਵਿਚ ਵੰਡ ਦਿਤਾ (ਹੁਸ਼ਿਆਰਪੁਰ ਗਜ਼ਟੀਅਰ, 215) ।

(ਬ-49) **ਬੱਟ-ਸਾਵਿਤ੍ਰੀ ਵਰਤ :**

ਇਹ ਵਰਤ ਜੇਠ ਦੀ ਮਸਿਆ ਨੂੰ ਰਖਿਆ ਜਾਂਦਾ ਹੈ । ਪੰਜਾਬ ਦੇ ਹਿਮਾਚਲ ਪ੍ਰਦੇਸ਼ ਨਾਲ ਲਗਦੇ ਕਈ ਇਲਾਕਿਆਂ ਤੇ ਉਤਰੀ ਭਾਰਤ ਵਿਚ ਇਹ ਵਰਤ ਜੇਠ ਦੇ ਹਨੇਰੇ ਪੱਖ ਦੀ ਤੇਰਸ ਤੋਂ ਮਸਿਆ ਤਕ ਰਖਿਆ ਜਾਂਦਾ ਹੈ । ਪਰ ਦੱਖਣੀ ਭਾਰਤ ਵਿਚ ਜੇਠ ਦੇ ਚਾਨਣ ਪੱਖ ਦੀ ਤੇਰਸ ਤੋਂ ਪੂਰਨਮਾਸ਼ੀ ਤਕ । ਪੰਜਾਬ ਵਿਚ ਬਹੁਤੇ ਹਿੰਦੂ ਮਸਿਆ ਨੂੰ ਹੀ ਇਹ ਵਰਤ ਰਖਦੇ ਹਨ ।

ਤੇਰਸ ਤੋਂ ਮਸਿਆ ਤਕ ਦੀਆਂ ਤਿੰਨ ਥਿਥਾਂ ਵਿਚ, ਸਨਾਤਨੀ ਹਿੰਦੂ ਬੋਹੜ ਦੀ ਵੀ ਪੂਜਾ ਕਰਦੇ ਹਨ ਨਿਸਚੇ ਅਨੁਸਾਰ ਇਸ ਦਰਖ਼ਤ ਦੀਆਂ ਜੜ੍ਹਾਂ ਵਿਚ ਬ੍ਰਹਮਾ, ਤਨੇ ਵਿਚ ਵਿਸ਼ਨੂੰ ਤੇ ਉਪਰਲੇ ਹਿੱਸੇ ਵਿਚ ਸ਼ਿਵ ਅਤੇ ਸਭ ਟਹਿਣਾਂ ਪੱਤਿਆਂ ਵਿਚ ਸਾਵਿਤ੍ਰੀ ਦਾ ਨਿਵਾਸ ਹੈ ।

ਇਸ ਵਰਤ ਨੂੰ ਰਖਣ ਤੋਂ ਪਹਿਲਾਂ ਸਰਘੀ ਵੇਲੇ ਕਿਸੇ ਨਦੀ ਜਾਂ ਸਰੋਵਰ ਦੇ ਜਲ ਵਿਚ ਤਿਲ-ਆਂਵਲੇ ਮਿਲਾ ਕੇ ਕੇਸੀ ਇਸ਼ਨਾਨ ਕੀਤਾ ਜਾਂਦਾ ਹੈ । ਤੇ ਵਰਤ ਦਾ ਸੰਕਲਪ ਕਰ ਕੇ ਬੋਹੜ ਦੇ ਬ੍ਰਿਛ ਨੂੰ ਪਾਨੀ ਦਿਤਾ ਜਾਂਦਾ ਹੈ । ਜੇ ਵਰਤ ਤੇਰਸ ਨੂੰ ਰਖਿਆ ਜਾਵੇ ਤਾਂ ਚੌਦਸ ਤੇ ਮਸਿਆ ਨੂੰ ਵੀ ਬੋਹੜ ਦੇ ਬ੍ਰਿਛ ਨੂੰ ਪਾਨੀ ਦਿਤਾ ਜਾਂਦਾ ਹੈ । ਬ੍ਰਿਛ ਨੂੰ ਪੂਜਣ ਮਗਰੋਂ ਬ੍ਰਿਛ ਦੇ ਸਾਹਮਣੇ ਹੱਥ ਜੋੜ ਕੇ ਪਤੀ ਤੇ ਪੁੱਤਰ ਦੀ ਅਰੋਗਤਾ ਤੇ ਸਦਾ ਸੁਹਾਗਣ ਰਹਿਣ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ । ਨਾਲ ਹੀ ਬ੍ਰਿਛ ਦੀਆਂ ਸੱਤ ਪ੍ਰਕਰਮਾ ਕੀਤੀਆਂ ਜਾਂਦੀਆਂ ਹਨ । ਪ੍ਰਕਰਮਾ ਕਰਦਿਆਂ ਸੂਤਰ ਦੇ ਧਾਗੇ ਨੂੰ ਬ੍ਰਿਛ ਦੇ ਤਨੇ ਦੁਆਲੇ ਵਲਿਆ ਜਾਂਦਾ ਹੈ ।

ਫਿਰ ਘਰ ਪਹੁੰਚ ਕੇ ਹਲਦੀ ਅਥਵਾ ਚੰਦਨ ਨਾਲ ਘਰ ਦੀ ਕਿਸੇ ਕੰਧ ਉਤੇ ਬਟ ਦਾ ਚਿਤ੍ਰ ਉਲੀਕਿਆ ਜਾਂਦਾ ਹੈ । ਉਸ ਦੇ ਕੋਲ ਜ਼ਮੀਂ ਉਤੇ ਗੋਬਰ ਦਾ ਪੋਚਾ ਦੇ ਕੇ ਸਾਵਿਤ੍ਰੀ ਤੇ ਸਤਿਆਵਾਨ ਦੀਆਂ ਮਿੱਟੀ ਦੀਆਂ ਮੂਰਤੀਆਂ

ਬਣਾ ਕੇ ਸਥਾਪਿਤ ਕੀਤੀਆਂ ਜਾਂਦੀਆਂ ਹਨ। ਧਨੀ ਲੋਕ ਵਿਤ ਅਨੁਸਾਰ ਕਿਸੇ ਧਾਤ—ਤਾਂਬੇ, ਚਾਂਦੀ ਜਾਂ ਸੋਨੇ ਦੀਆਂ ਮੂਰਤੀਆਂ ਬਣਾ ਕੇ ਸਥਾਪਿਤ ਕਰਦੇ ਹਨ। ਇਨ੍ਹਾਂ ਮੂਰਤੀਆਂ ਦੀ ਪੂਜਾ ਕੀਤੀ ਜਾਂਦੀ ਹੈ ਤੇ ਇਨ੍ਹਾਂ ਤੇ ਸੰਧੂਰ ਤੇ ਕੇਸਰ ਤਰੌਂਕਿਆ ਜਾਂਦਾ ਹੈ। ਦੁਪਹਿਰ ਢਲਣ ਮਗਰੋਂ ਕਿਸੇ ਪਾਂਧੇ ਨੂੰ ਸਦ ਕੇ ਸਾਵਿਤ੍ਰੀ ਸਤਿਆਵਾਨ ਦੀ ਕਥਾ ਸੁਣੀ ਜਾਂਦੀ ਹੈ।

ਇਹ ਵਰਤ ਕਈ ਔਰਤਾਂ ਤਿੰਨ ਦਿਨ ਰਖਦੀਆਂ ਹਨ ਤੇ ਕਈ ਕੇਵਲ ਇਕੋ ਦਿਨ। ਵਰਤ ਦੇ ਖੋਲ੍ਹਣ ਸਮੇਂ ਬ੍ਰਾਹਮਣਾਂ ਨੂੰ ਫਲ ਤੇ ਹੋਰ ਵਸਤਾਂ ਭੇਟ ਕੀਤੀਆਂ ਜਾਂਦੀਆਂ ਹਨ।

(ਬ-50) **ਬੱਟਾ-ਸੱਟਾ** :

ਵਿਆਹ ਦੀ ਇਕ ਕਿਸਮ, ਜਿਸ ਵਿਚ ਦੋਵੇਂ ਧਿਰਾਂ ਬਰਾਬਰ ਦੀ ਪੱਧਰ ਉਤੇ ਨਾਤਾ ਕਰਦੀਆਂ ਹਨ। ਇਕ ਧਿਰ ਦੂਜੇ ਧਿਰ ਦੇ ਮੁੰਡੇ ਲਈ ਆਪਣੀ ਧੀ ਦਾ ਰਿਸ਼ਤਾ ਦੇ ਕੇ ਵੱਟੇ ਵਿਚ ਆਪਣੇ ਮੁੰਡੇ ਲਈ ਦੂਜੇ ਧਿਰ ਦੀ ਧੀ ਲੈਂਦੇ ਹਨ। ਇਹ, ਦੋ ਪਰਵਾਰਾਂ ਵਿਚ ਵਿਆਹ ਬਾਰੇ ਇਕ ਤਰ੍ਹਾਂ ਦਾ ਸਮਝੌਤਾ ਹੈ।

ਪਛੜੀਆਂ ਜਾਤੀਆਂ ਵਿਚ, ਇਸ ਕਿਸਮ ਦੇ ਵਿਆਹ ਆਮ ਹਨ।

(ਬ-51) **ਬਟਾਲਾ** :

ਜ਼ਿਲਾ ਗੁਰਦਾਸਪੁਰ ਵਿਚ ਇਕ ਨਗਰ, ਜਿਸ ਦੀ ਨੀਂਹ ਬਹਿਲੋਲ ਲੋਧੀ ਦੇ ਰਾਜ ਸਮੇਂ 1465 ਈ: ਵਿਚ ਇਕ ਭੱਟੀ ਰਾਜਪੂਤ ਰਾਇ ਰਾਮ ਦੇਉ ਨੇ ਰਖੀ। ਰਾਇ ਰਾਮ ਦੇਉ ਨੂੰ ਇਹ ਇਲਾਕਾ ਲਾਹੌਰ ਦੇ ਸੂਬੇ ਤਤਾਰ ਨੇ ਬਖ਼ਸ਼ਿਆ ਸੀ। ਇਸ ਸ਼ਹਿਰ ਨੂੰ ਵਸਾਣ ਲਈ ਜਿਹੜੀ ਥਾਂ ਪਹਿਲਾਂ ਚੁਣੀ ਗਈ ਸੀ ਉਹ ਅਸ਼ੁਭ ਹੋਣ ਕਰ ਕੇ ਛਡ ਦਿਤੀ ਗਈ ਅਤੇ ਜੋਤਸ਼ੀਆਂ ਦੇ ਕਹਿਣ ਉਤੇ ਪੁਰਾਣੀ ਭੋਇੰ ਦਾ ਨਵੀਂ ਭੋਇੰ ਨਾਲ ਤਬਾਦਲਾ ਕਰ ਲਿਆ ਗਿਆ। ਇਸ ਤੋਂ ਇਸ ਨਗਰ ਦਾ ਨਾਂ ਬਟਾਲਾ ਪਿਆ—ਬਟਾ (ਵਟਾ) ਤੋਂ ਬਟਾਲਾ।

ਰਾਇ ਰਾਮ ਦੇਉ ਮਗਰੋਂ ਲਾਹੌਰ ਦੇ ਸ਼ੇਖ਼ ਮੁਹੰਮਦ ਕਾਦਰੀ ਦਾ ਚੇਲਾ ਬਣ ਗਿਆ ਤੇ ਉਸਨੇ ਇਸਲਾਮ ਧਾਰਨ ਕਰ ਲਿਆ। ਨਗਰ ਦੇ ਦੱਖਣ ਪੂਰਵ ਵਲ ਰਾਮ ਦੇਉ ਦਾ ਮਕਬਰਾ ਹੁਣ ਤਕ ਮੌਜੂਦ ਹੈ।

ਅਕਬਰ ਨੇ ਇਹ ਨਗਰ ਆਪਣੇ ਦੁੱਧ ਦੀ ਸਾਂਝ ਰਖਣ ਵਾਲੇ ਭਰਾ ਸ਼ਮਸ਼ੇਜ ਖ਼ਾਂ ਨੂੰ ਜਗੀਰ ਵਜੋਂ ਦਿਤਾ, ਜਿਸ ਨੇ ਨਗਰ ਨੂੰ ਸੁੰਦਰ ਬਨਾਉਣ ਲਈ ਇਕ ਤਲਾਬ ਬਣਵਾਇਆ ਜੋ ਹੁਣ ਤਕ ਮੌਜੂਦ ਹੈ।

ਸਿੱਖ ਰਾਜ ਸਮੇਂ ਇਹ ਨਗਰ ਮਹਾਰਾਜਾ ਸ਼ੇਰ ਸਿੰਘ ਨੂੰ ਜਗੀਰ ਵਜੋਂ ਮਿਲਿਆ ਤੇ ਉਸ ਨੇ ਇਥੇ ਇਕ ਥਾਂ ਅਨਾਰਕਲੀ ਬਣਵਾਈ।

ਬਟਾਲਾ ਕਿਸੇ ਸਮੇਂ ਵਿਦਿਆ ਦਾ ਗੜ੍ਹ ਰਿਹਾ ਹੈ। ਤੇ ਇਸ ਨੂੰ ਬਟਾਲਾ ਸ਼ਰੀਫ਼ ਕਿਹਾ ਜਾਂਦਾ ਸੀ ਅਤੇ ਇਥੇ ਸਯਦ ਮੁਹੰਮਦ ਫ਼ਜ਼ਲ ਜਿਲਾਨੀ ਨੇ ਮਦਰਸਾ ਖੋਲ੍ਹਿਆ ਹੋਇਆ ਸੀ। ਪਰ ਮਗਰੋਂ ਬੰਦਾ ਬਹਾਦਰ ਨੇ ਇਸ ਨਗਰ ਨੂੰ ਤਬਾਹ ਕਰ ਦਿਤਾ ਤੇ ਇਸ ਦਾ ਨਾਂ ਬਟਾਲਾ ਸ਼ਰੀਰ ਪੈ ਗਿਆ (ਵੇਖੋ : ਗੁਰਦਾਸਪੁਰ ਗਜ਼ਟੀਅਰ)।

ਬਟਾਲੇ ਵਿਚ ਗੁਰੂ ਨਾਨਕ ਦੇਵ ਜੀ ਦੇ ਸਹੁਰੇ ਸਨ ਅਤੇ ਉਨ੍ਹਾਂ ਦੇ ਵਿਆਹ ਦੀ ਯਾਦ ਵਿਚ ਇਥੇ ਇਕ ਗੁਰਦਵਾਰਾ ਕੰਧ ਸਾਹਿਬ ਹੈ। ਗੁਰੂ ਨਾਨਕ ਦੇਵ ਜੀ ਦੇ ਵਿਆਹ ਸਮੇਂ ਜਿਥੇ ਲਗਨ ਦਾ ਮੰਡਪ ਬਣਾਇਆ ਗਿਆ ਉਸ ਦੇ ਨੇੜੇ ਇਕ ਕੱਚੀ ਕੰਧ ਸੀ। ਗੁਰੂ ਨਾਨਕ ਦੇਵ ਜੀ ਨੂੰ ਕੰਧ ਦੀ ਓਟ ਵਿਚ ਬੈਠਾ ਵੇਖ ਇਕ ਵਡਿਕੀ ਨੇ ਕਿਹਾ, "ਵੇਖੀਂ ਪੁਤਰਾ! ਕਦੀ ਕੰਧ ਡਿਗ ਨਾ ਪਏ।" ਗੁਰੂ ਜੀ ਦੇ ਮੂੰਹੋਂ ਸਹਿਜੇ ਹੀ ਨਿਕਲ ਗਿਆ, "ਮਾਈ ਇਹ ਕੰਧ ਰਹਿੰਦੀ ਦੁਨੀਆਂ ਤਕ ਖੜੀ ਰਹੇਗੀ।" ਪਾਕਿਸਤਾਨ ਬਣਨ ਤੋਂ ਪਹਿਲਾਂ ਇਸ ਕੰਧ ਨਾਲ ਇਕ ਥੜਾ ਬਣਿਆ ਹੋਇਆ ਸੀ ਜਿਥੇ ਸ਼ਰਧਾਲੂ ਜੋਤਾਂ ਜਗਾਂਦੇ ਤੇ ਮੰਨਤਾਂ ਮੰਨਦੇ ਸਨ, ਪਰ ਅਜ਼ਾਦੀ ਮਗਰੋਂ ਇਥੇ ਪੱਕਾ ਗੁਰਦਵਾਰਾ ਬਣਾ ਦਿਤਾ ਗਿਆ ਹੈ। ਇਥੇ ਭਾਦਰੋਂ ਸੁਦੀ ਸਤਵੀਂ ਨੂੰ ਮੇਲਾ ਲਗਦਾ ਹੈ।

ਬਟਾਲੇ ਵਿਚ ਭੰਡਾਰੀ ਤੇ ਪੁਰੀ ਬਰਾਦਰੀਆਂ ਨੇ ਗੁਰੂ ਨਾਨਕ ਦੇਵ ਜੀ ਦੀ ਬੜੀ ਲਗਨ ਨਾਲ ਸੇਵਾ ਕੀਤੀ ਜਿਸ ਤੇ ਪ੍ਰਸੰਨ ਹੋ ਕੇ ਗੁਰੂ ਜੀ ਨੇ ਵਰ ਦਿਤਾ ਕਿ ਭੰਡਾਰੀ ਭਰੇ ਰਹਿਣਗੇ ਤੇ ਪੁਰੀ ਭਰਪੂਰ ਰਹਿਣਗੇ।

ਬਟਾਲੇ ਵਿਚ ਧਰਮੀ ਹਕੀਕਤ ਰਾਏ ਦੇ ਵੀ ਸਹੁਰੇ ਸਨ ਅਤੇ ਉਨ੍ਹਾਂ ਦੀ ਪਤਨੀ ਲਖਸ਼ਮੀ ਬਾਈ ਸਤੀ ਦੀ ਸਮਾਧ ਵੀ ਹੈ। ਇਥੇ ਬਸੰਤ ਪੰਚਮੀ ਨੂੰ ਭਾਰੀ ਮੇਲਾ ਲਗਦਾ ਹੈ।

ਬਟਾਲੇ ਤੋਂ ਤਿੰਨ ਮੀਲ ਦੂਰ ਜਲੰਧਰ ਵਲ ਜਾਣ ਵਾਲੀ ਸੜਕ ਉਤੇ ਅਚਲੇਸ਼ਵਰ ਦਾ ਪੁਰਾਣਾ ਤੀਰਥ ਹੈ, ਜਿਸ ਨੂੰ ਅਚਲ ਕਿਹਾ ਜਾਦਾ ਹੈ। ਇਥ ਦੀਵਾਲੀ ਨੂੰ ਬੜਾ ਭਾਰੀ ਮੇਲਾ ਲਗਦਾ ਹੈ।

(ਬ-52) **ਬਟੇਰਾ** :

ਇਕ ਸ਼ਗਨ ਪੰਛੀ, ਬਟੇਰਾ ਸਫ਼ਰ ਵੇਲੇ ਜੇ ਸੱਜੇ ਪਾਸੇ ਬੋਲੇ ਤਾਂ ਚੰਗਾ ਹੁੰਦਾ ਹੈ ਜੇ ਖੱਬੇ ਬੋਲੇ ਤਾਂ ਅਸ਼ੁਭ।

ਬਟੇਰੇ ਦਾ ਜ਼ਿਕਰ ਅਖਾਣਾਂ ਤੇ ਲੋਕ-ਕਹਾਣੀਆਂ ਵਿਚ ਵੀ ਆਉਂਦਾ ਹੈ।

(ਬ-53) **ਬਟੋਰੀ, ਬਟੋਹਰੀ** :

(ੳ) ਵਿਆਹ ਨਾਲ ਸਬੰਧਿਤ ਇਕ ਰਸਮ। ਪਹਾੜੀ ਇਲਾਕੇ ਵਿਚ ਢੁਕਾਉ ਪਿਛੋਂ ਜੰਞ ਰੋਟੀ ਖਾਂਦੀ ਹੈ ਤਾਂ ਲਾੜ੍ਹਾ ਅੱਧੀ ਰੋਟੀ ਖਾ ਕੇ, ਬਾਕੀ ਰੋਟੀ ਆਪਣੀ ਬਣਨ ਵਾਲੀ ਪਤਨੀ ਨੂੰ ਭੇਜ ਦੇਂਦਾ ਹੈ। ਇਸ ਰੋਟੀ ਨੂੰ 'ਬਟੋਰੀ' ਕਿਹਾ ਜਾਂਦਾ ਹੈ। ਬਟੋਰੀ ਸ਼ਬਦ ਵਟ (ਬਟ) ਤੋਂ ਬਣਿਆ ਹੈ, ਜਿਸਦਾ ਭਾਵ ਇਕ ਦੂਜੇ ਨਾਲ ਕੋਈ ਚੀਜ਼ ਵਟਾਣਾ ਹੈ।

(ਅ) ਜਦੋਂ ਜੰਞ ਕੰਨਿਆਂ ਪੱਖ ਦੇ ਪਿੰਡ ਪਹੁੰਚਦੀ ਹੈ ਤਾਂ ਸ਼ਾਮ ਨੂੰ ਕੰਨਿਆਂ ਦਾ ਪਿਉ ਕੁਝ ਕੱਚੀ ਰਸਦ ਤੇ ਮਠਿਆਈ ਜੰਞ ਲਈ ਭੇਜਦਾ ਹੈ। ਲਾੜ੍ਹਾ ਕੁਝ ਮਠਿਆਈ ਖਾ ਕੇ ਬਾਕੀ ਵਾਪਿਸ ਕਰ ਭੇਜਦਾ ਹੈ ਜੋ ਕੰਨਿਆਂ ਨੂੰ ਖਵਾਈ ਜਾਂਦੀ ਹੈ। ਇਸ ਰਸਮ ਨੂੰ ਬਟੋਰੀ ਕਹਿੰਦੇ ਹਨ।

(ੲ) ਮਹਾਨ ਕੋਸ਼ (640) ਅਨੁਸਾਰ ਖਤ੍ਰੀ ਆਦਿ ਜਾਤੀਆਂ ਵਿਚ ਰੀਤ ਹੈ ਕਿ ਵਿਆਹ ਹੋਣ ਤੋਂ ਪਹਿਲਾਂ ਜੰਞ ਨੂੰ ਘਰ ਬੁਲਾ ਕੇ ਰੋਟੀ ਨਹੀਂ ਖਵਾਉਂਦੇ। ਜਿਸ ਥਾਂ ਬਰਾਤ ਦਾ ਡੇਰਾ ਹੁੰਦਾ ਹੈ, ਉਥੇ ਹੀ ਭੋਜਨ ਦੀ ਸਾਰੀ ਸਾਮਗਰੀ ਭੇਜ ਦਿੰਦੇ ਹਨ। ਇਸ ਰਸਦ ਦਾ ਨਾਉਂ ਬੈਹ ਬਟੋਹਰੀ ਹੈ ਜਿਸ ਨੂੰ ਕਈ ਬਟੋਰੀ ਆਖਦੇ ਹਨ (ਉਹੀ 624)।

(ਬ-54) **ਬੱਤਰੀ** :

ਅੰਕਾਂ ਨਾਲ ਸੰਬੰਧਿਤ ਇਕ ਰੂੜ੍ਹੀ, ਜਿਸ ਦਾ ਆਧਾਰ ਮੂੰਹ ਵਿਚਲੇ ਬੱਤੀ ਦੰਦਾਂ ਤੋਂ ਹੋਇਆ। ਇਹ ਅੰਕ ਸੰਪੂਰਨਤਾ ਦਾ ਬੋਧਿਕ ਹੈ, ਸ਼ੁਭ ਗੁਣਾਂ ਵਾਲੇ ਨੂੰ 'ਬੱਤਰੀ ਸੁਲੱਖਣਾ' ਕਿਹਾ ਜਾਂਦਾ ਹੈ। ਮਾਂ ਦੇ ਦੁੱਧ ਦੀਆਂ ਬੱਤਰੀ ਧਾਰਾਂ ਮੰਨੀਆਂ ਜਾਂਦੀਆਂ ਹਨ, ਜਿਸ ਨੂੰ ਪੀਣ ਨਾਲ ਬੱਚਾ ਬੱਤਰੀ ਚੰਗੇ ਲਛਣ (ਗੁਣ) ਧਾਰਨ ਕਰਦਾ ਹੈ। ਬੱਤਰੀ ਮੁਕੰਮਲ ਸ਼ਖ਼ਸੀਅਤ ਦਾ ਪ੍ਰਤੀਕ ਹੈ।

(ਬ-55) **ਬੱਤਰੀ ਧਾਰਾਂ** :

ਮਾਂ ਦੇ ਦੁੱਧ ਦਾ ਬੋਧਿਕ ਹੈ। ਨਿਸਚਾ ਹੈ ਕਿ ਮਾਂ ਦੀ ਛਾਤੀ ਵਿਚ, ਦੁੱਧ ਬੱਤਰੀ ਧਾਰਾਂ ਦੇ ਰੂਪ ਵਿਚ ਵਗਦਾ ਹੈ ਅਤੇ ਇਸ ਵਿਚ ਬੱਤਰੀ ਪ੍ਰਕਾਰ ਦੇ ਪੌਸ਼ਟਿਕ ਪਦਾਰਥ ਹੁੰਦੇ ਹਨ। ਜਿਸ ਨੂੰ ਪੀਣ ਨਾਲ ਬੱਚੇ ਦੇ ਅੰਦਰ 32 ਗੁਣ ਪ੍ਰਵੇਸ਼ ਹੁੰਦੇ ਹਨ। ਜਿਹੜਾ ਬੱਚਾ ਵਡਾ ਹੋ ਕੇ ਇਨ੍ਹਾਂ 32 ਗੁਣਾਂ ਨੂੰ ਪ੍ਰਫੁਲਤ ਕਰਦਾ ਹੈ, ਉਹ ਬੱਤਰੀ ਸੁਲੱਖਣਾ' ਹੁੰਦਾ ਹੈ ਤੇ ਮਾਂ ਦੀਆ ਬੱਤਰੀ ਧਾਰਾਂ ਨੂੰ ਸਫਲਾ ਕਰਦਾ ਹੈ। ਜਿਹੜਾ ਇਨ੍ਹਾਂ ਗੁਣਾਂ ਨੂੰ ਪ੍ਰਫੁਲਿਤ ਨਹੀਂ ਕਰਦਾ, ਉਹ ਮਾਂ ਪ੍ਰਤੀ ਆਪਣੇ ਕਰਤਵ ਦੀ ਪੂਰੀ ਪਾਲਨਾ ਨਹੀਂ ਕਰਦਾ ਤਾਂ ਉਸ ਨੂੰ ਬੱਤੀ ਧਾਰਾਂ ਬਖਸ਼ਵਾਣੀਆਂ ਚਾਹੀਦੀਆਂ ਹਨ ਨਹੀਂ ਤਾਂ ਮਾਂ ਦਾ ਦੁੱਧ ਉਸ ਨੂੰ ਕਦੇ ਮਾਫ਼ ਨਹੀਂ ਕਰਦਾ।

(ਬ-56) **ਬੱਤੀ ਸੁਲੱਖਣਾ** :

ਸ਼ਾਸਤਰਾਂ ਅਨੁਸਾਰ ਇਸਤ੍ਰੀ ਪੁਰਸ਼ ਦੇ ਸ਼ੁਭ ਲੱਛਣ 32 ਹਨ। ਜਿਨ੍ਹਾਂ ਵਿਚ ਇਹ ਸਾਰੇ ਲੱਛਣ ਹੋਣ, ਉਹ ਬੱਤੀ ਸੁਲੱਖਣਾ ਹੁੰਦਾ ਹੈ। ਸਕੰਦ ਪੁਰਾਣ ਦੇ ਕਾਂਸ਼ੀ ਖੰਡ ਵਿਚ 32 ਸੁਲੱਖਣ ਇਹ ਦਿਤੇ ਹਨ :

ਪੰਜ (ਨੇਤ੍ਰ, ਜਬਾੜੇ, ਨੱਕ, ਵੱਖੀ, ਭੁਜਾ) ਦੀਰਘ।

ਪੰਜ (ਤੁਚਾ, ਕੇਸ਼, ਉਂਗਲੀਆਂ, ਦੰਦ, ਉਂਗਲੀਆਂ ਦੀਆਂ ਗਠਾਂ) ਸੂਖਮ।

ਸੱਤ (ਹਥੇਲੀ, ਪੈਰ ਦੇ ਤਲੇ, ਅੱਖਾਂ ਦੇ ਕੋਏ, ਤਾਲੂਆ, ਜੀਭ, ਹੋਠ, ਨਹੁੰ,) ਲਾਲ।

ਛੇ (ਕਮਰ ਦੀ ਹੱਡੀ, ਪੇਟ, ਪਸਲੀ, ਮੋਢੇ, ਹੱਥ ਦੇ ਉਪਰਲੇ ਪਾਸੇ, ਮੁਖ) ਉਚੇ।

ਤਿੰਨ (ਮੱਥਾ, ਛਾਤੀ, ਕਮਰ) ਵਿਸਤਾਰ ਵਾਲੇ।

ਤਿੰਨ (ਗਰਦਨ, ਜੰਘਾਂ, ਲਿੰਗ) ਛੋਟੇ।

ਤਿੰਨ (ਸਵਰ ਨਾਭੀ, ਸੁਭਾਵ) ਗੰਭੀਰ।

(ਬ-57) **ਬੱਤੀਆਂ ਧੁਖਾਣੀਆਂ** :

ਪਕੜ ਵਾਲੇ ਪ੍ਰਾਣੀ ਵਿਚੋਂ, ਜਿੰਨ-ਭੂਤ ਕੱਢਣ ਲਈ ਚੇਲੇ ਕਈ ਤਰ੍ਹਾਂ ਦੀਆਂ ਧੂਫਾਂ ਧੁਖਾਂਦੇ ਹਨ; ਉਨ੍ਹਾਂ ਦਾ ਨਿਸਚਾ ਹੈ ਕਿ ਜਿੰਨ ਭੂਤ ਧੂੰਏਂ ਤੋਂ ਬਹੁਤ ਡਰਦੇ ਹਨ ਤੇ ਜਿਥੇ ਮਹਿਕ ਵਾਲਾ ਧੂੰਆਂ ਹੋਵੇ ਉਥੇ ਉਹ ਨਹੀਂ ਠਹਿਰਦੇ। ਧੂਫ ਧੁਖਾਉਣ ਦੀ ਇਸ ਕਿਰਿਆ ਨੂੰ ਬੱਤੀਆਂ ਧੁਖਾਣਾ ਕਿਹਾ ਜਾਂਦਾ ਹੈ।

'ਗੱਟ ਤਾਅਵੀਜ਼ ਬੰਨ੍ਹਣ ਗਲ ਡੋਲ੍ਹੇ
ਬਤੀਆਂ ਕੋਲ ਧੁਖਾਉਣ'–ਸੈਫ ਮਲੂਕ।

(ਬ-58) **ਬਦਸੀਸ** :

ਕਿਸੇ ਦੇ ਮੂੰਹੋਂ ਨਿਕਲੀ ਬਦ-ਦੁਆ, ਸਰਾਪ। ਲੋਕ-ਨਿਸਚੇ ਅਨੁਸਾਰ ਸ਼ਬਦ ਵਿਚ ਸਹਿਜ ਸ਼ਕਤੀ ਹੁੰਦੀ ਹੈ। ਕਿਸ ਕਰਨੀ ਵਾਲੇ ਫ਼ਕੀਰ ਜਾਂ ਨੇਕ ਬਜ਼ੁਰਗ ਦੇ ਮੂੰਹੋਂ ਨਿਕਲੇ ਸ਼ੁਭ ਜਾਂ ਅਸ਼ੁਭ ਵਾਕ, ਆਪਣੀ ਸਹਿਜ ਸ਼ਕਤੀ ਸਦਕਾ ਜ਼ਰੂਰ ਅਸਰ ਕਰਦੇ ਹਨ। ਅਸੀਸਾਂ ਨਾਲ ਪ੍ਰਾਣੀ ਵਧਦਾ ਫੁਲਦਾ ਹੈ ਤੇ ਬਦਸੀਸਾਂ ਨਾਲ ਦੁਖੀ, ਰੋਗੀ ਤੇ ਦਲਿਦ੍ਰੀ ਰਹਿੰਦਾ ਹੈ। ਪੁਰਾਣਾਂ ਵਿਚ ਵੀ ਬਦਸੀਸਾ ਬਾਰੇ ਅਨੇਕਾ ਕਥਾਵਾਂ ਮਿਲਦੀਆਂ ਹਨ। ਕਾਲੀਦਾਸ ਦੇ ਨਾਟਕ

'ਸ਼ਕੁੰਤਲਾ' ਵਿਚ ਵੀ ਬਦਸੀਸ ਨੂੰ ਕਥਾ-ਰੂੜ੍ਹੀ ਦੇ ਰੂਪ ਵਿਚ ਵਰਤਿਆ ਗਿਆ ਹੈ। ਸ਼ਕੁੰਤਲਾ ਜਦੋਂ ਆਪਣੇ ਪ੍ਰੇਮੀ ਦੁਸ਼ਯੰਤ ਦੇ ਖ਼ਿਆਲ ਵਿਚ ਮਗਨ, ਬੂਹੇ ਆਏ ਦੁਰਬਾਸ਼ਾ ਰਿਸ਼ੀ ਵਲ ਧਿਆਨ ਨਹੀਂ ਦੇਂਦੀ ਤਾਂ ਦੁਰਬਾਸ਼ਾ ਇਸ ਨੂੰ ਆਪਣੀ ਅਨਾਦਰੀ ਸਮਝ ਕੇ, ਸ਼ਕੁੰਤਲਾ ਨੂੰ ਬਦਸੀਸ ਦੇਂਦਾ ਹੈ ਕਿ ਜਿਸ ਪ੍ਰੇਮੀ ਦੇ ਧਿਆਨ ਵਿਚ ਤੂੰ ਮਗਨ ਹੈਂ, ਉਹ ਤੈਨੂੰ ਭੁਲ ਜਾਵੇਗਾ। ਮਗਰੋਂ ਸ਼ਕੁੰਤਲਾ ਦੀ ਸਖੀ ਦੇ ਖਿਮਾਂ ਮੰਗਣ ਤੇ ਯਾਚਨਾ ਕਰਨ 'ਤੇ ਦੁਰਬਾਸ਼ਾ ਨੇ ਇਹ ਬਦਸੀਸ ਨਰਮ ਕਰ ਦਿਤੀ ਤੇ ਕਿਹਾ ਕਿ ਪ੍ਰੇਮੀ ਨੂੰ ਆਪਣੀ ਦਿਤੀ ਨਿਸ਼ਾਨੀ ਵੇਖ ਕੇ ਸਾਰੀ ਗੱਲ ਯਾਦ ਆ ਜਾਵੇਗੀ। ਸ਼ਕੁੰਤਲਾ ਨਾਲ ਇਨ ਬਿਨ ਇੰਜ ਹੀ ਹੋਇਆ।

ਬਦਸੀਸ ਪੰਜਾਬ ਵਿਚ ਪ੍ਰਚਲਤ ਕਈ ਲੋਕ-ਕਹਾਣੀਆਂ ਦੀ ਕਥਾ-ਰੂੜ੍ਹੀ ਹੈ।

### (ਬ-59) ਬਦ-ਨਜ਼ਰ :

ਲੋਕਾਂ ਦਾ ਵਿਸ਼ਵਾਸ਼ ਹੈ ਕਿ ਜੇ ਕੋਈ ਸ਼ਖ਼ਸ ਕਿਸੇ ਖ਼ੂਬਸੂਰਤ ਚੀਜ਼ ਵਲ, ਮੰਦੀ ਭਾਵਨਾ ਨਾਲ, ਇਕਾਗਰ ਹੋ ਕੇ ਦੇਖੇ ਤਾਂ ਉਸ ਦੀ ਮੰਦ ਭਾਵਨਾ ਦਾ ਬੁਰਾ ਅਸਰ, ਉਸ ਖ਼ੂਬਸੂਰਤ ਚੀਜ਼ ਉਤੇ ਜ਼ਰੂਰ ਪਏਗਾ। ਭਾਵੇਂ ਇਹ ਵਸਤੂ ਜੜ੍ਹ ਹੋਵੇ ਤੇ ਭਾਵੇਂ ਚੇਤਨ। ਨਜ਼ਰ ਵਿਚ ਇਕ ਸਹਿਜ ਸ਼ਕਤੀ ਹੁੰਦੀ ਹੈ, ਜੋ ਹਰ ਚੀਜ਼ ਉਤੇ ਜਿਸ 'ਤੇ ਉਹ ਟਿਕਦੀ ਹੈ, ਆਪਣਾ ਸ਼ੁਭ ਜਾਂ ਅਸ਼ੁਭ ਅਸਰ ਜ਼ਰੂਰ ਛਡਦੀ ਹੈ। ਨਜ਼ਰ ਦੇ ਅਸ਼ੁਭ ਅਸਰ ਨੂੰ ਬਦ ਨਜ਼ਰ ਕਹਿੰਦੇ ਹਨ।

ਬਦ ਨਜ਼ਰ ਦਾ ਆਧਾਰ ਈਰਖਾ, ਕੀਨਾ, ਸਾੜਾ ਆਦਿ ਮੰਨੇ ਜਾਂਦੇ ਹਨ, ਜਿਸ ਪ੍ਰਾਣੀ ਕੋਲ ਕਿਸੇ ਚੀਜ਼ ਦੀ ਅਣਹੋਂਦ ਹੈ, ਉਹ ਦੂਜਿਆਂ ਕੋਲ ਉਹਾ ਚੀਜ਼ ਵੇਖ ਕੇ ਸੜੇਗਾ। ਲੂਲ੍ਹੇ, ਲੰਙੜੇ ਤੇ ਕਾਣੇ ਖ਼ੁਦ ਸਰੀਰਕ ਤੌਰ ਤੇ ਹੀਣੇ ਹੁੰਦੇ ਹਨ ਤੇ ਜਿਨ੍ਹਾਂ ਨੂੰ ਕੁਦਰਤ ਨੇ ਪੂਰੇ ਅੰਗ ਦਿਤੇ ਹੋਏ ਹਨ, ਉਨ੍ਹਾਂ ਪ੍ਰਤੀ ਇਨ੍ਹਾਂ ਦਾ ਖੁਣਸ ਖਾਣਾ ਸੁਭਾਵਿਕ ਹੈ। ਇਸ ਲਈ ਇਨ੍ਹਾਂ ਦੀ ਨਜ਼ਰ ਬੜੀ ਛੇਤੀ ਲਗਦੀ ਹੈ। ਇਸੇ ਤਰ੍ਹਾਂ ਜਿਨ੍ਹਾਂ ਦੇ ਘਰ ਸੰਤਾਨ ਨਹੀਂ ਹੁੰਦੀ, ਉਹ ਦੂਜਿਆਂ ਦੇ ਘਰ ਬਾਲ ਖੇਡਦੇ ਵੇਖ ਕੇ ਖ਼ੁਸ਼ ਨਹੀਂ ਰਹਿੰਦੇ। ਤਾਂ ਹੀ ਤਾਂ ਕਹਿੰਦੇ ਹਨ ਕਿ 'ਔਤਰਿਆਂ ਨਖਤਰਿਆਂ' ਦੀ ਨਜ਼ਰ ਛੇਤੀ ਲਗਦੀ ਹੈ। ਸੋਹਣੀ ਚੀਜ਼ ਨੂੰ ਕਿਸੇ ਦੀ ਵੀ ਨਜ਼ਰ ਲਗ ਸਕਦੀ ਹੈ ਅਤੇ ਕਈ ਵਾਰ ਆਪਣੀ ਵੀ। ਮਨੁੱਖ ਜੀਵਨ ਦੇ ਗੰਭੀਰ ਮੋੜਾਂ 'ਤੇ ਨਜ਼ਰ ਲਗਣ ਦਾ ਵਧੇਰੇ ਅੰਦੇਸ਼ਾ ਹੁੰਦਾ ਹੈ, ਕਿਉਂ ਜੋ ਅਜਿਹੇ ਮੋੜ ਉਤੇ ਜੀਵਨ ਵਿਚ ਪ੍ਰੀਵਰਤਨ ਆ ਰਿਹਾ ਹੁੰਦਾ ਹੈ ਤੇ ਜਿਨ੍ਹਾਂ ਦੇ ਜੀਵਨ ਵਿਚ ਉਹ ਪ੍ਰੀਵਰਤਨ ਨਹੀਂ ਆਉਂਦਾ ਜਾਂ ਦੇਰ ਨਾਲ ਆਉਂਦਾ ਹੈ, ਉਨ੍ਹਾਂ ਦੀ ਨਜ਼ਰ ਲਗਣ ਦਾ ਡਰ ਸੁਭਾਵਕ ਹੈ। ਇਸ ਲਈ ਬੱਚੇ ਦੇ ਬਾਲ ਅਵਸਥਾ, ਕਿਸ਼ੋਰ ਅਵਸਥਾ ਤੇ ਜਵਾਨੀ ਵਿਚ ਪੈਰ ਧਰਨ ਸਮੇਂ ਅਥਵਾ ਕੁੜਮਾਈ/ਵਿਆਹ ਦੇ ਵੇਲੇ, ਨਜ਼ਰ ਲਗਣ ਦਾ ਡਰ ਜ਼ਿਆਦਾ ਹੁੰਦਾ ਹੈ। ਜੀਵਨ ਦੇ ਇਨ੍ਹਾਂ ਮੋੜਾਂ ਉਤੇ ਜੋ ਸੰਸਕਾਰ ਤੇ ਰੀਤਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦਾ ਇਕ ਮੰਤਵ ਬਦ-ਨਜ਼ਰ ਤੋਂ ਬਚਣਾ ਹੈ।

ਬਦ-ਨਜ਼ਰ ਛੋਟੇ ਬੱਚਿਆਂ ਉਤੇ ਛੇਤੀ ਅਸਰ ਕਰਦੀ ਹੈ ਕਿਉਂ ਜੋ ਬੱਚੇ ਦੀ ਆਤਮਾ ਕੋਮਲ ਹੁੰਦੀ ਹੈ। ਜਿਵੇਂ ਕੋਮਲ ਚੀਜ਼ ਰਤਾ ਜਿਤਨੀ ਠੋਹਕਰ ਲਗਣ ਨਾਲ ਟੁਟ ਜਾਂਦੀ ਹੈ, ਉਸੇ ਤਰ੍ਹਾਂ ਬੱਚੇ ਦੀ ਫੁੱਲ-ਆਤਮਾ ਨਜ਼ਰ ਦੀ ਤੱਤੀ ਵਾ ਨਾਲ ਛੇਤੀ ਕੁਮਲਾ ਜਾਂਦੀ ਹੈ।

ਬਦ-ਨਜ਼ਰ ਤੋਂ ਬਚਣ ਲਈ ਕਈ ਉਪਾ ਹਨ। ਕਿਉਂਜੋ ਨਜ਼ਰ ਦੀ ਜੜ੍ਹ ਕੀਨਾ-ਸਾੜਾ ਹੈ, ਇਸ ਲਈ ਸੌਖਾ ਢੰਗ ਇਹ ਹੈ ਕਿ ਜਿਸ ਚੀਜ਼ ਨੂੰ ਨਜ਼ਰ ਲਗਣ ਤੋਂ ਬਚਾਣਾ ਹੋਵੇ ਉਸ ਨੂੰ ਪਹਿਲਾਂ ਖ਼ੁਦ ਹੀ ਵਿਗਾੜ ਦਿਉ। ਜੇ ਬੱਚਾ ਸੋਹਣਾ ਹੈ ਜਾਂ ਕੋਈ ਪੁਸ਼ਾਕ ਪਹਿਨ ਕੇ ਬੜਾ ਪਿਆਰਾ ਲਗ ਰਿਹਾ ਹੈ, ਤਾਂ ਉਸ ਦੇ ਮੱਥੇ ਉਤੇ ਕਾਲਖ ਦਾ ਨਿਸ਼ਾਨ ਲਗਾ ਦਿਉ। ਇਸ ਤਰ੍ਹਾਂ ਸੁਜ ਦੀ ਡਿੱਠ ਭੰਗ ਹੋ ਜਾਵੇਗੀ ਤੇ ਨਜ਼ਰ ਨਹੀਂ ਲਗੇਗੀ। ਇਸੇ ਭਾਵ ਅਧੀਨ ਕਈ ਲੋਕ, ਜਿਨ੍ਹਾਂ ਦੇ ਘਰ ਸਹਿਕਵੀਂ ਸੰਤਾਨ ਹੋਵੇ, ਉਸ ਨੂੰ ਫਟੇ ਪੁਰਾਣੇ ਕਪੜੇ ਪਹਿਨਾ ਦੇਂਦੇ ਹਨ। ਕਈ ਵਾਰ ਬੱਚੇ ਦੇ ਨਾਂ ਅਜਿਹੇ ਰਖੇ ਜਾਂਦੇ ਹਨ ਕਿ ਉਹ ਕਿਸੇ ਦਾ ਧਿਆਨ ਆਪਣੇ ਵਲ ਨਾ ਖਿਚ ਸਕਣ। ਜਿਵੇਂ ਗੁਦੜ, ਮੰਗਤੂ ਤੇ ਫਕੀਰਾ ਆਦਿ। ਕਈ ਲੋਕ ਬਾਲ ਨੂੰ ਕੁੜੀਆਂ ਵਾਲੇ ਕਪੜੇ ਪਹਿਨਾ ਦੇਂਦੇ, ਕਿਉਂ ਜੋ ਧਾਰਨਾ ਹੈ ਕਿ ਛੋਟੀਆਂ ਕੁੜੀਆਂ ਨੂੰ ਨਜ਼ਰ ਨਹੀਂ ਲਗਦੀ। ਉਹ ਤਾਂ ਪਹਿਲੋਂ ਹੀ ਭਾਰੀਆਂ ਹੁੰਦੀਆਂ ਹਨ।

ਕਿਸੇ ਛੋਟੇ ਬੱਚੇ ਦੇ ਗੁਣਾਂ ਦੀ ਸਿਫ਼ਤ ਕਰਨੀ ਵੀ ਚੰਗੀ ਨਹੀਂ ਸਮਝੀ ਜਾਂਦੀ। ਇਸ ਨਾਲ ਵੀ ਨਜ਼ਰ ਲਗਦੀ ਹੈ। ਇਸ ਲਈ ਜਦੋਂ ਕੋਈ ਬੱਚੇ ਦੀ ਸਿਫ਼ਤ ਕਰ ਰਿਹਾ ਹੋਵੇ ਤਾਂ ਧਨੀ ਪੋਠੋਹਾਰ ਵਿਚ ਨਜ਼ਰ ਦੇ ਅਸਰ ਨੂੰ ਜ਼ਾਇਲ ਕਰਨ ਲਈ, ਇਹ ਤੁਕ ਬੋਲ ਕੇ ਟੋਕ ਦਿਤਾ ਜਾਂਦਾ ਹੈ : 'ਮੂੰਹ ਆ ਕਿ ਕਮੂੰਹ ਆ, ਅੱਡੀ ਪਿਛੇ ਗੂੰਹ ਆ' ਭਾਵ ਜਿਤਨੀ ਤੂੰ ਪ੍ਰਸ਼ੰਸਾ ਕਰ ਰਿਹਾ ਹੈਂ, ਉਸੇ ਮਾਤ੍ਰਾ ਵਿਚ ਗੂੰਹ ਤੇਰੀ ਅੱਡੀ ਨਾਲ ਲਗ ਰਿਹਾ ਹੈ।

ਆਪਣੀ ਨਜ਼ਰ ਵੀ ਲਗਣ ਦਾ ਡਰ ਹੁੰਦਾ ਹੈ। ਇਸ ਲਈ ਜੇ ਆਪਣਾ ਬੱਚਾ ਬਹੁਤ ਪਿਆਰਾ ਜਾਂ ਸੋਹਣਾ ਲਗ ਰਿਹਾ ਹੋਵੇ ਤੇ ਆਪਣੀ ਹੀ ਨਜ਼ਰ ਲਗਣ ਦਾ ਡਰ ਹੋਵੇ ਤਾਂ ਬੱਚੇ ਦੇ ਮੂੰਹ ਉਤੇ 'ਥੋਹ' ਕੀਤੀ ਜਾਂਦੀ ਹੈ, ਜਿਸਦਾ ਭਾਵ ਹੈ ਕਿ ਇਹ ਬੱਚਾ ਇਤਨਾ ਗੰਦਾ ਹੈ ਕਿ ਥੁੱਕਣਯੋਗ ਹੈ।

ਚਿੱਟੀ ਚੀਜ਼ ਨੂੰ ਨਜ਼ਰ ਛੇਤੀ ਲਗਦੀ ਹੈ। ਦੁੱਧ ਦਹੀਂ ਨੂੰ ਨਜ਼ਰ ਤੋਂ ਬਚਾਣ ਲਈ ਕਈ ਸਵਾਣੀਆਂ ਦੁੱਧ ਵਿਚ ਕੋਈ ਕਾਲੀ ਚੀਜ਼; ਛੁਹਾਰਾ ਜਾਂ ਕੋਲਾ ਸੁਟ ਦੇਂਦੀਆਂ ਹਨ। ਕਈ ਹਲਵਾਈ ਵੀ ਦੁੱਧ ਦੀ ਕੜਾਹੀ ਵਿਚ ਕੋਲਾ ਪਾ ਦੇਂਦੇ ਹਨ।

ਨਵੇਂ ਬਣਾਏ ਮਕਾਨ ਨੂੰ ਨਜ਼ਰ ਤੋਂ ਬਚਾਣ ਲਈ, ਮਕਾਨ ਦੇ ਮੱਥੇ ਉਤੇ ਕਾਲੀ ਕੁੰਨੀ ਲਟਕਾ ਦਿਤੀ ਜਾਂਦੀ ਹੈ। ਕਈ ਵਾਰ ਕੁੰਨੀ ਉਪਰ ਨੱਕ, ਅੱਖ, ਕੰਨ ਬਣਾ ਕੇ ਤੇ ਹੇਠਲੇ ਹਿੱਸੇ ਨੂੰ ਰਤਾ ਕੁ ਤੋੜ ਕੇ, ਵਿਚੋਂ ਲਕੜੀ ਦੀ ਲਾਲ ਰੰਗ ਵਿਚ ਰੰਗੀ ਜੀਭ ਲਟਕਾ ਦੇਂਦੇ ਹਨ। ਇਹ ਕਾਲੀ ਮਾਈ ਦੀ ਮੂਰਤੀ ਬਣ ਜਾਂਦੀ ਹੈ। ਇਸ ਨਾਲ ਮਕਾਨ ਨੂੰ ਨਜ਼ਰ ਲਗਣ ਵਾਲੇ ਦੀ ਨਜ਼ਰ ਖੰਡਤ ਹੋ ਜਾਂਦੀ ਹੈ।

ਨਜ਼ਰ ਨੂੰ ਖੰਡਤ ਕਰਨ ਲਈ ਕਈ ਤੀਵੀਆਂ ਫੁੱਲਕਾਰੀ ਵਿਚ ਇਕ ਅੱਧ ਫੁੱਲ ਅਧੂਰਾ ਛਡ ਦੇਂਦੀਆਂ ਹਨ। ਇਸੇ ਤਰ੍ਹਾਂ ਕਢਾਈ ਦੇ ਕਈ ਹੋਰ ਕੰਮਾਂ ਵਿਚ ਵੀ ਕੀਤਾ ਜਾਂਦਾ ਹੈ। ਇਸ ਤਰ੍ਹਾਂ ਰੂਪ ਦੀ ਇਕਸਾਰਤਾ ਭੰਗ ਹੋ ਜਾਣ ਕਾਰਨ, ਨਜ਼ਰ ਨਹੀਂ ਲਗਦੀ।

ਕਈ ਲੋਕ, ਨਜ਼ਰ ਤੋਂ ਬਚਣ ਲਈ ਬੱਚੇ ਦੇ ਗਲ ਵਿਚ ਘੋਗੇ, ਸਿਪੀਆਂ ਤੇ ਕੌਡੀਆਂ ਆਦਿ ਪਾ ਦੇਂਦੇ ਹਨ। ਸਮੁੰਦਰ ਦੇ ਵਿਸ਼ਾਲ ਤੇ ਰਹੱਸ ਰੂਪ ਹੋਣ ਕਰ ਕੇ ਉਸ 'ਚੋਂ ਨਿਕਲੇ ਘੋਗੇ-ਕੌਡੇ ਬਦ-ਨਜ਼ਰ ਨੂੰ ਦੂਰ ਰਖਦੇ ਹਨ। ਧਾਰਨਾ ਹੈ ਕਿ ਜੇ ਗਲ ਵਿਚ ਕੌਡੀ ਪਾਈ ਹੋਵੇ ਤਾਂ ਉਹ ਨਜ਼ਰ ਦੀ ਸਾਰੀ ਮੰਦ ਭਾਵਨਾ ਨੂੰ ਆਪਣੇ ਵਿਚ ਰਚਾ ਲੈਂਦੀ ਹੈ ਤੇ ਟੁਟ ਜਾਂਦੀ ਹੈ। ਕਈ ਗਹਿਣੇ ਵੀ ਮੁੱਢ ਵਿਚ ਬਦ-ਨਜ਼ਰ ਤੋਂ ਬਚਣ ਲਈ ਤਵੀਤ ਜਾਂ ਤਲਿਸਮ ਵਜੋਂ ਪਹਿਨੇ ਜਾਂਦੇ ਸਨ।

ਲੋਹਾ ਵੀ ਬਦ-ਨਜ਼ਰ ਨੂੰ ਦੂਰ ਰਖਦਾ ਹੈ।

ਕਈ ਬਾਣੀਏ ਆਪਣੇ ਘਰ ਦੇ ਵਿਹੜੇ ਵਿਚ ਜਾਂ ਦੁਕਾਨ ਅਗੇ, ਪਿੰਜਰੇ ਵਿਚ ਤੋਤਾ ਪਾ ਕੇ ਲਟਕਾ ਦੇਂਦੇ ਹਨ। ਇਸ ਤਰ੍ਹਾਂ, ਬਦ-ਨਜ਼ਰ ਪਹਿਲਾਂ ਤੋਤੇ ਉਤੇ ਪੈ ਜਾਣ ਨਾਲ ਘਰ ਦੇ ਜੀਆਂ ਜਾਂ ਦੁਕਾਨ ਉਤੇ ਕੋਈ ਅਸਰ ਨਹੀਂ ਕਰਦੀ। ਤੋਤਾ ਬਦ-ਨਜ਼ਰ ਨੂੰ ਆਪਣੇ ਵਿਚ ਜੀਰ ਲੈਂਦਾ ਹੈ।

## (ਬ-60) ਬੰਦਰ :

ਹਿੰਦੂ ਬੰਦਰ ਨੂੰ ਹਨੂਮਾਨ ਦਾ ਅੰਸ਼ ਜਾਣ ਕੇ ਪਵਿਤ੍ਰ ਮੰਨਦੇ ਹਨ। ਹਿੰਦੂਆਂ ਦੇ ਤੀਰਥਾਂ ਉਤੇ ਬੰਦਰ ਆਮ ਮਿਲਦੇ ਹਨ ਤੇ ਯਾਤ੍ਰੀ ਇਨ੍ਹਾਂ ਨੂੰ ਛੋਲੇ ਆਦਿ ਭੇਟ ਕਰਦੇ ਹਨ। ਬੰਦਰ ਨੂੰ ਕੋਈ ਵਸਤੂ ਭੇਟਾ ਚਾੜ੍ਹਨੀ ਬੜਾ ਪੁੰਨ-ਕਾਰਜ ਸਮਝਿਆ ਜਾਂਦਾ ਹੈ।

ਹਿੰਦੂ ਧਾਰਨਾ ਅਨੁਸਾਰ ਬੰਦਰ ਪਹਿਲਾਂ ਮਨੁੱਖ ਹੀ ਸਨ। ਇਨ੍ਹਾਂ ਨੇ ਸਿਮਰਨ ਤੇ ਤਪਸਿਆ ਦੁਆਰਾ ਕੁਝ ਅਲੌਕਿਕ ਸ਼ਕਤੀਆਂ ਪ੍ਰਾਪਤ ਕਰ ਲਈਆਂ। ਉਨ੍ਹਾਂ ਨੇ ਮਗਰੋਂ ਇਹ ਸ਼ਕਤੀਆਂ ਆਪਣੀ ਤ੍ਰਿਸ਼ਨਾ ਦੀ ਪੂਰਤੀ ਤੇ ਮਾਨਵ ਜਾਤੀ ਨੂੰ ਨੁਕਸਾਨ ਪਹੁੰਚਾਣ ਲਈ ਵਰਤੀਆਂ, ਜਿਸ ਕਰਕੇ ਇਨ੍ਹਾਂ ਨੂੰ ਪ੍ਰਮਾਤਮਾ ਨੇ ਦੰਡ ਦਿਤਾ ਤੇ ਇਹਨਾਂ ਦਾ ਰੂਪ ਅਰਧ-ਮਾਨਵ ਤੇ ਅਰਧ-ਪਸ਼ੂ ਦਾ ਰਿਹਾ। ਤੱਪ ਤੇ ਸਿਮਰਨ ਕਰ ਕੇ ਇਹ ਮਨੁੱਖ ਵਰਗੇ ਰਹੇ ਪਰ ਪਾਪਾਂ ਕਾਰਨ ਪਸ਼ੂਆਂ ਵਰਗੇ। ਇਸੇ ਲਈ ਜਿਹੜਾ ਸ਼ਖ਼ਸ ਤੱਪ ਸ਼ਕਤੀ ਨੂੰ ਤ੍ਰਿਸ਼ਨਾ ਪੂਰਤੀ ਲਈ ਵਰਤਦਾ ਹੈ, ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਅਗਲੇ ਜਨਮ ਵਿਚ ਬੰਦਰ ਦੀ ਜੂਨ ਪਏਗਾ।

ਹਨੂਮਾਨ ਬੰਦਰਾਂ ਦਾ ਸਰਦਾਰ ਸੀ ਜਿਸ ਨੇ ਆਪਣੀ ਸੈਨਾ ਨਾਲ ਰਾਵਣ ਦੇ ਵਿਰੁਧ, ਰਾਮ ਚੰਦਰ ਦੀ ਯੁੱਧ ਵਿਚ ਸਹਾਇਤਾ ਕੀਤੀ। ਇਸੇ ਕਰਕੇ ਹਿੰਦੂਆਂ ਵਿਚ ਬੰਦਰ ਨੂੰ ਆਦਰ ਯੋਗ ਸਥਾਨ ਪ੍ਰਾਪਤ ਹੋਇਆ। ਹਿੰਦੂਆਂ ਦਾ ਵਿਸ਼ਵਾਸ ਹੈ ਕਿ ਬੰਦਰਾਂ ਨੂੰ ਤੰਗ ਕਰਨ ਜਾਂ ਮਾਰਨ ਵਾਲਾ ਹਨੂਮਾਨ ਦੀ ਕਰੋਪੀ ਤੋਂ ਬਚ ਨਹੀਂ ਸਕਦਾ ਤੇ ਉਸ ਦੇ ਘਰ ਹਮੇਸ਼ਾ ਦੁਖ-ਦਲਿਦ੍ਰ ਰਹੇਗਾ।

ਜੇ ਕਿਸੇ ਕੰਮ ਦੇ ਸ਼ੁਰੂ ਕਰਨ ਵੇਲੇ ਬੰਦਰ ਵਿਖਾਈ ਦੇਵੇ ਤਾਂ ਉਹ ਕੰਮ ਸਫਲਤਾ ਨਾਲ ਸਿਰੇ ਚੜ੍ਹਦਾ ਮੰਨਿਆ ਜਾਂਦਾ ਹੈ। ਪਰ ਜੇ ਬੰਦਰ ਕਰੋਧ ਵਿਚ ਹੋਵੇ ਜਾਂ ਚਿਚਲਾ ਰਿਹਾ ਹੋਵੇ ਤਾਂ ਸਫਲਤਾ ਨਹੀਂ ਮਿਲਦੀ। ਬੰਦਰ ਬਾਰੇ ਕਈ ਨੀਤੀ ਕਥਾਵਾਂ, ਪਰੀ ਕਥਾਵਾਂ, ਅਖਾਣ ਤੇ ਬੁਝਾਰਤਾਂ ਪ੍ਰਚਲਤ ਹਨ। ਬੰਦਰ ਵੰਡ ਮੁਹਾਵਰੇ ਦਾ ਆਧਾਰ ਇਕ ਨੀਤੀ ਕਥਾ ਹੀ ਹੈ, ਜਿਸ ਵਿਚ ਇਕ ਬੰਦਰ ਮੁਨਸਫ ਬਣ ਕੇ ਦੋ ਬਿੱਲੀਆਂ ਵਿਚ ਰੋਟੀ ਵੰਡਦਾ ਹੈ ਤੇ ਬਹਾਨੇ ਨਾਲ ਤੋੜ ਤੋੜ ਕੇ ਸਾਰੀ ਰੋਟੀ ਖ਼ੁਦ ਹੀ ਖਾ ਜਾਂਦਾ ਹੈ।

ਬੰਦਰ ਦਾ ਤਮਾਸ਼ਾ ਲੋਕਾਂ ਦੇ ਮਨੋਰੰਜਨ ਦਾ ਸਾਧਨ ਰਿਹਾ ਹੈ। ਮਦਾਰੀ ਡੁਗਡੁਗੀ ਵਜਾ ਕੇ ਬੰਦਰ ਤੇ ਬੰਦਰੀ ਨੂੰ ਨਚਾਂਦਾ ਤੇ ਉਨ੍ਹਾਂ ਦਾ ਵਿਆਹ ਰਚਾ ਕੇ ਲੋਕਾਂ ਦਾ ਦਿਲ ਪਰਚਾਂਦਾ ਹੈ।

## (ਬ-61) ਬਦਰੂਹ :

(ੳ) ਭੂਤ, ਪ੍ਰੇਤ ਚੁੜੇਲ ਆਦਿ ਜੋ ਲੋਕਾਂ ਨੂੰ ਦੁੱਖ ਦੇਂਦੇ ਹਨ। ਨਿਸਚਾ ਹੈ ਕਿ ਜਿਸ ਪ੍ਰਾਣੀ ਦੀ ਮ੍ਰਿਤੂ ਅਚਨਚੇਤ ਕਿਸੇ ਦੁਰਘਟਨਾ ਦੁਆਰਾ ਹੋ ਗਈ ਹੋਵੇ, ਉਹ ਭੂਤ ਪ੍ਰੇਤ ਬਣਦਾ ਹੈ, ਜੋ ਤੀਵੀਂ ਪ੍ਰਸੂਤ ਦੇ ਦਿਨਾਂ ਵਿਚ ਮਰ ਜਾਵੇ ਅਥਵਾ ਸੰਸਾਰ ਤੋਂ ਬਾਝ ਹੀ ਚਲੀ ਜਾਵੇ, ਉਹ ਚੁੜੇਲ ਬਣਦੀ ਹੈ।

ਬਦਰੂਹਾਂ ਗਰਭ ਦੇ ਦਿਨਾਂ ਵਿਚ, ਕੱਚਾ ਬੱਚਾ ਖਾ ਜਾਂਦੀਆਂ ਹਨ। ਇਸ ਲੋਕ-ਵਿਸ਼ਵਾਸ਼ ਤੋਂ ਬਚਾਉ ਲਈ ਗਰਭਵਤੀ ਇਨ੍ਹੀਂ ਦਿਨੀਂ ਆਪਣੇ ਪੱਲੇ ਦੀ ਗੁਠ ਨਾਲ ਕੁਝ ਅੰਨ ਦੇ ਦਾਣੇ ਬੰਨ੍ਹ ਕੇ ਰਖਦੀ ਹੈ ਕਿਉਂ ਜੋ ਬਦਰੂਹਾਂ ਕੱਚੇ ਅੰਨ ਦੇ ਨੇੜੇ ਨਹੀਂ ਢੁਕਦੀਆਂ। ਪ੍ਰਸੂਤ ਦੇ ਦਿਨਾਂ ਵਿਚ ਬਦਰੂਹਾਂ ਤੋਂ ਰਖਿਆ ਲਈ ਚਿਲੇ ਵਾਲੇ ਕਮਰੇ ਵਿਚ, ਜੋਤ ਜਗਾਈ ਰਖਦੇ ਹਨ। ਕੁਝ ਅੰਨ ਕੁੰਭ ਦੀ ਛੂਣੀ ਉਤੇ ਰਖਦੇ ਹਨ। ਹੋਰ ਪਕਿਆਈ ਲਈ ਬੱਚੇ ਦੇ ਸਿਰਹਾਣੇ ਲੋਹੇ ਦੀ ਛਰੀ ਰਖ ਦੇਂਦੇ ਹਨ। ਬਦਰੂਹਾਂ ਲੋਹੇ ਦੀ ਧਾਤ ਦੇ ਨੇੜੇ ਨਹੀਂ ਢੁਕਦੀਆਂ।

ਵਿਆਹ ਦੀ ਰਸਮ ਵੇਲੇ ਬਦਰੂਹਾਂ ਦਾ ਡਰ ਰਹਿੰਦਾ ਹੈ, ਇਸ ਲਈ ਵਿਆਹ ਤੋਂ ਕੁਝ ਦਿਨ ਪਹਿਲਾਂ ਵਰ/ਕੰਨਿਆਂ ਨੂੰ ਇਕੱਲਾ ਨਹੀਂ ਛਡਿਆ ਜਾਂਦਾ, ਉਨਾਂ ਦੇ ਨਾਲ ਸਬਾਲੇ/ਸਬਾਲੀਆਂ ਰਹਿੰਦੇ ਹਨ। ਇਨ੍ਹਾਂ ਦਿਨਾਂ ਵਿਚ ਵਰ ਤੇ ਕੰਨਿਆਂ ਮੈਲੇ ਕਪੜੇ ਪਾਈ ਰਖਦੇ ਹਨ ਤਾਂ ਜੋ ਬਦਰੂਹਾਂ ਦਾ ਉਨ੍ਹਾਂ ਵਲ ਧਿਆਨ ਨਾ ਜਾਵੇ। ਘੋੜੀ ਚੜ੍ਹਨ ਵੇਲੇ ਦੂਲ੍ਹਾ ਆਪਣੇ ਕੋਲ ਤਲਵਾਰ ਜਾਂ ਛੁਰੀ ਰਖਦਾ ਹੈ।

ਲੋਕ-ਨਿਸਚੇ ਅਨੁਸਾਰ ਬਦਰੂਹਾਂ, ਜੰਗਲਾਂ, ਉਜਾੜਾਂ ਤੇ ਉਜੜੇ ਖੋਲਿਆਂ ਵਿਚ ਰਹਿੰਦੀਆਂ ਹਨ, ਆਮ ਤੌਰ ਤੇ ਇਨ੍ਹਾਂ ਦਾ ਨਿਵਾਸ ਸਥਾਨ ਦਰਖ਼ਤਾਂ 'ਤੇ ਹੁੰਦਾ ਹੈ। ਇਨ੍ਹਾਂ ਥਾਵਾਂ ਤੋਂ ਇਕਲਿਆਂ ਲੰਘਣ ਵੇਲੇ ਸਾਵਧਾਨੀ ਵਰਤਣੀ ਚਾਹੀਦੀ ਹੈ। ਰਾਤ ਵੇਲੇ ਬ੍ਰਿਛਾਂ ਬੂਟਿਆਂ ਦੇ ਪੱਤੇ ਇਸ ਲਈ ਨਹੀਂ ਤੋੜਨੇ ਚਾਹੀਦੇ ਕਿ ਉਨ੍ਹਾਂ ਉਤੇ ਬਿਸਰਾਮ ਕਰ ਰਹੀਆਂ ਬਦਰੂਹਾਂ ਚਿੜ੍ਹ ਜਾਣ ਕਰ ਕੇ ਪਰੇਸ਼ਾਨ ਕਰਦੀਆਂ ਹਨ।

ਬਦਰੂਹਾਂ ਦਾ ਪ੍ਰਛਾਵਾਂ ਪਿਆ ਚੰਗਾ ਨਹੀਂ ਹੁੰਦਾ। ਜੇ ਕਿਸੇ ਉਤੇ ਬਦਰੂਹ ਦਾ ਪ੍ਰਛਾਵਾਂ ਪੈ ਜਾਵੇ ਤਾਂ ਉਹ ਸੁਕ ਸੁਕ ਕੇ ਮਰਦਾ ਹੈ। ਕਈ ਵਾਰ ਬਦਰੂਹਾਂ ਕਿਸੇ ਪ੍ਰਾਣੀ ਦੇ ਸਰੀਰ ਵਿਚ ਦਾਖ਼ਲ ਹੋ ਕੇ ਉਸ ਦੇ ਸਰੀਰ 'ਤੇ ਕਬਜ਼ਾ ਕਰ ਲੈਂਦੀਆਂ ਹਨ। ਇਸ ਕਿਰਿਆ ਨੂੰ 'ਪਕੜ' ਕਹਿੰਦੇ ਹਨ (ਵੇਖੋ : ਪਕੜ)।

ਚੇਲੇ ਸੌਰੀ ਆਦਿ ਜਾਦੂ ਟੂਣੇ ਦੇ ਕਰਮ ਕਾਂਡਾਂ ਦੁਆਰਾ ਸਰੀਰ ਜਾਂ ਪੱਕੀ ਥਾਂ ਤੋਂ ਬਦਰੂਹਾਂ ਨੂੰ ਬਾਹਰ ਕਢਦੇ ਮੰਨੇ ਜਾਂਦੇ ਹਨ।

(ਅ) ਲੋਕਾਂ ਦਾ ਵਿਸ਼ਵਾਸ਼ ਹੈ ਕਿ ਜਿਹੜੇ ਪ੍ਰਾਣੀ ਅਚਨਚੇਤ ਕਿਸੇ ਘਟਨਾ ਕਾਰਨ ਮਰ ਜਾਣ ਜਾਂ ਜਿਨ੍ਹਾਂ ਦੀਆਂ ਲਾਲਸਾਵਾਂ ਤੇ ਤ੍ਰਿਸ਼ਨਾਵਾਂ ਪੂਰੀਆਂ ਨਾ ਹੋਈਆਂ ਹੋਣ, ਉਨ੍ਹਾਂ ਦੀਆਂ ਰੂਹਾਂ ਭਟਕਦੀਆਂ ਰਹਿੰਦੀਆਂ ਹਨ ਤੇ ਜਿਉਂਦੇ ਲੋਕਾਂ ਨੂੰ ਕਈ ਤਰ੍ਹਾਂ ਦੀਆਂ ਹਾਨੀ ਪਹੁੰਚਾਂਦੀਆਂ ਹਨ। ਇਸ ਲਈ ਅਜਿਹੀਆਂ ਬਦਰੂਹਾਂ ਤੋਂ ਭੈ ਖਾਣਾ ਚਾਹੀਦਾ ਹੈ ਤੇ ਨਾਲ ਹੀ ਇਨ੍ਹਾਂ ਨੂੰ ਪ੍ਰਸੰਨ ਰਖਣਾ ਚਾਹੀਦਾ ਹੈ।

ਇਨ੍ਹਾਂ ਬਦਰੂਹਾਂ ਵਿਚ ਸਭ ਤੋਂ ਵਧ ਖ਼ਤਰਨਾਕ ਉਹ ਪ੍ਰਾਣੀ ਹੁੰਦੇ ਹਨ, ਜੋ ਸੰਸਾਰ ਤੋਂ ਔਂਤਰੇ ਨਖਤਰੇ ਮਰ ਜਾਂਦੇ ਹਨ। ਇਨ੍ਹਾਂ ਨੂੰ ਅਗਲੇ ਜਹਾਨ ਵਿਚ ਢੋਈ ਨਹੀਂ ਮਿਲਦੀ। ਇਨ੍ਹਾਂ ਨੇ ਭਾਵੇਂ ਕਿਤਨੇ ਨੇਕ ਕਰਮ ਕਿਉਂ ਨਾ ਕੀਤੇ ਹੋਣ, 'ਪੁ' ਨਾਂ ਦਾ ਨਰਕ ਤਰ ਕੇ ਸਵਰਗ ਲੋਕ ਵਿਚ ਨਹੀਂ ਪੁਜ ਸਕਦੇ। ਇਸ ਲਈ ਉਨ੍ਹਾਂ ਦੀਆਂ ਰੂਹਾਂ ਇਸੇ ਭੂਮੀ ਉਤੇ ਭਟਕਦੀਆਂ ਰਹਿੰਦੀਆਂ ਹਨ ਤੇ ਉਹ ਦੂਜਿਆਂ ਦੇ ਪੁੱਤਰਾਂ ਨੂੰ ਮਾਰ ਕੇ, ਉਨ੍ਹਾਂ ਦੀਆਂ ਕੁੱਲਾਂ ਦਾ ਵੀ ਬੀਜ ਨਾਸ ਕਰਨਾ ਚਾਹੁੰਦੀਆਂ ਹਨ। ਇਸ ਲਈ ਕਈ ਪਿੰਡਾਂ ਵਿਚ ਬਾਹਰਵਾਰ ਇੱਟਾਂ ਦਾ ਨਿੱਕਾ ਜਿਹਾ ਥੜਾ ਬਣਾ ਕੇ ਉਸ ਉਤੇ ਕਈ ਨਿੱਕੇ ਨਿੱਕੇ ਚੌਰਸ ਖ਼ਾਨੇ ਬਣਾਏ ਹੁੰਦੇ ਹਨ ਜਿਨ੍ਹਾਂ ਵਿਚ ਦੀਵੇ ਬਾਲੇ ਜਾਂਦੇ ਹਨ। ਥੜੇ ਉਤੇ ਦੁੱਧ ਤੇ ਹੋਰ ਵਸਤਾਂ ਭੇਟਾਂ ਵਜੋਂ ਰਖੀਆਂ ਜਾਂਦੀਆਂ ਹਨ। ਇਹ ਥਾਂ ਪਿੰਡ ਵਿਚ ਔਂਤਰੇ-ਨਖਤਰੇ ਮਰ ਗਏ ਬੱਚਿਆਂ ਨਾਲ ਸਬੰਧਿਤ ਹੁੰਦੀ ਹੈ। ਕਈ ਮਾਵਾਂ ਚਾਂਦੀ ਦਾ ਰੁਪਿਆ ਭੇਟਾ ਕਰ ਕੇ, ਉਸ ਨੂੰ ਬੱਚੇ ਦੇ ਗਲ ਵਿਚ ਉਦੋਂ ਤਕ ਲਟਕਾਈ ਰਖਦੀਆਂ ਹਨ, ਜਦੋਂ ਤਕ ਉਹ ਵੱਡਾ ਨਹੀਂ ਹੋ ਜਾਂਦਾ।

ਸੌਂਕਣ ਦੀ ਰੂਹ ਵੀ, ਬੜੀ ਖੋਰੀ ਤੇ ਖੁਣਸ ਵਾਲੀ ਗਿਣੀ ਜਾਂਦੀ ਹੈ। ਜੇ ਉਸ ਦਾ ਪਤੀ ਦੂਜਾ ਵਿਆਹ ਕਰ ਲਏ ਤਾਂ ਉਹ ਆਪਣੇ ਪਤੀ ਤੇ ਉਸ ਦੀ ਨਵੀਂ ਵਹੁਟੀ ਨੂੰ ਹਾਨੀ ਪਹੁੰਚਾਣ ਦੇ ਯਤਨ ਵਿਚ ਰਹਿੰਦੀ ਹੈ। ਇਸ ਲਈ ਨਵੀਂ ਵਹੁਟੀ ਆਪਣੇ ਗਲ ਵਿਚ ਸੌਂਕਣ-ਮੋਹਰਾ ਲਟਕਾਈ ਰਖਦੀ ਹੈ, ਜਿਸ ਉਤੇ ਮਰ ਗਈ ਸੌਂਕਣ ਦਾ ਚਿੱਤਰ ਉਕਰਿਆ ਹੁੰਦਾ ਹੈ। ਉਹ ਜਦ ਤਕ ਜਿਊਂਦੀ ਹੈ ਇਹ ਸੌਂਕਣ-ਮੋਹਰਾ ਗਲ ਵਿਚ ਪਾਈ ਰਖਦੀ ਹੈ।

ਜਿਹੜੇ ਪ੍ਰਾਣੀ ਅਚਨਚੇਤ ਵਾਪਰੀ ਕਿਸੇ ਦੁਰਘਟਨਾ ਨਾਲ ਮਰ ਜਾਂਦੇ ਹਨ,ਉਨ੍ਹਾਂ ਦੀਆਂ ਰੂਹਾਂ ਵੀ ਭਟਕਦੀਆਂ ਰਹਿੰਦੀਆਂ ਹਨ ਤੇ ਕਈ ਵਾਰ ਹਾਨੀ ਪਹੁੰਚਾਂਦੀਆਂ ਹਨ। ਅਜਿਹੀਆਂ ਰੂਹਾਂ ਨੂੰ ਖ਼ੁਸ਼ ਕਰਨ ਲਈ ਉਨ੍ਹਾਂ ਦੀ ਯਾਦ ਵਿਚ ਕੋਈ ਢੇਰੀ, ਚੂਰਾ ਜਾਂ ਕੋਈ ਥੜਾ ਆਦਿ ਬਨਾਉਣਾ ਜ਼ਰੂਰੀ ਸਮਝਿਆ ਜਾਂਦਾ ਹੈ।

(ਬ-62) **ਬੱਦਲ :**

ਬੱਦਲਾਂ ਬਾਰੇ ਇਕ ਮੁੱਢੀ ਇਉਂ ਪ੍ਰਚਲਤ ਹੈ : ਇਕ ਰਿਸ਼ੀ ਜੰਗਲ ਵਿਚ ਬੈਠਾ ਤਪਸਿਆ ਕਰ ਰਿਹਾ ਸੀ। ਉਸ ਕੋਲ ਕੇਵਲ ਟਾਕੀਆਂ ਜੜ੍ਹੀ ਇਕ ਗੋਦੜੀ ਸੀ। ਜੋ ਉਸ ਦੇ ਦੁਖ ਸੁਖ ਦੀ ਸਦੀਵੀ ਸਾਥਣ ਸੀ। ਇਕ ਵਾਰ

ਬੜੇ ਕਹਿਰਾਂ ਦੀ ਗਰਮੀ ਪਈ। ਸਾਰੀ ਧਰਤੀ ਤਾਂਬੇ ਵਾਂਗ ਤੱਪਣ ਲਗੀ। ਬਨਸਪਤੀ ਝੁਲਸ ਗਈ, ਰਿਸ਼ੀ ਖੁਲ੍ਹੇ ਆਕਾਸ਼ ਹੇਠ ਪਹਿਲਾਂ ਵਾਂਗ ਹੀ ਬੈਠਾ ਘੋਰ ਤਪਸਿਆ ਕਰਦਾ ਰਿਹਾ। ਗਰਮੀ ਨਾਲ ਉਸ ਦਾ ਸਾਰਾ ਸਰੀਰ ਲੂਠਿਆ ਗਿਆ। ਗੋਦੜੀ ਤੋਂ ਇਹ ਕਹਿਰ ਜਰਿਆ ਨਾ ਗਿਆ ਤੇ ਬੱਦਲਾਂ ਦਾ ਰੂਪ ਧਾਰ ਕੇ ਸੂਰਜ ਅਗੇ ਜਾ ਖਲੋਤੀ। ਉਸੇ ਪਲ ਸੂਰਜ ਦੀ ਤਪਸ਼ ਘਟ ਗਈ। ਉਦੋਂ ਤੋਂ ਇਹ ਗੋਦੜੀ ਆਕਾਸ਼ ਮੰਡਲ ਵਿਚ ਬੱਦਲਾਂ ਦਾ ਰੂਪ ਧਾਰ ਕੇ ਉਡਦੀ ਰਹਿੰਦੀ ਹੈ। ਪੰਜਾਬੀ ਵਿਚ ਸਭ ਤੋਂ ਵਧ ਅਖਾਣ ਬੱਦਲਾਂ ਬਾਰੇ ਹਨ : ਮੀਂਹ ਨਾ ਵਰ੍ਹੇ ਤਾਂ ਫਸਲਾਂ ਨਹੀਂ ਉਗਦੀਆਂ ਤੇ ਕਹਿਰ ਪੈਂਦਾ ਹੈ।

(ਬ-63) **ਬੰਦੀ-ਛੋੜ** :

ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਹਰਿਗੋਬਿੰਦ ਜੀ ਦੀ ਇਕ ਉਪਾਧੀ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮਗਰੋਂ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰ ਲਈਆਂ ਸਨ। ਜਹਾਂਗੀਰ ਨੂੰ ਉਨ੍ਹਾਂ ਦੀ ਸਰਦਾਰੀ ਵਿਚ ਇਕ ਸ਼ਕਤੀਸ਼ਾਲੀ ਸਿੱਖ ਸੰਗਠਨ ਉਭਰਦਾ ਨਜ਼ਰ ਆਇਆ ਤੇ ਉਸ ਨੇ ਗੁਰੂ ਜੀ ਨੂੰ ਦਿੱਲੀ ਸੱਦ ਕੇ ਪਿਛੋਂ ਗਵਾਲੀਅਰ ਦੇ ਕਿਲੇ ਵਿਚ ਨਜ਼ਰਬੰਦ ਕਰ ਦਿਤਾ। ਜਿਥੇ 52 ਰਾਜੇ, ਜੋ ਜਹਾਂਗੀਰ ਦੀ ਅਧੀਨਤਾ ਸਵੀਕਾਰ ਕਰਨ ਨੂੰ ਤਿਆਰ ਨਹੀਂ ਸਨ, ਕੈਦ ਸਨ। ਮਗਰੋਂ ਜਦੋਂ ਜਹਾਂਗੀਰ ਨੇ ਆਪਣੀ ਗ਼ਲਤੀ ਨੂੰ ਅਨੁਭਵ ਕੀਤਾ ਤਾਂ ਉਸ ਨੇ ਗੁਰੂ ਹਰਿਗੋਬਿੰਦ ਜੀ ਨੂੰ ਰਿਹਾਅ ਕਰਨ ਦਾ ਹੁਕਮ ਦਿਤਾ। ਪਰ ਗੁਰੂ ਜੀ ਉਦੋਂ ਤਕ ਰਿਹਾਅ ਹੋਣ ਲਈ ਤਿਆਰ ਨਹੀਂ ਸਨ, ਜਦੋਂ ਤਕ ਗਵਾਲੀਅਰ ਦੇ 52 ਰਾਜੇ ਕੈਦੀਆਂ ਨੂੰ ਰਿਹਾਅ ਨਹੀਂ ਕੀਤਾ ਜਾਂਦਾ। ਸੋ, ਜਹਾਂਗੀਰ ਨੇ ਆਗਿਆ ਦੇ ਦਿਤੀ ਕਿ ਜੋ ਰਾਜਾ ਗੁਰੂ ਹਰਿਗੋਬਿੰਦ ਜੀ ਦੇ ਕੁੜਤੇ ਦੀ ਚੋਲੀ ਫੜੇ ਉਸ ਨੂੰ ਵੀ ਰਿਹਾਅ ਕਰ ਦਿਤਾ ਜਾਵੇ। ਗੁਰੂ ਜੀ ਨੇ ਸਭ ਰਾਜਿਆਂ ਦੀ ਰਿਹਾਈ ਲਈ 52 ਕਲੀਆਂ ਵਾਲਾ ਚੋਲਾ ਪਹਿਨਿਆ ਤੇ ਸਭ ਰਾਜੇ ਇਕ ਇਕ ਕਲੀ ਫੜ ਕੇ ਬੰਦੀਖ਼ਾਨੇ ਵਿਚੋਂ ਬਾਹਰ ਨਿਕਲ ਆਏ। ਉਦੋਂ ਤੋਂ ਗੁਰੂ ਹਰਿਗੋਬਿੰਦ ਜੀ ਨੂੰ 'ਬੰਦੀ ਛੋੜ' ਕਿਹਾ ਜਾਣ ਲਗਾ। ਗੁਰੂ ਜੀ ਜਦੋਂ ਅੰਮ੍ਰਿਤਸਰ ਵਾਪਸ ਪੁਜੇ ਤਾਂ ਉਹ ਦੀਵਾਲੀ ਦਾ ਦਿਨ ਸੀ ਤੇ ਸਾਰੇ ਨਗਰ ਵਿਚ ਬੜੇ ਧੂਮ ਧਾਮ ਨਾਲ ਦੀਪਮਾਲਾ ਕੀਤੀ ਗਈ।

ਗਵਾਲੀਅਰ ਦੇ ਇਤਿਹਾਸਕ ਕਿਲੇ ਵਿਚ, ਇਸ ਘਟਨਾ ਦੀ ਸਿਮਰਤੀ ਵਿਚ ਇਕ ਅਸਥਾਨ 'ਤੇ 'ਬੰਦੀ ਛੋੜ' ਅੰਕਿਤ ਹੋਇਆ ਮਿਲਦਾ ਹੈ। ਇਥੇ ਚੌਵੀ ਘੰਟੇ ਦੀਵਾ ਬਲਦਾ ਰਹਿੰਦਾ ਹੈ।

(ਬ-64) **ਬਦੂ** :

ਮੁਸਲਮਾਨਾਂ ਦੀ ਇਕ ਖ਼ਾਨਾਬਦੋਸ਼ ਜਾਤੀ, ਜੋ ਦੇਸ਼ ਵੰਡ ਤੋਂ ਪਹਿਲਾਂ ਸਤਲੁਜ ਤੇ ਬਿਆਸ ਦੀ ਵਾਦੀ ਵਿਚ ਦਰਿਆ ਦੇ ਨੇੜੇ ਟੱਪਰੀਆਂ ਵਿਚ ਰਹਿੰਦੀ ਸੀ। ਇਹ ਬਦੂ ਇਮਾਮ ਸਾਫ਼ੀ ਦੇ ਪੈਰੋਕਾਰ ਹਨ। ਰਵਾਇਤ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਸਮੇਂ ਚਾਰ ਭਰਾ ਇਮਾਮ ਅਜ਼ਮ, ਇਮਾਮ ਹਮੀਲ, ਇਮਾਮ ਨਾਇਕ ਅਤੇ ਬਦੂਆਂ ਦਾ ਵਡਿਕਾ ਸ਼ੇਖ਼ ਧਮਾਰ ਸਭ ਇਮਾਮ ਸਾਫ਼ੀ ਦੇ ਅਨੁਯਾਈ ਸਨ। ਇਕ ਵਾਰ ਸ਼ੇਖ਼ ਧਮਾਰ ਨੇ ਇਕ ਕਛੂਕੁੰਮਾ ਮਾਰਿਆ, ਤਿੰਨਾਂ ਭਰਾਵਾਂ ਨੇ ਇਸ ਨੂੰ ਬੁਰਾ ਸਮਝਿਆ, ਪਰ ਇਮਾਮ ਸਾਫ਼ੀ ਨੇ ਇਸ ਨੂੰ ਹਲਾਲ ਦਸਿਆ, ਸੋ ਸ਼ੇਖ਼ ਧਮਾਰ ਨੇ ਕਛੂਕੁੰਮੇ ਨੂੰ ਪਕਾ ਕੇ ਖਾ ਲਿਆ। ਜਿਸ 'ਤੇ ਤਿੰਨਾਂ ਇਮਾਮਾਂ ਨੇ ਉਸ ਨੂੰ ਬਦ ਕਿਹਾ। ਇਸੇ ਤੋਂ ਸ਼ੇਖ਼ ਧਮਾਰ ਦੀ ਵੰਸ਼ ਬਦੂ ਅਖਵਾਈ। ਭਾਵੇਂ ਬਦੂਆਂ ਵਿਚ ਉਪਰੋਕਤ ਰਵਾਇਤ ਪ੍ਰਚਲਤ ਹੈ, ਪਰ ਇਤਿਹਾਸਕ ਤੌਰ ਤੇ ਠੀਕ ਨਹੀਂ ਜਾਪਦੀ। ਕਿਉਂ ਜੋ ਚਾਰੇ ਇਮਾਮ ਭਰਾ ਨਹੀਂ ਸਨ। ਤੇ ਨਾ ਹੀ ਹਜ਼ਰਤ ਮੁਹੰਮਦ ਦੇ ਸਮਕਾਲੀ ਸਨ (ਗਲਾਸਰੀ 2,33)।

ਬਦੂ ਕਛੂਕੁੰਮੇ, ਮਗਰਮੱਛ ਤੇ ਡੱਡੂ ਦਾ ਮਾਸ ਖਾਂਦੇ ਹਨ। ਮੁਸਲਮਾਨ ਇਨ੍ਹਾਂ ਨੂੰ ਅਛੂਤ ਸਮਝਦੇ ਹਨ। ਇਸ ਜਾਤੀ ਦੇ ਲੋਕ ਤੀਲਾਂ ਦੀਆਂ ਪੱਛੀਆਂ ਟੋਕਰੇ ਆਦਿ ਬਣਾਉਂਦੇ ਹਨ, ਕੁਝ ਬੰਸਰੀਆਂ ਬਣਾਉਂਦੇ ਹਨ। ਇਨ੍ਹਾਂ ਵਿਚ ਚਚੇਰੇ ਮਮੇਰੇ ਭਰਾਵਾਂ ਭੈਣਾਂ ਵਿਚ ਵਿਆਹ ਨਹੀਂ ਹੁੰਦਾ। ਇਨ੍ਹਾਂ ਬਾਰੇ ਇਕ ਅਖਾਣ ਹੈ : 'ਮਕੇ ਦੇ ਰਾਹ ਬਦੂ'।

(ਬ-65) **ਬੰਧਣ** :

ਗੁੜਗਾਵਾਂ ਦੇ ਮਿਊ ਜਾਤੀ ਵਿਚ ਪ੍ਰਚਲਤ ਇਕ ਰਸਮ। ਬਰਾਤ ਦੇ ਢੁਕਣ ਤੋਂ ਅਗਲੇ ਦਿਨ, ਦੁਪਹਿਰ ਵੇਲੇ ਨਾਈ, ਦੁਲ੍ਹਨ ਦੇ ਤਿੰਨ-ਚਾਰ ਅੰਗਾਂ ਸਾਕਾਂ, ਆਮ ਤੌਰ ਤੇ ਚਾਚੇ ਤਾਏ ਨੂੰ ਨਾਲ ਲੈ ਕੇ ਬਰਾਤ ਦੇ ਠਹਿਰਣ ਵਾਲੀ ਥਾਂ ਆਉਂਦਾ ਹੈ। ਉਥੇ ਦੁਲ੍ਹਨ ਪੱਖ ਦੇ ਕਈ ਕਮੀਂ-ਕਮੀਣ ਇਕਠੇ ਹੁੰਦੇ ਹਨ ਤੇ ਦੁਲ੍ਹੇ ਦਾ ਪਿਉ ਉਨ੍ਹਾਂ ਨੂੰ ਨਕਦ ਰੁਪਏ ਲਾਗ ਵਜੋਂ ਦੇਂਦਾ ਹੈ। ਨਾਈ ਦੁਲ੍ਹਨ ਦੇ ਚਾਚੇ ਤਾਏ ਨਾਲ ਸਲਾਹ ਕਰ ਕੇ, ਹਰ ਕਮੀਂ ਦੀ ਬੰਧਾਨ ਦਸੀ ਜਾਂਦਾ ਹੈ ਤੇ ਇਹ ਲਾਗ ਦੁਲ੍ਹੇ ਦਾ ਪਿਉ ਦੇਂਦਾ ਜਾਂਦਾ ਹੈ।

(ਬ-66) **ਬੰਧਾ** :

ਮੌਲੀ ਦਾ ਧਾਗਾ, ਜੋ ਕਿਸੇ ਬਚਨ ਨੂੰ ਪੂਰਾ ਕਰਨ ਲਈ

ਗਲ ਵਿਚ ਬੰਨ੍ਹਿਆ ਜਾਂਦਾ ਹੈ। ਇਹ ਧਾਗਾ ਬੰਨ੍ਹਣ ਤੋਂ ਪਹਿਲਾਂ ਹਿਦੂ ਗਾਇਤ੍ਰੀ ਦਾ ਪਾਠ ਕਰਦੇ ਤੇ ਸੰਕਲਪ ਕਰਦੇ ਹਨ ਤੇ ਜਦੋਂ ਤਕ ਬਚਨ ਪੂਰਾ ਨਹੀਂ ਹੋ ਜਾਂਦਾ, ਇਸ ਨੂੰ ਖੋਲ੍ਹਦੇ ਨਹੀਂ।

(ਬ-67) **ਬਧਾਵਾ, (ਵਧਾਵਾ) :**

ਇਕ ਗਹਿਣਾ, ਜੋ ਕਿਸੇ ਸੁੱਖੀ ਸੁਖਣਾ ਪੂਰੀ ਕਰਨ ਲਈ ਬੱਚੇ ਦੇ ਗਲ ਵਿਚ ਪਾਇਆ ਜਾਂਦਾ ਹੈ। ਨਿਰਸੰਤਾਨ ਤੀਵੀਆਂ ਬੱਚੇ ਦੇ ਜੰਮਣ ਤੇ ਉਸ ਦੇ ਗਲ ਬਧਾਵਾ ਪਾਉਣ ਦੀ ਮੰਨਤ ਸੁਖਦੀਆਂ ਹਨ। ਬਧਾਵਾ ਇਕ ਤਰ੍ਹਾਂ ਦੀ ਚਾਂਦੀ ਦੀ ਹਸਲੀ ਹੁੰਦੀ ਹੈ, ਜੋ ਹਰ ਸਾਲ ਨਵੇਂ ਬੱਚੇ ਦੇ ਗਲ ਵਿਚ ਪਾਈ ਜਾਂਦੀ ਹੈ। ਕਈ ਤਾਂ ਹਮੇਲ ਤੋਂ ਹੀ ਕੰਮ ਸਾਰ ਲੈਂਦੇ ਹਨ ਤੇ ਹਰ ਸਾਲ ਹਮੇਲ ਵਿਚ ਇਕ ਰੁਪਿਆ ਹੋਰ ਜੜਵਾ ਲਿਆ ਜਾਂਦਾ ਹੈ। ਜਦੋਂ ਬੱਚਾ ਸੱਤਾਂ, ਦਸਾਂ ਜਾਂ ਬਾਰਾਂ ਸਾਲਾਂ ਦਾ ਹੁੰਦਾ ਹੈ ਤਾਂ ਸਾਰੀਆਂ ਹਸਲੀਆਂ/ਹਮੇਲਾਂ ਨੂੰ ਉਤਾਰ ਕੇ ਵੇਚ ਦਿਤਾ ਜਾਂਦਾ ਹੈ ਤੇ ਇਹ ਰੁਪਏ ਖ਼ੈਰਾਤ ਦੇ ਤੌਰ 'ਤੇ ਗ਼ਰੀਬਾਂ ਵਿਚ ਵੰਡ ਦਿਤੇ ਜਾਂਦੇ ਹਨ।

ਮੁਸਲਮਾਨਾਂ ਵਿਚ ਬਧਾਵਾ 'ਸਫ਼ਰ' ਮਹੀਨੇ ਦੇ ਅਖ਼ੀਰਲੇ ਬੁਧਵਾਰ ਨੂੰ ਬੱਚੇ ਦੇ ਗਲ ਪਹਿਨਾਇਆ ਜਾਂਦਾ ਹੈ। ਤੇ ਫਿਰ ਹਰ ਸਾਲ ਇਸੇ ਦਿਨ ਉਸ ਵਿਚ ਵਾਧਾ ਕੀਤਾ ਜਾਂਦਾ ਹੈ। ਬਧਾਵੇ ਦੇ ਕਈ ਹੋਰ ਨਾਂ ਵੀ ਹਨ। ਅੰਮ੍ਰਿਤਸਰ ਦੇ ਮੁਸਲਮਾਨ ਇਸ ਨੂੰ 'ਬਧਾਵਾ ਪੀਰ ਸਾਹਿਬ' ਕਹਿੰਦੇ ਹਨ। ਜੇ ਬਧਾਵਾ ਦਸਵੇਂ ਸਾਲ ਉਤਾਰਿਆ ਜਾਵੇ ਤਾਂ ਇਸ ਨੂੰ 'ਦਸੌਂਧ' ਕਹਿੰਦੇ ਹਨ।

ਬਧਾਵੇ ਬਾਰੇ ਭਿੰਨ ਭਿੰਨ ਇਲਾਕਿਆਂ ਵਿਚ ਸਥਾਨਕ ਰਵਾਜ ਹਨ ਸਿਆਲਕੋਟ ਤੇ ਬਹਾਵਲਪੁਰ ਵਿਚ ਹਸਲੀ/ਹਮੇਲ ਸੰਭਾਲ ਕੇ ਰਖ ਲਈ ਜਾਂਦੀ ਹੈ ਤੇ ਵਿਆਹ ਵੇਲੇ ਲੜਕੇ ਦੀ ਪਤਨੀ ਨੂੰ ਪਹਿਨਣ ਲਈ ਦਿਤੀ ਜਾਂਦੀ ਹੈ। ਕਪੂਰਥਲੇ ਵਿਚ ਇਸ ਗਹਿਣੇ ਨੂੰ ਕਈ ਲੋਕ ਕਿਸੇ ਪੀਰ ਦੀ ਮਜ਼ਾਰ 'ਤੇ ਜਿਥੇ ਸੁਖਣਾ ਸੁੱਖੀ ਹੋਵੇ, ਚੜ੍ਹਾਵਾ ਚਾੜ੍ਹ ਦੇਂਦੇ ਹਨ। ਹਿਸਾਰ ਵਿਚ ਬਧਾਵੇ ਨੂੰ ਵੇਚ ਕੇ ਬਰਾਦਰੀ ਨੂੰ ਭੋਜਨ ਖਵਾਇਆ ਜਾਂਦਾ ਹੈ। ਲੁਧਿਆਣੇ ਦੇ ਮੁਸਲਮਾਨਾਂ ਵਿਚ ਬਧਾਵੇ ਨੂੰ ਵੇਚ ਕੇ ਤੇ ਇਸ ਵਿਚ ਹੋਰ ਰੁਪਏ ਰਲਾ ਕੇ ਗ਼ਰੀਬਾਂ ਵਿਚ ਵੰਡਣ ਦੀ ਪ੍ਰਥਾ ਸੀ।

ਬਧਾਵੇ ਦੀ ਸੁਖਣਾ ਜਦੋਂ ਕਿਸੇ ਪੀਰ ਦੀ ਮਜ਼ਾਰ ਉਤੇ ਸੁੱਖੀ ਗਈ ਹੋਵੇ ਤੇ ਸੱਤਾਂ, ਦਸਾਂ ਤੇ ਬਾਰਾਂ ਸਾਲਾਂ ਮਗਰੋਂ ਬਧਾਵੇ ਦਾ ਮੁੱਲ ਵਟ ਕੇ ਪੀਰ ਨੂੰ ਚੜ੍ਹਾਵਾ ਚਾੜ੍ਹਿਆ ਜਾਣਾ ਹੋਵੇ ਤਾਂ ਇਸ ਬਧਾਵੇ ਨੂੰ 'ਬਧਾਵਾ ਪੀਰ ਸਾਹਿਬ' ਕਿਹਾ ਜਾਂਦਾ ਹੈ।

(ਬ-68) **ਬਧੇਜ :**

(ੳ) ਵਿਆਹ ਸ਼ਾਦੀ, ਮੰਗਲ ਕਾਰਜਾਂ ਤੇ ਪੁਰਬਾਂ ਸਮੇਂ ਸਾਧੂਆਂ ਫ਼ਕੀਰਾਂ, ਪਿੰਡ ਦੇ ਮੰਦਰ ਖ਼ਾਨਗਾਹ ਜਾਂ ਕੰਮੀ ਕਮੀਣਾਂ ਨੂੰ ਦਾਨ ਵਜੋਂ ਦਿਤੀ ਜਾਂਦੀ ਰਕਮ; ਜੋ ਰੀਤ ਬਣ ਚੁਕੀ ਹੁੰਦੀ ਹੈ। ਸਾਧੂ ਤੇ ਖ਼ਾਨਗਾਹ ਦੇ ਫ਼ਕੀਰਾਂ ਨੂੰ ਇਹ ਬਧੀ ਰਕਮ ਤਾਂ ਦਿਤੀ ਜਾਂਦੀ ਹੈ ਕਿ ਕੋਈ ਮਦ ਰੂਹ ਵਿਆਹ ਵਿਚ ਵਿਘਨ ਨਾ ਪਾਵੇ ਤੇ ਬਲਾਵਾਂ ਦੂਰ ਰਹਿਣ।

(ਅ) ਵਿਆਹ ਸ਼ਾਦੀ ਤੇ ਹੋਰ ਮੰਗਲ ਕਾਰਜਾਂ ਸਮੇਂ ਜੋ ਰਕਮ ਪ੍ਰੋਹਿਤ ਨਾਈ ਤੇ ਹੋਰ ਲਾਗੀਆਂ ਨੂੰ ਦਿਤੀ ਜਾਂਦੀ ਹੈ। ਇਸ ਨੂੰ 'ਲਾਗ' ਵੀ ਕਹਿੰਦੇ ਹਨ। ਇਹ ਰਕਮ ਬੰਨ੍ਹੀ ਅਥਵਾ ਮਿਥੀ ਹੋਣ ਕਰ ਕੇ ਬੰਧਾਨ ਅਖਵਾਂਦੀ ਹੈ ਤੇ ਇਸ ਦਾ ਦੇਣਾ ਮਰਯਾਦਾ ਹੈ।

(ਬ-69) **ਬਨਸੱਤਾ :**

ਇਸਤ੍ਰੀ ਪ੍ਰੇਤਾਤਮਾ, ਜੋ ਪਹਾੜਾਂ ਵਿਚ ਕਈ ਰੂਪ ਧਾਰ ਕੇ ਵਿਚਰਦੀ ਮੰਨੀ ਜਾਂਦੀ ਹੈ। ਇਹ ਪਹਾੜਾਂ ਦੀਆਂ ਉੱਚੀਆਂ ਚੋਟੀਆਂ ਤੇ ਰਹਿੰਦੀਆਂ ਹਨ। ਆਜੜੀ ਆਪਣੇ ਇੱਜੜਾਂ ਦੀ ਰਖਿਆ ਲਈ, ਬਨਸੱਤਾ ਦੀ ਪੂਜਾ ਕਰਦੇ ਹਨ। ਬਨਸੱਤਾ ਦਾ ਸ਼ਾਬਦਿਕ ਅਰਥ 'ਵਣ ਦੀ ਸ਼ਕਤੀ' ਹੈ।

(ਬ-70) **ਬਨ ਨੌਤਨਾ :**

ਗੁੜਗਾਵਾਂ ਦੀ ਮਿਊ ਜਾਤੀ ਵਿਚ ਪ੍ਰਚਲਤ ਇਕ ਰਸਮ, ਇਹ ਵਿਆਹ ਤੋਂ ਦਸ ਦਿਨ ਪਹਿਲਾਂ ਸ਼ੁਰੂ ਕੀਤੀ ਜਾਂਦੀ ਹੈ ਤੇ ਇਸ ਦਾ ਮੰਤਵ ਵਰ ਤੇ ਕੰਨਿਆਂ ਨੂੰ ਆਪੋ ਆਪਣੇ ਪਿੰਡ, ਅੰਗਾਂ ਸਾਕਾਂ ਵਲੋਂ ਖਾਣੇ ਤੇ ਸੱਦਣਾ ਹੁੰਦਾ ਹੈ। ਦਸ ਕੁ ਦਿਨ ਪਹਿਲਾਂ, ਵਰ ਤੇ ਉਸ ਦੇ ਦੋਸਤਾਂ ਨੂੰ, ਸਭ ਤੋਂ ਪਹਿਲਾਂ ਵਰ ਦੀ ਮਾਂ ਭੋਜਨ ਖਵਾਂਦੀ ਹੈ। ਫਿਰ ਹਰ ਰੋਜ਼ ਸ਼ਾਮ ਨੂੰ, ਵਰ ਨੂੰ ਪਿੰਡ ਵਿਚ ਵਸਦੇ ਉਸਦੇ ਅੰਗ ਸਾਕ ਤੇ ਮਿਤਰ ਖਾਣੇ 'ਤੇ ਸੱਦਦੇ ਹਨ। ਜਿਸ ਘਰ ਖਾਣਾ ਹੁੰਦਾ ਹੈ, ਉਸ ਘਰ ਵਾਲੇ ਖਾਣੇ ਤੋਂ ਇਲਾਵਾ ਲੋੜ ਅਨੁਸਾਰ ਪੰਜ ਦਸ ਕਿਲੋ ਕਾਲੇ ਛੋਲੇ ਉਬਾਲ ਲੈਂਦੇ ਹਨ ਜੋ ਮਗਰੋਂ ਗੀਤ ਗਾਉਣ ਵਾਲੀਆਂ ਤੀਵੀਆਂ ਵਿਚ ਵੰਡੇ ਜਾਂਦੇ ਹਨ। ਪਹਿਲਾਂ ਤੀਵੀਆਂ ਰਲ ਕੇ ਉਸ ਘਰ ਜਾਂਦੀਆਂ ਹਨ, ਜਿਥੇ ਵਰ ਖਾਣੇ ਲਈ ਗਿਆ ਹੁੰਦਾ ਹੈ ਤੇ ਉਥੇ ਗੀਤ ਗਾਉਂਦੀਆਂ ਹਨ ਤੇ ਫਿਰ ਇਕੱਠੀਆਂ ਹੋ ਕੇ ਵਰ ਦੇ ਘਰ ਗੀਤ ਗਾਉਂਦੀਆਂ ਜਾਂਦੀਆਂ ਹਨ, ਇਨ੍ਹਾਂ ਦੇ ਅਗੇ ਅਗੇ ਸਹਿਵਾਸਨੀ ਹੁੰਦੀ ਹੈ ਜਿਸ ਨੇ ਆਪਣੇ ਸਿਰ ਉਤੇ ਉਬਲੇ ਛੋਲੇ ਚੁਕੇ ਹੁੰਦੇ ਹਨ।

ਘਰ ਜਾ ਕੇ ਪਹਿਲਾਂ ਉਹ 'ਅਲ੍ਹਾ' ਦੇ ਜਸ ਵਿਚ ਪੰਜ ਗੀਤ ਗਾਉਂਦੀਆਂ ਹਨ ਤੇ ਫ਼ਿਰ ਵਿਆਹ ਦੇ ਗੀਤ

ਅਲਾਪਦੀਆਂ ਹਨ ਜੋ ਸਰਘੀ ਤਕ ਚਲਦੇ ਹਨ। ਗੀਤ ਮੁਕਣ ਮਗਰੋਂ ਉਬਲੇ ਛੋਲੇ ਵੰਡੇ ਜਾਂਦੇ ਹਨ।

(ਬ-71) **ਬਨਬੀਰ** :

ਜੰਗਲਾਂ ਵਿਚ, ਦਰਿਆਵਾਂ, ਪਹਾੜਾਂ ਤੇ ਰੁੱਖਾਂ ਉਤੇ ਰਹਿੰਦੀਆਂ ਅਦ੍ਰਿਸ਼ਟ ਬਦਰੂਹਾਂ ਨੂੰ ਕਾਂਗੜੇ ਵਿਚ ਬਨਬੀਰ ਕਿਹਾ ਜਾਂਦਾ ਹੈ। ਇਹ ਬਦਰੂਹਾਂ ਕਦੇ ਕਦੇ ਮਨੁੱਖੀ ਰੂਪ ਧਾਰ ਕੇ ਵੀ ਵਿਚਰਦੀਆਂ ਹਨ। ਰੋਸ (ਗਲਾਸਰੀ) ਅਨੁਸਾਰ ਬਨਬੀਰ ਦੇਵਤਵ ਪ੍ਰਾਪਤ ਕਰ ਗਏ ਨਾਇਕ ਹਨ। ਜੋ ਜੰਗਲ ਵਿਚ ਅਨਾਰ, ਨਿੰਬੂ, ਗੂਲਰ, ਸਿੰਬਲ ਤੇ ਅਖ਼ਰੋਟ ਦੇ ਦਰਖ਼ਤਾਂ ਉਤੇ ਵਸਦੇ ਹਨ।

ਬੀਰ ਕਈ ਤਰ੍ਹਾਂ ਦੇ ਹਨ। ਸਕੰਦ ਪੁਰਾਣ ਵਿਚ ਇਨ੍ਹਾਂ ਦੀ ਗਿਣਤੀ 52 ਦਿਤੀ ਗਈ ਹੈ ਜਿਸ ਤੋਂ ਇਨ੍ਹਾਂ ਦਾ ਸਾਮੂਹਿਕ ਨਾਂ ਬਾਵਨ ਬੀਰ ਵੀ ਪ੍ਰਚਲਤ ਹੈ। ਚੰਬੇ ਤੇ ਕਾਂਗੜੇ ਵਿਚ ਪ੍ਰਚਲਤ ਬੀਰਾਂ ਦੇ ਨਾਂ ਸਕੰਦ ਪੁਰਾਣ ਦੇ ਨਾਵਾਂ ਨਾਲੋਂ ਵਖਰੇ ਹਨ। ਕਾਲਾ ਬੀਰ ਤੇ ਨਰਸਿੰਘ ਬੀਰ ਜੋ ਸਿੰਬਲ ਤੇ ਅਖ਼ਰੋਟ ਦੇ ਬੂਟਿਆਂ ਉਤੇ ਰਹਿੰਦੇ ਹਨ, ਉਨ੍ਹਾਂ ਤੀਵੀਆਂ ਦੀ ਸੇਜ ਮਾਣਦੇ ਹਨ, ਜਿਨ੍ਹਾਂ ਦੇ ਪਤੀ ਪ੍ਰਦੇਸ ਜਾਂ ਘਰੋਂ ਬਾਹਰ ਗਏ ਹੋਣ। ਇਹ ਬੀਰ ਪਤੀ ਦਾ ਰੂਪ ਧਾਰ ਕੇ ਉਸ ਦੇ ਘਰ ਜਾਂਦੇ ਹਨ ਤੇ ਪਤਨੀ ਨੂੰ ਰੱਤੀ ਜਿੰਨਾ ਵੀ ਸੰਦੇਹ ਨਹੀਂ ਹੁੰਦਾ ਕਿ ਇਹ ਇਸ ਦਾ ਪਤੀ ਨਹੀਂ। ਜੇ ਪਤੀ ਉਪਰੋਂ ਅਚਾਨਕ ਆ ਜਾਵੇ ਤਾਂ ਬੀਰ ਦੀ ਕਹਿਰੀ ਅੱਖ ਪੈਂਦੇ ਸਾਰ ਪਤੀ ਮਰ ਜਾਂਦਾ ਹੈ।

ਚੜ੍ਹਿਆ ਬਾਵਨ ਬੀਰ ਨਾ ਘਰ ਪਾਣੀ ਨਾ ਘਰ ਖੀਰ।

ਕੇਹਲੂ ਬੀਰ ਪਹਾੜਾਂ ਦੀਆਂ ਢਲਾਨਾਂ ਉਤੇ ਰਹਿੰਦਾ ਹੈ। ਜਦੋਂ ਇਹ ਕਰੋਧ ਵਿਚ ਆ ਜਾਵੇ ਤਾਂ ਵਡੇ ਵਡੇ ਪੱਥਰ ਤੇ ਕਈ ਵਾਰ ਪਹਾੜ ਵੀ ਥੱਲੇ ਸੁਟ ਦੇਂਦਾ ਹੈ। ਚਸ਼ਮਿਆਂ, ਨਦੀ ਨਾਲਿਆਂ ਤੇ ਦਰਿਆਵਾਂ ਵਿਚ ਬੀਰ ਬਤਾਲ ਦਾ ਨਿਵਾਸ ਮੰਨਿਆ ਜਾਂਦਾ ਹੈ। ਇਹ ਪਾਂਧੀਆਂ ਨੂੰ ਬੜਾ ਤੰਗ ਕਰਦਾ ਹੈ। ਇਸ ਨੂੰ ਪ੍ਰਸੰਨ ਕਰਨ ਲਈ ਖਿੱਚੜੀ ਤੇ ਘੁੰਗਣੀਆਂ ਦੇ ਚੜ੍ਹਾਵੇ ਚਾੜ੍ਹੇ ਜਾਂਦੇ ਹਨ।

ਪਹਾੜਾਂ ਤੇ ਬਨਾਂ ਵਿਚ ਰਹਿੰਦੀਆਂ ਇਸਤ੍ਰੀ ਪ੍ਰੇਤ ਰੂਹਾਂ ਨੂੰ ਬਨਸੱਤਾ ਕਿਹਾ ਜਾਂਦਾ ਹੈ। ਜੋ ਪਹਾੜਾਂ ਦੀਆਂ ਉੱਚੀਆਂ ਚੋਟੀਆਂ 'ਤੇ ਰਹਿੰਦੀਆਂ ਹਨ। ਆਜੜੀ ਆਪਣੇ ਇਜੜਾਂ ਦੀ ਰਖਿਆ ਲਈ ਬਨਸੱਤਾ ਦੀ ਪੂਜਾ ਕਰਦੇ ਹਨ।

(ਬ-72) **ਬਨਵਾੜਾ** :

ਗੁੜਗਾਵਾਂ ਦੀ ਮਿਊ ਜਾਤੀ ਵਿਚ ਪ੍ਰਚਲਤ ਵਿਆਹ ਨਾਲ ਸਬੰਧਿਤ ਇਕ ਰਸਮ ਜੋ ਵਿਆਹ ਤੋਂ ਇਕ ਦੋ ਦਿਨ ਪਹਿਲਾਂ ਕੀਤੀ ਜਾਂਦੀ ਹੈ। ਇਸ ਰਸਮ ਵਿਚ ਦੂਲ੍ਹੇ ਨੂੰ ਸਿਹਰਾ ਬੰਨ੍ਹ ਕੇ ਪਿੰਡ ਦੀ ਚੋਪਾਲ ਦੇ ਦੋ ਚੱਕਰ ਲਗਵਾਏ ਜਾਂਦੇ ਹਨ। ਦੂਲ੍ਹਾ ਵਿਆਹ ਵਾਲੇ ਕਪੜਿਆਂ ਵਿਚ ਸਜਿਆ ਹੁੰਦਾ ਹੈ ਤੇ ਉਸ ਦੇ ਅਗੇ ਅਗੇ ਸਹਿਵਾਸਨੀ, ਜਿਸ ਨੇ ਦੋਹਾਂ ਹੱਥਾਂ ਵਿਚ ਆਰਤੀ ਵਾਸਤੇ ਪਿੱਤਲ ਦਾ ਥਾਲ ਚੁਕਿਆ ਹੁੰਦਾ ਹੈ, ਜਾਂਦੀ ਹੈ। ਪਿੰਡ ਦੀ ਚੋਪਾਲ ਵਿਚ ਪਹੁੰਚ ਕੇ ਤੀਵੀਆਂ ਸਿਰ ਵਾਰਨਾ ਕਰਦੀਆਂ ਹਨ ਅਤੇ ਦੂਲ੍ਹੇ ਦੇ ਸਿਰ ਤੋਂ ਰੁਪਏ ਪੈਸੇ ਵਾਰ ਕੇ, ਸਹਿਵਾਸਨੀ ਦੀ ਆਰਤੀ ਦੀ ਥਾਲੀ ਵਿਚ ਰਖਦੀਆਂ ਜਾਂਦੀਆਂ ਹਨ। ਇਹ ਰੁਪਏ ਪੈਸੇ ਮਗਰੋਂ ਗ਼ਰੀਬਾਂ ਵਿਚ ਦਾਨ ਕਰ ਦਿਤੇ ਜਾਂਦੇ ਹਨ। ਸਿਰ ਵਾਰਨ ਮਗਰੋਂ, ਸਹਿਵਾਸਨੀ ਆਰਤੀ ਉਤਾਰਦੀ ਹੈ ਤੇ ਤੀਵੀਆਂ ਲਾੜ੍ਹੇ ਦੇ ਜਸ ਦੇ ਗੀਤ ਗਾਉਂਦੀਆਂ ਹਨ। ਫਿਰ ਜਲੂਸ ਵਾਪਸ ਘਰ ਮੁੜ ਆਉਂਦਾ ਹੈ ਜਿਥੇ ਫਿਰ ਲਾੜ੍ਹੇ ਦੀ ਆਰਤੀ ਉਤਾਰੀ ਜਾਂਦੀ ਹੈ। ਲਾੜ੍ਹੇ ਨੂੰ ਖਾਣ ਲਈ ਕੋਈ ਮਿਠੀ ਵਸਤੂ ਦਿਤੀ ਜਾਂਦੀ ਹੈ। ਫਿਰ ਦੂਜਾ ਬਨਵਾੜਾ ਕੀਤਾ ਜਾਂਦਾ ਹੈ ਤੇ ਪਹਿਲੇ ਵਾਲੀਆਂ ਰੀਤਾਂ ਹੀ ਦੁਹਰਾਈਆਂ ਜਾਂਦੀਆਂ ਹਨ। ਬਨਵਾੜੇ ਮਗਰੋਂ ਦੂਲ੍ਹਾ ਘਰ ਆ ਕੇ ਸਿਹਰਾ ਉਤਾਰ ਦੇਂਦਾ ਹੈ ਤੇ ਉਸਦੇ ਹੱਥਾਂ ਪੈਰਾਂ ਨੂੰ ਮਹਿੰਦੀ ਲਗਾਈ ਜਾਂਦੀ ਹੈ।

(ਬ-73) **ਬੰਨੇ ਦਾ ਭਾਈ** :

ਜਿਨ੍ਹਾਂ ਦੋ ਪਿੰਡਾਂ ਦੇ ਬੰਨੇ ਅਥਵਾ ਹੱਦਾਂ ਇਕ ਦੂਜੇ ਨਾਲ ਮਿਲਦੀਆਂ ਹੁੰਦੀਆਂ ਹਨ, ਉਨ੍ਹਾਂ ਪਿੰਡਾਂ ਦੇ ਲੋਕ ਇਕ ਦੂਸਰੇ ਨੂੰ 'ਬੰਨੇ ਦਾ ਭਾਈ' ਕਹਿੰਦੇ ਹਨ ਅਤੇ ਉਨ੍ਹਾਂ ਪਿੰਡਾਂ ਵਿਚ ਕਈ ਤਰ੍ਹਾਂ ਦੀਆਂ ਸਾਂਝਾਂ ਹੁੰਦੀਆਂ ਹਨ। ਦੁਖ ਸੁਖ ਵੇਲੇ ਉਹ ਪਿੰਡ ਇਕ ਦੂਜੇ ਦੇ ਭਾਈਵਾਲ ਬਣਦੇ ਹਨ। ਬੰਨੇ ਦੇ ਪਿੰਡਾਂ ਦਾ ਆਪੋ ਵਿਚ ਕਈ ਤਰ੍ਹਾਂ ਦਾ ਲੈਣ ਦੇਣ ਵੀ ਚਲਦਾ ਹੈ। ਭੀੜਾ ਜਾਂ ਆਰਥਕ ਸੰਕਟ ਵੇਲੇ ਇਕ ਦੂਜੇ ਤੋਂ ਉਧਾਰ ਰਕਮ ਵੀ ਫੜ ਲਈ ਜਾਂਦੀ ਹੈ। ਪਸ਼ੂ ਖ਼ਰੀਦਣ ਲਗਿਆਂ ਜੇ ਬੰਨੇ ਦੇ ਪਿੰਡ ਦਾ ਪਸ਼ੂ ਮਿਲਦਾ ਹੋਵੇ ਤਾਂ ਉਸ ਨੂੰ ਪਹਿਲ ਦਿਤੀ ਜਾਂਦੀ ਹੈ, ਕਿਉਂਜੋ ਉਥੇ ਧੋਖੇ ਦਾ ਸੰਸਾ ਨਹੀਂ ਹੁੰਦਾ।

'ਬੰਨੇ ਦਾ ਭਾਈ' ਦਾ ਪੱਛਮੀ ਪੰਜਾਬ ਵਿਚ ਵਧੇਰੇ ਸਤਿਕਾਰ ਕੀਤਾ ਜਾਂਦਾ ਹੈ।

(ਬ-74) **ਬਨੋ-ਉਤਸਰਗ** :

ਇਕ ਰਸਮ ਜੋ ਪੌਦੇ ਜਾਂ ਰੁੱਖ ਬੀਜਣ ਲਗੇ ਕੀਤੀ ਜਾਂਦੀ ਹੈ।

ਬਨੋ-ਉਤਸਰਗ ਦੀ ਰਸਮ ਵੇਲੇ ਕਿਸੇ ਨਵੇਂ ਲਗਾਏ ਪੌਦੇ ਦਾ ਵਿਆਹ ਕੀਤਾ ਜਾਂਦਾ ਹੈ। ਵਿਆਹ ਤੋਂ ਬਿਨਾਂ ਬ੍ਰਿਛ ਦਾ ਫਲ ਉਸੇ ਤਰ੍ਹਾਂ ਨਾਜਾਇਜ਼ ਸਮਝਿਆ ਜਾਂਦਾ ਹੈ, ਜਿਵੇਂ

ਅਣਵਿਆਹੀ ਮਾਂ ਦਾ ਬੱਚਾ।

ਸਨਾਤਨੀ ਹਿੰਦੂਆਂ ਵਿਚ ਇਹ ਰਸਮ ਹੁਣ ਵੀ ਕਿਧਰੇ ਕਿਧਰੇ ਕੀਤੀ ਜਾਂਦੀ ਹੈ। ਪਹਿਲਿਆਂ ਵਿਚ ਇਸ ਦਾ ਆਮ ਰਵਾਜ ਸੀ, ਇਹ ਰਸਮ ਇਉਂ ਹੈ: ਬ੍ਰਾਹਮਣ ਨੂੰ ਸੱਦ ਕੇ ਹਵਨ ਕੀਤਾ ਜਾਂਦਾ, ਫਿਰ ਇਕ ਪ੍ਰੋਹਿਤ ਆਪਣੇ ਹੱਥ ਸਾਲਗਰਾਮ ਨੂੰ ਫੜ ਲੈਂਦਾ ਹੈ ਤੇ ਦੂਜਾ ਤੁਲਸੀ ਦੇ ਪੌਦੇ ਨੂੰ। ਪਹਿਲਾ ਪ੍ਰੋਹਿਤ ਦੁਲ੍ਹੇ ਦਾ ਪ੍ਰਤੀਕ ਹੁੰਦਾ ਤੇ ਦੂਜਾ ਦੁਲ੍ਹਨ ਦਾ। ਫਿਰ ਤੁਲਸੀ ਵਾਲਾ ਪ੍ਰੋਹਿਤ ਸਾਲਗਰਾਮ ਦੇ ਪ੍ਰੋਹਿਤ ਨਾਲ ਲਾਵਾਂ ਲੈਂਦਾ ਤੇ ਉਸ ਸਥਾਨ ਦੀ ਪ੍ਰਦਖਣਾ ਕਰਦਾ, ਜਿਥੇ ਬਾਗ਼ ਵਿਚ ਦਰਖ਼ਤ ਲਗਾਣਾ ਹੁੰਦਾ। ਤਿੰਨ ਵਾਰ ਤੁਲਸੀ ਵਾਲਾ ਪ੍ਰੋਹਿਤ ਅਗੇ ਹੁੰਦਾ ਅਤੇ ਤਿੰਨ ਵਾਰ ਸਾਲਗਰਾਮ ਵਾਲਾ ਪ੍ਰੋਹਿਤ। ਇਸ ਰਸਮ ਮਗਰੋਂ ਪ੍ਰੋਹਿਤਾਂ ਨੂੰ ਕਾਫ਼ੀ ਸਾਰੀਆਂ ਭੇਟਾਂ ਦਿਤੀਆਂ ਜਾਂਦੀਆਂ ਹਨ।

(ਬ-75) **ਬਬੂਲ** :

ਇਕ ਕੰਡਿਆਲਾ ਬੂਟਾ ਜਿਸ ਨੂੰ ਪੀਲੇ ਰੰਗ ਦੇ ਫੁੱਲ ਪੈਂਦੇ ਹਨ। ਪੰਜਾਬ ਵਿਚ ਇਹ ਬੂਟਾ ਕਿੱਕਰ ਦੇ ਨਾਂ ਨਾਲ ਪ੍ਰਸਿਧ ਹੈ। ਬਬੂਲ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਵਿਸ਼ਵਾਸ਼ ਜੁੜੇ ਹੋਏ ਹਨ। ਧਾਰਨਾ ਹੈ ਕਿ ਜੇ ਕਿਸੇ ਨੂੰ ਵਾਰੀ ਦਾ ਬੁਖ਼ਾਰ ਹੋਵੇ ਤਾਂ ਉਹ ਬਬੂਲ ਦੇ ਬ੍ਰਿਛ ਨਾਲ ਗਲਵਕੜੀ ਪਾ ਕੇ ਹੇਠਲਾ ਟੱਪਾ ਤਿੰਨ ਵਾਰ ਪੜ੍ਹੇ ਤੇ ਤਿੰਨ ਵਾਰ ਹੀ ਰੁੱਖ ਦੀ ਪ੍ਰਕਰਮਾ ਕਰੇ ਤਾਂ ਬੁਖ਼ਾਰ ਉਤਰ ਕੇ ਰੁੱਖ ਨੂੰ ਚੜ੍ਹ ਜਾਂਦਾ ਹੈ।

ਅੰਗੜ ਬੰਗੜ ਬਾਹਵਾਂ ਦੇ
ਸਾਂਝੇ ਦੁਖ ਭਰਾਵਾਂ ਦੇ
ਆਪਣੀ ਵਾਰੀ ਮੈਂ ਭੁਗਤਾਈ
ਹੁਣ ਵੀਰਾ ਤੇਰੀ ਵਾਰੀ ਆਈ।

ਬਬੂਲ ਦਾ ਬ੍ਰਿਛ ਅਸ਼ੁਭ ਮੰਨਿਆ ਜਾਂਦਾ ਹੈ। ਇਹ ਬ੍ਰਿਛ ਜਿਸ ਘਰ ਦੇ ਨੇੜੇ ਹੋਵੇ, ਉਸ ਘਰ ਵਿਚ ਹਮੇਸ਼ਾ ਸੰਕਟ ਤੇ ਦਲਿਦਰ ਰਹਿੰਦਾ ਹੈ। ਸਨਾਤਨੀ ਹਿੰਦੂ ਬਬੂਲ ਹੇਠਾਂ ਨਹੀਂ ਸੌਂਦੇ। ਧਾਰਨਾ ਹੈ ਕਿ ਇਸ ਹੇਠਾਂ ਸੌਣ ਵਾਲੇ ਨੂੰ ਬੁਖ਼ਾਰ ਚੜ੍ਹ ਜਾਂਦਾ ਹੈ। ਬਬੂਲ ਦਰਖ਼ਤਾਂ ਵਿਚੋਂ, ਚੁਮਾਰ ਗਿਣਿਆ ਜਾਂਦਾ ਹੈ। ਤੇ ਇਸ ਦੀ ਲਕੜੀ ਮੁਰਦੇ ਜਲਾਣ ਲਈ ਵੀ ਨਹੀਂ ਵਰਤੀ ਜਾਂਦੀ। ਚੁਮਾਰ ਇਸ ਬ੍ਰਿਛ ਦੀ ਲਕੜੀ ਵਰਤਦੇ ਹਨ (ਵੇਖੋ : ਕਿੱਕਰ)।

(ਬ-76) **ਬ੍ਰਹਮਾ** :

ਪੁਰਾਣਾਂ ਅਨੁਸਾਰ ਪ੍ਰਥਮ ਦੇਵਤਾ ਜਿਸ ਨੇ ਸੰਸਾਰ ਦੀ ਰਚਨਾ ਕੀਤੀ। ਹਿੰਦੂ ਤ੍ਰਿਮੂਰਤੀ ਵਿਚ ਇਸ ਦਾ ਪਹਿਲਾ ਸਥਾਨ ਹੈ। ਬ੍ਰਹਮਾ ਦੀ ਉਤਪਤੀ ਬਾਰੇ ਪੁਰਾਣਾਂ ਵਿਚ ਕਈ ਕਥਾਵਾਂ ਮਿਲਦੀਆਂ ਹਨ। ਇਕ ਕਥਾ ਅਨੁਸਾਰ ਸੰਸਾਰ ਉਤੇ ਪਹਿਲਾਂ ਪਾਣੀ ਸੀ, ਪਾਣੀ ਵਿਚੋਂ ਸੁਨਹਿਰੀ ਅੰਡਾ ਪੈਦਾ ਹੋਇਆ। ਇਸ ਅੰਡੇ ਵਿਚੋਂ ਬ੍ਰਹਮਾ ਉਪਜਿਆ। 'ਸ਼ਤਪਥ ਬ੍ਰਾਹਮਣ' ਅਨੁਸਾਰ ਸਵੈ ਨੇ ਪਹਿਲਾਂ ਪਾਣੀ ਪੈਦਾ ਕੀਤਾ, ਪਾਣੀ ਵਿਚ ਉਨ੍ਹਾਂ ਨੇ ਇਕ ਬੀਜ ਸੁਟਿਆ, ਜੋ ਸੁਨਿਹਰੀ ਅੰਡਾ ਬਣ ਗਿਆ। ਜਿਸ ਵਿਚੋਂ ਸ੍ਰਿਸ਼ਟੀ ਦਾ ਕਰਤਾ ਆਪ ਬ੍ਰਹਮਾ ਦੇ ਰੂਪ ਵਿਚ ਪ੍ਰਗਟ ਹੋਇਆ। ਪਾਣੀ (ਨਰ) ਵਿਚ ਪੈਦਾ ਹੋਣ ਕਰ ਕੇ, ਇਸਨੂੰ ਨਾਰਾਇਣ ਕਿਹਾ ਗਿਆ। ਪਹਿਲਾਂ ਨਾਰਾਇਣ ਬ੍ਰਹਮਾ ਦਾ ਬੋਧਕ ਸੀ। ਮਗਰੋਂ ਇਹ ਵਿਸ਼ਨੂੰ ਦਾ ਬੋਧਕ ਹੋ ਗਿਆ। ਵਿਸ਼ਨੂੰ ਪੁਰਾਣ ਵਿਚ ਵੀ ਬ੍ਰਹਮਾ ਲਈ ਨਾਰਾਇਣ ਦਾ ਨਾਂ ਵਰਤਿਆ ਗਿਆ ਹੈ।

ਇਕ ਹੋਰ ਕਥਾ ਅਨੁਸਾਰ ਬ੍ਰਹਮਾ ਵਿਸ਼ਨੂੰ ਦੀ ਨਾਭੀ ਵਿਚੋਂ ਉਪਜੇ ਕੰਵਲ ਤੋਂ ਪੈਦਾ ਹੋਇਆ। ਜਦੋਂ ਬ੍ਰਹਮਾ ਉਤਪੰਨ ਹੋਇਆ ਤਾਂ ਉਸ ਨੇ ਇਹ ਮੰਨਣੋਂ ਇਨਕਾਰ ਕਰ ਦਿਤਾ ਕਿ ਉਹ ਕੰਵਲ ਫੁੱਲ ਦੀ ਨਾਭੀ 'ਚੋਂ ਉਪਜਿਆ ਹੈ। ਬ੍ਰਹਮਾ ਨੇ ਕਰੋਧ ਵਿਚ ਆ ਕੇ ਕੰਵਲ ਫੁੱਲ ਨੂੰ ਲੱਤ ਮਾਰੀ ਤਾਂ ਉਹ ਕੰਵਲ ਫੁੱਲ ਜਲ ਵਿਚ ਹੀ ਅਲੋਪ ਹੋ ਗਿਆ ਤੇ 18 ਯੁੱਗ ਤਕ ਨਾਭੀ ਵਿਚ ਭਟਕਦਾ ਰਿਹਾ, ਪਰ ਉਸ ਨੂੰ ਨਾਭੀ ਦਾ ਅੰਤਮ ਸਿਰਾ ਨਾ ਲੱਭਾ, ਅਖ਼ੀਰ ਨਾਭੀ ਵਿਚੋਂ ਵਾਪਿਸ ਨਿਕਲਣ ਵਿਚ ਉਸ ਨੂੰ ਅਠਾਰਾਂ ਯੁੱਗ ਹੋਰ ਲਗੇ। ਇਸ ਤਰ੍ਹਾਂ 36 ਯੁੱਗਾਂ ਤਕ ਸੰਸਾਰ ਵਿਚ ਅੰਧਕਾਰ ਮਚਿਆ ਰਿਹਾ। ਇਹ ਕਥਾ ਵਿਸ਼ਨੂੰ ਭਗਤਾਂ ਦੀ ਰਚੀ ਜਾਪਦੀ ਹੈ, ਜਿਨ੍ਹਾਂ ਵਿਸ਼ਨੂੰ ਨੂੰ ਬ੍ਰਹਮਾ ਤੋਂ ਵਡਾ ਦਰਸਾਣਾ ਚਾਹਿਆ।

ਬ੍ਰਹਮਾ ਦੇ ਪਹਿਲਾਂ ਪੰਜ ਸਿਰ ਸਨ। ਇਕ ਸਿਰ ਸ਼ਿਵ ਨੇ ਕਟ ਦਿਤਾ। ਪੰਜ ਸਿਰਾਂ ਦੀ ਉਤਪਤੀ ਬਾਰੇ ਮਤੱਸਯ ਪੁਰਾਣ ਵਿਚ ਇਕ ਕਥਾ ਦਰਜ ਹੈ: ਬ੍ਰਹਮਾ ਦੇ ਸਰੀਰ ਤੋਂ ਇਕ ਕੰਨਿਆਂ ਉਤਪੰਨ ਹੋਈ—ਸਤਿਰੂਪਾ। ਬ੍ਰਹਮਾ ਅੰਦਰੋਂ ਕਾਮ ਜਾਗ ਪਿਆ ਤੇ ਉਹ ਕਾਮ-ਚੇਸ਼ਟਾ ਨਾਲ ਉਸ ਵਲ ਵੇਖਣ ਲੱਗਾ। ਸਤਿਰੂਪਾ ਜੋ ਸੱਜੇ ਪਾਸੇ ਹੋਈ ਤਾਂ ਬ੍ਰਹਮਾ ਨੇ ਸੱਜੇ ਪਾਸੇ ਝਾਕਣਾ ਚਾਹਿਆ। ਇਸ ਇੱਛਾ ਨਾਲ ਬ੍ਰਹਮਾ ਦੇ ਸੱਜੇ ਪਾਸੇ ਇਕ ਸਿਰ ਉਗਮ ਪਿਆ। ਇਸ ਤਰ੍ਹਾਂ ਜਿਵੇਂ ਜਿਵੇਂ ਸਤਿਰੂਪਾ ਬ੍ਰਹਮਾ ਦੀਆਂ ਨਜ਼ਰਾਂ ਤੋਂ ਬਚਣ ਲਈ ਉਹਲੇ ਹੁੰਦੀ ਰਹੀ ਬ੍ਰਹਮਾ ਦਾ ਇਕ ਹੋਰ ਸਿਰ ਉਗਮਦਾ ਗਿਆ। ਇਸੇ ਤਰ੍ਹਾਂ ਬ੍ਰਹਮਾ ਦੇ ਚਾਰੇ ਪਾਸੇ ਚਾਰ ਸਿਰ ਉਤਪੰਨ ਹੋ ਗਏ। ਅਖ਼ੀਰ ਸਤਿਰੂਪਾ ਅਕਾਸ਼ ਵਲ ਦੌੜੀ ਤਾਂ ਬ੍ਰਹਮਾ ਦਾ ਪੰਜਵਾਂ ਸਿਰ ਉਪਰ ਵਲ ਉਗਮ ਆਇਆ।

ਬ੍ਰਹਮਾ ਦੇ ਇਕ ਸਿਰ ਕੱਟੇ ਜਾਣ ਬਾਰੇ ਵੀ ਕਈ

ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਬ੍ਰਹਮਾ ਨੇ ਸੁਰਾ ਪੀ ਕੇ ਆਪਣੀ ਲੜਕੀ ਨਾਲ ਵਿਭਚਾਰ ਕਰਨਾ ਚਾਹਿਆ, ਜਿਸ ਕਰਕੇ ਸ਼ਿਵ ਨੇ ਉਸ ਦਾ ਇਕ ਸਿਰ ਕਟ ਦਿਤਾ। ਦੂਜੀ ਕਥਾ ਅਨੁਸਾਰ ਜਦੋਂ ਵਿਸ਼ਨੂੰ ਤੇ ਬ੍ਰਹਮਾ ਸ਼ਿਵਲਿੰਗ ਦਾ ਥਾਹ ਪਾਣ ਲਈ ਲਿੰਗਮ ਵਿਚ ਉਤਰੇ ਤਾਂ ਬ੍ਰਹਮਾ ਨੇ ਝੂਠ ਬੋਲਦਿਆਂ ਵਿਸ਼ਨੂੰ ਨੂੰ ਕਿਹਾ ਕਿ ਉਸ ਨੇ ਲਿੰਗਮ ਦੇ ਸਿਰੇ ਦਾ ਥਾਹ ਪਾ ਲਿਆ ਹੈ। ਸ਼ਿਵ ਨੇ ਬ੍ਰਹਮਾ ਦਾ ਸਿਰ ਵਿਚਕਾਰਲੇ ਨੇਤਰ ਨਾਲ ਭਸਮ ਕਰ ਦਿਤਾ।

ਬ੍ਰਹਮਾ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ ਤੇ ਇਹ ਸ੍ਰਿਸ਼ਟੀ ਬ੍ਰਹਮਾ ਦੇ ਇਕ ਦਿਨ ਤਕ ਕਾਇਮ ਰਹਿੰਦੀ ਹੈ। ਬ੍ਰਹਮਾ ਦਾ ਇਕ ਦਿਨ ਮਨੁੱਖ ਦੇ 2,160,000,000 ਸਾਲਾਂ ਦੇ ਬਰਾਬਰ ਹੈ। ਇਸ ਮਗਰੋਂ ਬ੍ਰਹਮਾ ਦੇ ਸੌਂ ਜਾਣ ਨਾਲ ਸ੍ਰਿਸ਼ਟੀ ਭਸਮ ਹੋ ਜਾਂਦੀ ਹੈ, ਕੇਵਲ ਦੇਵਤੇ ਰਿਸ਼ੀ ਅਤੇ ਸ੍ਰਿਸ਼ਟੀ ਦੇ ਬੀਜ ਹੀ ਜੀਵਤ ਰਹਿ ਜਾਂਦੇ ਹਨ। ਜਦੋਂ ਬ੍ਰਹਮਾ ਜਾਗਦਾ ਹੈ ਤਾਂ ਫਿਰ ਨਵੀਂ ਸ੍ਰਿਸ਼ਟੀ ਸਿਰਜ ਲੈਂਦਾ ਹੈ। ਇਹ ਪ੍ਰਕ੍ਰਿਆ ਸੌ ਸਾਲ ਤਕ ਜਾਰੀ ਰਹਿੰਦੀ ਹੈ। ਕਿਉਂ ਜੋ ਬ੍ਰਹਮਾ ਦੀ ਉਮਰ ਸੌ ਸਾਲ ਹੈ। ਇਸ ਮਗਰੋਂ ਸਭ ਕੁਝ ਬਿਨਸ ਜਾਂਦਾ ਹੈ। ਬ੍ਰਹਮਾ ਦਾ ਇਕ ਸਾਲ ਧਰਤੀ ਦੇ ਅਨੇਕਾਂ ਸਾਲਾਂ ਦੇ ਬਰਾਬਰ ਮੰਨਿਆ ਗਿਆ ਹੈ।

ਬ੍ਰਹਮਾ ਦਾ ਰੰਗ ਲਾਲ ਹੈ। ਇਸ ਦੇ ਚਾਰ ਸਿਰ ਤੇ ਚਾਰ ਬਾਹਵਾਂ ਹਨ। ਇਸ ਦੇ ਹੱਥ ਵਿਚ ਡੰਡਾ, ਮਾਲਾ ਜਾਂ ਪਾਣੀ ਦਾ ਕਲੱਸ ਫੜਿਆ ਹੋਇਆ ਹੈ। ਬ੍ਰਹਮਾ ਹੰਸ ਦੀ ਸਵਾਰੀ ਕਰਦਾ ਹੈ। ਵਿਦਿਆ ਦੀ ਦੇਵੀ ਸਰਸਵਤੀ ਇਸ ਦੀ ਪਤਨੀ ਹੈ। ਬ੍ਰਹਮਾ ਦੇ ਪੁਤਰ ਦਾ ਨਾਂ ਦਖਸ਼ ਹੈ, ਜੋ ਉਸ ਦੇ ਅੰਗੂਠੇ ਵਿਚੋਂ ਜੰਮਿਆ।

ਬ੍ਰਹਮਾ ਸਭ ਦੇਵਤਿਆਂ ਵਿਚੋਂ ਵਿਦਵਾਨ ਮੰਨਿਆ ਜਾਂਦਾ ਹੈ। ਚਾਰੇ ਵੇਦ ਬ੍ਰਹਮਾ ਦੇ ਚਹੁ ਮੂੰਹਾਂ ਵਿਚੋਂ ਉਪਜੇ। ਇਸੇ ਲਈ ਬੁਧੀਜੀਵੀ ਬ੍ਰਹਮਾ ਦੀ ਉਪਾਸਨਾ ਕਰਦੇ ਹਨ। ਬ੍ਰਹਮਾ ਨੂੰ ਆਦਿ-ਕਵੀ ਵੀ ਮੰਨਿਆ ਜਾਂਦਾ ਹੈ।

ਬ੍ਰਹਮਾ ਦਾ ਨਿਵਾਸ ਬ੍ਰਹਮਪੁਰੀ ਵਿਚ ਹੈ, ਜੋ ਮਹਾਂਭਾਰਤ ਅਨੁਸਾਰ 800 ਮੀਲ ਲੰਮੀ, 400 ਮੀਲ ਚੌੜੀ ਤੇ 40 ਮੀਲ ਉੱਚੀ ਹੈ। ਇਸ ਸਵਰਗ ਵਿਚ ਦੁਨੀਆਂ ਭਰ ਦੀਆਂ ਮਨੋਹਰ ਤੇ ਅਦਭੁਤ ਵਸਤੂਆਂ ਮੌਜੂਦ ਹਨ।

ਬ੍ਰਹਮਾ ਦੇ ਕਈ ਨਾਂ ਹਨ, ਚਾਰ ਮੂੰਹ ਹੋਣ ਕਰ ਕੇ ਇਸ ਨੂੰ ਚਤਰਾਨਨ ਜਾਂ ਚੱਤਰਮੁਖ ਕਿਹਾ ਜਾਂਦਾ ਹੈ ਅਤੇ ਅੱਠ ਕੰਨਾਂ ਕਰਕੇ ਅਸ਼ਟਕਰਣ, ਅੰਡੇ ਤੋਂ ਉਪਜਿਆ ਹੋਣ ਕਰਕੇ ਇਸ ਨੂੰ ਹਿਰਨਯ ਗਰਭ ਵੀ ਕਿਹਾ ਜਾਂਦਾ ਹੈ। ਬ੍ਰਹਮਾ ਨੂੰ ਪਰਜਾਪਤੀ, ਪਿਤਾਮਾ, ਲੋਕੇਸ਼ ਤੇ ਪਰਮੇਸ਼ਰ ਵੀ ਕਹਿੰਦੇ ਹਨ।

ਹੁਣ ਬ੍ਰਹਮਾ ਦੀ ਪੂਜਾ ਘਟ ਹੀ ਹੁੰਦੀ ਹੈ। ਭਾਰਤ ਵਿਚ ਪੁਸ਼ਕਰ (ਅਜਮੇਰ) ਵਿਚ ਇਕੋ ਬ੍ਰਹਮਾ ਦਾ ਮੰਦਰ ਮਿਲਦਾ ਹੈ। ਪੰਜਾਬ ਵਿਚ ਧਾਰਮਿਕ ਪੂਜਾ ਪਾਠ ਵਿਚ ਬ੍ਰਹਮਾ ਦਾ ਨਾਂ ਭਾਵੇਂ ਆ ਜਾਵੇ ਪਰ ਬ੍ਰਹਮਾ ਦਾ ਕੋਈ ਉਪਾਸ਼ਕ ਨਹੀਂ ਮਿਲਦਾ। ਹਿਮਾਚਲ ਪ੍ਰਦੇਸ਼ ਵਿਚ ਕੁਲੂ ਕਾਂਗੜਾ ਵਿਚ ਮੰਦਰ ਹਨ।

(ਬ-77) **ਬ੍ਰਹਮ ਪੂਜਾ :**

ਪੰਜਾਬ ਦੇ ਕਈ ਹਿੱਸਿਆਂ ਵਿਚ, ਬ੍ਰਹਮਾ ਦੀ ਪੂਜਾ ਅਜੇ ਵੀ ਕੀਤੀ ਜਾਂਦੀ ਹੈ। ਪੰਜਾਬ ਦੇ ਪਹਾੜੀ ਖੇਤਰ, ਕੁਲੂ ਵਿਖੇ ਟੀਰੀ ਦੇ ਸਥਾਨ ਉਤੇ ਆਦਿ ਬ੍ਰਹਮਾ ਦੀ ਪੂਜਾ ਕੀਤੀ ਜਾਂਦੀ ਹੈ। ਬ੍ਰਹਮਾ ਦੇ ਮਾਣ ਵਿਚ ਇਕ ਭਾਰੀ ਮੇਲਾ ਲਗਦਾ ਹੈ।

ਕੁਲੂ ਵਿਚ ਖੋਖਣ ਡੇਰਾ ਦਾ ਮੰਦਰ ਹੈ। ਇਥੇ ਬ੍ਰਹਮਾ ਦੇ ਸਨਮਾਨ ਵਿਚ ਚਾਰ ਮੇਲੇ ਲਗਦੇ ਹਨ, ਜੋ ਪਹਿਲੀ ਵਿਸਾਖ, ਪਹਿਲੀ ਸਾਵਣ ਤੇ ਪਹਿਲੀ ਅਸੂ ਨੂੰ ਅਤੇ ਮੱਘਰ ਦੀ ਪੂਰਨਮਾਸ਼ੀ ਨੂੰ ਜੁੜਦੇ ਹਨ। ਹਰੇਕ ਮੇਲਾ ਚਾਰ ਦਿਨ ਲਗਦਾ ਹੈ।

ਬ੍ਰਹਮਾ ਦਿਉਤੇ ਦੇ ਕੁਝ ਹੋਰ ਮੇਲੇ ਵੀ ਲਗਦੇ ਹਨ। ਇਹ ਮੇਲੇ ਸਾਵਣ, ਮਘਰ ਤੇ ਫਗਣ ਵਿਚ ਚੰਨ ਦੇ ਹਨੇਰੇ ਪੱਖ ਦੀਆਂ ਤਿਥਾਂ ਵਿਚ ਐਤਵਾਰ ਤੋਂ ਵੀਰਵਾਰ ਤਕ ਲਗਦੇ ਹਨ।

ਸਰਾਜ ਵਿਖੇ ਵੀ ਬ੍ਰਹਮਾ ਦਿਉਤੇ ਦੀ ਉਪਾਸਨਾ ਕੀਤੀ ਜਾਂਦੀ ਹੈ। ਇਥੇ ਦਾ ਮੰਦਰ ਦੁਆਪਰ ਯੁਗ ਦਾ ਬਣਿਆ ਮੰਨਿਆ ਜਾਂਦਾ ਹੈ। ਇਹ ਪੱਥਰ ਦਾ ਬਣਿਆ ਹੋਇਆ ਹੈ ਤੇ ਇਥੇ ਇਕ ਕਾਲੇ ਪੱਥਰ ਦੀ ਮੂਰਤੀ ਹੈ, ਜੋ ਤਿੰਨ ਫੁਟ ਉੱਚੀ ਤੇ ਦੋ ਫੁਟ ਚੌੜੀ ਹੈ। ਇਸ ਮੰਦਰ ਨਾਲ ਸੱਤ ਹੋਰ ਮੰਦਰ ਸਬੰਧਿਤ ਹਨ। ਇਸ ਅਸਥਾਨ ਬਾਰੇ ਕਥਾ ਪ੍ਰਚਲਤ ਹੈ ਕਿ ਇਕ ਵਾਰ ਇਕ ਪੇਂਡੂ ਨੇ ਇਕ ਬ੍ਰਾਹਮਣ ਨੂੰ ਜੰਗਲ ਦੇ ਇਕਾਂਤ ਵਿਚ ਬੈਠਾ ਵੇਖਿਆ ਤੇ ਉਸ ਨੂੰ ਪੁਛਿਆ ਕਿ ਉਹ ਇਥੇ ਕੀ ਕਰ ਰਿਹਾ ਹੈ। ਬ੍ਰਾਹਮਣ ਨੇ ਕਿਹਾ ਕਿ ਉਹ ਦਿਉਤਾ ਹੈ ਅਤੇ ਜੇ ਲੋਕੀਂ ਉਸ ਦੀ ਮੂਰਤੀ ਬਣਾ ਕੇ ਉਸ ਦੀ ਉਪਾਸਨਾ ਕਰਨ ਤਾਂ ਉਨ੍ਹਾਂ ਦੀਆਂ ਮਨਸ਼ਾਂ ਪੂਰੀਆਂ ਹੋ ਜਾਣਗੀਆਂ। ਇਹ ਕਹਿ ਕੇ ਉਹ ਬ੍ਰਾਹਮਣ ਧਰਤੀ ਵਿਚ ਅਲੋਪ ਹੋ ਗਿਆ।

ਅੰਬਾਲੇ ਵਿਖੇ ਵੀ ਬ੍ਰਹਮਾ ਦਾ ਇਕ ਸਥਾਨ ਮਿਲਦਾ ਹੈ ਜਿਥੇ ਇਕ ਬ੍ਰਿਛ ਹੇਠ ਇਕ ਪੱਥਰ ਹੈ, ਇਸ ਪੱਥਰ ਨੂੰ ਚੜ੍ਹਾਵੇ ਚਾੜ੍ਹੇ ਜਾਂਦੇ ਹਨ। ਲੋਕੀ ਆਪਣੀ ਦੇਹ ਦੀ ਅਰੋਗਤਾ ਲਈ ਤੇ ਗੁੰਮੀਆਂ ਚੀਜ਼ਾਂ ਦੀ ਪ੍ਰਾਪਤੀ ਲਈ ਇਥੇ ਚੜ੍ਹਾਵੇ ਚਾੜ੍ਹਦੇ ਹਨ।

ਚੰਬੇ ਤੇ ਪੰਜਾਬ ਦੇ ਮੈਦਾਨੀ ਇਲਾਕੇ ਵਿਚ ਬ੍ਰਹਮਾ

ਦੀ ਉਪਾਸਨਾ ਬਿਲਕੁਲ ਨਹੀਂ ਮਿਲਦੀ।

(ਬ-78) **ਬ੍ਰਹਮ ਲੋਕ :**

ਬ੍ਰਹਮਾ ਦੀ ਨਗਰੀ ਜੋ ਸੁਮੇਰ ਪਰਬਤ ਉਤੇ ਵਸੀ ਜਾਂਦੀ ਹੈ। ਬ੍ਰਹਮਾ ਇਸੇ ਨਗਰੀ ਵਿਚ ਨਿਵਾਸ ਕਰਦਾ ਹੈ। ਮਹਾਂਭਾਰਤ ਵਿਚ ਇਸ ਨਗਰੀ ਦਾ ਵੇਰਵੇ ਨਾਲ ਵਰਣਨ ਮਿਲਦਾ ਹੈ। ਇਹ ਨਗਰੀ 800 ਮੀਲ ਲੰਮੀ, 400 ਮੀਲ ਚੌੜੀ ਤੇ 40 ਮੀਲ ਉੱਚੀ ਹੈ। ਸ੍ਰਿਸ਼ਟੀ ਤੇ ਛੋਟੇ ਛੋਟੇ ਕਿਰਮ ਤੋਂ ਲੈ ਕੇ ਵਡੇ ਤੋਂ ਵਡੇ ਪਸ਼ੂ ਤਕ, ਜੋ ਵੀ ਜੀਵ-ਜੰਤੂ ਹਨ, ਉਨ੍ਹਾਂ ਸਭਨਾਂ ਦਾ ਜੋੜਾ ਇਸ ਨਗਰੀ ਵਿਚ ਮੌਜੂਦ ਹੈ।

ਬ੍ਰਹਮ ਲੋਕ ਸਭਨਾਂ ਸਵਰਗਾਂ ਨਾਲੋਂ ਵਧੇਰੇ ਸੁੰਦਰ ਤੇ ਮਨਮੋਹਣਾ ਹੈ। ਪੁਰਾਣਾਂ ਅਨੁਸਾਰ ਨਾਰਦ ਰਿਸ਼ੀ, ਇਸ ਨਗਰੀ ਦਾ, ਵੇਰਵੇ ਭਰਿਆ ਬਿਆਨ ਦੋ ਸੌ ਸਾਲਾਂ ਵਿਚ ਵੀ ਪੂਰੀ ਤਰ੍ਹਾਂ ਕਰਨੋਂ ਅਸਮਰਥ ਰਿਹਾ।

(ਬ-79) **ਬ੍ਰਹਮ ਵਿਆਹ :**

ਆਰੀਆ ਜਾਤੀ ਵਿਚ ਪ੍ਰਚਲਤ ਵਿਆਹ ਦਾ ਇਕ ਢੰਗ। ਇਸ ਵਿਆਹ ਦਾ ਪ੍ਰਮੁਖ ਗੁਣ ਇਹ ਹੈ ਕਿ ਕੰਨਿਆਂ ਦਾ ਪਿਉ; ਵਰ ਨੂੰ ਕੰਨਿਆਂ ਪੁੰਨ ਰੂਪ ਵਿਚ ਦੇਂਦਾ ਹੈ। ਕੰਨਿਆਂ ਨੂੰ ਦੇਣ ਦੇ ਇਵਜ਼ ਵਿਚ ਉਹ ਕਿਸੇ ਸ਼ਕਲ ਵਿਚ ਕੁਝ ਨਹੀਂ ਲੈਂਦਾ। ਕੰਨਿਆਂ ਦਾ ਪਿਉ ਵਰ ਦੇ ਪਰਵਾਰ, ਸ਼ਿਖਸ਼ਾ, ਚਰਿਤ੍ਰ ਤੇ ਸਿਹਤ ਬਾਰੇ ਜਾਣਕਾਰੀ ਪ੍ਰਾਪਤ ਕਰਕੇ ਕੰਨਿਆਂ ਦਾ ਵਿਆਹ ਉਸ ਨਾਲ ਕਰ ਦੇਂਦਾ ਹੈ। ਇਸ ਵਿਆਹ ਦੇ ਮੌਕੇ ਉਤੇ ਕੰਨਿਆਂ ਨੂੰ ਗਹਿਣਿਆਂ ਨਾਲ ਸ਼ਿੰਗਾਰਨ ਤੋਂ ਇਲਾਵਾ ਦਾਜ ਵੀ ਦੇਂਦਾ ਹੈ। ਇਸ ਵਿਆਹ ਵਿਚ ਕੰਨਿਆਂ ਦੀ ਮਰਜ਼ੀ ਨਹੀਂ ਪੁੱਛੀ ਜਾਂਦੀ।

(ਬ-80) **ਬਰਕਤ :**

ਬਰਕਤ ਦੇ ਸ਼ਾਬਦਿਕ ਅਰਥ ਬਹੁਲਤਾ ਤੇ ਬਖ਼ਸ਼ਿਸ਼ ਦੇ ਹਨ। ਦੁਕਾਨਦਾਰ ਕਿਸੇ ਚੀਜ਼ ਦੀ ਗਿਣਤੀ ਕਰਨ ਲਗਿਆਂ, ਜਾਂ ਕੋਈ ਵਸਤੂ ਤੋਲਣ ਲਗਿਆਂ, ਇਕ ਦੀ ਗਿਣਤੀ ਲਈ ਬਰਕਤ ਸ਼ਬਦ ਵਰਤਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਚੀਜ਼-ਵਸਤ ਵਿਚ ਵੀ ਬਰਕਤ ਪੈਂਦੀ ਹੈ।

ਘਰ ਵਿਚ ਵਡਿਆਂ ਦੇ ਪੈਰਾਂ ਸਦਕਾ ਬਰਕਤ ਪੈਂਦੀ ਹੈ, ਇਸੇ ਲਈ ਅਖਾਣ ਵੀ ਹੈ, 'ਵਡਿਆਂ ਦੀ ਜੁੱਤੀ ਦੀ ਵੀ ਬਰਕਤ ਹੁੰਦੀ ਹੈ।' ਕਈ ਵਾਰ ਮਰਦ ਦੀ ਘਰ ਵਿਚ ਉਤਮਤਾ ਦਰਸਾਣ ਲਈ ਇਉਂ ਵੀ ਕਿਹਾ ਜਾਂਦਾ—ਮਰਦ ਦੀ ਜੁੱਤੀ ਵਿਚ ਵੀ ਬਰਕਤ ਹੈ। ਜੇ ਘਰ ਵਿਚ ਕਿਸੇ ਗੁਰੂ ਪੀਰ ਦੇ ਚਰਨ ਪੈ ਜਾਣ ਜਾਂ ਘਰ ਆਈ ਚੀਜ਼ ਵਿਚੋਂ ਕੁਝ ਅੰਸ਼ ਕਿਸੇ ਗੁਰੂ ਪੀਰ ਦੇ ਮੂੰਹ ਲਗ ਜਾਵੇ ਤਾਂ ਬਰਕਤ ਪੈਂਦੀ ਅਥਵਾ ਪ੍ਰਭੂ ਦੀ ਬਖ਼ਸ਼ਿਸ਼ ਹੁੰਦੀ ਹੈ।

ਨਿਸਚਾ ਹੈ ਕਿ ਗਰੀਬਾਂ ਨੂੰ ਰੋਟੀ ਕਪੜਾ ਤੇ ਪੈਸਾ ਦਾਨ ਕਰਨ ਨਾਲ, ਘਰ ਦੀਆਂ ਵਸਤਾਂ ਵਿਚ ਬਰਕਤ ਪੈਂਦੀ ਹੈ। ਜੇ ਦਾਨ ਨਾ ਕਢਿਆ ਜਾਵੇ ਤਾਂ ਘਰ ਵਿਚ ਬੀਮਾਰੀ ਉਤੇ ਰੁਪਿਆ ਲਗ ਜਾਂਦਾ ਜਾਂ ਪਸ਼ੂ ਮਰ ਜਾਂਦੇ ਹਨ।

ਵਸਤਾਂ ਵਿਚ ਬਰਕਤ ਪਾਉਣ ਲਈ ਜ਼ਿਮੀਂਦਾਰ ਆਪਣੀ ਫਸਲਾਂ ਨੂੰ ਗਾਹਣ ਪਿਛੋਂ ਅੰਨ ਆਦਿ ਗਰੀਬਾਂ ਤੇ ਫ਼ਕੀਰਾਂ ਵਿਚ ਵੰਡਦਾ ਹੈ, ਖੂਹ ਖੁੱਦਣ ਲਗਿਆਂ, ਪਾਣੀ ਵਿਚ ਬਰਕਤ ਪਾਉਣ ਲਈ ਗੁੜ ਵੰਡਿਆ ਜਾਂਦਾ ਹੈ, ਇਸੇ ਤਰ੍ਹਾਂ ਮਕਾਨ ਦੀ ਨੀਂਹ ਰਖਣ ਲਗਿਆਂ ਵੀ ਗੁੜ ਵੰਡਿਆ ਜਾਂਦਾ ਹੈ।

(ਬ-81) **ਬਰਾਤ :**

ਲੜਕੇ ਦੇ ਵਿਆਹ ਸਮੇਂ, ਵਰ ਦੇ ਸਾਕ ਸੰਬੰਧੀਆਂ ਤੇ ਦੋਸਤਾਂ ਮਿਤ੍ਰਾਂ ਦਾ, ਜਲੂਸ ਦੀ ਸ਼ਕਲ ਵਿਚ, ਕੰਨਿਆਂ ਦੇ ਘਰ ਜਾਣਾ। ਵਿਆਹ ਦੇ ਸ਼ੁਭ ਅਵਸਰ ਤੇ ਲਾੜ੍ਹਾ ਘੋੜੀ ਉਤੇ ਸਵਾਰ ਹੁੰਦਾ ਹੈ ਤੇ ਬਾਕੀ ਬਰਾਤੀ, ਉਸ ਦੇ ਨਾਲ ਨਾਲ ਪੈਦਲ ਤੁਰਦੇ ਹਨ। ਅਗੇ ਢੋਲ, ਵਾਜੇ ਤੇ ਸ਼ਹਿਨਾਈਆਂ ਵਜ ਰਹੀਆਂ ਹੁੰਦੀਆਂ ਹਨ। ਬਰਾਤ ਵਿਚ ਸ਼ਾਮਲ ਗਭਰੂ ਨੱਚਦੇ ਟੱਪਦੇ ਤੇ ਭੰਗੜੇ ਪਾਉਂਦੇ ਹਨ।

ਬਰਾਤ ਤੁਰਨ ਵੇਲੇ ਲੜਕੇ ਦੀਆਂ ਭੈਣਾਂ ਭਰਜਾਈਆਂ ਕਈ ਤਰ੍ਹਾਂ ਦੇ ਸ਼ਗਨ ਕਰਦੀਆਂ ਹਨ। ਵੱਡੀ ਭਰਜਾਈ ਲਾੜ੍ਹੇ ਦੀਆਂ ਅੱਖਾਂ ਵਿਚ ਸੁਰਮਾ ਪਾਉਂਦੀ ਹੈ ਅਤੇ ਭੈਣਾਂ ਘੋੜੀ ਦੀ 'ਵਾਗ' ਫੜਦੀਆਂ 'ਵਾਲ ਗੁੰਦਦੀਆਂ' ਤੇ ਘੋੜੀ ਨੂੰ ਦਾਲ ਚੁਗਾਂਦੀਆਂ ਹਨ। ਲਾੜ੍ਹਾ ਸਭਨਾਂ ਨੂੰ ਸ਼ਗਨ ਵਜੋਂ ਰੁਪਏ ਭੇਟ ਕਰਦਾ ਹੈ। ਇਸ ਮੌਕੇ ਉਤੇ ਤੀਵੀਆਂ ਗੀਤਾਂ ਦੀਆਂ ਸਵਰ ਲਹਿਰੀਆਂ ਛੇੜੀ ਰਖਦੀਆਂ ਹਨ।

ਬਰਾਤ ਤੁਰਨ ਵੇਲੇ ਜੇ ਕਾਂ ਬੋਲੇ ਤਾਂ ਇਸ ਦਾ ਇਹ ਭਾਵ ਹੈ ਕਿ ਲਾੜ੍ਹੇ ਲਾੜ੍ਹੀ ਦੀ ਗ੍ਰਿਹਸਤੀ ਵਿਚ ਲਾੜ੍ਹੇ ਦੀ ਵਧੇਰੇ ਚਲੇਗੀ ਅਤੇ ਜੇ ਚਿੜੀ ਚੌਂਕੇ ਤਾਂ ਲਾੜ੍ਹੀ ਦੀ। ਬਰਾਤ ਦਾ ਸ਼ਗਨ ਕਰਨ ਲਈ ਕੋਈ ਕੰਮੀ ਕਮੀਣ ਅਗੋਂ ਪਾਣੀ ਦਾ ਭਰਿਆ ਕੁੰਭ ਲੈ ਕੇ ਲੰਘਦਾ ਹੈ। ਕਈ ਵਾਰ ਥੋਹੜੀ ਜਿਹੀ ਵਿਥ ਉਤੇ ਚੂੜ੍ਹਾ ਖੜਾ ਕਰ ਦਿਤਾ ਜਾਂਦਾ ਹੈ, ਕਿਉਂਜੋ ਅਗੋਂ ਚੂਹੜਾ ਮਿਲਿਆ ਸ਼ੁਭ ਗਿਣਿਆ ਜਾਂਦਾ ਹੈ।

ਬਰਾਤ ਆਉਣ ਤੋਂ ਕੁਝ ਚਿਰ ਮਗਰੋਂ ਕੰਨਿਆਂ ਪੱਖ ਵਾਲੇ ਨਾਈ ਤੇ ਕੁੱਲ ਪ੍ਰੋਹਿਤ ਨੂੰ ਨਾਲ ਲੈ ਕੇ, ਉਥੇ ਪਹੁੰਚਦੇ ਹਨ ਜਿਥੇ ਬਰਾਤ ਠਹਿਰੀ ਹੁੰਦੀ ਹੈ। ਪ੍ਰੋਹਿਤ ਲਾੜ੍ਹੇ ਨੂੰ ਇਕ ਚੌਂਕੀ ਉਤੇ ਬਿਠਾ ਕੇ ਉਸ ਦੇ ਮਥੇ ਉਤੇ ਕੇਸਰ ਤੇ

ਚਾਵਲ ਦਾ ਟਿੱਕਾ ਲਗਾਂਦਾ ਹੈ ਅਤੇ ਕੰਨਿਆਂ-ਪਖ ਵਾਲੇ ਲਾੜੇ ਨੂੰ ਕੁਝ ਮਠਿਆਈ ਤੇ ਰੁਪਏ ਭੇਟ ਕਰਦੇ ਹਨ।

(ਬ-82) **ਬਰਾਦਰੀ :**

ਉਹ ਸਭ ਸ਼ਖ਼ਸ, ਜੋ ਆਪਣਾ ਪਿੱਛਾ ਕਿਸੇ ਇਕ ਸਾਂਝੇ ਵਡਿਕੇ ਨਾਲ ਜੋੜਦੇ ਹਨ, ਇਕੋ ਬਰਾਦਰੀ ਵਿਚ ਆਉਂਦੇ ਹਨ। ਭਾਵੇਂ ਉਨ੍ਹਾਂ ਦੀ ਰਿਸ਼ਤੇਦਾਰੀ ਕਿਤਨੀ ਵੀ ਦੂਰ ਦੀ ਹੋਵੇ। ਸਾਂਝੇ ਵਡਿਕੇ ਦੀ ਔਲਾਦ ਹੋਣ ਕਰ ਕੇ ਬਰਾਦਰੀ ਇਕੋ ਕਬੀਲੇ ਅਥਵਾ ਕੋੜਮੇ ਨਾਲ ਸੰਬੰਧਿਤ ਹੁੰਦੀ ਹੈ, ਪਰ ਕਬੀਲਾ ਸ਼ਬਦ ਵਧੇਰੇ ਵਿਸਥਾਰ ਪੂਰਵਕ ਅਰਥਾਂ ਵਿਚ ਵਰਤਿਆ ਜਾਂਦਾ ਹੈ ਤੇ ਇਹ ਸਾਂਝ ਬਹੁ-ਪੱਖੀ ਹੁੰਦੀ ਹੈ। ਪਰ ਬਰਾਦਰੀ ਕੇਵਲ ਸਮਾਜਿਕ ਸਮੂਹ ਹੈ।

ਬਰਾਦਰੀ ਵਿਚ, ਆਮ ਤੌਰ ਉਤੇ ਦਾਦੇ-ਪੜਤਰੇ ਭਰਾ, ਚਾਚੇ ਤਾਏ ਉਨ੍ਹਾਂ ਦੇ ਪੁੱਤਰ ਧੀਆਂ ਤੇ ਭਰਾ ਭਾਈ ਸ਼ਾਮਲ ਹੁੰਦੇ ਹਨ। ਧੀਆਂ ਆਪਣੇ ਪਿਉ ਦੀ ਬਰਾਦਰੀ ਦਾ ਅੰਗ ਤਾਂ ਹੁੰਦੀਆਂ ਹਨ, ਪਰ ਵਿਆਹ ਪਿਛੋਂ ਉਹ ਆਪਣੇ ਪਤੀ ਦੀ ਬਰਾਦਰੀ ਵਿਚ ਸ਼ਾਮਲ ਹੋ ਜਾਂਦੀਆਂ ਹਨ। ਬਰਾਦਰੀ ਦੇ ਸਾਰੇ ਲੋਕਾਂ ਵਿਚ ਰਿਸ਼ਤੇ ਦੀ ਤੰਦ ਜੁੜੀ ਹੁੰਦੀ ਹੈ, ਭਾਵੇਂ ਕਿਧਰੇ ਇਹ ਬੜੀ ਪਤਲੀ ਪੈ ਜਾਂਦੀ ਹੈ, ਪਰ ਇਸਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਬਰਾਦਰੀ ਤੋਂ ਬਾਹਰ ਵੀ ਕੁਝ ਅੰਗ ਸਾਕ ਹੁੰਦੇ ਹਨ, ਜਿਵੇਂ ਜਵਾਈ, ਨੂੰਹ ਤੇ ਕੁੜਮ ਆਦਿ, ਇਹ ਸ਼ਰੀਕਾ ਅਖਵਾਉਂਦੇ ਹਨ। ਵਿਸ਼ਾਲ ਅਰਥਾਂ ਵਿਚ ਕਈ ਵਾਰ ਸ਼ਰੀਕੇ ਨੂੰ ਵੀ ਬਰਾਦਰੀ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ।

ਹਰੇਕ ਬਰਾਦਰੀ ਇਕ ਅਜਿਹਾ ਸਮਾਜਿਕ ਸਮੂਹ ਹੈ, ਜਿਸ ਦੀ ਇਕੋ ਜਿਹੀਆਂ ਰੀਤਾਂ ਰਸਮਾਂ ਤੇ ਰਵਾਜ ਹੁੰਦੇ ਹਨ। ਇਨ੍ਹਾਂ ਰੀਤਾਂ ਰਸਮਾਂ ਉਤੇ ਚਲਣ ਨਾਲ ਹੀ ਬਰਾਦਰੀ ਵਿਚ ਇਜ਼ਤ ਮਾਣ ਵਧਦਾ ਹੈ। ਪੰਜਾਬੀਆਂ ਦੇ ਸਮਾਜਿਕ ਜੀਵਨ ਵਿਚ ਬਰਾਦਰੀ ਦਾ ਦਰਜਾ ਬੜਾ ਉੱਚਾ ਹੈ। ਬਹੁਤ ਸਾਰੀਆਂ ਰੀਤਾਂ ਰਸਮਾਂ ਤੇ ਵਿਖਾਵੇ, ਲੋਕੀਂ, ਬਰਾਦਰੀ ਵਿਚ, ਆਪਣਾ ਨੱਕ ਉੱਚਾ ਕਰਨ ਲਈ ਕਰਦੇ ਹਨ। ਬਰਾਦਰੀ ਹੀ ਬਾਹਵਾਂ ਹਨ, ਤੇ ਬਰਾਦਰੀ ਹੀ ਨੱਕ-ਸਮੂਹ। ਬਰਾਦਰੀ ਵਿਚ ਜੇ ਆਦਰ ਮਾਣ ਨਹੀਂ ਤਾਂ ਰੁਪਏ ਪੈਸੇ ਨਾਲ ਵੀ ਇਜ਼ਤ ਨਹੀਂ।

ਇਕ ਬਰਾਦਰੀ ਦੇ ਲੋਕ ਵਧੇਰੇ ਕਰ ਕੇ ਇਕੋ ਪਿੰਡ ਵਿਚ ਹੀ ਰਹਿੰਦੇ ਹਨ ਜਾਂ ਨਾਲ ਨਾਲ ਲਗਦੇ ਪਿੰਡਾਂ ਵਿਚ। ਸਾਡੇ ਪਿੰਡਾਂ ਦੀ ਬਣਤਰ ਹੀ ਇਸ ਤਰ੍ਹਾਂ ਦੀ ਹੈ ਕਿ ਇਸ ਨੂੰ ਕਿਸੇ ਇਕ ਵਡਿਕੇ ਨੇ ਵਸਾਇਆ ਹੁੰਦਾ ਹੈ ਤੇ ਉਸ ਦੀ ਵੰਸ਼ ਜੋ ਇਕੋ ਬਰਾਦਰੀ ਦੀ ਹੁੰਦੀ ਹੈ ਉਸੇ ਪਿੰਡ ਵਿਚ ਵਸਦੀ ਹੈ। ਪਰ ਸਮੇਂ ਨਾਲ ਕਈ ਤਬਦੀਲੀਆਂ ਆਈਆਂ। ਇਸ ਲਈ ਇਕੋ ਪਿੰਡ ਵਿਚ ਇਕ ਤੋਂ ਵਧੀਕ ਬਰਾਦਰੀਆਂ ਵੀ ਹੁੰਦੀਆਂ ਹਨ ਤੇ ਕਈ ਬਰਾਦਰੀਆਂ ਦੇ ਕੁਝ ਬੰਦੇ ਪਿੰਡੋਂ ਬਾਹਰ ਵੀ ਰਹਿੰਦੇ ਹਨ। ਦੇਸ਼ ਵੰਡ ਪਿਛੋਂ ਬਰਾਦਰੀਆਂ ਦੀ ਪ੍ਰਥਾ ਨੂੰ ਕਾਫ਼ੀ ਢਾਹ ਲੱਗੀ ਹੈ।

ਬਰਾਦਰੀ ਦੁੱਖ ਸੁੱਖ ਵਿਚ ਸ਼ਰੀਕ ਹੁੰਦੀ ਹੈ। ਬੱਚੇ ਦੇ ਜਨਮ, ਨਾਮ ਸੰਸਕਾਰ, ਜੰਞੂ ਧਾਰਨ, ਮੰਗਣਾ ਜਾਂ ਵਿਆਹ ਦੀਆਂ ਰਸਮਾਂ ਰੀਤਾਂ ਤੋਂ ਇਲਾਵਾ ਦੁੱਖ-ਬੀਮਾਰੀ ਅਥਵਾ ਮੌਤ ਸਮੇਂ ਵੀ ਬਰਾਦਰੀ ਇਕੱਠੀ ਹੁੰਦੀ ਹੈ। ਬਰਾਦਰੀ ਨਾਲ ਸ਼ਾਮਲ ਹੋਣ ਨਾਲ ਇਜ਼ਤ ਵਧਦੀ ਹੈ।

ਬਰਾਦਰੀ ਦੇ ਜਿਹੜੇ ਮੈਂਬਰ ਆਪ-ਹੁਦਰੀਆਂ ਕਰਨ ਲਗੇ ਜਾਂ ਅਜਿਹੇ ਕੰਮ ਕਰੇ ਜਿਸ ਨਾਲ ਬਰਾਦਰੀ ਦੀ ਹੇਠੀ ਹੁੰਦੀ ਹੋਵੇ ਤਾਂ ਉਸ ਨੂੰ ਬਰਾਦਰੀ ਵਿਚੋਂ ਛੇਕ ਦਿਤਾ ਜਾਂਦਾ ਹੈ। ਪਹਿਲਿਆਂ ਵਿਚ ਬਰਾਦਰੀ ਵਿਚੋਂ ਛੇਕੇ ਹੋਏ ਨੂੰ ਕੋਈ ਮੂੰਹ-ਮੱਥੇ ਨਹੀਂ ਸੀ ਲਗਾਂਦਾ। ਪਰ ਸਮੇਂ ਦੇ ਬਦਲਣ ਨਾਲ ਬਰਾਦਰੀਆਂ ਦੀ ਸ਼ਕਤੀ ਕਮਜ਼ੋਰ ਪੈ ਗਈ ਹੈ। ਜੇ ਬਰਾਦਰੀ ਦਾ ਕੋਈ ਮੈਂਬਰ ਗਰੀਬ ਹੋਵੇ ਤਾਂ ਉਸ ਦੀ ਬਰਾਦਰੀ ਦਾ ਕਰਤੱਵ ਹੈ ਕਿ ਉਹ ਰੁਪਏ ਪੈਸੇ ਤੇ ਕਪੜੇ ਨਾਲ ਉਸ ਦੀ ਸਹਾਇਤਾ ਕਰੇ ਤੇ ਉਸ ਦੇ ਧੀਆਂ-ਪੁੱਤਰਾਂ ਨੂੰ ਵਿਆਹੁਣ ਵਿਚ ਉਸ ਦੀ ਮਦਦ ਕਰੇ।

(ਬ-83) **ਬਰੋਠੀ :**

(ੳ) ਇਕ ਰਸਮ ਜਿਸ ਵਿਚ ਕੰਨਿਆਂ-ਪੱਖ ਵਾਲੇ ਲਾੜੇ ਦਾ ਆਦਰ ਮਾਨ ਕਰਦੇ ਹਨ। ਜਦੋਂ ਲਾੜਾ ਬਰਾਤ ਨਾਲ ਲਾੜੀ ਦੇ ਘਰ ਪਹੁੰਚਦਾ ਹੈ ਤਾਂ ਕੰਨਿਆਂ ਪੱਖ ਦੀਆਂ ਤੀਵੀਆਂ ਲਾੜੇ ਦਾ ਸਵਾਗਤ ਕਰਦੀਆਂ ਤੇ ਗੀਤ ਗਾਉਂਦੀਆਂ ਹਨ। ਜਦੋਂ ਗੀਤ ਗਾ ਲਏ ਜਾਂਦੇ ਹਨ ਤਾਂ ਕੰਨਿਆਂ, ਘਰ ਦੇ ਦਰਵਾਜ਼ੇ ਕੋਲ ਆ ਕੇ ਲਾੜੇ ਦੇ ਸੇਹਰੇ ਉਤੇ ਦੋ ਮੁੱਠਾਂ ਚਾਵਲ ਸੁਟਦੀ ਹੈ। ਫਿਰ ਕੰਨਿਆਂ ਹਾਰ ਲੈ ਕੇ ਲਾੜੇ ਦਾ ਸਵਾਗਤ ਕਰਦੀ ਹੈ ਤੇ ਲਾੜੇ ਦੇ ਗਲ ਹਾਰ ਪਹਿਨਾ ਕੇ ਖ਼ੁਦ ਅੰਦਰ ਚਲੀ ਜਾਂਦੀ ਹੈ। ਇਸ ਪਿਛੋਂ ਦਰਵਾਜ਼ੇ ਅਗੇ ਚੌਕੀ ਤੇ ਖੜਾ ਕਰ ਕੇ, ਕੰਨਿਆਂ ਦੀ ਮਾਂ ਲਾੜੇ ਦੀ ਆਰਤੀ ਉਤਾਰਦੀ ਹੈ। ਜੇ ਮਾਂ ਨਾ ਹੋਵੇ ਤਾਂ ਕੰਨਿਆਂ ਦੀ ਵਡੀ ਭੈਣ ਆਰਤੀ ਦੀ ਰਸਮ ਅਦਾ ਕਰਦੀ ਹੈ। ਇਸ ਮਗਰੋਂ ਚੰਦਨ ਤੇ ਚਾਵਲ ਦਾ ਟਿੱਕਾ ਲਾੜੇ ਦੇ ਮਥੇ ਉਤੇ ਲਗਾਇਆ ਜਾਂਦਾ ਤੇ ਉਸ ਨੂੰ ਰੁਪਏ ਦਿਤੇ ਜਾਂਦੇ ਹਨ। ਚੁਮਾਰਾਂ ਵਿਚ ਆਲੇ ਦੁਆਲੇ ਖਲੋਤੀਆਂ ਤੀਵੀਆਂ ਲਾੜੇ ਤੇ ਚਾਵਲ ਸੁਟਦੀਆਂ ਹਨ (ਬ੍ਰਿਗਜ਼—'ਦੀ ਚੰਮਾਰ', 86)।

(ਅ) ਗੁੜਗਾਵਾਂ ਦੇ ਮਿਊ ਜਾਤੀ ਵਿਚ ਪ੍ਰਚਲਤ ਇਕ

ਗੀਤ । ਨਿਕਾਹ ਤੋਂ ਮਗਰੋਂ ਸ਼ਾਮ ਨੂੰ ਕੰਨਿਆਂ ਪੱਖ ਵਾਲਾ ਨਾਈ, ਬਰਾਤ ਨੂੰ ਖਾਣੇ ਲਈ ਸੱਦਾ ਦੇਂਦਾ ਹੈ । ਜਦੋਂ ਬਰਾਤ ਦੁਲ੍ਹਨ ਦੇ ਘਰ ਪੁਜਦੀ ਹੈ ਤਾਂ ਬਰੋਠੀ ਦੀ ਰੀਤ ਕੀਤੀ ਜਾਂਦੀ ਹੈ । ਦੁਲ੍ਹਨ ਦੀ ਭੂਆ ਆਪਣੇ ਸਿਰ ਉਤੇ ਘੜਾ ਰਖਦੀ ਹੈ ਅਤੇ ਉਸ ਦਾ ਪਤੀ ਇਕ ਥਾਲੀ ਵਿਚ ਦੋ ਬਲਦੇ ਦੀਵੇ, ਪਾਣੀ ਦੀ ਭਰੀ ਘੜੋਲੀ, ਕੁਝ ਚਾਵਲ ਤੇ ਗੁੜ ਲੈ ਕੇ ਦੁਲ੍ਹੇ ਮੀਆਂ ਤੇ ਬਰਾਤ ਨੂੰ ਮਿਲਦੇ ਹਨ। ਦੁਲ੍ਹੇ ਨੂੰ ਲਕੜੀ ਦੀ ਚੌਕੀ ਉਤੇ ਖੜਾ ਕੀਤਾ ਜਾਂਦਾ ਹੈ ਤੇ ਦੁਲ੍ਹਨ ਦਾ ਫੁੱਫੜ ਆਰਤੀ ਉਤਾਰਦਾ ਹੈ । ਦੁਲ੍ਹਨ ਦਾ ਪਿਉ/ਚਾਚਾ ਘੜੇ ਤੇ ਥਾਲੀ ਵਿਚ ਰੁਪਏ ਪਾਉਂਦੇ ਹਨ, ਜੋ ਦੁਲ੍ਹਨ ਦੀ ਭੂਆ ਤੇ ਫੁੱਫੜ ਰਖ ਲੈਂਦੇ ਹਨ । ਇਸ ਮਗਰੋਂ ਦੁਲ੍ਹਨ ਦਾ ਪਿਉ ਦੁਲ੍ਹੇ ਨੂੰ ਗਿਆਰਾਂ ਰੁਪਏ ਦੇਂਦਾ ਹੈ।

ਇਸ ਰਸਮ ਮਗਰੋਂ ਬਰਾਤ ਖਾਣਾ ਖਾਂਦੀ ਹੈ, ਸਭ ਤੋਂ ਪਹਿਲਾਂ ਦੁਲ੍ਹੇ ਨੂੰ ਨਾਈ ਹੱਥ ਧੁਆ ਕੇ ਖਾਣਾ ਖਵਾਂਦਾ ਹੈ ਤੇ ਫਿਰ ਬਰਾਤ ਨੂੰ ਭੋਜਨ ਖਾਣ ਲਈ ਦਿਤਾ ਜਾਂਦਾ ਹੈ । ਦੁਲ੍ਹੇ ਨੂੰ ਜੋ ਪਹਿਲਾ ਭੋਜਨ ਛਕਾਇਆ ਜਾਂਦਾ ਹੈ ਉਸ ਵਿਚ ਚਾਵਲ, ਸ਼ਕਰ ਤੇ ਘਿਉ ਹੀ ਹੁੰਦਾ ਹੈ ।

(ਬ-84) **ਬੱਲ** :

ਜੱਟਾਂ ਦੀ ਇਕ ਗੋਤ ਜੋ ਬਿਆਸ ਤੇ ਸਤਲੁਜ ਦੇ ਉਤਲੇਰੇ ਖੇਤਰ ਵਿਚ ਮਿਲਦੀ ਹੈ । (ਗਲਾਸਰੀ 2,450) ਅਨੁਸਾਰ ਇਨ੍ਹਾਂ ਦੇ ਵਡਿਕੇ ਦਾ ਨਾਂ ਯੋਧਾ ਬਲ ਸੀ ਜੋ ਮਾਲਵੇ ਵਲੋਂ ਆਇਆ ਸੀ । ਅੰਮ੍ਰਿਤਸਰ ਦੇ ਬਲ ਦਸਦੇ ਹਨ ਕਿ ਉਹ ਬਲਭਗੜ੍ਹ ਤੋਂ ਆ ਕੇ ਇਥੇ ਵਸੇ । ਇਥੋਂ ਦੇ ਬਲ ਵਿੱਲੋਂ ਗੋਤ ਦੇ ਜੱਟਾਂ ਵਿਚ ਵਿਆਹ ਨਹੀਂ ਕਰਦੇ ।

(ਬ-85) **ਬਲੱਖ** :

ਖ਼ੁਰਾਸਾਨ ਦਾ ਇਕ ਪ੍ਰਾਚੀਨ ਸ਼ਹਿਰ ਜੋ ਅਫ਼ਗਾਨੀ ਤੁਰਕਸਤਾਨ ਵਿਚ ਹੈ । ਬਲੱਖ ਕਦੇ ਬਾਲਹੀਕਾ ਜਾਤੀ ਦਾ ਮੂਲ ਨਿਵਾਸ ਅਸਥਾਨ ਸੀ। ਯੂਨਾਨੀ ਇਤਿਹਾਸਕਾਰਾਂ ਨੇ ਜਿਸ ਨੂੰ ਬਾਖਤਰ ਕਿਹਾ ਹੈ, ਉਹ ਇਹੋ ਬਲੱਖ ਹੈ। ਇਹ ਸੰਸਾਰ ਦੇ ਪ੍ਰਾਚੀਨ ਨਗਰਾਂ ਵਿਚੋਂ ਇਕ ਪ੍ਰਸਿਧ ਤੇ ਧਨਾਢ ਦੇਸ਼ ਸੀ । ਸਟਰਾਬੋ ਅਨੁਸਾਰ ਬਲੱਖ ਸਾਰੇ ਆਰੀਆਨਾ ਦਾ ਗਹਿਣਾ ਤੇ ਏਸ਼ਿਆਈ ਵਿਪਾਰ ਦੀ ਸਭ ਤੋਂ ਵਡੀ ਮੰਡੀ ਸੀ । ਇਹ ਪੂਰਬ ਤੋਂ ਪੱਛਮ ਵਲ ਜਾਂਦੇ ਆਵਾਜਾਈ ਦੇ ਸ਼ਾਹ-ਰਾਹਾਂ ਉਤੇ ਪੈਂਦਾ ਸੀ । ਇਥੇ ਕਈ ਜਾਤਾਂ ਤੇ ਦੇਸ਼ਾਂ ਦੇ ਲੋਕ ਇਕਠੇ ਹੁੰਦੇ ਤੇ ਲੱਖਾਂ ਦਾ ਵਿਪਾਰ ਹੁੰਦਾ । ਦਾਰਾ ਨੇ ਇਸ ਨਗਰ ਨੂੰ ਆਪਣੇ ਅਧੀਨ ਕਰ ਲਿਆ ਸੀ । ਸਿਕੰਦਰ ਇਸੇ ਨਗਰ ਵਿਚੋਂ ਲੰਘਿਆ ਸੀ ਤੇ ਮਗਰੋਂ ਸ ਲੋਕਸ ਨੇ ਇਸ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਸੀ। ਜਦੋਂ ਹੁਆਨ ਸਾਂਗ ਇਥੇ ਆਇਆ ਤਾਂ ਉਦੋਂ ਇਹ ਬੋਧੀ ਮਤ ਦਾ ਵਡਾ ਕੇਂਦਰ ਸੀ । ਮਗਰੋਂ ਇਥੇ ਅਰਬਾਂ ਨੇ ਆਪਣਾ ਰਾਜ ਸਥਾਪਿਤ ਕਰ ਕੇ ਇਸ ਨੂੰ ਖ਼ੁਰਾਸਾਨ ਵਿਚ ਮਿਲਾ ਲਿਆ ।

ਬਲੱਖ ਦੁਨੀਆਂ ਦੇ ਅਮੀਰ ਦੇਸ਼ਾਂ ਵਿਚੋਂ ਇਕ ਗਿਣਿਆ ਜਾਂਦਾ ਸੀ । ਇਥੇ ਧਨ ਦੌਲਤ ਦੀਆਂ ਨਦੀਆਂ ਵਗਦੀਆਂ ਸਨ ਤੇ ਲੋਕ ਬੜੇ ਰਜੇ ਪੁਜੇ, ਸੁਖੀ ਤੇ ਖ਼ੁਸ਼ਹਾਲ ਸਨ। ਪੰਜਾਬੀ ਦੇ ਇਕ ਅਖਾਣ ਵਿਚ ਇਸ ਗੱਲ ਦਾ ਸੰਕੇਤ ਹੈ :

ਜਿਹੜਾ ਸੁੱਖ ਛੱਜੂ ਦੇ ਚੁਬਾਰੇ,
ਉਹ ਨਾ ਬਲੱਖ ਨਾ ਬੁਖਾਰੇ ।

(ਬ-86) **ਬਲਾਕ** :

ਇਕ ਗਹਿਣਾ ਜੋ ਨੱਕ ਵਿਚ ਛੇਦ ਕਰ ਕੇ ਪਹਿਨਿਆ ਜਾਂਦਾ ਹੈ । ਇਹ ਆਕਾਰ ਵਿਚ ਜੌਆਂ ਦੇ ਦਾਣੇ ਜਿਤਨਾ ਹੁੰਦਾ ਹੈ । ਬਲਾਕ ਰੂਪ ਦੀ ਚੜ੍ਹਤ ਹੀ ਨਹੀਂ ਵਧਾਉਂਦਾ ਸਗੋਂ ਨੱਕ ਦੀ ਰਖਿਆ ਕਰਦਾ ਹੈ ।

(ਬ-87) **ਬਲਾਵਾਂ ਲੈਣੀਆਂ** :

(ੳ) ਕਿਸੇ ਦੇ ਦੁੱਖ, ਪੀੜ ਤੇ ਸੰਕਟ ਨੂੰ ਆਪਣੇ ਸਿਰ ਲੈਣਾ; ਜਦੋਂ ਕੋਈ ਸ਼ਖ਼ਸ ਕਿਸੇ ਦੂਜੇ ਦਾ ਦੁੱਖ ਦਰਦ ਅਥਵਾ ਸੰਕਟ ਆਪਣੇ ਸਿਰ ਲੈਣਾ ਚਾਹੁੰਦਾ ਤਾਂ ਉਹ ਉਸ ਦੀ ਮੰਜੀ ਦੁਆਲੇ ਤਿੰਨ ਪ੍ਰਕਰਮਾ ਕਰਦਾ ਹੋਇਆ ਦੂਜੇ ਲਈ ਜੀਵਨ ਦਾਨ ਕਰਨ ਲਈ ਪ੍ਰਾਰਥਨਾ ਕਰਦਾ । ਰਵਾਇਤ ਹੈ ਕਿ ਜਦੋਂ ਬਾਬਰ ਦਾ ਬੇਟਾ ਹੁਮਾਯੂੰ ਸਖ਼ਤ ਬੀਮਾਰ ਪੈ ਗਿਆ ਤੇ ਉਸ ਦੇ ਬਚਣ ਦੀ ਕੋਈ ਆਸ ਉਮੀਦ ਨਾ ਰਹੀ ਤਾਂ ਬਾਬਰ ਨੇ ਉਸ ਦੇ ਮੰਜੇ ਦੁਆਲੇ ਤਿੰਨ ਪ੍ਰਕਰਮਾ ਕੀਤੀਆਂ ਤੇ ਉਸ ਦੀਆਂ ਬਲਾਵਾਂ ਆਪਣੇ ਸਿਰ ਲੈਣ ਦੀ ਪ੍ਰਾਰਥਨਾ ਕੀਤੀ, ਜੋ ਕਬੂਲ ਹੋ ਗਈ । ਅਗਲੇ ਹੀ ਪਲ ਬਾਬਰ ਬੀਮਾਰ ਪੈ ਗਿਆ ਤੇ ਹੁਮਾਯੂੰ ਰਾਜ਼ੀ ਹੋ ਗਿਆ ।

(ਅ) ਇਕ ਰੀਤ ਜੋ ਫ਼ਿਰੋਜ਼ਪੁਰ ਦੇ ਬਾਗੜੀ ਜੱਟਾਂ ਵਿਚ ਪ੍ਰਚਲਤ ਹੈ । ਜਦੋਂ ਬੱਚਾ ਇਕ ਮਹੀਨੇ ਦਾ ਹੁੰਦਾ ਹੈ ਤਾਂ ਉਸ ਦੀ ਕੋਈ ਭੂਆ ਅਥਵਾ ਚਾਚੀ ਜਾਂ ਭੂਆ ਦੀ ਕੋਈ ਲੜਕੀ ਇਕ ਟੋਪੀ ਤੇ ਚਾਂਦੀ ਦਾ ਕੜਾ ਲਿਆਉਂਦੀ ਹੈ ਅਤੇ ਬੱਚੇ ਦੇ ਸਿਰ ਉਤੇ ਹੱਥਾਂ ਨਾਲ ਸਿਰ ਵਾਰਨਾ ਕਰ ਕੇ ਆਪਣੀਆਂ ਉਂਗਲਾਂ ਨਾਲ, ਪੜਪੁੜੀਆਂ ਨੂੰ ਦਬਾ ਕੇ ਕੜਾਕੇ ਕੱਢਦੀ ਹੈ । ਇਸ ਤਰ੍ਹਾਂ ਉਹ ਬੱਚੇ ਦੀਆਂ ਸਾਰੀਆਂ ਬਲਾਵਾਂ ਆਪਣੇ ਸਿਰ ਲੈ ਲੈਂਦੀ ਹੈ । ਬਦਲੇ ਵਿਚ ਭੂਆ ਨੂੰ ਕਪੜਿਆਂ ਦਾ ਤ੍ਰੇਵਰ ਦਿਤਾ ਜਾਂਦਾ ਹੈ । ਜਿਸ ਵਿਚ ਇਕ ਓੜ੍ਹਨੀ, ਅੰਗੀ ਤੇ ਘੱਗਰਾ ਹੁੰਦਾ

ਹੈ। ਧਨਾਢ ਪਿਉ ਇਸ ਮੌਕੇ ਉਤੇ ਗਊ, ਮੱਝ ਜਾਂ ਊਠ ਬਲਾਵਾਂ ਲੈਣ ਵਾਲੀ ਨੂੰ ਭੇਟ ਕਰਦਾ ਹੈ।

**(ਬ-88) ਬਲੀ :**

ਦੈਂਤਾਂ ਦਾ ਇਕ ਰਾਜਾ, ਜੋ ਹਰਨਾਕਸ਼ ਦਾ ਪੜਪੋਤਰਾ, ਪ੍ਰਹਿਲਾਦ ਦਾ ਪੋਤਰਾ ਤੇ ਵਿਰੋਚਨ ਦਾ ਪੁੱਤਰ ਸੀ। ਬਲੀ ਬੜਾ ਨੇਕ ਤੇ ਪ੍ਰਤਾਪੀ ਰਾਜਾ ਸੀ, ਜਿਸ ਨੇ ਤੱਪ ਦੀ ਸ਼ਕਤੀ ਨਾਲ ਇੰਦਰ ਨੂੰ ਜਿਤ ਕੇ ਤਿੰਨਾਂ ਲੋਕਾਂ ਵਿਚ ਆਪਣਾ ਰਾਜ ਸਥਾਪਿਤ ਕਰ ਲਿਆ। ਦੇਵਤਿਆਂ ਨੇ ਵਿਸ਼ਨੂੰ ਅਗੇ ਫ਼ਰਿਆਦ ਕੀਤੀ, ਵਿਸ਼ਨੂੰ ਨੇ ਬਲੀ ਦਾ ਦਮਨ ਕਰਨ ਲਈ ਵਾਮਨ ਅਵਤਾਰ ਧਾਰਨ ਕੀਤਾ ਅਤੇ ਬਲੀ ਤੋਂ ਢਾਈ ਅਥਵਾ ਤਿੰਨ ਕਦਮ ਜ਼ਮੀਨ ਵਰਦਾਨ ਵਜੋਂ ਮੰਗੀ। ਭਾਵੇਂ ਦੈਂਤਾਂ ਦੇ ਗੁਰੂ ਸ਼ੁਕਰ ਨੇ ਬਲੀ ਨੂੰ ਵਰਜਿਆ, ਪਰ ਬਲੀ ਵਾਮਨ ਅਗੇ ਸੰਕਲਪ ਕਰ ਬੈਠਾ। ਵਾਮਨ ਨੇ ਆਪਣੇ ਸਰੀਰ ਦਾ ਅਕਾਰ ਵਧਾ ਕੇ ਇਕ ਕਦਮ ਨਾਲ ਧਰਤੀ ਤੇ ਦੂਜੇ ਕਦਮ ਨਾਲ ਆਕਾਸ਼ ਮਿਣ ਲਿਆ। ਤੀਜਾ ਕਦਮ ਮੰਗਣ ਤੇ ਬਲੀ ਨੇ ਆਪਣਾ ਸਰੀਰ ਦਾਨ ਕਰ ਦਿਤਾ। ਪਰ ਵਾਮਨ ਨੇ ਬਲੀ ਦਾ ਸਬਰ ਸੰਤੋਖ ਤੇ ਦਾਨੀ ਸੁਭਾਵ ਵੇਖ ਕੇ, ਪਤਾਲ ਦਾ ਰਾਜ ਬਲੀ ਨੂੰ ਦੇ ਦਿਤਾ। ਵਿਸ਼ਨੂੰ ਨੇ ਬਲੀ ਦੀ ਬੇਨਤੀ ਮੰਨ ਕੇ ਉਸ ਦਾ ਦੁਵਾਰਪਾਲ ਬਣ ਕੇ ਰਹਿਣਾ ਵੀ ਕਬੂਲ ਕਰ ਲਿਆ।

ਜੌਨ ਡੌਸਨ (ਹਿੰਦੂ ਮਿਥਿਹਾਸ ਕੋਸ਼ 391) ਅਨੁਸਾਰ "ਤਿੰਨ ਕਦਮਾਂ ਵਾਲੀ ਕਹਾਣੀ ਦੇ ਮੂਲ ਬੀਜ ਰਿਗ ਵੇਦ ਵਿਚ ਵੀ ਮਿਲਦੇ ਹਨ। ਜਿਸ ਵਿਚ ਵਿਸ਼ਨੂੰ ਨੂੰ ਪ੍ਰਿਥਵੀ, ਸਵਰਗ ਅਤੇ ਪਾਤਾਲ ਵਿਚ ਤਿੰਨ ਕਦਮ ਧਰਦਿਆਂ ਵਿਖਾਇਆ ਗਿਆ ਹੈ ਅਤੇ ਸ਼ਾਇਦ ਇਸ ਨੂੰ ਸੂਰਜ ਦੇ ਉਦੇ, ਸਿਖਰ ਅਤੇ ਡੁੱਬਣ ਵੇਲੇ ਦੇ ਅਰਥ ਦਿਤੇ ਗਏ ਹਨ।"

**(ਬ-89) ਬਵੱਟਾ :**

(ੳ) ਇਕ ਤਰ੍ਹਾਂ ਦਾ ਤਵੀਤ, ਜੋ ਰਖਿਆ ਲਈ ਡੌਲੇ ਨਾਲ ਬੰਨ੍ਹਿਆ ਜਾਂਦਾ ਹੈ।

(ਅ) ਡੌਲੇ 'ਤੇ ਪਹਿਨਣ ਵਾਲਾ ਇਕ ਗਹਿਣਾ।

**(ਬ-90) ਬਵਾਸੀਰ :**

ਇਕ ਦੁਖਦਾਈ ਰੋਗ, ਜਿਸ ਨੂੰ ਦੂਰ ਕਰਨ ਲਈ ਕਈ ਟੂਣੇ ਟੱਪੇ ਤੇ ਮੰਤਰ ਪ੍ਰਚਲਤ ਹਨ। ਇਕ ਟੂਣਾ ਇਸ ਪ੍ਰਕਾਰ ਹੈ : ਮੰਗਲਵਾਰ ਵਾਲੇ ਦਿਨ ਇਸ਼ਨਾਨ ਕਰ ਕੇ ਪੰਜ ਰੰਗਾਂ ਚਿੱਟਾ, ਲਾਲ, ਹਰਾ, ਪੀਲਾ ਤੇ ਕਾਲਾ ਦੇ ਸੂਤਰ ਦਾ ਇਕ ਧਾਗਾ ਲੈ ਕੇ ਪੰਜਾਂ ਨੂੰ ਵਟ ਕੇ, ਪੈਰ ਦੇ ਅੰਗੂਠੇ ਨਾਲ ਬੰਨ੍ਹ ਦਿਤਾ ਜਾਵੇ ਅਤੇ ਦੋ ਹਫ਼ਤਿਆਂ ਮਗਰੋਂ ਮੁੜ ਮੰਗਲਵਾਰ ਨੂੰ ਹੀ ਖੋਲ੍ਹਿਆ ਜਾਵੇ ਅਤੇ ਮੰਗਲਵਾਰ ਦਾ ਪ੍ਰਸ਼ਾਦਿ ਗਲੀ ਮਹੱਲੇ ਵਿਚ ਵੰਡਿਆ ਜਾਵੇ। ਕਈ ਹਿੰਦੂ ਇਹ ਧਾਗਾ ਮੰਗਲਵਾਰ ਨੂੰ ਹਨੂਮਾਨ ਦੇ ਮੰਦਰ ਵਿਚ ਜਾ ਕੇ ਬੰਨ੍ਹਦੇ ਤੇ ਪੰਦਰਵੇਂ ਦਿਨ ਉਥੇ ਹੀ ਜਾ ਕੇ ਖੋਲ੍ਹਦੇ ਤੇ ਹਨੂਮਾਨ ਨੂੰ ਪ੍ਰਸ਼ਾਦਿ ਚੜ੍ਹਾਂਦੇ ਹਨ। ਇਸ ਤਰ੍ਹਾਂ ਦੇ ਕਈ ਹੋਰ ਟੋਟਕੇ ਵੀ ਬਵਾਸੀਰ ਦੇ ਇਲਾਜ ਲਈ ਪ੍ਰਚਲਤ ਹਨ।

ਬਵਾਸੀਰ ਦਾ ਰੋਗ ਦੂਰ ਕਰਨ ਲਈ, ਕਈ ਮਹਾਤਮਾ ਮੰਤ੍ਰਿਆ ਹੋਇਆ ਛੱਲਾ, ਚੀਚੀ ਉਂਗਲੀ ਵਿਚ ਪਹਿਨਣ ਲਈ ਦੇਂਦੇ ਹਨ। ਇਸ ਛੱਲੇ ਦੀ ਕੁਝ ਧਾਤ ਦੂਜੇ ਛੱਲੇ ਵਿਚ ਰਲਾ ਕੇ, ਲੋਕੀ ਨਵੇਂ ਛੱਲੇ ਘੜਵਾ ਲੈਂਦੇ ਹਨ ਤੇ ਇਹ ਮੂਲ ਛੱਲੇ ਜਿਤਨਾ ਹੀ ਗੁਣਕਾਰੀ ਮੰਨਿਆ ਜਾਂਦਾ ਹੈ। ਇਹ ਵਿਚਾਰ ਸਹਾਨੁਭੂਤੀ ਟੂਣੇ ਉਤੇ ਆਧਾਰਤ ਹੈ।

**(ਬ-91) ਬੜਾ ਤੀਰਥ ਹਰੀਪੁਰਾ :**

ਇਕ ਤੀਰਥ ਜੋ ਅਬੋਹਰ ਦੇ ਦੱਖਣ ਵਲ, ਦਸ ਕੁ ਮੀਲਾਂ ਉਤੇ ਹਰੀਪੁਰਾ ਵਿਚ ਹੈ। ਹਰੀਪੁਰਾ ਬਿਸ਼ਨੋਈ ਵਸੋਂ ਵਾਲਾ ਪਿੰਡ ਹੈ। ਫ਼ਿਰੋਜ਼ਪੁਰ ਗਜ਼ਟੀਅਰ (ਪੰਨਾ 136) ਅਨੁਸਾਰ ਇਸ ਪਿੰਡ ਦੇ ਤਲਾਬ ਦੇ ਕੰਢੇ ਇਕ ਉਦਾਸੀ ਸਾਧੂ ਚਰਨ ਦਾਸ ਰਹਿੰਦਾ ਸੀ। 1876 ਈ: ਵਿਚ ਜਦੋਂ ਪਿੰਡ ਦੀ ਇਕ ਮਿਰਾਸਣ ਮਰੀ ਤਾਂ ਉਸ ਦੇ ਸਾਕ ਸਬੰਧੀਆਂ ਨੇ, ਤਲਾਬ ਦੇ ਨੇੜੇ ਇਕ ਵਡਾ ਭੋਜ ਦਿਤਾ। ਤਲਾਬ ਦੇ ਪਾਣੀ ਨੂੰ, ਮਿਰਾਸੀ ਪਲੀਤ ਨਾ ਕਰ ਦੇਣ, ਪਿੰਡ ਦੇ ਬਿਸ਼ਨੋਈਆਂ ਨੇ ਤਲਾਬ ਤੋਂ ਕੁਝ ਵਿਥ ਉਤੇ ਇਕ ਟੋਹਾ ਪੁਟਿਆ ਤਾਂ ਜੋ ਇਸ ਵਿਚ ਮਿਰਾਸੀਆਂ ਦੇ ਪੀਣ ਲਈ ਪਾਣੀ ਭਰ ਦਿਤਾ ਜਾਵੇ। ਟੋਹਾ ਪੁਟਦਿਆਂ ਤਿੰਨ ਕੁ ਫ਼ੁਟ ਦੀ ਡੂੰਘਾਈ 'ਤੇ ਹੇਠੋਂ ਇਕ ਲੋਹੇ ਦਾ ਸੰਦੂਕ ਨਿਕਲਿਆ, ਜਿਸ ਨੂੰ ਸਾਧੂ ਚਰਨ ਦਾਸ ਨੇ ਖੋਲ੍ਹਿਆ ਤਾਂ ਵਿਚੋਂ ਤਿੰਨ ਜ਼ੰਗ ਲਗੇ ਤੀਰ ਦੇ ਨੁਕੇ, ਇਕ ਤਲਵਾਰ, ਇਕ ਚੱਕਰ, ਇਕ ਮੋਹਰ, ਇਕ ਤ੍ਰਿਸ਼ੂਲ, ਇਕ ਵਿਸ਼ਨੂੰ ਦੇ ਅਵਤਾਰ ਨਰਸਿੰਙ ਦੀ ਪਥਰ ਦੀ ਮੂਰਤੀ, ਦੋ ਚਰਨ ਪਦ ਜੋ ਗੁਰੂ ਨਾਨਕ ਦੇਵ ਜੀ ਦੇ ਮੰਨੇ ਜਾਂਦੇ ਹਨ, ਤਿੰਨ ਹੁਕਮਨਾਮੇ ਤੇ ਇਕ 24 ਪਤਰਿਆਂ ਦੀ ਪੋਥੀ ਨਿਕਲੀ, ਇਥੋਂ ਕੁਝ ਵਸਤਾਂ ਲਿਜਾ ਕੇ ਸਰਸਾ ਦੇ ਗੁਰਦਵਾਰੇ ਵਿਚ ਰਖੀਆਂ ਗਈਆਂ। ਪਰ ਰਵਾਇਤ ਹੈ ਇਹ ਵਸਤੂਆਂ ਪਹਿਲੇ ਵਾਲੀ ਥਾਂ ਤੋਂ ਹੂ-ਬਹੂ ਉਸੇ ਰੂਪ ਵਿਚ ਦੁਬਾਰਾ ਨਿਕਲ ਆਈਆਂ।

ਇਕ ਰਵਾਇਤ ਅਨੁਸਾਰ ਇਹ ਸਭ ਵਸਤੂਆਂ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਵਿਚ ਇਥੇ ਦੱਬੀਆਂ ਸਨ, ਜਦੋਂ ਉਨ੍ਹਾਂ ਨੇ ਕੁਝ ਚਿਰ ਇਥੇ ਬਿਸਰਾਮ ਕੀਤਾ ਸੀ। ਉਦੋਂ ਤੋਂ ਇਸ ਅਸਥਾਨ ਨੂੰ ਬੜਾ ਤੀਰਥ ਕਿਹਾ ਜਾਂਦਾ ਹੈ।

ਇਥੇ ਆਸ ਪਾਸ ਦੇ ਇਲਾਕੇ ਦੇ ਲੋਕ ਸਾਲ ਵਿਚ ਦੋ ਵਾਰ ਚੇਤਰ ਤੇ ਕੱਤਕ ਵਿਚ ਯਾਤ੍ਰਾ ਲਈ ਆਉਂਦੇ ਹਨ ਤੇ ਇਥੇ ਇਨ੍ਹੀਂ ਦਿਨੀਂ ਨਿੱਕਾ ਜਿਹਾ ਮੇਲਾ ਲਗਦਾ ਹੈ। ਯਾਤ੍ਰੀ ਤਲਾਬ ਵਿਚ ਇਸ਼ਨਾਨ ਕਰਦੇ ਤੇ ਮਿੱਟੀ ਕਢਦੇ ਹਨ।

(ਬ-92) **ਬਾਸ਼ਕ ਨਾਗ :**

ਇਕ ਪੁਰਾਣਿਕ ਨਾਗ ਜੋ ਪਤਾਲ ਵਿਚ ਵਸਦਾ ਹੈ। ਪੁਰਾਣਿਕ ਕਥਾਵਾਂ ਅਨੁਸਾਰ ਧਰਤੀ ਨੂੰ ਬਾਸ਼ਕ ਨਾਗ ਨੇ ਹੀ ਆਪਣੇ ਫਣਾਂ ਉਤੇ ਚੁਕਿਆ ਹੋਇਆ ਹੈ। ਸਮੁੰਦਰ ਰਿੜਕਣ ਵੇਲੇ ਦੇਵਤਿਆਂ ਨੇ ਬਾਸ਼ਕ ਨਾਗ ਦਾ ਹੀ ਨੇਤ੍ਰਾ ਬਣਾਇਆ ਸੀ। ਮਯਾ ਸਿੰਘ ਕੋਸ਼ ਅਨੁਸਾਰ ਬਾਸ਼ਕ ਨਾਗ ਧਰਤੀ ਦੁਆਲੇ ਕੁੰਡਲ ਮਾਰੀ ਬੈਠਾ ਹੈ ਤਾਂ ਜੋ ਧਰਤੀ ਫੱਟ ਨਾ ਜਾਏ।

(ਬ-93) **ਬਾਸੀਅੜਾ :**

ਸੀਤਲਾ ਦੇਵੀ ਦਾ ਇਕ ਤਿਉਹਾਰ, ਜੋ ਫੱਗਣ ਅਤੇ ਚੇਤਰ ਦੇ ਹਨੇਰੇ ਪੱਖ ਦੇ ਪਹਿਲੇ ਮੰਗਲਵਾਰ ਨੂੰ ਮਨਾਇਆ ਜਾਂਦਾ ਹੈ, ਇਸ ਦਿਨ ਤੀਵੀਆਂ ਬੇਹੇ ਗੁਲਗੁਲੇ ਤੇ ਕੜਾਹ ਆਦਿ ਸੀਤਲਾ ਨੂੰ ਚੜ੍ਹਾ ਕੇ ਮਗਰੋਂ ਖੁਦ ਖਾਂਦੀਆਂ ਹਨ। ਬੇਹੇ (ਬਾਸੀ) ਵਸਤਾਂ ਦਾ ਸੇਵਨ ਕਰਨ ਕਰਕੇ, ਇਸ ਤਿਉਹਾਰ ਦਾ ਨਾਂ ਬਾਸੀਅੜੀ ਜਾਂ ਬਾਸੀੜਾ ਪੈ ਗਿਆ। ਤੀਵੀਆਂ ਸੋਮਵਾਰ ਰਾਤ ਨੂੰ ਵਰਤ ਰਖਦੀਆਂ ਹਨ ਤੇ ਗੁਲਗੁਲੇ, ਕੜਾਹ ਤੇ ਹੋਰ ਪਦਾਰਥ ਪਕਾਂਦੀਆਂ ਹਨ, ਜੋ ਮੰਗਲਵਾਰ ਸਵੇਰੇ ਦੇਵੀ ਨੂੰ ਭੇਟ ਕੀਤੇ ਜਾਂਦੇ ਹਨ (ਵੇਖੋ : ਬਾਹੀੜਾ)।

(ਬ-94) **ਬਾਂਹ :**

(ੳ) (ਜਟਕੀ) ਉਹ ਰਿਸ਼ਤਾ ਨਾਤਾ ਜੋ ਪੈਸੇ ਲੈ ਕੇ ਜਾਂ ਵੱਟੇ ਨਾਲ ਕੀਤਾ ਗਿਆ ਹੋਵੇ।

(ਅ) ਕੁੜਮਾਈ ਜਾਂ ਵੱਟੇ ਜਾਂ ਪੈਸੇ ਲੈਣ ਕਾਰਨ, ਔਰਤ ਤੇ ਹੱਕ ਰਖਣ ਦਾ ਭਾਵ—ਜਟਕੀ (ਪੰਜਾਬੀ ਕੋਸ਼ 4,361)।

(ਬ-95) **ਬਾਂਹ ਫੜਨੀ :**

ਵਿਆਹ ਨਾਲ ਸਬੰਧਤ ਇਕ ਰੀਤ ਜਦੋਂ ਲਾੜ੍ਹਾ ਲਾੜ੍ਹੀ ਦਾ ਹੱਥ ਫੜਦਾ ਹੈ (ਵੇਖੋ : ਪਾਣਿ ਗ੍ਰਹਿਣ)।

(ਬ-96) **ਬਾਹਠ :**

ਜੱਟਾਂ ਦਾ ਇਕ ਕਬੀਲਾ, ਬਾਹਠ ਅੰਮ੍ਰਿਤਸਰ ਵਿਚ, ਕਾਫ਼ੀ ਗਿਣਤੀ ਵਿਚ ਮਿਲਦੇ ਹਨ। (ਗਲਾਸਰੀ ਜਿਲਦ 2,69) ਅਨੁਸਾਰ ਬਾਹਠ ਕਈ ਸ਼ਾਖ਼ਾਂ ਵਿਚ ਵੰਡੇ ਹੋਏ ਹਨ। ਜਿਵੇਂ ਬਾਹਠ, ਢੋਲ, ਝੰਡੋਲ, ਖੈਰੇ, ਦੇਸੀ, ਅੰਜਲਾ, ਘੁੰਮਣ ਘੁਮਾਣ ਆਦਿ ਇਹ ਸਭ ਸ਼ਾਖ਼ਾਂ ਸੈਨਪਾਲ ਦੀ ਵੰਸ਼ ਦਸੀਆਂ ਜਾਂਦੀਆਂ ਹਨ, ਜੋ 900 ਸਾਲ ਪਹਿਲਾਂ ਮਾਲਵੇ ਤੋਂ ਪੰਜਾਬ ਆ ਕੇ ਵਸੇ ਸਨ। ਸੈਨਪਾਲ ਸਭ ਤੋਂ ਪਹਿਲਾਂ ਲਾਹੌਰ ਵਿਚ ਉਧਯਾਰਾ ਪਿੰਡ ਵਿਚ ਵਸਿਆ।

ਬਾਹਠ ਦੀ ਇਕ ਸ਼ਾਖ਼ 'ਖੈਰ' ਦੇ ਦੋ ਜਠੇਰੇ 'ਰਾਜਪਾਲ' ਤੇ ਉਸ ਦਾ ਪੋਤਰਾ 'ਸ਼ਹਿਜ਼ਾਦਾ' ਹਨ। ਇਹ ਖਡੂਰ ਸਾਹਿਬ ਵਿਚ ਕਾਂਗ ਜੱਟਾਂ ਨਾਲ ਲੜਦੇ ਹੋਏ ਸ਼ਹੀਦ ਹੋਏ। ਦੇਸ਼ ਵੰਡ ਤੋਂ ਪਹਿਲਾਂ ਕੁਝ ਹਿੰਦੂ ਬਾਹਠ ਮਿੰਟਗੁਮਰੀ ਵਿਚ ਵੀ ਮਿਲਦੇ ਸਨ।

(ਬ-97) **ਬਾਹਰ ਵਧਾਉਣਾ :**

(ੳ) ਬੱਚੇ ਦੇ ਜੰਮਣ ਮਗਰੋਂ ਕੀਤੀ ਇਕ ਰੀਤ, ਜਿਸ ਵਿਚ ਜਣਨੀ ਜਣੇਪੇ ਪਿਛੋਂ ਪਹਿਲੀ ਵਾਰ ਦਲ੍ਹੀਜ ਤੋਂ ਬਾਹਰ ਪੈਰ ਕਢਦੀ ਹੈ। ਇਸ ਰੀਤ ਲਈ ਬੁੱਧ ਤੇ ਸ਼ੁਕਰ ਦਾ ਦਿਨ ਚੰਗਾ ਸਮਝਿਆ ਜਾਂਦਾ ਹੈ ਪਰ ਮੰਗਲ ਤੇ ਸਨਿਚਰ ਦਾ ਅਸ਼ੁਭ। ਪਰ ਬੁੱਧ ਤੇ ਸ਼ੁਕਰ ਨੂੰ ਤਾਂ ਹੀ ਬਾਹਰ ਪੈਰ ਵਧਾਉਣ ਦੀ ਰੀਤ ਕੀਤੀ ਜਾਂਦੀ ਹੈ ਜੇ ਮੁੰਡਾ ਹੋਵੇ। ਕੁੜੀ ਵਾਰੀ ਇਹ ਰੀਤ ਬੁੱਧ ਤੇ ਸ਼ੁਕਰ ਨੂੰ ਕੀਤੀ ਜਾਵੇ ਤਾਂ ਧਾਰਨਾ ਹੈ ਕਿ ਮੁੜ ਕੁੜੀਆਂ ਹੀ ਪੈਦਾ ਹੁੰਦੀਆਂ ਹਨ। ਕੁੜੀ ਦੀਆਂ ਰੀਤਾਂ ਲਈ ਸੋਮ ਜਾਂ ਵੀਰਵਾਰ ਚੁਣਿਆ ਜਾਂਦਾ ਹੈ। ਕੁੜੀ ਦਾ ਬਾਹਰ ਵਧਾਉਣਾ ਜੇ ਵੀਰਵਾਰ ਕੀਤਾ ਜਾਵੇ ਤਾਂ ਉਪਰੋਂ ਵੀਰ ਜੰਮਦਾ ਹੈ।

ਇਸ ਦਿਨ ਬੱਚੇ ਤੇ ਮਾਂ ਦੋਹਾਂ ਨੂੰ ਇਸ਼ਨਾਨ ਕਰਵਾਇਆ ਜਾਂਦਾ ਹੈ। ਜਿਥੇ ਜਣਨੀ ਨੇ ਨਹਾਉਣਾ ਹੁੰਦਾ ਹੈ ਉਥੇ ਪਹਿਲਾਂ ਨਾਇਣ ਜਾਂ ਕੁੱਲ-ਪ੍ਰੋਹਿਤਣੀ, ਆਟੇ ਦੇ ਕਾਰੇ ਕਢ ਕੇ ਚੌਕ ਪੂਰਦੀ ਹੈ। ਫਿਰ ਇਕ ਚੌਕੀ ਉਪਰ ਬੱਚੇ ਦੀ ਮਾਂ ਪਹਿਲਾਂ ਗਊਤ੍ਰ ਤੇ ਫਿਰ ਦਹੀਂ ਨਾਲ ਕੇਸੀ ਇਸ਼ਨਾਨ ਕਰਦੀ ਹੈ। ਫਿਰ ਪੇਕੇ ਘਰ ਦੀ ਨਵੀਂ ਪੁਸ਼ਾਕ ਪਹਿਨਦੀ ਤੇ ਬੱਚੇ ਨੂੰ ਗੋਦ ਵਿਚ ਲੈ ਕੇ, ਪੀੜ੍ਹੀ ਉਤੇ ਬੈਠ ਜਾਂਦੀ ਹੈ ਅਤੇ ਭਾਈਚਾਰੇ ਤੋਂ ਵਧਾਈਆਂ ਲੈਂਦੀ ਹੈ। ਜੇ ਬਾਲਕ ਜੰਮਿਆ ਹੋਵੇ ਤਾਂ ਇਸ ਮੌਕੇ ਨੂੰ ਸ਼ੁਭ ਜਾਣ ਕੇ, ਲਾਗੀ ਤੇ ਕਮੀਣ ਵੀ ਵਧਾਈ ਦੇਣ ਆਉਂਦੇ ਹਨ ਤੇ ਆਪੋ ਆਪਣੇ ਕਿੱਤੇ ਦੇ ਮੁਤਾਬਕ ਕੋਈ ਢੁਕਵਾਂ ਖਿਡੌਣਾ ਜਾਂ ਸੁਗਾਤ ਲਿਆਂਦੇ ਹਨ। ਜਿਵੇਂ ਪਾਣੀ ਢੋਣ ਵਾਲਾ ਮੇਹਰਾ, ਮੌਲੀ ਦੇ ਧਾਗੇ ਵਿਚ ਸ਼ਰੀਂਹ ਦੇ ਕੁਝ ਪੱਤੇ ਪਰੋ ਕੇ ਸਿਹਰਾ ਜਿਹਾ ਬਣਾ ਕੇ ਲਿਆਉਂਦਾ ਹੈ, ਤਰਖਾਣ ਲਕੜੀ ਦਾ ਨਿੱਕਾ ਜਿਹਾ ਗੱਡਾ, ਚੂਹੜਾ ਤੀਰ ਕਮਾਨ, ਘੁਮਿਆਰ ਮਿੱਟੀ ਦਾ ਕੋਈ ਛੋਟਾ ਜਿਹਾ

ਖ਼ੂਬਸੂਰਤ ਭਾਂਡਾ, ਮੋਚੀ ਬੱਚੇ ਲਈ ਜੁੱਤੀਆਂ ਦਾ ਜੋੜਾ ਤੇ ਦਾਈ ਬੱਚੇ ਲਈ ਤੜਾਗੀ ਲਿਆਉਂਦੀ ਹੈ। ਇਨ੍ਹਾਂ ਤੁਹਫ਼ਿਆਂ ਬਦਲੇ ਉਨ੍ਹਾਂ ਸਭਨਾਂ ਨੂੰ ਦਰਜੇ ਅਨੁਸਾਰ ਨਕਦੀ ਤੇ ਜਿਨਸ ਦਿਤੀ ਜਾਂਦੀ ਹੈ।

ਕਈ ਲੋਕ ਇਸ ਦਿਨ 'ਬਿੱਧਮਾਤਾ' ਦੀ ਪੂਜਾ ਵੀ ਕਰਦੇ ਹਨ। ਨੈਣ ਗੋਹੇ ਦਾ ਇਕ ਪੁਤਲਾ, ਜਿਸ ਨੂੰ 'ਬਿੱਧ' ਕਹਿੰਦੇ ਹਨ, ਬਣਾ ਕੇ ਲਿਆਉਂਦੀ ਹੈ। ਇਸ ਬਿੱਧ ਨੂੰ ਰੇਸ਼ਮੀ ਪਟੋਲਿਆਂ ਵਿਚ ਲਪੇਟ ਕੇ ਅੰਨ ਦੇ ਢੇਰ ਲਗਾ ਕੇ, ਉਸ ਵਿਚ ਗਡ ਦਿਤਾ ਜਾਂਦਾ ਹੈ। ਦਾਈ ਮੋਤੀਆਂ ਨਾਲ ਜੜੀ ਘੁੰਘਰੂਆਂ ਵਾਲੀ ਤੜਾਗੀ ਬੱਚੇ ਨੂੰ ਪਹਿਨਾਂਦੀ ਹੈ ਤੇ ਬੱਚੇ ਦੀ ਮਾਂ ਨਾਈ ਦੀ ਜੁੱਤੀ (ਨਾ ਕਿ ਨੈਣ ਦੀ) ਪਹਿਨ ਕੇ ਬਾਹਰ ਪੈਰ ਵਧਾਊਂਦੀ ਹੈ। ਫਿਰ ਉਹ ਬੱਚੇ ਨੂੰ ਗੋਦ ਵਿਚ ਲੈ ਕੇ ਬਿੱਧ-ਮਾਤਾ ਦੇ ਸਨਮੁਖ ਚੜ੍ਹਦੇ ਵਲ ਮੂੰਹ ਕਰਕੇ ਪੀੜ੍ਹੀ ਉਤੇ ਬੈਠ ਜਾਂਦੀ ਹੈ ਤੇ ਬਿੱਧ ਨੂੰ ਪੂਜਦੀ ਹੈ।

ਇਸੇ ਦਿਨ ਸੰਧਿਆ ਨੂੰ ਤਾਰਿਆਂ ਦੀ ਛਾਵੇਂ ਉਹ ਘਰ ਦੀ ਮੁਹਾਠ ਟਪਦੀ ਹੈ ਤੇ ਪਾਣੀ ਦਾ ਭਰਿਆ ਗੜਵਾ ਹੱਥ ਵਿਚ ਲੈ ਕੇ ਪਹਿਲੀ ਵਾਰ ਘਰੋਂ ਬਾਹਰ ਨਿਕਲਦੀ ਹੈ। ਪੈਰ ਬਾਹਰ ਧਰਦਿਆਂ ਸਾਰ ਉਹ ਵੜੇਵੇਂ ਤੇ ਜਵਾਰ ਦਾ ਛੱਟਾ ਚੰਨ ਤੇ ਤਾਰਿਆਂ ਦੀ ਦਿਸ਼ਾ ਵਲ ਉਲਾਰਦੀ ਹੈ। ਘਰ ਵਾਪਸ ਆਉਂਦਿਆਂ ਸ਼ਗਨ ਦੇ ਤੌਰ ਤੇ ਉਹ ਖੇਤਾਂ ਦੇ ਬੰਨਿਆਂ ਤੋਂ ਹਰਾ ਘਾਹ ਪੁਟ ਲਿਆਉਂਦੀ ਹੈ ਤੇ ਰਾਤੀਂ ਸੌਣ ਲਗਿਆਂ ਇਸ ਘਾਹ ਨੂੰ ਸਿਰਹਾਣੇ ਹੇਠ ਰਖ ਲੈਂਦੀ ਹੈ।

ਇਸ ਸਾਰੀ ਰਸਮ ਨੂੰ ਤੇਹਰਵਾਂ ਨਹਾਉਣਾ ਵੀ ਕਿਹਾ ਜਾਂਦਾ ਹੈ। ਧਨ ਤੇ ਪੋਠੋਹਾਰ ਦੇ ਖਤ੍ਰੀ ਇਸ ਰੀਤ ਨੂੰ 'ਧਮਾਣ' ਕਹਿੰਦੇ ਹਨ।

(ਅ) ਬੱਚੇ ਦੇ ਜਨਮ ਪਿਛੋਂ ਪ੍ਰਸੂਤ ਵਾਲੇ ਕਮਰੇ ਛਿੱਲੇ ਦੀ ਦਲ੍ਹੀਜ਼ ਤੋਂ ਬੱਚੇ ਦੀ ਮਾਂ ਨੂੰ ਬਾਹਰ ਲਿਆਉਣ ਦੀ ਵਿਸ਼ੇਸ਼ ਰੀਤ ਬਾਹਰ ਵਧਾਉਣਾ ਅਖਵਾਉਂਦੀ ਹੈ। ਸ਼ੁਕਰਵਾਰ ਵਾਲੇ ਦਿਨ ਪੁੱਤਰ ਨੂੰ ਬਾਹਰ ਕਢਣ ਦੀ ਰੀਤ ਸ਼ੁਭ ਹੈ, ਪਰ ਜੇ ਉਸ ਦਿਨ ਕੰਨਿਆਂ ਨੂੰ ਬਾਹਰ ਕਢਿਆ ਜਾਵੇ ਤਾਂ ਲੜਕੀਆਂ ਇਸ ਘਰ ਵਿਚ ਜਨਮ ਲੈਣਗੀਆਂ।

ਇਹ ਰੀਤ ਸਤਵੇਂ ਜਾਂ ਗਿਆਰਵੇਂ ਦਿਨ ਕੀਤੀ ਜਾਂਦੀ ਹੈ। ਪਹਿਲਾਂ ਪਾਣੀ ਵਿਚ ਹਰੀ ਮੇਥੀ ਜਾਂ ਚਾਰਾ ਉਬਾਲ ਕੇ, ਜੱਚਾ ਨੂੰ ਇਸ਼ਨਾਨ ਕਰਵਾਇਆ ਜਾਂਦਾ ਹੈ। ਇਸ਼ਨਾਨ ਲਈ ਪਟੜਾ ਜਿਥੇ ਰਖਦੇ ਹਨ ਉਥੇ ਹੇਠਾਂ ਆਟੇ ਦਾ ਚੌਕ ਬਣਾ ਕੇ ਨੈਣ ਪੂਜਦੀ ਹੈ। ਬੱਚੇ ਦੇ ਪਹਿਲੇ ਕਪੜੇ, ਕੁੱਲ ਦੇ ਕਿਸੇ ਚੰਗੇ ਬੰਦੇ ਦੇ ਪੁਰਾਣੇ ਕਪੜਿਆਂ ਤੋਂ ਬਣਾਏ ਜਾਂਦੇ ਹਨ। ਬਾਹਰ ਕਦਮ ਪੁਟਣ ਲਗਿਆਂ ਦਲ੍ਹੀਜ਼ ਉਤੇ ਤੇਲ ਚੋਇਆ ਜਾਂਦਾ ਹੈ। ਤੇ ਬਾਕੀ ਬਚਿਆ ਤੇਲ ਸੱਜੀ ਚੂਲ ਉਤੇ ਉਲਦ ਦਿਤਾ ਜਾਂਦਾ ਹੈ। ਇਸੇ ਸਮੇਂ 9 ਜਾ 11 ਮੰਤ੍ਰਿਆਂ ਉਤੇ ਕੜਾਹ ਨੂੰ ਰਖ ਕੇ ਬੱਚੇ ਦੀ ਮਾਂ ਦੇ ਗਲ ਵਿਚ ਰਖਿਆ ਜਾਂਦਾ ਹੈ। ਉਸ ਨੂੰ ਰਜ ਕੇ ਖਾਣ ਲਈ ਕਿਹਾ ਜਾਂਦਾ ਹੈ। ਨਹੀਂ ਤਾਂ ਬੱਚਾ 'ਚਿਲੇ ਦਾ ਭੁੱਖਾ' ਅਖਵਾਏਗਾ। ਪਰ ਉਹ ਥੋੜਾ ਜਿਹਾ ਖਾ ਕੇ ਬਾਕੀ ਦਾਈ ਨੂੰ ਦੇ ਦੇਂਦੀ ਹੈ। ਪੈਰਾਂ ਵਿਚ ਕਿਸੇ ਦੂਜੇ ਦੀ ਜੁੱਤੀ, ਖ਼ਾਸ ਤੌਰ ਤੇ ਨਾਈ ਦੀ ਪਾਈ ਜਾਂਦੀ ਹੈ। ਬਾਹਰ ਨਿਕਲਣ ਲਗਿਆਂ ਪਹਿਲਾਂ ਸੂਰਜ ਦੀਆਂ ਕਿਰਨਾਂ ਵੇਖੀਆਂ ਜਾਂਦੀਆਂ ਹਨ ਜਾਂ ਚੰਗੇ ਬੰਦੇ ਦੇ ਦਰਸ਼ਨ ਕੀਤੇ ਜਾਂਦੇ ਹਨ। ਗਲੀ ਗੁਆਂਢ ਵਿਚ ਹਲਵਾ ਪੂੜੀ ਵੰਡੇ ਜਾਂਦੇ ਹਨ ਇਸੇ ਨੂੰ 'ਮੰਡੇ ਫੇਰਨਾ' ਕਹਿੰਦੇ ਹਨ। ਇਸ ਸਮੇਂ ਲਾਗੀ ਚੀਜ਼ਾਂ ਲਿਆਉਂਦੇ ਹਨ।

(ਬ-98) **ਬਾਹਰਾ :**

ਪੋਠੋਹਾਰ ਵਿਚ ਬਾਰਾਂ ਪਿੰਡਾਂ ਦੇ ਸਮੂਹ ਨੂੰ 'ਬਾਹਰਾ' ਕਹਿੰਦੇ ਹਨ। ਪਹਿਲਿਆਂ ਵਿਚ ਇਕ ਪਿੰਡ ਵਿਚ ਆਮ ਤੌਰ ਤੇ ਇਕ ਜ਼ਾਤ ਦੇ ਲੋਕ ਵਸਦੇ ਸਨ, ਜਿਨ੍ਹਾਂ ਦਾ ਵਡਿਕਾ ਇਕੋ ਹੁੰਦਾ ਸੀ। ਇਸ ਜ਼ਾਤ ਦੇ ਲੋਕ ਆਪਣੀ ਵੰਸ਼ ਲਈ ਇਕ ਦੂਜੇ ਦੇ ਨੇੜੇ ਕਈ ਪਿੰਡ ਵਸਾਂਦੇ ਸਨ। ਇਕੋ ਜ਼ਾਤੀ ਦੇ ਬਾਰਾਂ ਪਿੰਡਾਂ ਨੂੰ 'ਬਾਹਰਾ' ਕਿਹਾ ਜਾਂਦਾ। ਇਹ ਪਿੰਡ ਇਕ ਦੂਜੇ ਦੇ ਨਾਲੋ ਨਾਲ ਹੁੰਦੇ, ਪਰ ਕਈ ਵਾਰ ਦੂਰ ਦੂਰ ਤਕ ਖਿੰਡੇ ਹੰਦੇ ਤਾਂ ਕਿ ਕਾਫ਼ੀ ਸਾਰਾ ਇਲਾਕਾ ਘੇਰਿਆ ਜਾ ਸਕੇ।

(ਬ-99) **ਬਾਹਰੀ :**

ਖਤ੍ਰੀਆਂ ਦੀ ਇਕ ਸ਼ਾਖ਼ ਜਿਸ ਵਿਚ ਬਾਰਾਂ ਗੋਤਾਂ ਸ਼ਾਮਲ ਹਨ। ਇਨ੍ਹਾਂ ਬਾਰਾਂ ਗੋਤਾਂ ਦੇ ਨਾਂ ਹਨ : ਕਪੂਰ, ਖੰਨਾ, ਮਲਹੋਤਰਾ ਜਾਂ ਮਿਹਰਾ, ਕੱਕੜ, ਚੋਪੜਾ, ਤਲਵਾੜ, ਸਹਿਗਲ, ਧਵਨ, ਵਧੋਣ, ਤਨਣ, ਵੋਹਰਾ, ਮਹਿੰਦਰੂ।

ਇਨ੍ਹਾਂ ਬਾਰਾਂ ਗੋਤਾਂ ਵਿਚੋਂ ਪਹਿਲੀਆਂ ਚਾਰ ਗੋਤਾਂ, ਪਿਛਲੀਆਂ ਅੱਠ ਗੋਤਾਂ ਨਾਲੋਂ ਸ੍ਰੇਸ਼ਟ ਮੰਨੀਆਂ ਜਾਂਦੀਆਂ ਹਨ। ਪਿੰਡੀ ਘੇਬ ਦੇ ਖਤ੍ਰੀਆਂ ਵਿਚ ਵਧੋਣ ਤੇ ਮਹਿੰਦਰੂ ਦੀ ਥਾਂ ਗੰਢੋਕ, ਬਾਹੀ, ਵਾਹੀ ਤੇ ਸੋਨੀ ਚਾਰ ਗੋਤਾਂ 'ਬਾਹਰੀਆਂ' ਵਿਚ ਗਿਣੀਆਂ ਜਾਂਦੀਆਂ ਹਨ ਤੇ ਇਸ ਤਰ੍ਹਾਂ 'ਬਾਹਰੀਆਂ' ਦੀਆਂ ਗੋਤਾਂ ਚੌਦਾਂ ਹੋ ਜਾਂਦੀਆਂ ਹਨ।

ਬਾਹਰੀ ਅਗੋਂ ਕਈ ਧਮਾਂ ਵਿਚ ਵੰਡੇ ਹੋਏ ਹਨ। ਧਮਾਂ ਦੀ ਵੰਡ ਦਾ ਸਬੰਧ ਰਿਸ਼ਤੇ ਨਾਤੇ ਨਾਲ ਹੈ। ਗੋਤ ਵਾਲੇ ਆਪਣੀ ਧਮ ਤੋਂ ਬਾਹਰ ਵਿਆਹ ਨਹੀਂ ਕਰਦੇ। ਇਹ ਧਮਾਂ ਚਾਰ ਹਨ :

ਢਾਈ ਘਰੇ, ਚਾਰ ਘਰੇ, ਛੇ ਘਰੇ, ਬਾਰਾਂ ਘਰੇ।

ਕਈ ਵਾਰ ਘਰੇ ਦੀ ਥਾਂ ਜ਼ਾਤੀ ਸ਼ਬਦ ਵੀ ਵਰਤ

ਲਿਆ ਜਾਂਦਾ ਹੈ ਤੇ ਢਾਈ ਘਰੇ ਨੂੰ ਢਾਈ ਜਾਤੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਬਾਕੀ ਧਮਾ ਨੂੰ ਵੀ। ਢਾਈ ਘਰੇ ਸਭ ਤੋਂ ਸ੍ਰੇਸ਼ਟ ਮੰਨੇ ਜਾਂਦੇ ਹਨ, ਇਹ ਆਪਣੀਆਂ ਧੀਆਂ ਕੇਵਲ ਢਾਈ ਘਰਾਂ ਅਥਵਾ ਗੋਤਾਂ ਵਿਚ ਵਿਆਹੁੰਦੇ ਹਨ। ਇਸੇ ਤਰ੍ਹਾਂ ਚਾਰ, ਛੇ ਤੇ ਬਾਰਾਂ ਘਰੇ ਤਰਤੀਬਵਾਰ ਚਾਰ, ਛੇ ਜਾਂ ਬਾਰਾਂ ਗੋਤਾਂ ਵਿਚ ਧੀਆਂ ਦੇਂਦੇ ਹਨ, ਇਸ ਚੱਕਰ ਤੋਂ ਬਾਹਰ ਨਹੀਂ ਦੇਂਦੇ। ਇਸ ਤਰ੍ਹਾਂ ਧਮਾਂ ਇਕ ਤਰ੍ਹਾਂ ਦਾ ਵਿਆਹ ਸ਼ਾਦੀ ਦੇ ਘੇਰੇ ਵਾਲੀਆਂ ਗੋਤਾਂ ਦਾ ਸਮੂਹ ਹੁੰਦੇ ਹਨ।

ਪਹਿਲਾਂ ਵਿਆਹ ਬਾਰੇ ਬਾਹਰੀਆਂ ਵਿਚ ਬੜੀ ਕਰੜਾਈ ਵਰਤੀ ਜਾਂਦੀ ਸੀ, ਪਰ ਹੁਣ ਉਤਨੀ ਕਰੜਾਈ ਨਹੀਂ ਰਹੀ।

(ਬ 100) **ਬਾਹਿੜਾ** :

ਸੀਤਲਾ ਮਾਈ ਦਾ ਇਕ ਤਿਉਹਾਰ, ਜੋ ਫੱਗਣ ਤੇ ਚੇਤਰ ਦੇ ਹਨੇਰੇ ਪੱਖ ਦੇ ਪਹਿਲੇ ਮੰਗਲਵਾਰ ਨੂੰ, ਦੇਵੀ ਦੇ ਉਪਾਸ਼ਕ ਮਨਾਉਂਦੇ ਹਨ। ਇਸ ਦਿਨ ਹਿੰਦੂ ਔਰਤਾਂ ਸੀਤਲਾ ਦੇਵੀ ਦੀ ਪੂਜਾ ਕਰਦੀਆਂ ਹਨ ਅਤੇ ਬੇਹਾ ਅੰਨ ਖਾਂਦੀਆਂ ਤੇ ਬੇਹਾ ਪਾਣੀ ਪੀਂਦੀਆਂ ਹਨ। ਸੋਮਵਾਰ ਦੀ ਰਾਤ ਨੂੰ ਗੁਲਗੁਲੇ, ਚਾਵਲ, ਕੜਾਹ, ਮਿਠੀਆਂ ਰੋਟੀਆਂ ਆਦਿ ਬਣਾ ਕੇ ਰਖ ਲਈਆਂ ਜਾਂਦੀਆਂ ਹਨ। ਤੇ ਕੋਰੇ ਘੜੇ ਵਿਚ ਪਾਣੀ ਰਖ ਲਿਆ ਜਾਂਦਾ ਹੈ। ਕਈ ਤੀਵੀਆਂ ਤਾਂ ਸੋਮਵਾਰ ਦੀ ਰਾਤ ਨੂੰ ਵਰਤ ਰਖਦੀਆਂ ਹਨ। ਲੋਕਾਂ ਦਾ ਨਿਸਚਾ ਹੈ ਕਿ ਬਾਸੀ ਪਦਾਰਥ ਖਾਣ ਨਾਲ ਸੀਤਲਾ ਦੇਵੀ ਪ੍ਰਸੰਨ ਹੁੰਦੀ ਹੈ। ਇਸੇ ਤਿਉਹਾਰ ਨੂੰ 'ਬਾਸੀਅੜਾ' ਵੀ ਕਿਹਾ ਜਾਂਦਾ ਹੈ।

ਕਈ ਹਿੰਦੂ ਔਰਤਾਂ ਫੱਗਣ-ਚੇਤਰ ਦੇ ਹਨੇਰੇ ਪੱਖ ਦੇ ਸਾਰੇ ਮੰਗਲਵਾਰ ਦੇਵੀ ਦੀ ਪੂਜਾ ਕਰਦੀਆਂ ਤੇ ਬਾਸੀ ਪਦਾਰਥ ਖਾਂਦੀਆਂ ਹਨ।

(ਬ-101) **ਬਾਹੀ** :

ਸੋਨੇ ਜਾਂ ਚਾਂਦੀ ਦਾ ਇਕ ਗਹਿਣਾ, ਜੋ ਤੀਵੀਆਂ ਬਾਂਹ ਵਿਚ ਪਹਿਨਦੀਆਂ ਹਨ।

(ਬ-102) **ਬਾਹੀ ਤਾਹੀ** :

ਇਕ ਤਿਉਹਾਰ, ਜੋ ਮਾਘ ਦੇ ਮਹੀਨੇ ਦੇ ਦਿਨ ਮਨਾਇਆ ਜਾਂਦਾ ਹੈ। ਮਾਘ ਮਹੀਨੇ ਦੇ ਮੁਢਲੇ ਦਿਨ ਬੜੇ ਸ਼ੁਭ ਤੇ ਪਵਿਤ੍ਰ ਮੰਨੇ ਜਾਂਦੇ ਹਨ। ਇਨ੍ਹਾਂ ਦਿਨਾਂ ਵਿਚ ਜੇ ਕੋਈ ਮਹਿਮਾਨ ਆ ਜਾਵੇ ਤਾਂ ਇਹ ਸ਼ੁਭ ਸਮਝਿਆ ਜਾਂਦਾ ਹੈ ਤੇ ਉਸ ਦੀ ਚੋਖੀ ਖ਼ਾਤਰ ਕੀਤੀ ਜਾਂਦੀ ਹੈ। ਇਨ੍ਹਾਂ ਦਿਨਾਂ ਵਿਚ ਤੀਵੀਆਂ ਇਕ ਦੂਜੇ ਤੋਂ ਚੀਜ਼ਾਂ ਵਸਤਾਂ ਖੋਹਣੀਆਂ ਸ਼ੁਭ ਮੰਨਦੀਆਂ ਹਨ। ਇਹ ਤਿਉਹਾਰ ਲਾਹੌਰ ਦੇ ਪੱਛਮ ਵਲ ਵਧੇਰੇ ਮਨਾਇਆ ਜਾਂਦਾ ਹੈ।

(ਬ-103) **ਬਾਂਕ** :

ਚਾਂਦੀ ਦਾ ਇਕ ਗਹਿਣਾ ਜੋ ਤੀਵੀਆਂ ਪੈਰਾਂ ਵਿਚ ਪਹਿਨਦੀਆਂ ਹਨ। ਲੋਕ-ਗੀਤਾਂ ਵਿਚ ਇਸ ਦਾ ਵਰਣਨ ਮਿਲਦਾ ਹੈ :

ਰੰਨ ਅੱਡੀਆਂ ਕੂਚਦੀ ਮਰ ਗਈ
ਬਾਂਕਾਂ ਨਾ ਜੁੜੀਆਂ।

(ਬ-104) **ਬਾਗ** :

ਇਕ ਤਰ੍ਹਾਂ ਦੀ ਫੁੱਲਕਾਰੀ ਜਿਸ ਵਿਚ ਕਪੜੇ ਦਾ ਪੋਟਾ ਪੋਟਾ ਰੇਸ਼ਮੀ ਧਾਗੇ ਨਾਲ ਕਢਿਆ ਜਾਂਦਾ ਹੈ ਅਤੇ ਕੋਈ ਥਾਂ ਵੀ ਅਣ-ਕੱਢੀ ਨਹੀਂ ਰਹਿਣ ਦਿਤੀ ਜਾਂਦੀ। ਬਾਗ ਸ਼ਬਦ ਆਮ ਤੌਰ 'ਤੇ ਜਿਹਲਮ ਤੇ ਰਾਵਲਪਿੰਡੀ ਦੇ ਇਲਾਕੇ ਵਿਚ ਫੁੱਲਕਾਰੀ ਲਈ ਹੀ ਵਰਤਿਆ ਜਾਂਦਾ ਹੈ। 'ਪੰਜਾਬ' (ਭਾਸ਼ਾ ਵਿਭਾਗ, ਪੰਨਾ 37) ਅਨੁਸਾਰ ਬਾਗ ਦੀ ਕਢਾਈ ਆਮ ਕਰਕੇ ਦੋ ਰੰਗਾਂ ਵਿਚ ਕੀਤੀ ਜਾਂਦੀ ਹੈ। ਰੰਗ-ਚੋਣ ਤੇ ਰੰਗ ਮੇਲ ਵਿਚ ਬੜਾ ਸੁਚੱਜ ਤੇ ਸੁੰਦਰਤਾ ਵਿਖਾਈ ਦੇਂਦੀ ਹੈ। ਬਾਗਾਂ ਉਤੇ ਕਈ ਪਰਕਾਰ ਦੀਆਂ ਬੂਟੀਆਂ ਤੇ ਕੋਣਦਾਰ ਜਾਂ ਗੋਲਾਕਾਰੀ ਨਮੂਨੇ ਕਢੇ ਹੁੰਦੇ ਹਨ। ਇਨ੍ਹਾਂ ਨੂੰ ਵੇਖ ਕੇ ਇਉਂ ਲਗਦਾ ਹੈ ਜਿਵੇਂ ਸੁਨਹਿਰੀ ਤੇ ਗੂੜ੍ਹੀ ਭਾਹ ਮਾਰਦੀ ਮਖ਼ਮਲ ਹੋਵੇ। ਫੁੱਲਕਾਰੀਆਂ ਵਾਂਗ ਕਈ ਬਾਗਾਂ ਦੇ ਵੱਖਰੇ ਪੱਲੇ ਨਹੀਂ ਹੁੰਦੇ ਸਗੋਂ ਬਾਗ ਦੀ ਮੁੱਖ ਜ਼ਮੀਨ ਦੀਆਂ ਬੂਟੀਆਂ ਤੇ ਸ਼ਕਲਾਂ ਕੱਢੀਆਂ ਹੀ ਵੱਖਰੀ ਤਰਤੀਬ ਵਿਚ ਜਾਂਦੀਆਂ ਹਨ। ਕਈਆਂ ਦੇ ਪੱਲਿਆਂ ਉਤੇ ਬੜੀਆਂ ਖ਼ੂਬਸੂਰਤ ਤੇ ਸ਼ਾਨਦਾਰ ਜਾਮਿਤ੍ਰਕ ਸ਼ਕਲਾਂ ਦੀ ਕਢਾਈ ਕੀਤੀ ਜਾਂਦੀ ਹੈ। ਜਿਨ੍ਹਾਂ ਬਾਗਾਂ ਵਿਚ ਪੱਲਾ ਉੱਕਾ ਹੀ ਨਹੀਂ ਹੁੰਦਾ, ਉਨ੍ਹਾਂ ਦੇ ਸਿਰਿਆਂ ਉਤੇ ਕਿਨਾਰੀਨੁਮਾ ਬਰੀਕ ਤ੍ਰੂਪੇ ਭਰੇ ਜਾਂਦੇ ਹਨ।

ਬਾਗ ਦੀ ਇਕ ਪ੍ਰਸਿਧ ਕਿਸਮ 'ਘੁੰਗਟ ਬਾਗ' ਹੈ, ਇਸ ਬਾਗ ਵਿਚ ਸਿਰ ਦੇ ਉਤਲੇ ਹਿੱਸੇ ਤੇ ਤਿਕੋਨੀ ਸ਼ਕਲ ਵਿਚ ਕਢਾਈ ਕੀਤੀ ਹੁੰਦੀ ਹੈ।

(ਬ 105) **ਬਾਂਗ** :

ਅਜ਼ਾਨ; ਨਮਾਜ਼ ਦਾ ਵੇਲਾ ਦੱਸਣ ਲਈ ਮੁਲਾਂ ਵਲੋਂ ਮਸੀਤ ਦੇ ਮੁਨਾਰੇ ਉਤੇ ਚੜ੍ਹ ਕੇ, ਲਗਾਈ ਉੱਚੀ ਸਦ। ਬਾਂਗ ਲਗਾਣ ਵੇਲੇ ਮੁਲਾਂ ਇਕ ਹੱਥ ਕੰਨ ਉਤੇ ਰਖ ਕੇ ਅਤੇ ਦੂਜਾ ਉੱਚਾ ਕਰ ਕੇ ਬੜੀ ਉੱਚੀ ਲਮਕਵੀਂ ਤੇ ਸੁਰੀਲੀ ਆਵਾਜ਼ ਵਿਚ ਇਹ ਸ਼ਬਦ ਉਚਾਰਦਾ ਹੈ :

ਅਲ੍ਹਾ ਅਕਬਰ, ਅਲ੍ਹਾ ਅਕਬਰ, ਅਲ੍ਹਾ ਅਕਬਰ, ਅਲ੍ਹਾ ਅਕਬਰ ਅਸ਼ਹਦਾਨ ਲਾ ਇਲਾ ਇਲ ਇਲਾ, ਅਸ਼ਹਦਾਨ ਲਾ ਇਲਾ, ਇਲ ਇਲਾ, ਅਸ਼ਹਦਾਨ ਮੁਹੰਮਦ ਰਸੂਲ ਅਲ੍ਹਾ, ਅਸ਼ਹਦਾਨ ਮੁਹੰਮਦ ਰਸੂਲ ਅਲ੍ਹਾ, ਹੇ ਅਲੀ ਅਲਕਲਾਹ; ਅਲ੍ਹਾ ਅਕਬਰ, ਅਲ੍ਹਾ ਅਕਬਰ, ਲਾ ਇਲਾ ਇਲ ਇਲਾ।

ਜਿਸ ਦਾ ਭਾਵ ਹੈ ਅਲ੍ਹਾ ਸਭ ਤੋਂ ਵੱਡਾ ਹੈ, ਮੈਂ ਗਵਾਹੀ ਦੇਂਦਾ ਹਾਂ ਕਿ ਅਲ੍ਹਾ ਤੋਂ ਬਗ਼ੈਰ ਹੋਰ ਕੋਈ ਪੂਜਣ ਯੋਗ ਨਹੀਂ, ਮੈਂ ਗਵਾਹੀ ਦੇਂਦਾ ਹਾਂ ਕਿ ਮੁਹੰਮਦ ਖ਼ੁਦਾ ਦਾ ਪੈਗ਼ੰਬਰ ਹੈ, ਆਓ ਨਮਾਜ਼ ਵਲ, ਆਓ ਮੁਕਤੀ ਵਲ, ਅਲ੍ਹਾ ਸਭ ਤੋਂ ਵੱਡਾ ਹੈ, ਅਲ੍ਹਾ ਬਿਨਾਂ ਕੋਈ ਪੂਜਯ ਨਹੀਂ।

ਬਾਂਗ ਨਮਾਜ਼ ਪੜ੍ਹਨ ਲਈ ਸੂਚਨਾ ਹੈ (ਵੇਖੋ: ਅਜ਼ਾਨ)।

(ਬ-106) **ਬਾਗਾਂ ਵਾਲੀ :**

ਬਹਾਵਲਪੁਰ (ਪਾਕਿਸਤਾਨ) ਵਿਚ ਇਕ ਸੁੱਕਾ ਵਾਹੁਣ, ਜੋ ਘਾਰਾ ਤੇ ਝਨਾਂ ਦਰਿਆ ਦੇ ਨਾਲ ਨਾਲ, ਤਿੰਨ ਤੋਂ ਬਾਰਾਂ ਮੀਲ ਦੀ ਵਿਥ ਉਤੇ, ਸਮਾਨਾਂਤਰ ਵਗਦਾ ਹੈ ਤੇ ਜਿਸ ਦਾ ਢਲਵਾਨ ਉੱਤਰ ਪੂਰਬ ਤੋਂ ਦੱਖਣ ਪੱਛਮ ਦਿਸ਼ਾ ਵਲ ਹੈ। ਇਸ ਵਾਹੁਣ ਦੇ ਕਈ ਹੋਰ ਸਥਾਨਕ ਨਾਂ ਵੀ ਹਨ ਜਿਵੇਂ ਕਾਲੀ ਬੁੱਢੀ, ਹਰਿਯਾਰੀ, ਜਮਲਾਨਾ ਆਦਿ।

ਬਾਗਾਂ ਵਾਲੀ ਸਬੰਧੀ ਕਈ ਕਥਾਵਾਂ ਪ੍ਰਚਲਤ ਹਨ। ਇਕ ਦੰਦ ਕਥਾ ਅਨੁਸਾਰ ਪ੍ਰਾਚੀਨ ਕਾਲ ਵਿਚ ਇਕ ਅੱਗ ਵਰ੍ਹਾਉਣ ਵਾਲਾ ਅਜਗਰ ਜਮਨਾ ਵਿਚ ਰਹਿੰਦਾ ਸੀ। ਉਸ ਨੇ ਕਾਫ਼ੀ ਤਬਾਹੀ ਮਚਾਈ ਤੇ ਦੇਵਤਿਆਂ ਨੇ ਉਸ ਨੂੰ ਆਦੇਸ਼ ਦਿਤਾ ਕਿ ਉਹ ਦਰਿਆ ਛਡ ਕੇ ਸਮੁੰਦਰ ਵਿਚ ਜਾ ਵਸੇ। ਅਜਗਰ ਨੂੰ ਗੁਪਤ ਢੰਗ ਨਾਲ ਸਮੁੰਦਰ ਵਿਚ ਪਹੁੰਚਾਣ ਲਈ ਜਮਨਾ ਨੂੰ ਇਕ ਵਹਿਣ ਦੁਆਰਾ ਸਮੁੰਦਰ ਤਕ ਵਗਣ ਦਾ ਹੁਕਮ ਹੋਇਆ। ਇਹ ਸੁਕਾ ਵਾਹੁਣ ਜਮਨਾ ਨਦੀ ਦਾ ਉਦੋਂ ਦਾ ਬਣਿਆ ਵਾਹੁਣ ਮੰਨਿਆ ਜਾਂਦਾ ਹੈ।

ਇਸ ਕਥਾ ਦੇ ਆਧਾਰ ਤੋਂ ਆਖਿਆ ਜਾ ਸਕਦਾ ਹੈ ਕਿ ਜਮਨਾ ਦਾ ਪਾਣੀ ਕਦੇ ਪੱਛਮੀ ਦਿਸ਼ਾ ਵਲ ਵਗਦਾ ਸੀ, ਨਾ ਕਿ ਪੂਰਬੀ ਦਿਸ਼ਾ ਵਲ ਜਿਵੇਂ ਕਿ ਅਜ ਕਲ੍ਹ ਵਗਦਾ ਹੈ।

ਕਈ ਇਸ ਵਾਹੁਣ ਨੂੰ ਬਿਆਸ ਦਾ ਪੁਰਾਣਾ ਵਾਹੁਣ ਦਸਦੇ ਹਨ (ਬਹਾਵਲਪੁਰ ਗਜ਼ਟੀਅਰ, ਪੰਨਾ 5)।

(ਬ-107) **ਬਾਗੜੀ :**

(ੳ) ਬਾਗੜ ਦੇ ਇਲਾਕੇ ਦੇ ਵਸਨੀਕ; ਟਾਡ ਦਾ ਵਿਚਾਰ ਹੈ ਕਿ ਬਾਗੜੀ ਭਾਰਤ ਦੇ ਆਦਿ ਵਾਸੀ ਜਾਤੀਆਂ ਵਿਚੋਂ ਹਨ।

ਬਾਗੜੀ ਆਪਣਾ ਪਿੱਛਾ ਰਾਜਪੂਤਾਂ ਨਾਲ ਜੋੜਦੇ ਹਨ ਅਤੇ ਚਾਂਦ ਬਰਦਾਈ ਅਨੁਸਾਰ ਪ੍ਰਿਥਵੀ ਰਾਜ ਦੇ ਸਮੇਂ, ਇਨ੍ਹਾਂ ਦੀ ਕਾਫ਼ੀ ਮਾਨਤਾ ਸੀ। ਪਰ ਅਜ ਕਲ੍ਹ ਬਾਗੜੀਆਂ ਨੂੰ ਜੱਟਾਂ ਦਾ ਹੀ ਇਕ ਕਬੀਲਾ ਮੰਨਿਆ ਜਾਂਦਾ ਹੈ।

(ਅ) ਪੰਜਾਬੀ ਕੋਸ਼ ਅਨੁਸਾਰ ਸ਼ੇਰ ਦੇ ਮੂੰਹ ਵਾਲੀਆਂ, ਚਾਂਦੀ ਦੀਆਂ ਨਿੱਗਰ ਟਾਂਡਾਂ, ਜੋ ਇਸਤ੍ਰੀਆਂ ਅਨੰਤ ਵਾਂਙ ਕੂਹਣੀ ਦੇ ਉਪਰਲੇ ਪਾਸੇ ਪਹਿਨਦੀਆਂ ਹਨ।

(ਬ-108) **ਬਾਘ :**

ਰਾਜਪੂਤਾਂ ਦੀ ਇਕ ਗੋਤ, ਜਿਨ੍ਹਾਂ ਦਾ ਟੋਟਿਮ ਕਦੇ ਬਾਘ ਸੀ।

(ਬ-109) **ਬਾਘ-ਨਖਾ :**

ਇਕ ਤਰ੍ਹਾਂ ਦਾ ਖ਼ਾਸ ਤਵੀਤ; ਸ਼ੇਰ ਦਾ ਨਹੁੰ ਸੋਨੇ ਜਾਂ ਚਾਂਦੀ ਵਿਚ ਮੜ੍ਹ ਕੇ, ਬੱਚਿਆਂ ਦੇ ਗਲ ਵਿਚ ਪਾਇਆ ਜਾਂਦਾ ਹੈ। ਬਾਘ-ਨਖਾ ਪਹਿਨਣ ਨਾਲ ਬੱਚੇ ਨੂੰ ਬਦ ਨਜ਼ਰ ਨਹੀਂ ਲਗਦੀ ਤੇ ਪ੍ਰੇਤ ਰੂਹਾਂ ਉਹਦੇ ਨੇੜੇ ਨਹੀਂ ਢੁਕਦੀਆਂ। ਬੱਚਾ ਮਨ ਦਾ ਬੜਾ ਦਲੇਰ ਹੁੰਦਾ ਹੈ।

(ਬ-110) **ਬਾਘ ਬੱਚਾ :**

ਇਕ ਨਦੀ ਜੋ ਲਾਹੌਰ ਤੋਂ ਕੁਝ ਮੀਲਾਂ ਦੀ ਵਿਥ 'ਤੇ ਵਗਦੀ ਹੈ। ਇਸ ਦੇ ਪੱਛਮੀ ਕੰਢੇ ਉਤੇ ਲਾਹੌਰ ਤੋਂ ਪੱਛਮ ਵਲ 25 ਮੀਲ ਦੂਰ ਅੰਬਾ-ਕਪੀ ਦੀ ਸਤ ਥੇਹਾਂ ਹਨ। ਬਾਘ ਬੱਚਾ ਨਦੀ ਦਾ ਸਬੰਧ ਪ੍ਰਸਿਧ ਦੰਦ ਕਥਾ 'ਸਤੇ ਭੁਖੇ ਬਾਘ ਬੱਚੇ' ਨਾਲ ਜੋੜਿਆ ਜਾਂਦਾ ਹੈ ਜਿਨ੍ਹਾਂ ਦੀ ਭੁੱਖ ਮਿਟਾਣ ਲਈ ਮਹਾਤਮਾ ਬੁਧ ਨੇ ਆਪਣੇ ਇਕ ਜਨਮ ਵਿਚ ਇਨ੍ਹਾਂ ਨੂੰ ਸਰੀਰ ਭੇਟ ਕੀਤਾ ਸੀ।

ਕਈ ਯੂਰਪੀਅਨ ਵਿਦਵਾਨ ਅੰਬਾ-ਕਪੀ ਦੀਆਂ ਸੱਤ ਥੇਹਾਂ ਨੂੰ ਬਾਘ ਬੱਚਿਆਂ ਦੀ ਸਤ ਥੇਹਾਂ ਹੀ ਦਸਦੇ ਹਨ। ਇਨ੍ਹਾਂ ਥੇਹਾਂ ਦੇ ਨਾਂ ਹਨ—ਅੰਬਾ, ਸਿਰਕਪ, ਸਿਰ ਸੁਕ, ਕੋਪੀ, ਕਲਪੀ, ਮੁੰਡਾ, ਮਾਲਦੇ ਹੈ। ਜੋ ਕਥਾ ਰਾਜਾ ਰਸਾਲੂ ਬਾਰੇ ਰਾਵਲਪਿੰਡੀ ਤੇ ਅਟਕ ਦੇ ਖੇਤਰ ਵਿਚ ਪ੍ਰਚਲਤ ਹੈ, ਉਹਾ ਹੀ ਇਥੋਂ ਦੀ ਇਕ ਥੇਹ ਸਿਰਕਪ ਨਾਲ ਜੁੜੀ ਹੋਈ ਹੈ। ਕਥਾ ਅਨੁਸਾਰ ਰਾਜਾ ਰਸਾਲੂ ਜਦੋਂ ਸਿਰ ਧੜ ਦੀ ਬਾਜ਼ੀ ਜਿਤ ਗਿਆ ਤਾਂ ਉਸ ਨੇ ਸਿਰਕਪ ਦਾ ਸਿਰ ਲੈਣ ਦੀ ਥਾਂ ਉਸ ਤੋਂ ਅੱਗੋਂ ਚੋਪੜ ਨਾ ਖੇਡਣ ਦਾ ਬਚਨ ਲਿਆ ਅਤੇ ਉਸ ਦੀ ਕੰਨਿਆਂ ਰਾਣੀ ਕੋਕਿਲਾਂ ਨਾਲ ਖ਼ੁਦ ਵਿਆਹ ਕੀਤਾ।

(ਬ-111) **ਬਾਘਾ ਨਾਚ :**

ਇਕ ਲੋਕ ਨਾਚ ਜੋ ਲਹਿੰਦੇ ਵਿਚ ਪ੍ਰਚਲਤ ਹੈ। ਇਸ ਨੂੰ ਬਾਘੀਆ ਪਾਉਣੀਆਂ ਵੀ ਕਿਹਾ ਜਾਂਦਾ ਹੈ। ਇਹ ਨਾਚ ਗੋਲ ਘੇਰੇ ਵਿਚ ਮਰਦ ਨੱਚਦੇ ਹਨ। ਨੱਚਣ ਵਾਲੇ ਦੋਹਾਂ ਬਾਹਵਾਂ ਨੂੰ ਉੱਚੀਆਂ ਫੈਲਾ ਕੇ ਤੇ ਪੈਰਾਂ ਨਾਲ ਧਮਕ ਦੇਂਦੇ ਤੇ ਕੁਛਾਂ ਵਜਾਂਦੇ ਹੋਏ ਘੇਰੇ ਵਿਚ ਘੁੰਮਦੇ ਜਾਂਦੇ ਤੇ ਮੂੰਹ ਵਿਚੋਂ ਕਈ ਤਰ੍ਹਾਂ ਦੀਆਂ ਅਵਾਜ਼ਾਂ ਕਢਦੇ ਹਨ।

(ਬ-112) **ਬਾਜਵਾ :**

ਜੱਟਾਂ ਦਾ ਇਕ ਕਬੀਲਾ; ਦੇਸ਼ ਵੰਡ ਤੋਂ ਪਹਿਲਾਂ ਬਾਜਵੇ ਸਿਆਲਕੋਟ, ਮੁਲਤਾਨ, ਮਿੰਟਗੁਮਰੀ ਤੇ ਅੰਮ੍ਰਿਤਸਰ ਦੇ ਇਲਾਕੇ ਵਿਚ ਅਬਾਦ ਸਨ। ਸਿਆਲਕੋਟ ਦੇ ਜ਼ਿਲੇ ਵਿਚ ਪਸਰੂਰ ਤੇ ਰਾਯਾ ਤਹਿਸੀਲ ਵਿਚ ਬਾਜਵਾ ਕਾਫ਼ੀ ਗਿਣਤੀ ਵਿਚ ਰਹਿੰਦੇ ਸਨ। ਸਿਆਲਕੋਟ ਦੇ ਦੱਖਣ ਪੂਰਬ ਵਲ ਜ਼ਫ਼ਰਵਾਲ ਦੇ ਦੱਖਣ ਪੱਛਮ ਵਲ ਕਈ ਬਾਜਵਾ ਪਿੰਡ ਦੇਸ਼ ਵੰਡ ਤੋਂ ਪਹਿਲਾਂ ਅਬਾਦ ਸਨ। (ਸਿਆਲਕੋਟ ਗਜ਼ਟੀਅਰ, ਪੰਨਾ 76) ਸਿਆਲਕੋਟ ਜ਼ਿਲੇ ਵਿਚ ਜੰਮੂ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਕਿਸੇ ਸਮੇਂ ਇਨ੍ਹਾਂ ਦੀ ਅਬਾਦੀ ਚੋਖੀ ਸੀ ਤੇ ਇਸ ਖੇਤਰ ਨੂੰ ਬਾਜਵਾਤ ਕਿਹਾ ਜਾਂਦਾ ਸੀ।

ਬਾਜੂ ਰਾਜਪੂਤ ਤੇ ਬਾਜਵਾ ਜੱਟ ਕਿਸੇ ਇਕ ਵਡਿਕੇ ਦੀ ਵੰਸ਼ ਹਨ। ਇਨ੍ਹਾਂ ਦੋਹਾਂ ਕਬੀਲਿਆਂ ਦੇ ਲੋਕਾਂ ਦਾ ਕਹਿਣਾ ਹੈ ਕਿ ਉਹ ਸੂਰਜਬੰਸੀ ਹਨ ਅਤੇ ਇਨ੍ਹਾਂ ਦਾ ਵਡਿਕਾ 'ਸ਼ਾਲਿਪ' ਸੀ ਜੋ ਸਿਕੰਦਰ ਲੋਧੀ ਦੇ ਰਾਜ ਸਮੇਂ, ਝੰਗ ਵਿਚ, ਔਜ ਵਿਖੇ ਰਹਿੰਦਾ ਸੀ। ਇਹ ਦਿੱਲੀ ਦੇ ਬਾਦਸ਼ਾਹ ਨੂੰ ਖਰਾਜ ਦਿਤਾ ਕਰਦਾ ਸੀ। ਮਗਰੋਂ ਕਿਸੇ ਝਗੜੇ ਦੇ ਕਾਰਨ ਸ਼ਾਹੀ ਫ਼ੌਜਾਂ ਨੇ ਇਸ ਉਤੇ ਧਾਵਾ ਬੋਲ ਦਿਤਾ ਤੇ ਔਜ ਦੇ ਕਿਲੇ ਨੂੰ ਘੇਰ ਲਿਆ। ਸ਼ਾਲਿਪ ਨੇ ਜ਼ਹਿਰ ਖਾ ਕੇ ਆਤਮਘਾਤ ਕਰ ਲਿਆ। (ਸਿਆਲਕੋਟ ਗਜ਼ਟੀਅਰ, ਪੰਨਾ 76) ਸ਼ਾਲਿਪ ਦੇ ਕਈ ਲੜਕੇ ਸਨ ਜਿਨ੍ਹਾਂ ਵਿਚੋਂ ਕੁਝ ਤਾਂ ਉਪ੍ਰੋਕਤ ਲੜਾਈ ਵਿਚ ਮਾਰੇ ਗਏ, ਪਰ ਉਸਦੇ ਦੋ ਲੜਕੇ ਕਲ ਤੇ ਯਿਸ਼ (ਜਾਂ ਸਿਸ), ਬਾਜ਼ ਨਾਲ ਸ਼ਿਕਾਰ ਕਰਨ ਵਾਲੇ ਪੰਛੀਆਂ ਦੇ ਸ਼ਿਕਾਰੀ ਦਾ ਭੇਸ ਧਾਰ ਕੇ ਕਿਲੇ ਤੋਂ ਬਚ ਨਿਕਲੇ। ਕਲ ਨੇ ਪਸਰੂਰ ਤਹਿਸੀਲ ਦੇ ਇਕ ਸਿੱਧੂ ਜੱਟ ਦੀ ਸ਼ਰਨ ਲਈ ਤੇ ਇਕ ਜੱਟੀ ਨਾਲ ਵਿਆਹ ਕਰਵਾ ਲਿਆ, ਇਸ ਦੀ ਔਲਾਦ ਬਾਜਵਾ ਦੇ ਨਾਂ ਨਾਲ ਪ੍ਰਸਿਧ ਹੋਈ। ਯਿਸ਼ ਨੇ ਜੰਮੂ ਦੇ ਇਕ ਰਾਜਪੂਤ ਦੀ ਨੌਕਰੀ ਕਰ ਲਈ ਅਤੇ ਮਗਰੋਂ ਬਾਜਵਤ ਵਿਚ ਰਹਿਣ ਲਗ ਪਿਆ ਜਿਥੇ ਉਸ ਦੀ ਵੰਸ਼ ਬਾਜੂ ਅਖਵਾਈ। ਬਾਜੂ ਤੇ ਬਾਜਵਾ ਦੋਹਾਂ ਕੁਲਾਂ ਦੇ ਨਾਂ 'ਬਾਜ਼' ਤੋਂ ਹੀ ਵਿਗੜ ਕੇ ਬਣੇ ਹਨ। ਕਲ ਤੇ ਯਿਸ਼ ਦੋਵੇਂ ਭਰਾ ਬਾਜ਼ ਕਲਾਈ ਉਤੇ ਬਿਠਾ ਕੇ, ਸ਼ਿਕਾਰੀ ਦੇ ਰੂਪ ਵਿਚ ਔਜ ਕਿਲੇ ਵਿਚੋਂ ਨਿਕਲੇ ਸਨ। ਗਲਾਸਰੀ ਵਿਚ ਇਨ੍ਹਾਂ ਦੋਹਾਂ ਭਰਾਵਾਂ ਦੇ ਨਾਂ ਕਲਸ ਤੇ ਲੀਸ ਲਿਖੇ ਸਨ।

ਇਕ ਹੋਰ ਕਥਾ ਅਨੁਸਾਰ, ਇਨ੍ਹਾਂ ਦੋਹਾਂ ਕਬੀਲਿਆਂ ਦੇ ਵਡਿਕੇ ਦਾ ਨਾਂ ਰਾਏ ਜਸ ਜਾਂ ਰਾਏ ਜੱਸਾ ਸੀ ਜਿਸ ਨੇ, ਰਾਏ ਪਿਥੌਰਾ ਨੂੰ ਦਿੱਲੀ ਵਿਚੋਂ ਕਢ ਦਿਤਾ ਤੇ ਇਹ ਸਿਆਲਕੋਟ ਵਿਚ ਆ ਵਸਿਆ।

ਬਾਜਵਾ ਦਾ ਜਠੇਰਾ ਬਾਬਾ ਮੰਗਾ ਹੋਇਆ ਹੈ। ਵਿਆਹ ਸਮੇਂ ਇਹ ਲੋਕ ਜਠੇਰਾ ਪੂਜਦੇ, ਜੰਡੀਆਂ ਤੇ ਛਤਰੇ ਦੀ ਰੀਤ ਕਰਦੇ ਹਨ।

(ਬ-113) **ਬਾਜ਼ੀਗਰ :**

ਇਕ ਜਾਤੀ ਜੋ ਖੇਡ ਤਮਾਸ਼ੇ ਕਰ ਕੇ ਪੇਟ ਪਾਲਦੀ ਹੈ। ਬਾਜ਼ੀ ਤੋਂ ਭਾਵ ਖੇਡ ਦਾ ਹੈ ਤੇ ਬਾਜ਼ੀਗਰ ਤੋਂ ਭਾਵ ਹੈ ਖੇਡ-ਤਮਾਸ਼ੇ ਕਰਨ ਵਾਲਾ। ਇਨ੍ਹਾਂ ਦੇ ਬਹੁਤੇ ਕਸਬ ਨੱਟਾਂ ਨਾਲ ਮੇਲ ਖਾਂਦੇ ਹਨ। ਗਲਾਸਰੀ (2,79) ਅਨੁਸਾਰ ਬਾਜ਼ੀਗਰ ਤੇ ਨੱਟਾਂ ਵਿਚ ਫ਼ਰਕ ਇਹ ਹੈ ਕਿ ਬਾਜ਼ੀਗਰ ਮਰਦ ਤੇ ਤੀਵੀਆਂ ਦੋਵੇਂ ਹੀ ਖੇਡ ਤਮਾਸ਼ੇ ਕਰਦੇ ਹਨ, ਪਰ ਨੱਟਾਂ ਵਿਚ ਸਿਰਫ਼ ਮਰਦ ਹੀ ਨੱਚਦੇ ਹਨ, ਪਰ ਇਹ ਅੰਤਰ ਤੱਥਾਂ ਤੇ ਆਧਾਰਤ ਨਹੀਂ। ਕਈ ਨੱਟਾਂ ਦੀਆਂ ਤੀਵੀਆਂ ਵੀ, ਉਨ੍ਹਾਂ ਦੇ ਨਾਲ ਹੀ ਰੱਸੀ ਉਤੇ ਤਮਾਸ਼ੇ ਵਿਖਾਂਦੀਆਂ ਹਨ। ਅਸਲ ਵਿਚ ਨੱਟ ਬਾਂਸਾਂ ਤੇ ਰੱਸੀਆਂ ਉਤੇ ਕਰਤਬ ਵਿਖਾਂਦੇ ਹਨ ਤੇ ਬਾਜ਼ੀਗਰ ਨਿਰੋਲ ਬਾਂਸਾਂ ਨਾਲ ਕਲਾਬਾਜ਼ੀਆਂ ਵਿਖਾਂਦੇ ਅਤੇ ਮਦਾਰੀ ਵਾਂਗ ਤਮਾਸ਼ੇ ਕਰਦੇ ਹਨ। ਗਲਾਸਰੀ ਅਨੁਸਾਰ ਪੂਰਬੀ ਪੰਜਾਬ ਵਿਚ ਬਾਜ਼ੀਗਰਾਂ ਨੂੰ ਬਾਜੀ ਵੀ ਕਿਹਾ ਜਾਂਦਾ ਹੈ।

ਫ਼ਿਰੋਜ਼ਪੁਰ ਵਿਚ ਸੰਧਿਆ ਵਾਲਾ ਵਿਖੇ, ਬਾਜ਼ੀਗਰਾਂ ਦਾ ਇਕ ਅਸਥਾਨ ਹੈ ਜੋ ਬੁੱਢੀ ਮਾਈ ਦੀ ਸਿਮਰਤੀ ਵਿਚ ਬਣਾਇਆ ਗਿਆ। ਇਸ ਦੀ ਕਬਰ ਉਤੇ ਇਕ ਪਿਆਲੇ ਦੀ ਸ਼ਕਲ ਦਾ ਸੁਰਾਖ਼ ਹੈ ਜਿਸ ਵਿਚ ਬਾਜ਼ੀਗਰ ਸ਼ਰਾਬ ਪਾ ਕੇ ਪੀਂਦੇ ਹਨ। ਇਸ ਮਾਈ ਦੀ ਪੂਜਾ ਕਰਨ ਤੇ ਸ਼ਰਧਾ ਰਖਣ ਵਾਲੇ ਬਾਜ਼ੀਗਰ ਆਪਣੇ ਬੱਚਿਆਂ ਦੇ ਵਿਆਹ ਇਸੇ ਥਾਂ ਆ ਕੇ ਕਰਦੇ ਹਨ।

ਬਾਜ਼ੀਗਰਾਂ ਦੇ ਪੰਚਾਂ ਦਾ ਮੁਖੀਆ ਰਾਜਾ ਅਖਵਾਂਦਾ ਹੈ, ਜੋ ਬਾਜ਼ੀਗਰਾਂ ਦੇ ਝਗੜਿਆਂ ਦਾ ਨਿਪਟਾਰਾ ਕਰਦਾ ਹੈ। ਰਾਜੇ ਦੀ ਪਤਨੀ ਰਾਣੀ ਅਖਵਾਂਦੀ ਹੈ ਤੇ ਬਾਜ਼ੀਗਰ ਤੀਵੀਆਂ ਉਸ ਦੀ ਬੜੀ ਇੱਜ਼ਤ ਕਰਦੀਆਂ ਹਨ।

**(ਬ-114) ਬਾਜੂਬੰਦ :**

ਤੀਵੀਆਂ ਦਾ, ਬਾਂਹ ਵਿਚ ਪਾਉਣ ਵਾਲਾ, ਇਕ ਗਹਿਣਾ; ਬਾਜ਼ੂਬੰਦ ਬਾਂਹ ਵਿਚ ਟਾਡ ਵਾਂਗ ਕੂਹਣੀ ਤੋਂ ਉਪਰ ਪਹਿਨਿਆ ਜਾਂਦਾ ਹੈ। ਇਹ ਮਰੱਬਾ ਸ਼ਕਲ ਦੇ ਟੁਕੜਿਆਂ ਨੂੰ ਬੀੜ ਕੇ ਬਣਾਇਆ ਜਾਂਦਾ ਹੈ। ਇਕ ਬਾਜ਼ੂਬੰਦ ਵਿਚ ਵੀਹ ਪੰਝੀ ਟੁਕੜੇ ਹੁੰਦੇ ਹਨ, ਇਨ੍ਹਾਂ ਟੁਕੜਿਆਂ ਉਤੇ ਬਿੰਦੀਆਂ ਬਣਾਈਆਂ ਜਾਂਦੀਆਂ ਹਨ। ਇਸ ਦੀ ਜੰਜ਼ੀਰੀ ਹੇਠਾਂ ਕੂਹਣੀ ਤਕ ਲਟਕਦੀ ਹੈ। ਬਾਜ਼ੂਬੰਦ ਦੀਆਂ ਟੁਕੜੀਆਂ ਅੰਦਰੋਂ ਖੋਖਲੀਆਂ ਹੁੰਦੀਆਂ ਹਨ ਜਾਂ ਪੱਤਰੇ ਚਾੜ੍ਹ ਕੇ ਬਣਾਈਆਂ ਜਾਂਦੀਆਂ ਹਨ।

**(ਬ-115) ਬਾਟੀ :**

ਘਿਉ ਦੀ ਮੋਣੀ ਵਾਲੇ ਆਟੇ ਵਿਚ, ਲੂਣ ਪਾ ਕੇ ਤੇ ਦੁੱਧ ਵਿਚ ਗੁੰਨ੍ਹ ਕੇ ਪੇੜੇ ਦੀ ਸ਼ਕਲ ਦੀ ਰੋਟੀ ਜੋ ਜ਼ਮੀਨ ਨੂੰ ਤਪਾ ਕੇ ਪਕਾਈ ਜਾਂਦੀ ਹੈ। ਦਾਦੂਪੰਥੀ ਤੇ ਕਈ ਹੋਰ ਸਾਧੂ ਭੰਡਾਰਿਆਂ ਵਿਚ ਇਸੇ ਰੋਟੀ ਨੂੰ ਵੰਡਦੇ ਹਨ।

**(ਬ-116) ਬਾਣ ਗੰਗਾ :**

ਕੁਰਕਸ਼ੇਤਰ ਦੇ ਨੇੜੇ ਵਗਦੀ ਇਕ ਧਾਰਾ; ਪੁਰਾਣਾਂ ਅਨੁਸਾਰ ਜਦੋਂ ਭੀਸ਼ਮ ਪਿਤਾਮਾ ਜ਼ਖਮੀ ਹੋ ਕੇ ਪ੍ਰਾਣ ਤਿਆਗਣ ਲੱਗਾ ਤਾਂ ਉਸ ਗੰਗਾ ਦਾ ਪਾਣੀ ਪੀਣ ਦੀ ਇਛਾ ਪ੍ਰਗਟ ਕੀਤੀ। ਅਰਜਨ ਨੇ ਭੀਸ਼ਮ ਪਿਤਾਮਾ ਦੀ ਅੰਤਲੀ ਇਛਾ ਪੂਰੀ ਕਰਨ ਲਈ ਜ਼ਿਮੀਂ ਵਿਚ ਤੀਰ ਮਾਰ ਕੇ ਗੰਗਾ ਕਢੀ ਸੀ। ਇਸ ਲਈ ਇਸ ਦਾ ਨਾਂ ਬਾਣ (ਤੀਰ) ਗੰਗ ਰਖਿਆ, ਲੋਕਾਂ ਦਾ ਨਿਸਚਾ ਹੈ ਕਿ ਇਸ ਧਾਰਾ ਵਿਚ ਗੰਗਾ ਦਾ ਪਾਣੀ ਗੁਪਤ ਢੰਗ ਨਾਲ ਸਮਾਇਆ ਹੋਇਆ ਹੈ।

**(ਬ-117) ਬਾਣੀਆਂ :**

ਬਾਣੀਏਂ ਦਾ ਜ਼ਿਕਰ ਕਈ ਅਖਾਣਾਂ ਤੇ ਕਹਾਣੀਆਂ ਵਿਚ ਮਿਲਦਾ ਹੈ। ਇਹ ਆਮ ਤੌਰ ਤੇ ਸ਼ਾਹੂਕਾਰਾ ਜਾਂ ਹੱਟੀ ਦਾ ਕੰਮ ਕਰਦੇ ਹਨ।

ਬਾਣੀਆਂ ਨੇ ਅਤਿ ਚੁਕ ਲਈ,
ਸਾਰਾ ਪਿੰਡ ਕਰਜ਼ਾਈ ਕੀਤਾ।

**(ਬ-118) ਬਾਣੀਏਂ ਦਾ ਪਾਣੀ :**

ਸਾਵਣ-ਭਾਦਰੋਂ ਦੇ ਦਿਨਾਂ ਵਿਚ ਜੇ ਬਾਰਸ਼ਾਂ ਬਹੁਤ ਘਟ ਹੋਣ ਤਾਂ ਇਨ੍ਹਾਂ ਮੀਂਹਾਂ ਨੂੰ ਬਾਣੀਏਂ ਦਾ ਪਾਣੀ ਕਿਹਾ ਜਾਂਦਾ ਹੈ। ਕਿਉਂ ਜੋ ਬਾਣੀਆਂ ਚਾਹੁੰਦਾ ਹੈ ਕਿ ਮੀਂਹ ਘਟ ਪੈਣ ਤਾਂ ਜੋ ਫ਼ਸਲਾਂ ਘਟ ਹੋਣ ਅਤੇ ਅੰਨ ਮਹਿੰਗਾ ਵਿਕੇ। ਇਨ੍ਹਾਂ ਦਿਨਾਂ ਵਿਚ ਮੀਂਹ ਨੂੰ ਰੋਕਣ ਲਈ ਬਾਣੀਏਂ ਕਈ ਤਰ੍ਹਾਂ ਦੇ ਟੂਣੇ ਟੱਪੇ ਵੀ ਕਰਦੇ ਹਨ। ਇਕ ਟੂਣਾ ਇਸ ਪ੍ਰਕਾਰ ਹੈ : ਕੋਠੇ ਦੇ ਬਨੇਰੇ ਉਤੇ ਪੁਰਾਣੇ ਦੀਵੇ ਮੂਧੇ ਮਾਰ ਕੇ ਰਖ ਦਿਤੇ ਜਾਂਦੇ ਹਨ ਤੇ ਉਨ੍ਹਾਂ ਦੀ ਪਿੱਠ 'ਤੇ ਕਾਲੇ ਤਵੇ ਦੀ ਕਾਲਖ ਲਗਾ ਦਿਤੀ ਜਾਂਦੀ ਹੈ। ਇਸ ਟੂਣੇ ਦਾ ਭਾਵ ਹੈ ਕਿ ਜੇ ਮੀਂਹ ਵਰ੍ਹੇਗਾ ਤਾਂ ਉਸ ਦਾ ਮੂੰਹ ਕਾਲਾ ਕੀਤਾ ਜਾਵੇਗਾ।

**(ਬ-119) ਬਾਤਾਂ (ਲੋਕ-ਕਹਾਣੀਆਂ) :**

ਬਾਤ ਦੀ ਪਰਿਭਾਸ਼ਾ, ਸਰੂਪ ਅਤੇ ਲੱਛਣ ਨਿਸਚਤ ਕਰਨੇ ਇਤਨੇ ਸੌਖੇ ਨਹੀਂ ਜਿਤਨੇ ਪਹਿਲੀ ਨਜ਼ਰੇ ਦਿਸ ਆਉਂਦੇ ਹਨ। ਰੂਪ ਅਤੇ ਵਿਸ਼ੇ ਦੇ ਪੱਖੋਂ ਬਾਤਾਂ ਇਤਨੀਆਂ ਬਹੁ-ਬਿਧ ਤੇ ਵੰਨ-ਸੁਵੰਨੀਆਂ ਹਨ ਅਤੇ ਹਰੇਕ ਰੂਪ ਦਾ ਬੁਨਿਆਦੀ ਸੁਭਾਵ, ਸੰਸਕਾਰ ਅਤੇ ਕਥਾ-ਸੰਸਾਰ ਇਕ ਦੂਜੇ ਨਾਲੋਂ ਇਤਨਾ ਵੱਖਰਾ ਹੈ ਕਿ ਇਸ ਸਾਰੇ ਪਾਸਾਰੇ ਨੂੰ ਇਕਾਈ ਵਿਚ ਬੰਨ੍ਹਣਾ ਸਹਿਜ ਨਹੀਂ। ਕਈ ਬਾਤਾਂ ਕਿਸੇ ਇਕ ਜਾਂ ਦੂਜੇ ਧਰਮ ਦਾ ਅੰਗ ਬਣ ਗਈਆਂ ਹਨ, ਜਿਸ ਕਰ ਕੇ ਉਨ੍ਹਾਂ ਬਾਤਾਂ ਵਿਚ, ਇਕ ਖ਼ਾਸ ਸੰਪ੍ਰਦਾਇ ਸ਼ਰਧਾ ਰਖਦੀ ਹੈ। ਕੋਈ ਬਾਤ ਨਿਰੋਲ ਕਲਪਨਾ ਉਤੇ ਆਧਾਰਿਤ ਹੈ, ਕੋਈ ਕਿਸੇ ਇਤਿਹਾਸਕ ਘਟਨਾ ਦਾ ਵਿਗਾੜ ਹੈ। ਕਿਸੇ ਕਥਾ-ਕਹਾਣੀ ਵਿਚ, ਕਿਸੇ ਵਿਸ਼ੇਸ਼ ਸੰਕਲਪ ਦੀ ਵਿਆਖਿਆ ਹੈ ਅਤੇ ਕਿਸੇ ਵਿਚ ਨੈਤਿਕ ਕਦਰਾਂ-ਕੀਮਤਾਂ ਨੂੰ ਉਜਾਗਰ ਕੀਤਾ ਗਿਆ ਹੈ। ਕੋਈ ਬਾਤ ਨਿਰੋਲ ਉਪਦੇਸ਼ਾਤਮਿਕ ਹੈ। ਕੋਈ ਵਿਹਾਰਕ ਗਿਆਨ ਦਿੰਦੀ ਹੈ ਅਤੇ ਕਿਸੇ ਦਾ ਮਨੋਰਥ ਨਿਰੋਲ ਮਨੋਰੰਜਨ ਹੈ, ਕੋਈ ਬਾਤ ਜੀਵਨ ਦੇ ਰਹੱਸ ਖੋਲ੍ਹਦੀ ਹੈ, ਕੋਈ ਰਹੱਸ ਸਿਰਜਦੀ ਹੈ। ਕਿਸੇ ਬਾਤ ਦੇ ਪਾਤਰ ਮਨੁੱਖ ਹਨ, ਕਿਸੇ ਦੇ ਪਸ਼ੂ, ਕਿਸੇ ਦੇ ਪਰਾਸਰੀਰਕ। ਕਿਸੇ ਬਾਤ ਵਿਚ ਜੜ੍ਹ ਪਾਤਰ ਪ੍ਰਾਣਧਾਰੀ ਰੂਪ ਵਿਚ ਮਨੁੱਖਾਂ ਵਾਂਗ ਵਿਚਰਦੇ ਤੇ ਕਾਰ-ਵਿਹਾਰ ਕਰਦੇ ਹਨ ਅਤੇ ਕਿਸੇ ਹੋਰ ਦੇ ਪਾਤਰ ਭੂਤ-ਪ੍ਰੇਤ ਹਨ। ਕਿਸੇ ਬਾਤ ਵਿਚ ਅਮੂਰਤ ਸੰਕਲਪ ਸਮੂਰਤ ਰੂਪ ਵਿਚ ਵਿਚਰਦੇ ਹਨ। ਇਤਨੀ ਵਿਵਿਧਤਾ ਦੇ ਹੁੰਦਿਆਂ ਬਾਤਾਂ ਦੀ ਪਰਿਭਾਸ਼ਾ ਕਠਨ ਜਾਪਦੀ ਹੈ। ਪਰ ਜੇ ਜ਼ਰਾ ਗਹੁ ਨਾਲ ਵੇਖੀਏ ਤਾਂ ਹਰ ਬਾਤ ਵਿਚ ਕੁਝ ਮੂਲ ਤੱਤ ਸਾਂਝੇ ਮਿਲ ਜਾਂਦੇ ਹਨ। ਇਹ ਪ੍ਰਮੁਖ ਮੂਲ ਤੱਤ ਹਨ :

(ੳ) ਬ੍ਰਿਤਾਂਤਕ ਤੱਤ (ਅ) ਲੋਕ-ਮਨ ਦੀ ਅਭਿਵਿਅਕਤੀ (ੲ) ਪਰੰਪਰਾਗਤ ਰੂੜ੍ਹੀਆਂ ਆਦਿ। ਬ੍ਰਿਤਾਂਤ ਤੋਂ ਬਗ਼ੈਰ ਤਾਂ ਕੋਈ ਕਹਾਣੀ ਸਿਰਜੀ ਹੀ ਨਹੀਂ ਜਾ ਸਕਦੀ। ਜੇ ਉਸ ਬ੍ਰਿਤਾਂਤ ਵਿਚ ਲੋਕ-ਮਨ ਦਾ ਪਾਸਾਰ ਨਹੀਂ ਤਾਂ ਉਹ ਕਹਾਣੀ ਤਾਂ ਹੋਵੇਗੀ, ਪਰ ਬਾਤ ਨਹੀਂ। ਜੇ ਉਸ ਵਿਚ

ਪਰੰਪਰਾਗਤ ਤੱਤ ਤੇ ਕਥਾਨਿਕ ਰੂੜ੍ਹੀਆਂ ਨਾ ਹੋਣ ਤਾਂ ਨਾ ਉਹ ਕਥਾ ਲੋਕ-ਪਰੰਪਰਾ ਦਾ ਅੰਗ ਬਣਦੀ ਹੈ ਅਤੇ ਨਾ ਉਸ ਦੀ ਸਾਮੂਹਿਕ ਹੋਂਦ ਸਥਾਪਿਤ ਹੁੰਦੀ ਹੈ। ਮੱਧਕਾਲ ਵਿਚ ਸਮੂਹ ਸਦਾ ਪਰੰਪਰਾਗਤ ਰਿਹਾ ਹੈ। ਉਸ ਨੇ ਆਪਣੀ ਵਿਅਕਤੀਗਤ ਹੋਂਦ ਤੇ ਸੁਪਨੇ ਸਧਰਾਂ ਆਦਿ ਨੂੰ ਕਬੀਲਾ ਭਾਵਨਾ ਨਾਲ ਇਕਸੁਰ ਰਖਿਆ। ਕਬੀਲਾ ਭਾਵਨਾ ਵਿਚ ਲੋਕ-ਮਨ ਆਪਣੇ ਪੂਰੇ ਰੰਗ-ਰੂਪ ਅਤੇ ਪਾਸਾਰ ਵਿਚ ਪ੍ਰਕਾਸ਼ਮਾਨ ਰਹਿੰਦਾ ਹੈ। ਅਜਿਹੀ ਸਥਿਤੀ ਵਿਚ ਵਿਅਕਤੀ ਸਮੂਹ ਦਾ ਇਕ ਅੰਗ ਬਣ ਕੇ ਵਿਗਸਿਤ ਹੁੰਦਾ ਹੈ। ਜੋ ਸਮੂਹ ਅਤੇ ਵਿਅਕਤੀ ਵਿਚ ਕਦੇ ਤਣਾਉ ਪੈਦਾ ਹੋਵੇ ਤਾਂ ਵਿਅਕਤੀ ਸਮੂਹ ਨਾਲੋਂ ਟੁਟ ਕੇ ਭਾਵੇਂ ਵੱਖਰਾ ਜਾ ਖਲੋਵੇ, ਪਰ ਸਮੂਹ ਵਿਚ ਕਦੇ ਕੋਈ ਤਰੇੜ ਨਹੀਂ ਸੀ ਆਉਂਦੀ।

ਲੋਕ-ਮਨ ਬਾਤਾਂ ਵਿਚ ਆਪਣੇ ਪੂਰੇ ਪੱਖ-ਪਾਸਾਰ ਵਿਚ ਪ੍ਰਕਾਸ਼ਮਾਨ ਹੁੰਦਾ ਹੈ, ਜਦੋਂ ਬਾਤਾਂ ਵਿਚ ਜੜ੍ਹ ਅਤੇ ਅਮੂਰਤ ਵਸਤੂਆਂ ਪ੍ਰਾਣਧਾਰੀ ਅਤੇ ਸਮੂਰਤ ਰੂਪ ਵਿਚ ਵਿਚਰਦੀਆਂ ਹਨ। ਪਸ਼ੂ ਪੰਛੀ ਮਨੁੱਖਾਂ ਵਾਂਗ ਬੋਲਦੇ, ਸੋਚਦੇ ਤੇ ਵਿਵਹਾਰ ਕਰਦੇ ਹਨ। ਸੁਪਨਾ ਵਾਸਤਵਿਕ ਜੀਵਨ ਦੇ ਯਥਾਰਥ ਦਾ ਹੀ ਪਾਸਾਰ ਹੁੰਦਾ ਹੈ ਅਤੇ ਸੁਪਨੇ ਵਿਚ ਵੇਖੇ ਪ੍ਰਾਣੀ ਲਈ ਵੀ ਪ੍ਰੇਮ ਭਾਵ ਉਹੋ ਹੋ ਜਾਂਦੇ ਹਨ। ਜਦੋਂ ਮੌਤ-ਜੀਵਨ ਵਿਚ ਕੋਈ ਨਿਖੇੜ ਨਹੀਂ ਰਹਿੰਦਾ (ਮੋਇਆ ਸੁੱਤਾ ਇਕੋ ਬਰਾਬਰ—ਅਖਾਣ)। ਮੋਇਆ ਹੋਇਆ ਪ੍ਰਾਣੀ ਮੁੜ ਸੁਰਜੀਤ ਹੋ ਜਾਂਦਾ ਹੈ। ਸਮੇਂ ਸਥਾਨ ਦਾ ਕੋਈ ਵਿਗਿਆਨਕ ਬੋਧ ਨਹੀਂ ਰਹਿੰਦਾ। ਕਾਰੂੰ ਅਤੇ ਨਾਨਕ ਯੁਗਾਂ ਦੀ ਵਿਥ ਅਤੇ ਫਾਸਲੇ ਦੀ ਦੂਰੀ ਦੇ ਬਾਵਜੂਦ ਵੀ ਆਮ੍ਹੋ-ਸਾਮ੍ਹਣੇ ਬੈਠੇ ਗੱਲਾਂ ਕਰਦੇ ਹਨ। ਕਾਲ ਦੀ ਹੋਂਦ ਮੁਕ ਜਾਂਦੀ ਹੈ। ਲੋਕ ਅਤੇ ਪਰਲੋਕ ਵਿਚ ਕੋਈ ਨਿਖੇੜ ਨਹੀਂ ਰਹਿੰਦਾ। ਇਸ ਲੋਕ ਵਿਚ ਵਿਚਰਦਾ ਪ੍ਰਾਣੀ ਸਹਿਜ ਹੀ ਪਰਲੋਕ ਦੇ ਦਰਸ਼ਨ ਕਰ ਕੇ ਫਿਰ ਇਸ ਲੋਕ ਵਿਚ ਵਾਪਸ ਪਰਤ ਆਉਂਦਾ ਹੈ ਜਿਵੇਂ ਨਾਲ ਦੇ ਕਿਸੇ ਪਿੰਡ ਗਿਆ ਹੋਵੇ। ਸੁਰਮਾ ਪਾਉਣ ਨਾਲ ਨਾਇਕ ਅਦ੍ਰਿਸ਼ਟ ਹੋ ਜਾਂਦਾ ਹੈ; ਪਊਏ ਨਾਲ ਹਵਾ ਵਿਚ ਤਰਦਾ ਹੈ, ਆਦਿ... ਆਦਿ, ਤਾਂ ਲੋਕ-ਮਨ ਆਪਣੇ ਪੂਰੇ ਜਲੌ ਵਿਚ ਉਦੈ ਹੁੰਦਾ ਹੈ।

ਉਪਰੋਕਤ ਤਿੰਨਾਂ ਤੱਤਾਂ ਨੂੰ ਮੁੱਖ ਰਖਦਿਆਂ ਬਾਤਾਂ ਦੀ ਪਰਿਭਾਸ਼ਾ ਸਹਿਜ ਹੋ ਜਾਂਦੀ ਹੈ। ਸੋ, ਬਾਤ ਲੋਕ-ਮਨ ਦੀ ਬ੍ਰਿਤਾਂਤਕ ਅਭਿਵਿਅਕਤੀ ਹੈ। ਇਸ ਦਾ ਨਿਰਮਾਣ ਜਾਤੀ ਦੀਆਂ ਪਰੰਪਰਾਗਤ ਰੂੜ੍ਹੀਆਂ ਅਤੇ ਤੱਤਾਂ ਤੋਂ ਹੁੰਦਾ ਹੈ ਅਤੇ ਇਹ ਕਿਸੇ ਸੰਸਕ੍ਰਿਤੀ ਵਿਚ ਵਿਚਰਦੀ ਉਸ ਦੀ ਪਰੰਪਰਾ ਬਣ ਜਾਂਦੀ ਹੈ।

ਬਾਤਾਂ ਦੇ ਇਹ ਤਿੰਨੋਂ ਲੱਛਣ ਮੱਧਕਾਲ ਦੇ ਸਾਰੇ ਕਥਾ-ਸਾਹਿਤ ਵਿਚ ਉਜਾਗਰ ਮਿਲਦੇ ਹਨ। ਦੂਜੇ ਸ਼ਬਦਾਂ ਵਿਚ ਮਧਕਾਲੀਨ ਕਥਾ ਸਾਹਿਤ ਭਾਵੇਂ ਮੌਖਿਕ ਹੈ ਅਤੇ ਭਾਵੇਂ ਲਿਪੀਬਧ, ਲੋਕ-ਮਨ ਦੀ ਬ੍ਰਿਤਾਂਤਕ ਅਭਿਵਿਅਕਤੀ ਹੈ ਅਤੇ ਪਰੰਪਰਾ ਦੇ ਪ੍ਰਵਾਹ ਦਾ ਸਜੀਵ ਅੰਗ।

ਬਾਤਾਂ ਬਾਰੇ ਇਕ ਹੋਰ ਪਖੋਂ ਵੀ ਚਰਚਾ ਕਰਨੀ ਜ਼ਰੂਰੀ ਹੈ। ਬਾਤਾਂ ਦਾ ਕੀ ਉਦੇਸ਼ ਹੈ? ਉਹ ਕਿਸ ਆਸ਼ੇ ਨਾਲ ਰਚੀਆਂ ਜਾਂਦੀਆਂ ਹਨ। ਆਮ ਤੌਰ ਉਤੇ ਇਸ ਪ੍ਰਸ਼ਨ ਦਾ ਇਹੋ ਉਤਰ ਦਿਤਾ ਜਾਂਦਾ ਹੈ ਕਿ ਬਾਤਾਂ ਮਨੋਰੰਜਨ ਦਾ ਸਾਧਨ ਹਨ, ਪਰ ਬਾਤਾਂ ਦੇ ਇਕ ਦੋ ਵਿਸ਼ੇਸ਼ ਰੂਪਾਂ ਜਾਂ ਕੁਝ ਕੁ ਕਹਾਣੀਆਂ ਲਈ ਤਾਂ ਇਹ ਗੱਲ ਠੀਕ ਢੁਕਦੀ ਹੈ, ਪਰ ਸਭਨਾਂ ਲਈ ਨਹੀਂ। ਬਾਤਾਂ ਦੇ ਵਿਵਿਧ ਰੂਪਾਂ ਅਤੇ ਵੰਨਗੀਆਂ ਨੂੰ ਮੁਖ ਰਖਿਆਂ, ਇਹ ਗੱਲ ਉਸੇ ਤਰ੍ਹਾਂ ਅਰਥਹੀਣ ਹੋ ਜਾਂਦੀ ਹੈ ਜਿਵੇਂ ਇਹ ਕਿਹਾ ਜਾਵੇ ਕਿ ਨਿੱਕੀ ਕਹਾਣੀ ਜਾਂ ਨਾਵਲ ਦਾ ਉਦੇਸ਼ ਮਨੋਰੰਜਨ ਹੈ, ਸਾਹਿਤ ਦਾ ਮੂਲ ਉਦੇਸ਼ ਮਨੋਰੰਜਨ ਨਹੀਂ, ਜੀਵਨ ਦੀਆਂ ਹਕੀਕਤਾਂ ਤੋਂ ਜਾਣੂੰ ਕਰਵਾ ਕੇ, ਮਨੁੱਖ ਨੂੰ ਨਵੀਂ ਸੋਝੀ ਦੇਣਾ ਜਾਂ ਮਨੁੱਖ ਦੇ ਅੰਦਰ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰਨ ਵਿਚ ਉਸ ਦੀ ਅਗਵਾਈ ਕਰਨਾ ਹੈ, ਇਹੋ ਮਨੋਰਥ ਬਾਤਾਂ ਦਾ ਹੈ। ਨੀਤੀ ਕਥਾਵਾਂ ਤਾਂ ਸਪਸ਼ਟ ਰੂਪ ਵਿਚ ਉਪਦੇਸ਼ਾਤਮਿਕ ਹਨ ਹੀ ਉਨ੍ਹਾਂ ਦਾ ਮਨੋਰਥ ਵਿਵਹਾਰਕ ਗਿਆਨ ਪ੍ਰਦਾਨ ਕਰਨਾ ਹੈ। ਧਾਰਮਿਕ ਕਥਾਵਾਂ—ਸੁਖਨ, ਬਚਨ, ਮਸਲੇ ਆਦਿ ਦਾ ਉਦੇਸ਼ ਅਧਿਆਤਮਕ ਭਾਵਨਾ ਅਤੇ ਨੈਤਿਕ ਕਦਰਾਂ-ਕੀਮਤਾਂ ਨੂੰ ਉਜਾਗਰ ਕਰਨਾ ਹੈ। ਪੁਰਾਣ ਕਥਾਵਾਂ ਦੇਵ ਪੂਜਾ ਵਿਚ ਸ਼ਰਧਾ ਪੈਦਾ ਕਰਦੀਆਂ ਹਨ। ਟੋਟਕਿਆਂ ਵਿਚ ਜੀਵਨ ਦੇ ਵਰਤਾਰੇ ਦਾ ਵਰਣਨ ਹੈ। ਨਿਰੋਲ ਮਨੋਰੰਜਨ ਦਾ ਸਾਧਨ ਤਾਂ ਪਰੀ ਕਥਾਵਾਂ ਵੀ ਨਹੀਂ ਕਹੀਆਂ ਜਾ ਸਕਦੀਆਂ। ਕਿਉਂ ਜੋ ਪਰੀ ਕਥਾਵਾਂ ਵੀ ਮਨ ਵਿਚ ਨਵੀਂ ਉਤੇਜਨਾ ਅਤੇ ਸਾਹਸ ਭਰਦੀਆਂ ਹਨ, ਅੰਦਰੋਂ ਬਾਹਰ ਵਲ ਖਿਲਰਨ ਅਤੇ ਅਸੰਭਵ ਤੇ ਅਪਹੁੰਚ ਨੂੰ ਪ੍ਰਾਪਤ ਕਰਨ ਦੇ ਕਲਪਨਾਤਮਕ ਯਤਨ ਹਨ। ਸੰਕਟ ਸਮੇਂ ਮਨ ਨੂੰ ਟਿਕਾਣੇ ਰੱਖਣ ਅਤੇ ਮੰਤਵ ਸਿਧੀ ਲਈ ਨਿਰੰਤਰ ਸਾਧਨਾ ਤੇ ਉੱਦਮ ਦੀ ਪ੍ਰੇਰਨਾ ਹਨ।

ਬਾਤਾਂ ਜੀਵਨ ਦੀਆਂ ਚੇਸ਼ਟਾਵਾਂ, ਸੱਧਰਾਂ ਅਤੇ ਹਕੀਕਤਾਂ ਦਾ ਬ੍ਰਿਤਾਂਤ ਹਨ। ਇਹ ਸਾਨੂੰ ਸਤਈ ਜ਼ਿੰਦਗੀ ਤੋਂ ਧੁਰ ਤਹਿ ਤੀਕ ਲਿਜਾ ਕੇ ਜੀਵਨ ਦੇ ਅੰਦਰ ਦੇ ਸਾਰੇ ਪ੍ਰਵਾਹ ਦੇ ਪਾਰਾਦਰਸ਼ੀ ਦੀਦਾਰੇ ਕਰਵਾਉਂਦੀਆਂ ਹਨ, ਇਹ ਸਰੀਰ ਦੇ ਅੰਦਰ ਵਸਦੇ ਮਨ, ਕਲਪਨਾ ਅਤੇ ਆਤਮਾ ਦੀਆਂ ਉਡਾਰੀਆਂ ਅਤੇ ਸ੍ਰਿਸ਼ਟੀ ਦੇ ਸਾਰੇ ਪਸਾਰੇ ਦੀ ਯਾਤਰਾ ਹਨ। ਕਿਹੜਾ ਮਨ ਹੈ, ਜਿਸ ਸੁਪਨਿਆਂ ਨੂੰ ਹਕੀਕਤਾਂ ਵਿਚ ਬਦਲਦੇ ਵੇਖਣ ਦੀ ਚੇਸ਼ਟਾ ਨਹੀਂ ਕੀਤੀ? ਕਿਹੜਾ ਹੈ

ਜਿਸ ਕਲਪਨਾ ਦੇ ਖੰਭਾਂ ਉਤੇ ਬਹਿ ਕੇ ਇਸ ਲੋਕ ਦੀਆਂ ਹੱਦਾਂ ਟੱਪ ਕੇ ਪਰੀਆਂ ਦੀ ਅਨੂਠੀ ਦੁਨੀਆਂ ਜਾਂ ਪਰਲੋਕ ਵਿਚ ਗਮਨ ਨਹੀਂ ਕੀਤਾ। ਜੇ ਕੋਈ ਮਨੁੱਖੀ ਕਲਪਨਾ ਅਤੇ ਸੁਪਨਿਆਂ ਦੀ ਮਿਥਿਆ ਦੁਨੀਆਂ ਨੂੰ ਭੋਗਦਾ ਹੈ, ਤਾਂ ਉਹ ਅਪਹੁੰਚ ਜਗਤ ਵੀ ਸਾਡੇ ਵਾਸਤਵਿਕਤਾ ਦਾ ਮਹੱਤਵਪੂਰਣ ਅੰਗ ਹੈ ਅਤੇ ਬਾਤਾਂ ਵਿਚ ਇਸੇ ਜਗਤ ਨੂੰ ਸਥੂਲ ਰੂਪ ਵਿਚ ਦਰਸਾਇਆ ਗਿਆ ਹੁੰਦਾ ਹੈ।

ਬਾਤਾਂ ਨੂੰ ਸੁਭਾਵ ਦੇ ਪਖੋਂ ਤਿੰਨ ਪ੍ਰਮੁਖ ਵਰਗਾਂ ਵਿਚ ਵੰਡਿਆ ਜਾਂਦਾ ਹੈ—ਮਿਥਕ-ਕਥਾ, ਦੰਦ-ਕਥਾ ਤੇ ਕਹਾਣੀ। ਭਾਵੇਂ ਇਹ ਤਿੰਨੋਂ ਵਰਗ ਲੋਕ-ਮਨ ਦੀ ਬ੍ਰਿਤਾਂਤਕ ਅਭਿਵਿਅਕਤੀ ਹਨ ਅਤੇ ਇਨ੍ਹਾਂ ਤਿੰਨਾਂ ਦੀ ਸਿਰਜਨਾ ਕਥਾਨਿਕ ਰੂੜ੍ਹੀਆਂ ਅਤੇ ਪਰੰਪਰਾਗਤ ਤੱਤਾਂ ਤੋਂ ਹੀ ਹੁੰਦੀ ਹੈ। ਅਤੇ ਕੋਈ ਇਕ ਰੂੜ੍ਹੀ ਕਿਸੇ ਮਿਥ, ਦੰਦ-ਕਥਾ ਜਾਂ ਕਹਾਣੀ ਵਿਚ ਵੀ ਸਾਂਝੀ ਹੋ ਸਕਦੀ ਹੈ, ਪਰ ਬੁਨਿਆਦੀ ਅੰਤਰ ਇਨ੍ਹਾਂ ਤਿੰਨਾਂ ਵੰਨਗੀਆਂ ਦੀ ਪ੍ਰਕਿਰਤੀ ਵਿਚ ਹੈ। ਮਿੱਥ ਵਿਸ਼ਵਾਸ਼ ਉਪਰ ਆਧਾਰਿਤ ਦੇਵੀ ਦੇਵਤਿਆਂ ਜਾਂ ਪੌਰਾਣਿਕ ਪਾਤਰਾਂ ਨਾਲ ਸੰਬੰਧਿਤ ਪੂਰਬ ਇਤਿਹਾਸਕ ਕਾਲ ਵਿਚ ਵਾਪਰੀ ਕੋਈ ਘਟਨਾ ਜਾਂ ਬ੍ਰਿਤਾਂਤ ਹੈ, ਦੰਦ-ਕਥਾ ਇਤਿਹਾਸਕ ਤੱਥ ਉਪਰ ਆਧਾਰਿਤ ਕਿਸੇ ਇਤਿਹਾਸਕ ਵਿਅਕਤੀ, ਘਟਨਾ ਜਾਂ ਸਥਿਤੀ ਨਾਲ ਸੰਬੰਧਿਤ ਪਰੰਪਰਾਗਤ ਬ੍ਰਿਤਾਂਤ ਹੈ, ਜਿਸ ਵਿਚ ਤੱਥ ਅਤੇ ਮਿੱਥ ਦਾ ਸੁਮੇਲ ਹੁੰਦਾ ਹੈ ਅਥਵਾ ਇਸ ਦਾ ਬ੍ਰਿਤਾਂਤ ਇਤਿਹਾਸ ਦਾ ਵਿਕ੍ਰਿਤ ਰੂਪ ਹੈ। ਤੀਜੇ ਵਰਗ ਦੀ ਕਹਾਣੀ ਨਿਰੋਲ ਕਲਪਨਾ ਉਤੇ ਆਧਾਰਿਤ ਪਰੰਪਰਾਗਤ ਬ੍ਰਿਤਾਂਤ ਹੈ। ਇਸ ਵਰਗ ਦੀ ਕਹਾਣੀ ਦੇ ਪਾਤਰ ਤੇ ਘਟਨਾਵਾਂ ਸਭ ਕਲਪਿਤ ਹੁੰਦੀਆਂ ਹਨ। ਇਹੋ ਬ੍ਰਿਤਾਂਤ ਜੇ ਕਿਸੇ ਦੇਵੀ ਦੇਵਤੇ ਨਾਲ ਜੋੜ ਦੇਈਏ ਤਾਂ ਮਿੱਥ ਹੋਂਦ ਵਿਚ ਆਉਂਦੀ ਹੈ। ਜੇ ਕਿਸੇ ਇਤਿਹਾਸਕ ਵਿਅਕਤੀ ਨਾਲ ਤਾਂ ਦੰਦ-ਕਥਾ, ਜੇ ਕਲਪਿਤ ਪਾਤਰ ਨਾਲ ਜੋੜ ਦੇਈਏ ਤਾਂ ਬਾਤ ਦਾ ਜਨਮ ਹੁੰਦਾ ਹੈ।

'ਬਾਤਾਂ' ਸ਼ਬਦ ਵਿਸਤ੍ਰਿਤ ਰੂਪ ਵਿਚ ਲੋਕ-ਕਹਾਣੀਆਂ ਦੇ ਸਮੂਚ ਲਈ ਵੀ ਵਰਤਿਆ ਜਾਂਦਾ ਹੈ, ਜਿਸ ਵਿਚ ਉਪਰ ਵਰਣਨ ਤਿੰਨੇ ਵਰਗ—ਮਿੱਥ, ਦੰਦ-ਕਥਾ ਤੇ ਕਹਾਣੀ ਆ ਜਾਂਦੇ ਹਨ, ਪਰ ਸੀਮਤ ਅਰਥਾਂ ਵਿਚ ਇਹ ਪਦ ਤੀਜੇ ਵਰਗ ਦੀਆਂ ਕਹਾਣੀਆਂ ਲਈ ਪ੍ਰਯੋਗ ਹੁੰਦਾ ਹੈ, ਜਿਸ ਵਿਚ ਕੇਵਲ ਕਲਪਿਤ ਕਥਾਵਾਂ, ਨੀਤੀ, ਪਰੀ ਤੇ ਪ੍ਰੇਤ-ਕਥਾਵਾਂ ਆਦਿ ਹੀ ਆਉਂਦੀਆਂ ਹਨ। ਇਹ ਤਿੰਨੋਂ ਵਰਗ ਅਗੋਂ ਕਈ ਰੂਪਾਂ ਵਿਚ ਫੈਲੇ ਹੋਏ ਹਨ।

ਬਾਤਾਂ ਦੇ ਭਿੰਨ ਭਿੰਨ ਰੂਪਾਂ ਦੀ ਚਰਚਾ ਕਰਨ ਤੋਂ ਪਹਿਲਾਂ ਇਥੇ ਇਕ ਹੋਰ ਗੱਲ ਸਪਸ਼ਟ ਕਰਨੀ ਜ਼ਰੂਰੀ ਹੈ। ਕੀ ਧਾਰਮਿਕ ਕਥਾ-ਸਾਹਿਤ ਸਾਖੀ, ਬਚਨ, ਅਸਲੇ, ਮਸਲੇ ਆਦਿ ਲੋਕ-ਕਹਾਣੀਆਂ ਅਥਵਾ ਬਾਤਾਂ ਦਾ ਹੀ ਇਕ ਵਰਗ ਜਾਂ ਰੂਪ ਹਨ ? ਜਿਵੇਂ ਕਿ ਅਸੀਂ ਪਿਛੇ ਬਾਤਾਂ ਦੀ ਪਰਿਭਾਸ਼ਾ ਕਰਦਿਆਂ ਦਸਿਆ ਹੈ ਕਿ ਜਿਸ ਰਚਨਾ ਵਿਚ ਲੋਕ-ਮਨ ਦਾ ਬ੍ਰਿਤਾਂਤਕ ਅਭਿਵਿਅਕਤ ਹੋਵੇ ਅਤੇ ਜੋ ਰਚਨਾ ਪਰੰਪਰਾਗਤ ਰੂੜ੍ਹੀਆਂ ਨਾਲ ਸਿਰਜੀ ਗਈ ਹੋਵੇ, ਉਹ ਭਾਵੇਂ ਸਾਖੀ ਹੋਵੇ ਭਾਵੇਂ ਨੀਤੀ-ਕਥਾ, ਉਹ ਲੋਕ-ਕਹਾਣੀ ਅਥਵਾ ਬਾਤਾਂ ਦਾ ਹੀ ਇਕ ਰੂਪ ਹੈ। ਸਾਖੀਆਂ ਬਚਨ,ਅਸਲੇ,ਮਸਲੇ ਗੋਸ਼ਟਾਂ ਆਦਿ ਕਥਾ-ਰੂਪ ਬੇਸ਼ਕ ਕਿਸੇ ਇਤਿਹਾਸਕ ਵਿਅਕਤੀ ਨਾਲ ਸੰਬੰਧਿਤ ਹੁੰਦੇ ਹਨ, ਪਰ ਇਹ ਬ੍ਰਿਤਾਂਤ ਅਰਧ-ਸੱਚ ਜਾਂ ਵਿਕ੍ਰਿਤ ਇਤਿਹਾਸ ਹਨ, ਜੋ ਲੋਕ-ਮਨ ਵਿਚੋਂ ਪ੍ਰਵਾਹਿਤ ਹੋ ਕੇ ਅਤੇ ਉਸ ਦੀ ਅਭਿਵਿਅਕਤੀ ਬਣ ਕੇ ਰੂਪਮਾਨ ਹੋਏ ਹਨ। ਇਸ ਲਈ ਇਹ ਸਾਰਾ ਕਥਾ-ਸਾਹਿਤ ਦੰਦ-ਕਥਾ ਦੇ ਅੰਤਰਗਤ ਆਉਂਦਾ ਹੈ। ਸਾਧਾਂ, ਸੰਤਾਂ, ਪੀਰਾਂ-ਫ਼ਕੀਰਾਂ, ਗੁਰੂ-ਵਿਅਕਤੀਆਂ, ਰਾਜਿਆਂ, ਸੂਰਮਿਆਂ ਅਤੇ ਪ੍ਰੇਮੀਆਂ ਆਦਿ ਨਾਲ ਸੰਬੰਧਿਤ ਸਭ ਕਥਾ-ਕਹਾਣੀਆਂ ਮੂਲ ਵਿਚ ਦੰਦ-ਕਥਾਵਾਂ ਹੀ ਹਨ।

ਬਾਤਾਂ ਦੇ ਅਨੇਕ ਰੂਪ ਹਨ ਅਤੇ ਇਨ੍ਹਾਂ ਕਥਾ-ਰੂਪਾਂ ਬਾਰੇ ਚਰਚਾ ਕਰਨੀ ਜ਼ਰੂਰੀ ਹੈ। ਮਧਕਾਲੀਨ ਕਥਾ-ਸਾਹਿਤ ਵਸਤੂ ਅਤੇ ਰੂਪ ਦੇ ਪਖੋਂ ਲੋਕ-ਸਾਹਿਤ ਦਾ ਹੀ ਹਾਣੀ ਹੈ। ਲੋਕ-ਸਾਹਿਤ ਵਿਚ ਰੂਪ ਦਾ ਆਧਾਰ ਨਾ ਤਾਂ ਕੋਈ ਵਿਅਕਤੀਗਤ ਵਿਰਤੀ ਹੁੰਦੀ ਹੈ ਅਤੇ ਨਾ ਹੀ ਕਲਪਨਾ ਰੂਪ ਲੋਕ-ਚੇਤਨਤਾ ਵਿਚੋਂ ਉਭਰਦਾ ਹੈ ਅਤੇ ਸਮਾਜਿਕ ਰਿਸ਼ਤਿਆਂ, ਭਾਵਾਂ, ਵਿਚਾਰਾਂ, ਸੰਕਲਪਾਂ ਦਾ ਹੀ ਸਥੂਲ ਫੈਲਾਓ ਹੁੰਦਾ ਹੈ। ਇਹ ਰੂਪ ਲੋਕ-ਸੰਸਕ੍ਰਿਤੀ ਤੋਂ ਸ਼ਕਤੀ ਗ੍ਰਹਿਣ ਕਰ ਕੇ ਮੌਲਦਾ ਤੇ ਸਥਾਪਿਤ ਹੁੰਦਾ ਹੈ ਅਤੇ ਫਿਰ ਸੰਸਕ੍ਰਿਤੀ ਵਿਚ ਇਕਾਈ ਬਣ ਕੇ ਲੀਨ ਹੋ ਜਾਂਦਾ ਹੈ, ਕਿਉਂ ਜੋ ਲੋਕ-ਸਾਹਿਤ ਦੀ ਸਿਰਜਨਾ ਨਿਰੋਲ ਸਾਂਸਕ੍ਰਿਤਕ ਰੂੜ੍ਹੀਆਂ ਅਤੇ ਸਾਹਿਤਕ ਪ੍ਰਵਿਰਤੀਆਂ ਦੀ ਸੰਜੁਗਤ ਸ਼ਕਤੀ ਤੋਂ ਹੁੰਦੀ ਹੈ। ਇਸ ਲਈ ਪੰਜਾਬ ਦੀ ਲੋਕ-ਸੰਸਕ੍ਰਿਤੀ ਦੇ ਵਿਸ਼ਾਲ ਪਾਸਾਰੇ ਵਿਚੋਂ ਹੀ ਸਾਡੀਆਂ ਬਾਤਾਂ ਅਤੇ ਕਥਾ-ਸਾਹਿਤ ਨੇ ਰੂਪ ਗ੍ਰਹਿਣ ਕੀਤੇ ਹਨ। ਕਥਾ ਦੁਆਰਾ ਲੋਕ-ਕਲਪਨਾ ਜੀਵਨ ਦੇ ਕਿਸੇ ਅਨੁਭਵ-ਖੰਡ ਦਾ ਸੱਚ ਉਜਾਗਰ ਕਰਦੀ ਹੈ। ਇਸ ਲਈ ਅਜਿਹੇ ਰੂਪ-ਪ੍ਰਬੰਧਾਂ ਦੀ ਸਿਰਜਨਾ ਕੀਤੀ ਗਈ ਹੈ ਜੋ ਉਸ ਸੱਚ ਨੂੰ ਦੂਜਿਆਂ ਤਕ ਸੁਹਜਾਤਮਿਕ ਢੰਗ ਨਾਲ ਪਹੁੰਚਾ ਸਕਣ।

ਮਧਕਾਲੀਨ ਕਥਾ-ਸਾਹਿਤ ਵਿਚ ਵਸਤੂ ਉਤੇ ਜ਼ੋਰ ਵਧੇਰੇ ਹੈ, ਰੂਪ ਤਾਂ ਕੇਵਲ ਮਾਧਿਅਮ ਹੈ, ਜੋ ਵਸਤੂ ਦਾ ਸਹਿਜ ਅੰਗ ਬਣ ਗਿਆ ਹੈ। ਇਸ ਲਈ ਰੂਪ ਤੇ ਵਸਤੂ ਇਕ ਦੂਜੇ ਵਿਚ ਸੰਜੁਗਤ ਹੋਂਦ ਬਣ ਕੇ ਲੀਨ ਹਨ।

ਵਸਤੂ ਵਾਂਗ ਰੂਪ ਵੀ ਲੰਮੀ ਪ੍ਰਕ੍ਰਿਆ ਵਿਚ ਢਲ ਕੇ ਲੋਕ-ਪ੍ਰਵਾਨਗੀ ਪ੍ਰਾਪਤ ਕਰਦੇ ਹੋਏ, ਸਹਿਜੇ ਸਹਿਜੇ ਸਥ ਪਿਤ ਹੋ ਜਾਂਦੇ ਹਨ ਅਤੇ ਕਥਾ-ਪਰੰਪਰਾ ਦਾ ਅੰਗ ਬਣ ਜਾਂਦੇ ਹਨ। ਪਰ ਜਦੋਂ ਕੋਈ ਰੂਪ ਸਥਾਪਿਤ ਹੋ ਜਾਂਦਾ ਹੈ ਤਾਂ ਵਸਤੂ ਵਾਂਗ ਉਹ ਵੀ ਪਰੰਪਰਾ ਬਣ ਜਾਂਦਾ ਹੈ ਅਤੇ ਫਿਰ ਉਸ ਰੂਪ ਦੇ ਵਸਤੂ ਦੇ ਬਣ ਚੁਕੇ ਸੰਸਕਾਰਾਂ ਦੇ ਅਨੁਕੂਲ ਲੈਣੀ ਪੈਂਦੀ ਹੈ। ਇਸ ਲਈ ਲੋਕ-ਸਾਹਿੱਤ ਵਿਚ ਰੂਪ ਅਤੇ ਵਸਤੂ ਇਕ ਦੂਜੇ ਵਿਚ ਇਤਨੇ ਵਿਲੀਨ ਹੋ ਜਾਂਦੇ ਹਨ ਕਿ ਉਨ੍ਹਾਂ ਦੀ ਸੰਜੁਗਤ ਹੋਂਦ ਨਿਖੇੜੀ ਨਹੀਂ ਜਾ ਸਕਦੀ।

ਮਧਕਾਲੀ ਕਥਾਵਾਂ ਆਕਾਰ ਵਿਚ ਲਘੂ ਵੀ ਹਨ ਅਤੇ ਦੀਰਘ ਵੀ; ਗਦ ਵਿਚ ਵੀ ਹਨ ਅਤੇ ਪਦ ਵਿਚ ਵੀ। ਪੰਜਾਬੀ ਦੀ ਸਭ ਤੋਂ ਛੋਟੀ ਬਾਤ ਚਾਰ ਸਤਰਾਂ ਦੀ ਹੈ, ਪਰ ਬ੍ਰਿਤਾਂਤ ਅਦਭੁਤ ਹੋਣ ਕਰ ਕੇ ਰੋਚਕ ਹੈ :

ਕਰ ਕਹਾਣੀ ਕੱਲ੍ਹਿਆ,<br>
ਸੁਣ ਕਹਾਣੀ ਡੋਰਿਆ।<br>
ਅੰਨ੍ਹੇ ਚੋਰ ਪਕੜਿਆ,<br>
ਤੇ ਲੂਲ੍ਹਾ ਮਗਰ ਦੌੜਿਆ।

ਇਸ ਤੋਂ ਅਲੌਕਿਕ ਅਤੇ ਅਦਭੁਤ ਘਟਨਾ ਹੋਰ ਕੀ ਹੋ ਸਕਦੀ ਹੈ ਕਿ ਕੱਲ੍ਹਾ (ਥੱਬਾ) ਕਹਾਣੀ ਪਾ ਰਿਹਾ ਹੋਵੇ ਅਤੇ ਡੋਰਾ ਸੁਣ ਰਿਹਾ ਹੋਵੇ। ਕਹਾਣੀ ਦੀ ਘਟਨਾ ਵੀ ਬੜੀ ਵਚਿਤ੍ਰ ਹੈ—ਅੰਨ੍ਹੇ ਨੇ ਚੋਰ ਨੂੰ ਫੜ ਲਿਆ ਅਤੇ ਲੂਲ੍ਹਾ ਅੰਨ੍ਹੇ ਦੀ ਸਹਾਇਤਾ ਕਰਨ ਲਈ ਉਸ ਦੇ ਮਗਰ ਮਗਰ ਦੌੜਿਆ। ਹਰ ਗੱਲ ਅਲੰਕਾਰ। ਇਸ ਰਚਨਾ ਵਿਚੋਂ ਇਕ ਸੰਪੂਰਨ ਕਥਾ ਦਾ ਆਨੰਦ ਝਰਦਾ ਹੈ। ਹੈ ਤਾਂ ਇਹ ਬਾਲ-ਕਥਾ, ਪਰ ਬਾਤ ਦੀ ਪ੍ਰਕ੍ਰਿਤੀ ਦੀ ਪੂਰੀ ਸੋਝੀ ਕਰਵਾ ਦਿੰਦੀ ਹੈ।

ਕੁਝ ਕਥਾਵਾਂ ਦਾ ਵਸਤੂ ਇਕਹਿਰਾ ਹੈ ਅਤੇ ਉਨ੍ਹਾਂ ਵਿਚ ਜੀਵਨ ਦੇ ਕਿਸੇ ਤੱਥ, ਵਿਹਾਰ ਤੇ ਅਨੁਭਵ-ਖੰਡ ਦਾ ਹੀ ਪ੍ਰਗਟਾਅ ਹੈ। ਅਜਿਹੀਆਂ ਕਥਾਵਾਂ ਆਕਾਰ ਵਿਚ ਭਾਵੇਂ ਛੋਟੀਆਂ ਹਨ, ਪਰ ਪ੍ਰਭਾਵ ਉਨ੍ਹਾਂ ਦਾ ਲੰਮੀਆਂ ਕਥਾਵਾਂ ਨਾਲੋਂ ਵੀ ਬਲਵਾਨ ਹੈ। ਚੁਟਕਲੇ, ਗੱਲਾਂ, ਹਸਾਵਣੀਆਂ, ਸੁੱਖਨ ਆਦਿ ਇਸੇ ਵੰਨਗੀ ਦੀਆਂ ਲਘੂ-ਕਥਾਵਾਂ ਹਨ।

ਲੰਮੀਆਂ ਕਥਾਵਾਂ ਵਿਚ ਵਸਤੂ ਕਾਲ ਤੇ ਸਥਾਨ ਵਿਚ ਹੀ ਨਹੀਂ, ਅਸੀਮ ਜੀਵਨ ਵਿਚ ਵੀ ਫੈਲਿਆ ਹੁੰਦਾ ਹੈ। ਇਸੇ ਫੈਲਾਓ ਵਿਚ ਕਥਾ ਦੀ ਗਹਿਰਾਈ ਅਤੇ ਸ਼ਕਤੀ ਛੁਪੀ ਹੋਈ ਹੈ। ਨਾਵਲ ਵਾਂਗ ਲੰਮੀਆਂ ਕਥਾਵਾਂ ਦਾ ਪਾਸਾਰ ਬਹੁ-ਪੱਖਾ ਹੁੰਦਾ ਹੈ। ਪਰੀ-ਕਥਾਵਾਂ ਤੇ ਕਿੱਸੇ ਇਸੇ ਵੰਨਗੀ ਦੀਆਂ ਕਹਾਣੀਆਂ ਹਨ।

ਕਥਾ ਦੇ ਹਰ ਰੂਪ ਦੀ ਆਪਣੀ ਵਖਰੀ ਬਣਤਰ ਹੈ। ਮੁੱਢੀ ਵਿਚ ਕਿਸੇ ਹੋਂਦ ਦੀ ਵਿਆਖਿਆ ਹੈ। ਇਸ ਲਈ ਇਨ੍ਹਾਂ ਕਥਾਵਾਂ ਵਿਚ ਕਾਰਨ-ਕਾਰਜ ਦਾ ਵਚਿਤ੍ਰ ਸੰਬੰਧ ਅਤੇ ਇਕਹਿਰੀ ਘਟਨਾ ਹੈ, ਮਿਸਾਲ ਲਈ 'ਮੋਰ ਪੈਰ ਵੇਖ ਕੇ ਕਿਉਂ ਝੁਰਦਾ ਹੈ', ਦੀ ਮੁੱਢੀ ਲਓ। ਕਬੂਤਰ ਕਿਸੇ ਵਿਆਹ ਤੇ ਜਾਣ ਵੇਲੇ ਮੋਰਾਂ ਤੋਂ ਪੈਰ ਮੰਗ ਕੇ ਲੈ ਗਏ ਤੇ ਮੁੜ ਉਨ੍ਹਾਂ ਨੇ ਵਾਪਸ ਨਹੀਂ ਕੀਤੇ। ਸਰੀਰ ਦਾ ਕੋਈ ਅੰਗ ਮੰਗ ਕੇ ਲੈ ਜਾਣਾ ਆਪਣੇ ਆਪ ਵਿਚ ਇਕ ਵਚਿਤ੍ਰ ਘਟਨਾ ਹੈ ਅਤੇ ਮੰਗ ਕੇ ਚੀਜ਼ ਵਾਪਸ ਨਾ ਕਰਨੀ ਮਨੁੱਖੀ ਕਮਜ਼ੋਰੀ। ਵਰਤ ਕਥਾ ਵਿਚ ਵੀ ਕਾਰਨ-ਕਾਰਜ ਦਾ ਸਿਲਸਿਲਾ ਜੁੜਿਆ ਹੁੰਦਾ ਹੈ, ਪਰ ਮੁੱਢੀ ਤੇ ਵਰਤ-ਕਥਾ ਦੇ ਕਾਰਜ-ਕਾਰਨ ਵਿਚ ਬੜਾ ਅੰਤਰ ਹੈ। ਪਹਿਲਾ ਜਿਤਨਾ ਵਚਿਤ੍ਰ ਹੁੰਦਾ ਹੈ ਦੂਜਾ ਉਤਨਾ ਹੀ ਸਾਧਾਰਨ। ਵਰਤ-ਕਥਾ ਵਿਚ ਵਰਤ ਦੁਆਰਾ ਕਿਸੇ ਇਸ਼ਟ ਨੂੰ ਪ੍ਰਸੰਨ ਕਰਨ ਦੀ ਕਥਾ ਹੁੰਦੀ ਹੈ, ਜੋ ਲੰਮੇ ਕਾਲ ਅਤੇ ਸਥਾਨ ਵਿਚ ਫੈਲੀ ਹੁੰਦੀ ਹੈ।

ਨੀਤੀ-ਕਥਾ ਵਿਚ ਵਚਿਤ੍ਰਤਾ ਤੇ ਵਾਸਤਵਿਕਤਾ ਦਾ ਪ੍ਰਭਾਵਸ਼ਾਲੀ ਸੰਜੋਗ ਹੁੰਦਾ ਹੈ। ਕਥਾ ਦੇ ਪਾਤਰ ਪਸ਼ੂ ਪੰਛੀ, ਜੜ੍ਹ ਪਦਾਰਥ, ਸੂਖਮ ਭਾਵ, ਆਦਿ ਵਸਤੂ-ਜਗਤ ਨਾਲੋਂ ਵਖਰੀ ਹੋਂਦ ਦੇ ਮਾਲਕ ਹਨ। ਪਸ਼ੂ ਪੰਛੀ ਮਨੁੱਖਾਂ ਵਾਂਗ ਬੋਲਦੇ, ਕਾਰਜ ਕਰਦੇ, ਰਿਸ਼ਤੇ ਬਣਾਉਂਦੇ, ਦੁਸ਼ਮਣੀਆਂ ਪਾਲਦੇ ਅਤੇ ਦੋਸਤੀਆਂ ਨਿਭਾਉਂਦੇ ਹਨ। ਜੜ੍ਹ ਪਦਾਰਥ ਚੇਤਨ ਮਨੁੱਖ ਵਾਂਗ, ਅਤੇ ਸੂਖਮ ਭਾਵ ਆਕਾਰ ਗ੍ਰਹਿਣ ਕਰਕੇ ਵਿਚਰਦੇ ਤੇ ਕਾਰਜ ਸਾਧਦੇ ਹਨ। ਇਸ ਦੇ ਉਲਟ ਪਰੀ ਕਥਾ ਵਖਰੇ ਚਰਿਤ੍ਰ ਦੀ ਹੈ। ਪਰੀ ਜਗਤ ਦਾ ਚਰਿਤ੍ਰ ਵਸਤੂ-ਜਗਤ ਨਾਲੋਂ ਅਨੂਠਾ ਤੇ ਵਿਲੱਖਣ ਹੈ। ਇਸੇ ਤਰ੍ਹਾਂ ਬਾਤਾਂ ਦੇ ਅਨੇਕਾਂ ਹੋਰ ਰੂਪ ਹਨ। ਇਹ ਕਥਾ-ਰੂਪ ਵਸਤੂ ਨਾਲ ਇਕਾਗਰ ਹਨ ਅਤੇ ਇਨ੍ਹਾਂ ਦੇ ਨਾਂ ਵੀ ਵਿਸ਼ੇ-ਵਸਤੂ ਕਥਾ-ਪ੍ਰਕ੍ਰਿਤੀ ਜਾਂ ਕਥਾ-ਪਾਤਰਾਂ ਤੇ ਆਧਾਰਤ ਹਨ। ਮੁੱਢੀ ਤੇ ਅਸਲਿਆਂ ਵਿਚ ਕਿਸੇ ਜੀਵ ਵਸਤੂ ਜਾਂ ਪ੍ਰਾਕ੍ਰਿਤਕ ਦ੍ਰਿਸ਼ਟੀਮਾਨ ਦੀ ਪ੍ਰਥਮ ਹੋਂਦ ਦਾ ਬ੍ਰਿਤਾਂਤ ਹੈ ਅਤੇ ਇਹ ਨਾਂ ਇਨ੍ਹਾਂ ਕਥਾਵਾਂ ਦੀ ਪ੍ਰਕ੍ਰਿਤੀ ਦੇ ਅਨੁਕੂਲ ਹੈ। ਜਨੌਰ-ਕਥਾ, ਪ੍ਰੇਤ-ਕਥਾ, ਪਰੀ-ਕਥਾ ਆਦਿ ਰੂਪਾਂ ਦੇ ਨਾਂ ਪ੍ਰਧਾਨ ਪਾਤਰਾਂ ਤੇ ਆਧਾਰਤ ਹਨ। ਹਰੇਕ ਰੂਪ ਦਾ ਵੱਖਰਾ ਕਥਾ-ਸੰਸਾਰ ਹੈ। ਨੀਤੀ-ਕਥਾ ਤੇ ਹਿਕਾਇਤਾਂ ਨੈਤਿਕਤਾ ਨੂੰ ਉਜਾਗਰ ਕਰਦੀਆਂ ਹਨ ਅਤੇ ਟੋਟਕਿਆਂ ਵਿਚ ਕੋਈ ਵਿਹਾਰਕ ਗੱਲ ਵਿਖਾਈ ਗਈ ਹੈ। ਸਾਖੀ, ਬਚਨ, ਸੁਖਨ, ਗੋਸ਼ਟ ਤੇ ਮਧਲੇ ਆਦਿ ਕਥਾ-ਰੂਪ ਮਹਾਂ-ਪੁਰਖਾਂ ਦੀ ਕਥਨੀ, ਕਰਨੀ ਤੇ ਸੋਚਣੀ ਦੇ ਬ੍ਰਿਤਾਂਤ ਹਨ। ਕਥਾ ਸਾਹਿਤ ਦੇ ਦੋ ਰਹੱਸਮਈ ਰੂਪ ਸਿੱਧੀ ਅਤੇ ਮਹਾਤਮ ਹਨ, ਜਿਨ੍ਹਾਂ ਦਾ ਸਹਿਜ

ਫਲ ਸਰੋਤਿਆਂ ਨੂੰ ਪ੍ਰਾਪਤ ਹੁੰਦਾ ਹੈ। ਮਹਾਤਮ ਦਾ ਫਲ ਅਧਿਆਤਮਕ ਹੈ, ਸਿਧੀ ਦਾ ਸਰੀਰਕ। ਗੱਲਾਂ, ਚੁਟਕਲੇ ਤੇ ਕਹਾਵਤਾਂ ਲਘੂ ਕਥਾਵਾਂ ਹਨ, ਜੋ ਬੋਲ-ਚਾਲ ਦੇ ਪ੍ਰਵਾਹ ਵਿਚ ਵਿਚਰਦੀਆਂ ਰਹਿੰਦੀਆਂ ਹਨ। ਹਸਾਵਣੀ ਹਾਸੇ-ਮਜ਼ਾਕ ਦੀ ਕਥਾ ਹੈ। ਗੱਪ ਵਿਚ ਗਲਪ ਅਤਿ-ਕਥਨੀ ਰੂਪ ਵਿਚ ਵਿਚਰਦੀ ਹੈ। ਫੱਕੜ ਵਿਚ ਗੱਲ ਨਿਰਸੰਕੋਚ ਕਹਿ ਲਈ ਗਈ ਹੈ, ਬੁਝਾਵਲ ਕਥਾ ਵਿਚ ਕਥਾ ਅਤੇ ਬੁਝਾਰਤ ਦੋਵੇਂ ਮਿਸ਼ਰਤ ਤੇ ਇਕਾਗਰ ਹਨ। ਇਹ ਕਥਾ ਸਿਰਫ਼ ਸੁਣੀ ਹੀ ਨਹੀਂ ਜਾਂਦੀ, ਬੁਝੀ ਵੀ ਜਾਂਦੀ ਹੈ। ਚਲਿਤਰਾਂ ਵਿਚ ਇਸਤਰੀ ਦੀ ਪ੍ਰਕ੍ਰਿਤੀ ਦਾ ਬਿਰਤਾਂਤਕ ਵਰਨਣ ਹੁੰਦਾ ਹੈ।

ਬਾਤਾਂ ਦੇ ਅਨੇਕਾਂ ਹੋਰ ਵੀ ਰੂਪ ਹਨ।

(ਬ-120) **ਬਾਂਦਰ ਕੀਲਾ** :

ਬੱਚਿਆਂ ਦੀ ਇਕ ਖੇਡ; ਇਸ ਖੇਡ ਵਿਚ ਬੱਚੇ ਜ਼ਿਮੀਂ ਵਿਚ ਇਕ ਵੱਡਾ ਸਾਰਾ ਕਿੱਲਾ ਗੱਡ ਕੇ, ਉਸ ਨਾਲ ਇਕ ਲੰਮੀ ਜਿਹੀ ਰੱਸੀ ਜਾਂ ਪੱਗ ਬੰਨ੍ਹ ਲੈਂਦੇ ਹਨ। ਕਿੱਲੇ ਦੇ ਦੁਆਲੇ ਬੱਚੇ ਆਪਣੀਆਂ ਜੁੱਤੀਆਂ ਲਾਹ ਕੇ ਰਖ ਦੇਂਦੇ ਹਨ। ਜਿਸ ਬੱਚੇ ਸਿਰ ਮੀਟੀ ਆਉਂਦੀ ਹੈ, ਉਹ ਕਿੱਲੇ ਦੀ ਰੱਸੀ ਦਾ ਦੂਜਾ ਸਿਰਾ ਫੜ ਕੇ ਕਿੱਲੇ ਦੁਆਲੇ ਘੁੰਮਦਾ ਹੈ ਤੇ ਪੁੱਗੇ ਹੋਏ ਬੱਚਿਆਂ ਨੂੰ ਜੁੱਤੀਆਂ ਚੁਕਣ ਤੋਂ ਰੋਕਦਾ ਹੈ। ਜੇ ਕੋਈ ਬੱਚਾ ਜੁੱਤੀ ਚੁਕਦਾ ਫੜਿਆ ਜਾਵੇ ਤਾਂ ਉਸ ਸਿਰ ਮੀਟੀ ਆ ਜਾਂਦੀ ਹੈ ਅਤੇ ਉਹ ਰੱਸੀ ਦਾ ਸਿਰਾ ਫੜ ਕੇ ਕਿਲੇ ਦੁਆਲੇ ਗੇੜੇ ਕੱਟਣ ਲੱਗਦਾ ਹੈ।

ਜੇ ਸਭ ਬੱਚੇ ਜੁੱਤੀਆਂ ਚੁਕ ਕੇ ਲੈ ਜਾਣ ਤੇ ਮੀਟੀ ਵਾਲਾ ਬੱਚਾ ਕਿਸੇ ਨੂੰ ਵੀ ਨਾ ਫੜ ਸਕੇ ਤਾਂ ਅਖ਼ੀਰਲੀ ਜੁੱਤੀ ਚੁਕਣ ਮਗਰੋਂ ਸਭ ਬੱਚੇ ਮੀਟੀ ਵਾਲੇ ਬੱਚੇ ਨੂੰ ਜੁੱਤੀਆਂ ਮਾਰਨ ਲੱਗਦੇ ਹਨ ਤੇ ਉਦੋਂ ਤਕ ਮਾਰਦੇ ਰਹਿੰਦੇ ਹਨ ਜਦੋਂ ਤਕ ਮੀਟੀ ਵਾਲਾ ਦਾਈ ਨੂੰ ਨਾ ਛੁਹ ਲਏ। ਇਸ ਲਈ ਮੀਟੀ ਵਾਲਾ ਅਖ਼ੀਰਲੀ ਜੁੱਤੀ ਵੇਲੇ ਬੜਾ ਸੁਚੇਤ ਰਹਿੰਦਾ ਹੈ।

(ਬ-121) **ਬਾਂਧਨ** :

ਇਕ ਤਰ੍ਹਾਂ ਦਾ ਜਾਦੂ ਟੂਣਾ, ਜਿਸ ਨਾਲ ਦੁਸ਼ਮਣ ਦੇ ਕਿਸੇ ਕੰਮ ਵਿਚ ਵਿਘਨ ਪਾਇਆ ਜਾਂਦਾ ਹੈ। ਜਦੋਂ ਤਕ ਰੱਖ ਤੇ ਤਵੀਤ ਆਦਿ ਦੁਆਰਾ ਬਾਂਧਨ ਦਾ ਚੰਦਰਾ ਪ੍ਰਭਾਵ ਖੰਡਨ ਨਾ ਕੀਤਾ ਜਾਵੇ, ਉਦੋਂ ਤਕ ਕੰਮ ਸਿਰੇ ਨਹੀਂ ਚੜ੍ਹਦਾ। ਲਹਿੰਦੇ ਵਿਚ ਜਦੋਂ ਕਿਸੇ ਦਾ ਕੋਈ ਕੰਮ ਵਿਗੜ ਜਾਵੇ, ਤਾਂ ਉਹ ਇਸ ਨੂੰ 'ਬਾਂਧਨ' ਦਾ ਅਸਰ ਸਮਝ ਕੇ ਪੀਰ ਫ਼ਕੀਰਾਂ ਕੋਲ ਰੱਖਿਆ ਲਈ ਜਾਂਦਾ ਹੈ।

(ਬ-122) **ਬਾਬਾ ਅਟੱਲ** :

ਅਟੱਲ ਰਾਇ, ਜੋ ਗੁਰੂ ਹਰਿਗੋਬਿੰਦ ਜੀ ਦੇ ਸਪੁਤ੍ਰ ਸਨ, ਸਿੱਖਾਂ ਵਿਚ ਬੜੇ ਆਦਰ ਭਾਵ ਨਾਲ ਜਾਣੇ ਜਾਂਦੇ ਹਨ। ਇਨ੍ਹਾਂ ਦਾ ਜਨਮ 1619 ਈਸਵੀ ਵਿਚ ਹੋਇਆ ਅਤੇ 9 ਸਾਲਾਂ ਦੀ ਛੋਟੀ ਜਿਹੀ ਉਮਰ ਵਿਚ, ਇਹ 1628 ਈਸਵੀ ਵਿਚ ਜੋਤੀ ਜੋਤ ਸਮਾ ਗਏ। ਇਨ੍ਹਾਂ ਦੀ ਸਮਾਧ, ਅੰਮ੍ਰਿਤਸਰ ਵਿਚ, ਹਰਿਮੰਦਰ ਸਾਹਿਬ ਦੇ ਨੇੜੇ ਸਥਿਤ ਹੈ। ਇਸ ਸਮਾਧ ਦੀਆਂ 9 ਛੱਤਾਂ ਬਾਬਾ ਅਟੱਲ ਜੀ ਦੀ ਉਮਰ ਦੇ ਨੌਂ ਸਾਲਾਂ ਦੀਆਂ ਬੋਧਿਕ ਹਨ ਤੇ ਨਾਲ ਲੱਗਦਾ ਵੱਡਾ ਸਰੋਵਰ ਇਨ੍ਹਾਂ ਦੇ ਵਿਸ਼ਾਲ ਹਿਰਦੇ ਦਾ। ਰਵਾਇਤ ਅਨੁਸਾਰ ਬਾਬਾ ਅਟੱਲ ਬੜੀ ਕਰਨੀ ਵਾਲੇ ਸੰਤ ਸਨ। ਲੋਕਾਂ ਨੇ ਇਨ੍ਹਾਂ ਦਾ ਪੂਜਾ ਪਾਠ ਤੇ ਭਗਤੀ ਵੇਖ ਕੇ ਛੋਟੀ ਉਮਰ ਵਿਚ ਹੀ ਬਾਬਾ ਜੀ ਕਹਿਣਾ ਸ਼ੁਰੂ ਕਰ ਦਿਤਾ। ਨਿੱਕੀ ਉਮਰ ਵਿਚ ਹੀ ਇਨ੍ਹਾਂ ਵਿਚ ਇਤਨਾ ਆਤਮ ਬਲ ਆ ਗਿਆ ਕਿ ਇਨ੍ਹਾਂ ਨੇ ਕਰਾਮਾਤ ਨਾਲ ਇਕ ਮ੍ਰਿਤਕ ਨੂੰ ਸੁਰਜੀਤ ਕਰ ਦਿਤਾ, ਜਿਸ 'ਤੇ ਗੁਰੂ ਹਰਿਗੋਬਿੰਦ ਜੀ ਇਨ੍ਹਾਂ ਨਾਲ ਸਖ਼ਤ ਨਾਰਾਜ਼ ਹੋ ਗਏ ਅਤੇ ਬਾਬਾ ਅਟੱਲ ਨੂੰ ਇਤਨਾ ਖੇਦ ਪਹੁੰਚਿਆ ਕਿ ਉਨ੍ਹਾਂ ਨੇ ਆਪਣਾ ਸਰੀਰ ਤਿਆਗ ਦਿਤਾ।

ਬਾਬਾ ਅਟੱਲ ਦੀ ਸਮਾਧੀ ਉਤੇ ਅਭਿਆਗਤਾਂ ਲਈ ਸਦਾ ਵਰਤ ਲੱਗਾ ਰਹਿੰਦਾ ਹੈ। ਦਾਨੀ ਇਥੇ ਆ ਕੇ ਅੰਨ ਵੰਡਦੇ ਹਨ, ਸੋ ਕਹਾਵਤ ਪ੍ਰਚਲਤ ਹੈ :

ਬਾਬਾ ਅਟੱਲ—ਪੱਕੀ ਪਕਾਈ ਘਲ।

ਮਹਾਨ ਕੋਸ਼ ਅਨੁਸਾਰ ਇਨ੍ਹਾਂ ਦੀ ਸਮਾਧੀ ਦੀ ਨੀਂਹ ਸੰਮਤ 1835 ਵਿਚ ਰਖੀ ਗਈ, ਜਿਸ ਉਤੇ ਫੇਰ ਸ੍ਰ: ਜੋਧ ਸਿੰਘ ਰਾਮਗੜ੍ਹੀਏ ਨੇ ਸੰਮਤ 1841 ਵਿਚ ਕੁਝ ਮੰਜ਼ਲਾਂ ਬਣਵਾਈਆਂ। ਉਦੋਂ ਤੋਂ ਹੀ ਇਥੇ ਸਾਵਣ ਵਦੀ ਦਸਵੀਂ ਤੇ ਬਾਬਾ ਜੀ ਦੀ ਸਿਮਰਤੀ ਵਿਚ ਭਾਰੀ ਮੇਲਾ ਜੁੜਨ ਲੱਗਾ, ਕਿਉਂ ਜੋ ਬਾਬਾ ਜੀ ਇਸੇ ਤਿੱਥ ਨੂੰ ਜੋਤੀ ਜੋਤ ਸਮਾਏ ਸਨ।

(ਬ-123) **ਬਾਬਾ ਸਾਂਗ** :

ਇਕ ਵਡਿਕਾ, ਜਿਸ ਨੇ ਸੰਗ ਤਹਿਸੀਲ ਫਿਲੌਰ ਨੂੰ ਵਸਾਇਆ। ਇਨ੍ਹਾਂ ਦੀ ਸਮਾਧ ਸੰਗ ਢੇਸੀਆ ਵਿਚ ਸਥਿਤ ਹੈ, ਜਿਥੇ ਹਰ ਸਾਲ ਦੋ ਮੇਲੇ ਲਗਦੇ ਹਨ, ਇਕ ਚੇਤਰ ਦੀ ਚੌਦਸ ਨੂੰ, ਦੂਜਾ ਵਿਸਾਖੀ ਵਾਲੇ ਦਿਨ। ਵਿਸਾਖੀ ਦਾ ਮੇਲਾ ਚੋਖਾ ਭਰਦਾ ਹੈ।

ਬਾਬਾ ਸੰਗ ਢੇਸੀ ਜੱਟ ਸਨ। ਇਨ੍ਹਾਂ ਦੀ ਮ੍ਰਿਤੂ ਸਤਾਰਵੀਂ ਸਦੀ ਦੇ ਮੱਧ ਵਿਚ ਹੋਈ ਦੱਸੀ ਜਾਂਦੀ ਹੈ। ਲੋਕਾਂ ਦਾ ਦੁਖ-ਦਰਦ ਵੰਡਾਉਣ ਕਰ ਕੇ ਬਾਬਾ ਜੀ ਬੜੇ

ਹਰਮਨ ਪਿਆਰੇ ਸਨ। ਦੋਸਾਂਝ ਤੇ ਢੇਸੀ ਜੱਟ ਇਨ੍ਹਾਂ ਦੀ ਸਮਾਧ ਨੂੰ ਪੂਜਦੇ ਹਨ।

(ਬ-124) **ਬਾਬਾ ਸਿੱਧ ਸੋ :**

ਇਕ ਕਰਣੀ ਵਾਲਾ ਯੋਧਾ, ਜੋ ਬਿਨਾਂ ਸੀਸ ਦੇ, ਧੜ ਨਾਲ ਹੀ ਕਾਫ਼ੀ ਦੇਰ ਤਕ ਲੜਦਾ ਤੇ ਵੈਰੀਆਂ ਦੇ ਆਹੂ ਲਾਹੁੰਦਾ ਰਿਹਾ। ਇਸ ਦੀ ਸਮਾਧ ਡੇਹਰਾ ਬਾਬਾ ਨਾਨਕ ਦੇ ਬਾਹਰ ਧੁਸੀ ਬੰਨ੍ਹ ਤੋਂ 50 ਕੁ ਗਜ਼ ਦੂਰ ਹੈ। ਬਾਬਾ ਸਿੱਧ ਸੋ ਰੰਧਾਵਿਆਂ ਦਾ ਵੱਡਾ ਵਡੇਰਾ ਸੀ। ਦੰਦ-ਕਥਾ ਹੈ ਕਿ ਬਾਬਾ ਸਿੱਧ, ਗਊ ਭਗਤ ਸੀ ਤੇ ਇਹ ਗਊ ਦੀ ਰਖਿਆ ਲਈ ਮੁਸਲਮਾਨਾਂ ਦੀ ਇਕ ਵਹੀਰ ਨਾਲ ਜੂਝਿਆ। ਮੁਸਲਮਾਨਾਂ ਦੀ ਗਿਣਤੀ ਚੋਖੀ ਸੀ, ਸੋ ਉਨ੍ਹਾਂ ਹੱਥੋਂ ਇਸ ਦਾ ਸਿਰ ਕਟਿਆ ਗਿਆ। ਪਰ ਬਾਬਾ ਸਿੱਧ ਸੋ ਧੜ ਨਾਲ ਹੀ ਮੁਸਲਮਾਨਾਂ ਦੇ ਆਹੂ ਲਾਂਹਦਾ ਰਿਹਾ। ਸਭ ਦੁਸ਼ਮਣ ਮੈਦਾਨ ਵਿਚੋਂ ਭਜ ਨਿਕਲੇ। ਇਕ ਤੀਵੀਂ ਉਧਰੋਂ ਲੰਘੀ ਤੇ ਬਿਨਾਂ ਸਿਰ ਦੇ, ਧੜ ਨੂੰ ਲੜਦਿਆਂ ਵੇਖ, ਹੈਰਾਨੀ ਪ੍ਰਗਟ ਕਰਨ ਲੱਗੀ। ਉਸ ਦੀ ਆਵਾਜ਼ ਸੁਣ ਕੇ ਬਾਬਾ ਜੀ ਉਥੇ ਹੀ ਡਿੱਗ ਪਏ। ਮਗਰੋਂ ਡਿੱਗਣ ਵਾਲੀ ਥਾਂ ਉਤੇ ਬਾਬੇ ਦੀ ਸਮਾਧ ਬਣਾ ਦਿਤੀ ਗਈ।

(ਬ-125) **ਬਾਬਾ ਸ਼ਿਬੂਨ :**

ਕਾਂਗੜੇ ਦਾ ਇਕ ਪ੍ਰਸਿੱਧ ਫ਼ਕੀਰ, ਜੋ ਸੱਪਾਂ ਦੇ ਕਟੇ ਦਾ ਇਲਾਜ ਕੀਤਾ ਕਰਦਾ ਸੀ। ਇਸ ਦਾ ਸਥਾਨ ਨੂਰਪੁਰ ਦੇ ਇਲਾਕੇ ਵਿਚ ਹੈ ਜਿਥੇ ਸੱਪਾਂ ਦੇ ਕਟੇ ਰੋਗੀ ਇਲਾਜ ਵਾਸਤੇ ਆਉਂਦੇ ਹਨ। ਇਥੋਂ ਦਾ ਸਾਧ ਰੋਗੀ ਨੂੰ ਇਕ ਖ਼ਾਸ ਥਾਂ ਉਤੇ ਲਿਟਾ ਦੇਂਦਾ ਹੈ ਤੇ ਸ਼ਿਬੂ ਦਾ ਨਾਉਂ ਲੈ ਕੇ ਕੁਝ ਮੰਤ੍ਰ ਉਚਾਰਦਾ ਤੇ ਰੋਗੀ ਦੀ ਕਟੀ ਥਾਂ ਤੇ ਫੂਕ ਮਾਰਦਾ ਹੈ। ਫਿਰ ਰੋਗੀ ਦੇ ਸਰੀਰ ਉਤੇ ਸ਼ਿਬੂ ਦੇ ਪਾਣੀ ਨੂੰ, ਜੋ ਸ਼ਿਬੂ ਦੀ ਮੂਰਤੀ ਨੂੰ ਇਸ਼ਨਾਨ ਕਰਵਾਉਣ ਲਈ ਇਕ ਭਾਂਡੇ ਵਿਚ ਰਖਿਆ ਹੁੰਦਾ ਹੈ, ਪਿਲਾਇਆ ਜਾਂਦਾ ਤੇ ਕਟੀ ਥਾਂ ਉਤੇ ਤਰੌਂਕਿਆ ਜਾਂਦਾ ਹੈ। ਇਸ ਮਗਰੋਂ ਉਸ ਨੂੰ ਬਾਬਾ ਸ਼ਿਬੂ ਦੀ ਮਿੱਟੀ ਖਾਣ ਲਈ ਦਿਤੀ ਜਾਂਦੀ ਹੈ ਤੇ ਕੁਝ ਮਿੱਟੀ ਉਹ ਕਟੀ ਹੋਈ ਥਾਂ ਤੇ ਧੂੜਦਾ ਹੈ। ਇਹ ਮਿੱਟੀ ਇਸ ਮੰਦਰ ਵਿਚੋਂ ਹੀ ਪੁਟੀ ਜਾਂਦੀ ਹੈ। ਇਹ ਮਿੱਟੀ ਬੜੀ ਗੁਣਕਾਰੀ ਮੰਨੀ ਜਾਂਦੀ ਹੈ ਅਤੇ ਕਈ ਸ਼ਰਧਾਲੂ ਸੱਪਾਂ ਤੋਂ ਰਖਿਆ ਲਈ ਇਹ ਮਿੱਟੀ ਘਰ ਲਿਜਾ ਕੇ ਰਖਦੇ ਹਨ।

(ਬ-126) **ਬਾਬਾ ਹੱਸੂ :**

ਬਾਬਾ ਹੱਸੂ ਤੇਲੀਆਂ ਦਾ ਵਡਿਕਾ ਹੈ, ਜਿਸ ਨੇ ਸਭ ਤੋਂ ਪਹਿਲਾਂ ਤੇਲ ਪੀੜਨ ਲਈ ਕੋਹਲੂ ਤਿਆਰ ਕੀਤਾ। ਇਨ੍ਹਾਂ ਦੇ ਜਨਮ, ਸਥਾਨ ਤੇ ਤਿੱਥ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਲਾਹੌਰ ਵਿਚ ਇਨ੍ਹਾਂ ਦਾ ਇਕ ਸਮਾਰਕ ਮਿਲਦਾ ਹੈ।

ਮੁਸਲਮਾਨ ਤੇਲੀ ਬਾਬਾ ਹੱਸੂ ਪ੍ਰਤੀ ਆਦਰ ਭਾਵਨਾ ਰਖਦੇ ਹਨ ਅਤੇ ਸਵੇਰੇ ਕੋਹਲੂ ਨੂੰ ਚਲਾਉਣ ਲਗਿਆਂ, ਸਭ ਤੋਂ ਪਹਿਲਾਂ ਬਾਬਾ ਹੱਸੂ ਤੇ ਲੁਕਮਾਨ ਨੂੰ ਧਿਆਉਂਦੇ ਹਨ ਅਤੇ ਇਹ ਸ਼ਬਦ ਉਚਾਰਦੇ ਹਨ :

ਬਿਸਮਿਲਾ-ਉਰ-ਰਹਿਮਾਨ-ਉਰ-ਰਹੀਮ
ਲੁਕਮਾਨ ਹਕੀਮ ਹਿਕਮਤ ਦੇ ਬਾਦਸ਼ਾਹ
ਬਾਬਾ ਹਸੂ ਫਿਰ ਫਿਰ ਕਸੂ
ਸ਼ਾਹ ਦੌਲਾ ਦਰਿਆਈ
ਚਰਖ ਚਲੇ ਤਾਂ ਰੋਜ਼ੀ ਆਈ
ਤੇਲੀ ਦਿਨ ਦਿਨ ਕਲਾ ਸਵਾਈ।

(ਬ-127) **ਬਾਬਾ ਗੁਦੜ ਸ਼ਾਹ :**

ਇਕ ਕਰਣੀ ਵਾਲਾ ਫ਼ਕੀਰ, ਜੋ ਅਠਾਰਵੀਂ ਸਦੀ ਦੇ ਮੱਧ ਵਿਚ ਹੋਏ ਦਸੇ ਜਾਂਦੇ ਹਨ। ਇਨ੍ਹਾਂ ਦੀ ਸਮਾਧ ਪਿੰਡ ਵਡਰੁਖਾਂ ਦੀ ਬਾਹਰਲੀ ਸੀਮਾਂ ਉਤੇ ਹੈ। ਹਰ ਸਾਲ ਬਰਸੀ ਉਤੇ ਸ਼ਰਧਾਲੂ ਮਿਠਾ ਰੋਟ ਪਕਾ ਕੇ ਲੋਕਾਂ ਵਿਚ ਵੰਡਦੇ ਹਨ। ਸਮਾਧ ਦੇ ਚਬੂਤਰੇ ਤੇ ਸ਼ਰਧਾਲੂ ਜੋਤਾਂ ਜਗਾਂਦੇ ਹਨ।

ਬਾਬਾ ਗੁਦੜ ਸ਼ਾਹ ਬਾਰੇ ਕਈ ਦੰਦ-ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ। ਰਵਾਇਤ ਹੈ ਕਿ ਇਥੋਂ ਦਾ ਰਾਜਾ ਗਜਪਤ ਇਨ੍ਹਾਂ ਵਿਚ ਬੜੀ ਸ਼ਰਧਾ ਰਖਦਾ ਸੀ ਅਤੇ ਇਨ੍ਹਾਂ ਲਈ ਰੋਜ਼ ਦੋਵੇਂ ਵੇਲੇ ਸ਼ਾਹੀ ਮਹਿਲਾਂ ਤੋਂ ਭੋਜਨ ਭੇਜਿਆ ਕਰਦਾ ਸੀ। ਇਕ ਵਾਰ ਉਨ੍ਹਾਂ ਵਲੋਂ ਆਇਆ ਭੋਜ ਬਾਬਾ ਗੁਦੜ ਸ਼ਾਹ ਨੇ, ਸਵੀਕਾਰ ਨਾ ਕੀਤਾ। ਰਾਜਾ ਗਜਪਤ ਸਿੰਘ ਨੇ ਬਾਬਾ ਜੀ ਦੀ ਸੇਵਾ ਵਿਚ ਖ਼ੁਦ ਹਾਜ਼ਰ ਹੋ ਕੇ ਇਸ ਦਾ ਕਾਰਨ ਪੁਛਿਆ। ਬਾਬਾ ਜੀ ਨੇ ਦਸਿਆ ਕਿ ਰਾਜੇ ਦੇ ਘਰ ਇਕ ਅਜਿਹੀ ਕੰਨਿਆਂ ਨੇ ਜਨਮ ਲਿਆ ਹੈ ਜਿਸ ਦੀ ਕੁਖੋਂ ਇਕ ਵਡਾ ਸਮਰਾਟ ਪੈਦਾ ਹੋਣਾ ਹੈ, ਪਰ ਉਸ ਕੰਨਿਆਂ ਨੂੰ ਮਟਕੀ ਵਿਚ ਬੰਦ ਕਰ ਕੇ, ਧਰਤੀ ਵਿਚ ਦਬਵਾ ਦਿਤਾ ਗਿਐ। ਇਸ ਲਈ ਰਾਜੇ ਦੇ ਘਰ ਦਾ ਅੰਨ ਭ੍ਰਿਸ਼ਟ ਗਿਆ ਹੈ। ਇਹ ਸੁਣ ਕੇ ਰਾਜਾ ਗਜਪਤ ਸਿੰਘ ਹੈਰਾਨ ਰਹਿ ਗਿਆ, ਕਿਉਂ ਜੋ ਉਸ ਨੂੰ ਕੰਨਿਆਂ ਜੰਮਣ ਦੀ ਕੋਈ ਖ਼ਬਰ ਹੀ ਨਹੀਂ ਸੀ।

ਬਾਬਾ ਗੁਦੜ ਸ਼ਾਹ ਨੇ ਰਾਜੇ ਦੀ ਤਸੱਲੀ ਕਰਾਣ ਲਈ ਮਹਿਲ ਦੇ ਅੰਦਰੋਂ ਇਕ ਥਾਂ ਤੇ ਪੋਲੀ ਹੋਈ ਜ਼ਮੀਨ ਪੁਟਵਾ

ਕੇ ਮਟਕਾ ਕਢਵਾ ਦਿਤਾ। ਮਟਕੇ ਵਿਚ ਕੰਨਿਆਂ ਜੀਊਂਦੀ ਸੀ ਤੇ ਅੰਗੂਠਾ ਚੂਸ ਰਹੀ ਸੀ। ਇਹੋ ਕੰਨਿਆਂ ਵਡੀ ਹੋ ਕੇ ਸਦਾ ਕੌਰ ਦੇ ਨਾਂ ਨਾਲ ਪ੍ਰਸਿਧ ਹੋਈ ਤੇ ਗੁਜਰਾਂਵਾਲੇ ਦੇ ਰਾਜੇ ਮਹਾਂ ਸਿੰਘ ਦੀ ਰਾਣੀ ਬਣੀ ਅਤੇ ਬਾਅਦ ਵਿਚ ਇਸੇ ਦੇ ਕੁਖੋਂ ਮਹਾਰਾਜਾ ਰਣਜੀਤ ਸਿੰਘ ਪੈਦਾ ਹੋਇਆ।

(ਬ-128) **ਬਾਬਾ ਪਰਮਾਨੰਦ :**

ਇਕ ਕਰਣੀ ਵਾਲਾ ਸਾਧ, ਜਿਨ੍ਹਾਂ ਦੀ ਸਮਾਧੀ ਸੰਗਰੂਰ ਵਿਚ, ਨਾਭਾ ਗੇਟ ਦੇ ਲਾਗੇ ਹੈ। ਇਸ ਦੀ ਸਮਾਧ ਉਤੇ ਲੋਕੀ ਸੁੱਖਣਾ ਸੁੱਖਦੇ ਤੇ ਜੋਤਾਂ ਜਗਾਂਦੇ ਹਨ। ਐਤਵਾਰ ਵਾਲੇ ਦਿਨ, ਗਊ ਮੱਝ ਦੀਆਂ ਪਹਿਲੀਆਂ ਧਾਰਾਂ ਇਨ੍ਹਾਂ ਨਮਿਤ ਭੇਟ ਕੀਤੀਆਂ ਜਾਂਦੀਆਂ ਹਨ ਅਤੇ ਵਿਆਹ ਉਤੇ ਮਠਿਆਈ ਪੂਰੀ ਆਦਿ। ਦੀਵਾਲੀ ਉਤੇ ਲੋਕ ਜੋਤ ਜਗਾਂਦੇ, ਚੜ੍ਹਾਵੇ ਚਾੜ੍ਹਦੇ ਤੇ ਬਾਬਾ ਜੀ ਦੀ ਪੂਜਾ ਕਰਦੇ ਹਨ।

ਬਾਬਾ ਪਰਮਾਨੰਦ ਰਿਧੀਆਂ-ਸਿਧੀਆਂ ਦੇ ਸਵਾਮੀ ਸਨ। ਬਾਬਾ ਜੀ ਜੰਗਲ ਵਿਚ ਪਸ਼ੂ ਚਾਰਿਆ ਕਰਦੇ ਸਨ। ਪਸ਼ੂਆਂ ਨੂੰ ਜੰਗਲ ਵਿਚ ਛੱਡ ਕੇ ਆਪ ਉਹ ਕਈ ਕਈ ਘੰਟੇ ਸਮਾਧੀ ਵਿਚ ਜੁੜੇ ਰਹਿੰਦੇ। ਰਵਾਇਤ ਹੈ ਕਿ ਇਕ ਵਾਰ ਪਿੰਡ ਦੇ ਕੁਝ ਲੋਕ ਜੰਗਲ ਵਿਚੋਂ ਲੰਘ ਰਹੇ ਸਨ ਤੇ ਉਹ ਬਾਬਾ ਜੀ ਨੂੰ ਅਜੀਬ ਦਸ਼ਾ ਵਿਚ ਵੇਖ ਕੇ ਪਾਗਲ ਪਾਗਲ ਕਹਿ ਕੇ ਬੁਲਾਉਣ ਲਗੇ। ਬਾਬਾ ਜੀ ਨੇ ਉਨ੍ਹਾਂ ਨੂੰ ਹੱਥ ਨਾਲ ਸ਼ਾਂਤ ਰਹਿਣ ਦਾ ਉਪਦੇਸ਼ ਦਿਤਾ ਤੇ ਦੋ ਬੰਦਿਆਂ ਨੂੰ ਤੂੰ ਦੀਆਂ ਦੋ ਵਟੀਆਂ ਲਿਆਉਣ ਲਈ ਕਿਹਾ। ਜਦੋਂ ਉਹ ਵਟੀਆਂ ਲੈ ਆਏ ਤਾਂ ਬਾਬਾ ਜੀ ਨੇ ਦੋਹਾਂ ਵਟੀਆਂ ਨੂੰ ਦੀਵਟ ਵਾਂਗ ਅੱਖਾਂ ਵਿਚ ਟਿਕਾ ਲਿਆ ਤੇ ਲੋਕਾਂ ਨੂੰ ਆਪਣੀਆਂ ਅੱਖਾਂ ਵਿਚ ਝਾਕਣ ਲਈ ਕਿਹਾ। ਲੋਕਾਂ ਵੇਖਿਆ ਦੋਵੇਂ ਵਟੀਆਂ ਜੋਤ ਵਾਂਗ ਬਲ ਰਹੀਆਂ ਸਨ। ਲੋਕ ਬਾਬੇ ਦੇ ਚਰਨੀਂ ਡਿਗ ਪਏ।

ਰਵਾਇਤ ਹੈ ਕਿ ਬਾਬਾ ਪਰਮਾਨੰਦ ਨੂੰ ਉਨ੍ਹਾਂ ਦੇ ਕਹਿਣ ਅਨੁਸਾਰ ਧਰਤੀ ਵਿਚ ਸਮਾਧੀ ਦੀ ਅਵਸਥਾ ਵਿਚ ਜੀਊਂਦਾ ਹੀ ਦੱਬ ਦਿਤਾ ਗਿਆ ਸੀ।

(ਬ-129) **ਬਾਬਾ ਫਤੂ :**

ਕਾਂਗੜੇ ਦਾ ਇਕ ਸਾਧ, ਜਿਸ ਦੀ ਸਮਾਧੀ ਰਾਨੀ ਤਾਲ ਦੇ ਨੇੜੇ ਇਕ ਟਿੱਲੇ ਉਤੇ ਸਥਿਤ ਹੈ। ਇਥੇ ਵਿਸਾਖੀ ਵਾਲੇ ਦਿਨ ਭਾਰੀ ਮੇਲਾ ਲੱਗਦਾ ਹੈ, ਵੈਸੇ ਵੀ ਖ਼ਾਸ ਤਿੱਥਾਂ ਤੇ ਦਿਨ ਦਿਹਾੜਿਆਂ ਉਤੇ ਸ਼ਰਧਾਲੂ, ਇਥੇ ਚੜ੍ਹਾਵੇ ਚਾੜ੍ਹਦੇ ਤੇ ਸੁੱਖਣਾ ਸੁੱਖਦੇ ਹਨ।

ਬਾਬਾ ਫਤੂ ਬੜਾ ਕਰਣੀ ਵਾਲਾ ਸਾਧ ਸੀ, ਇਸ ਬਾਰੇ ਕਈ ਦੰਦ-ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ। ਰਵਾਇਤ ਹੈ ਕਿ ਇਸ ਨੇ ਰਾਜਾ ਸੰਸਾਰ ਚੰਦ ਦੇ ਭਰਾ ਫ਼ਤਹ ਚੰਦ ਨੂੰ ਮਰ ਜਾਣ ਮਗਰੋਂ ਮੁੜ ਸੁਰਜੀਤ ਕਰ ਦਿਤਾ। ਇਸ ਨੇ ਕਈ ਭਵਿਸ਼ ਬਾਣੀਆਂ ਕੀਤੀਆਂ, ਜੋ ਇੰਨ ਬਿੰਨ ਸੱਚ ਨਿਕਲੀਆਂ।

ਬਾਬਾ ਫਤੂ ਦਾ ਲੋਕੀਂ ਬੜਾ ਸਤਿਕਾਰ ਕਰਦੇ ਹਨ ਅਤੇ ਇਨ੍ਹਾਂ ਦੀ ਝੂਠੀ ਸਹੁੰ ਕੋਈ ਨਹੀਂ ਚੁਕਦਾ। ਜਦੋਂ ਕੋਈ ਝੂਠ ਬੋਲਦਾ ਫੜਿਆ ਜਾਵੇ ਤਾਂ ਲੋਕੀਂ ਸੱਚ ਜਾਨਣ ਲਈ, ਉਸ ਨੂੰ 'ਬਾਬਾ ਫਤੂ ਦੀ ਸਹੁੰ' ਚੁਕਾਂਦੇ ਹਨ।

ਬਾਬਾ ਫਤੂ ਢਾਈ ਕੁ ਸੌ ਸਾਲ ਪਹਿਲਾਂ ਹੋਏ ਦਸੇ ਜਾਂਦੇ ਹਨ ਅਤੇ ਇਹ ਸੋਢੀ ਗੁਰੂ ਗੁਲਾਬ ਸਿੰਘ ਦੇ ਚੇਲੇ ਸਨ, ਉਨ੍ਹਾਂ ਦੇ ਪਰਲੋਕ ਸਿਧਾਰਨ ਪਿਛੋਂ ਬਾਬਾ ਫਤੂ ਉਨ੍ਹਾਂ ਦੀ ਗੱਦੀ ਉਤੇ ਬੈਠੇ।

(ਬ-130) **ਬਾਬਾ ਫਰੀਦ ਗੋਦਰ :**

ਇਕ ਮੁਸਲਮਾਨ ਫ਼ਕੀਰ, ਜਿਸ ਦਾ ਉਰਸ ਕਸਤੀਵਾਲ ਤਹਿਸੀਲ ਬਟਾਲਾ ਵਿਖੇ ਮਈ ਦੇ ਮਹੀਨੇ, ਹਰ ਸਾਲ ਲਗਿਆ ਕਰਦਾ ਸੀ ਤੇ ਇਲਾਕੇ ਦੇ ਮੁਸਲਮਾਨ ਭਾਰੀ ਗਿਣਤੀ ਵਿਚ ਇਕਤ੍ਰ ਹੁੰਦੇ ਸਨ। ਦੇਸ਼ ਵੰਡ ਪਿਛੋਂ ਇਹ ਉਰਸ ਨਹੀਂ ਲਗਿਆ।

ਇਸ ਫ਼ਕੀਰ ਦੇ ਕਈ ਮੁਰੀਦ ਹੋਏ ਹਨ, ਜੋ ਬੜੇ ਕਰਨੀ ਵਾਲੇ ਸਨ। ਬਾਬਾ ਫਰੀਦ ਦੇ ਇਕ ਮੁਰੀਦ ਜੁਮਾ ਦਿਓ ਹੋਇਆ, ਜਿਸ ਬਾਰੇ ਰਵਾਇਤ ਹੈ, ਜੇ ਫਸਲਾਂ ਦੀ ਕਟਾਈ ਵੇਲੇ ਇਸ ਦੀ ਪੂਜਾ ਨਾ ਕੀਤੀ ਜਾਵੇ ਤਾਂ ਇਹ ਝੱਖੜ ਤੇ ਵਾਵਰੋਲੇ ਲਿਆਉਂਦਾ ਹੈ।

ਫਰੀਦ ਗੋਦਰ ਦੇ ਇਕ ਹੋਰ ਮੁਰੀਦ ਸ਼ਾਹ ਬੁਰਹਾਨ ਦੀ ਮਜ਼ਾਰ ਕਾਹਨੂੰਵਾਨ ਵਿਚ ਹੈ।

(ਬ-131) **ਬਾਬਾ ਬੋਲਾ :**

ਬਾਬਾ ਬੋਲਾ ਮਾਨ ਜਾਤੀ ਦੇ ਜੱਟਾਂ ਦਾ ਜਠੇਰਾ ਹੈ। ਇਨ੍ਹਾਂ ਦੀ ਸਮਾਧ ਜੀਂਦ ਵਿਚ ਚਾਓ ਪਿੰਡ ਦੇ ਨੇੜੇ ਹੈ। ਮਾਨ ਗੋਤ ਦੇ ਜੱਟ ਵਿਆਹ ਸ਼ਾਦੀ ਤੇ ਖ਼ਾਸ ਦਿਨ-ਦਿਹਾਰ ਦੀਵਾਲੀ ਆਦਿ 'ਤੇ, ਇਸ ਜਠੇਰੇ ਨੂੰ ਚੜ੍ਹਾਵੇ ਚਾੜ੍ਹਦੇ ਤੇ ਜੋਤਾਂ ਜਗਾਂਦੇ ਹਨ।

(ਬ-132) **ਬਾਬਾ ਭੂਪਤ :**

ਇਕ ਕਰਣੀ ਵਾਲਾ ਫ਼ਕੀਰ ਜਿਸ ਦੀ ਦਰਗਾਹ ਤਹਿਸੀਲ ਕਾਂਗੜਾ ਦੇ ਪਿੰਡ ਲਾਜ ਵਿਚ ਹੈ। ਬਾਬਾ ਭੂਪਤ ਬਾਰੇ ਕਈ ਕਰਾਮਾਤਾਂ ਲੋਕਾਂ ਵਿਚ ਪ੍ਰਚਲਤ ਹਨ। ਇਸ ਦਰਗਾਹ ਉਤੇ ਦੁਖੀ ਤੇ ਪੀੜਤ ਲੋਕ ਆ ਕੇ ਆਪਣੇ ਦੁਸ਼ਮਣਾਂ ਨੂੰ ਕੋਸਦੇ ਤੇ ਬਦਸੀਸਾਂ ਦੇਂਦੇ ਹਨ। ਇਥੇ ਲੋਕੀਂ

ਅਜੀਬ ਕਿਸਮ ਦੀਆਂ ਮੁਰਾਦਾਂ ਲੈ ਕੇ ਆਉਂਦੇ ਹਨ, ਜਿਹੜੇ ਲੋਕ ਕਚਹਿਰੀ ਨਹੀਂ ਚੜ੍ਹ ਸਕਦੇ ਉਹ ਇਥੇ ਬਿਨੈ ਪਤ੍ਰ ਦੇਂਦੇ ਹਨ। ਕਾਂਗੜਾ ਗਜ਼ਟੀਅਰ ਅਨੁਸਾਰ ਇਸ ਦਰਗਾਹ ਵਿਚ ਨਿਵੇਦਨ ਪਤ੍ਰ ਲਿਖ ਕੇ ਦੇਣ ਦਾ ਰਿਵਾਜ ਪ੍ਰਚਲਤ ਹੈ। ਇਥੇ ਭੇਟਾ ਪਹਿਲੋਂ ਦੇਣੀ ਪੈਂਦੀ ਹੈ। ਜਾਂ ਫਿਰ ਸੁੱਖਣਾ ਪੂਰੀ ਹੋਣ ਤੇ ਭੇਟ ਦੇਣ ਦੀ ਮੰਨਤ ਮੰਨਣੀ ਪੈਂਦੀ ਹੈ। ਉਦਾਹਰਣ ਵਜੋਂ ਜੇ ਦੋ ਧਿਰਾਂ ਵਿਚ ਜ਼ਮੀਨ ਬਾਰੇ ਝਗੜਾ ਹੋਵੇ, ਇਕ ਧਿਰ ਇਸ ਦਰਗਾਹ ਉਤੇ ਪਹੁੰਚ ਕੇ ਸੁੱਖਣਾ ਸੁੱਖਦੀ ਹੈ, ਦੂਜੀ ਧਿਰ ਆਮ ਤੌਰ ਤੇ ਚਿੰਤਾਤੁਰ ਹੋ ਉਠਦੀ ਹੈ ਤੇ ਡਰਦੀ ਹੈ ਕਿ ਉਨ੍ਹਾਂ ਤੇ ਕੋਈ ਮੁਸੀਬਤ ਨਾ ਆ ਪਏ। ਜੇ ਦੂਜੀ ਧਿਰ ਕੋਈ ਸਮਝੌਤਾ ਨਾ ਕਰੇ ਤੇ ਉਹ ਕਿਸੇ ਸੰਕਟ ਵਿਚ ਫਸ ਜਾਵੇ ਤਾਂ ਇਸ ਸੰਕਟ ਨੂੰ 'ਭੂਪਤ ਦੀ ਕਰੋਪੀ' ਮੰਨਿਆ ਜਾਂਦਾ ਹੈ। ਸੋ, ਲੋਕੀਂ ਡਰ ਦੇ ਮਾਰੇ ਰਾਜ਼ੀਨਾਮਾ ਕਰ ਲੈਂਦੇ ਹਨ।

**(ਬ-133) ਬਾਬਾ ਮੰਨਣ :**

ਇਕ ਸਾਧ, ਜਿਸ ਦੀ ਸਮਾਧ ਪਟਿਆਲੇ ਦੇ ਜ਼ਿਲੇ ਵਿਚ, ਭੇਦਪੁਰ ਪਿੰਡ ਵਿਚ ਹੈ। ਨਰਵਾਣਾ ਕਬੀਲੇ ਦੇ ਜੱਟ, ਬਾਬਾ ਮੰਨਣ ਨੂੰ 'ਸਿਧ' ਮੰਨਦੇ ਹਨ ਤੇ ਵਿਆਹ ਸ਼ਾਦੀ ਤੇ ਖ਼ਾਸ ਖ਼ਾਸ ਤਿਥਾਂ ਉਤੇ ਇਨ੍ਹਾਂ ਦੀ ਸਮਾਧੀ ਉਤੇ ਆ ਕੇ ਪੂਜਾ ਕਰਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਇਨ੍ਹਾਂ ਦੀ ਸਮਾਧ ਉਤੇ ਕੰਜ ਕੰਵਾਰੀਆਂ ਨੂੰ ਕੰਜਕਾਂ ਅਥਵਾ ਭੋਜਨ ਖਵਾਉਣ ਨਾਲ ਮਨੋ-ਕਾਮਨਾ ਪੂਰੀ ਹੁੰਦੀ ਹੈ। ਸ਼ਰਧਾਲੂ ਹਰ ਚੰਦਰ ਮਾਸ ਦੀ ਸੁਦੀ ਪੰਚਮੀ ਨੂੰ, ਇਥੇ ਦੁੱਧ ਦੀ ਭੇਟਾ ਚਾੜ੍ਹਦੇ ਹਨ।

**(ਬ-134) ਬਾਬਾ ਮਾਂਗਾ :**

ਬਾਜਵਾ ਕੁੱਲ ਦਾ ਜਠੇਰਾ ਜਿਸ ਦੀ ਪੂਜਾ ਇਸ ਕੁੱਲ ਦੇ ਲੋਕ ਵਿਆਹ-ਸ਼ਾਦੀ ਤੇ ਹੋਰ ਰਸਮਾਂ ਰੀਤਾਂ ਸਮੇਂ ਕਰਦੇ ਹਨ।

**(ਬ-135) ਬਾਬਾ ਮੀਣਾ :**

ਬਾਬਾ ਮੀਣਾ ਤੇਲੀਆਂ ਦੇ ਵਡਿਕੇ ਬਾਬਾ ਹੱਸੂ ਦਾ ਵੱਡਾ ਪੁੱਤਰ ਸੀ। ਤੇਲੀਆਂ ਦਾ ਵਿਸ਼ਵਾਸ਼ ਹੈ ਕਿ ਕੋਹਲੂ ਦੀ ਕਾਢ ਬਾਬਾ ਹੱਸੂ ਨੇ ਕਢੀ ਅਤੇ ਇਸ ਵਿਚ ਤੇਲ ਦੀ ਪਹਿਲੀ ਘਾਣੀ ਬਾਬੇ ਮੀਣੇ ਨੇ ਪਾਈ। ਤੇਲੀਆਂ ਵਿਚ ਇਸ ਬਾਰੇ ਇਕ ਤੁਕ ਵੀ ਪ੍ਰਚਲਤ ਹੈ :

ਕੋਹਲੂ ਗੰਢਿਆ ਬਾਬੇ ਹਸੇ
ਅਰਸ਼ੋਂ ਕੁਰਸ਼ੋਂ ਨੂਰ ਪਿਆ ਵਸੇ
ਘਾਣੀ ਪਾਈ ਬਾਬੇ ਮੀਣੇ
ਰੌਸ਼ਨ ਹੋਇਆ ਵਿਚ ਮਦੀਨੇ।

ਤੇਲੀ ਬਾਬੇ ਹੱਸੂ ਦੇ ਨਾਲ ਬਾਬੇ ਮੀਣੇ ਨੂੰ ਵੀ ਪੂਜਦੇ ਹਨ। ਬਾਬੇ ਮੀਣੇ ਦੇ ਚਾਰ ਪੁੱਤਰ ਸਨ—ਤਖ਼ੱਤ, ਬਖ਼ੱਤ, ਰਖ਼ੱਤ, ਸਖ਼ੱਤ।

**(ਬ-136) ਬਾਬਾ ਲਾਲ :**

ਬਾਬਾ ਲਾਲ ਦੇ ਨਾਉਂ ਦੇ ਫ਼ਕੀਰ ਕਈ ਹੋਏ ਹਨ :

(ੳ) ਪਿੰਡ ਦਾਦਨ ਖ਼ਾਨ ਵਿਚ ਇਕ ਬਾਬਾ ਲਾਲ ਟਾਹਲੀਵਾਲਾ ਹੋਇਆ, ਜੋ ਬੈਰਾਗੀ ਸਾਧੂ ਸੀ। ਰਵਾਇਤ ਹੈ ਕਿ ਇਹ ਕਰਣੀ ਵਾਲਾ ਫ਼ਕੀਰ ਟਾਹਲੀ ਦੇ ਸੁੱਕੇ ਡੰਡੇ ਨੂੰ ਆਪਣੀ ਛੁਹ ਨਾਲ ਹਰਾ ਭਰਾ ਕਰ ਦੇਂਦਾ ਸੀ। ਇਸੇ ਲਈ ਇਸ ਨੂੰ ਟਾਹਲੀ ਵਾਲਾ ਬਾਬਾ ਕਿਹਾ ਜਾਂਦਾ ਹੈ।

(ਅ) ਇਕ ਬਾਬਾ ਲਾਲ ਦਾਰਾ ਸ਼ਿਕੋਹ ਦਾ ਸਮਕਾਲੀ ਸੀ ਤੇ ਇਨ੍ਹਾਂ ਦੋਹਾਂ ਦੀ ਗੋਸ਼ਟ ਬਾਬਾ ਲਾਲ ਤੇ ਦਾਰਾ ਸ਼ਿਕੋਹ ਦੀ ਗੋਸ਼ਟ ਦੇ ਨਾਂ ਹੇਠ ਮਿਲਦੀ ਹੈ।

(ੲ) ਇਕ ਬਾਬਾ ਲਾਲ ਗੁਰੂ ਨਾਨਕ ਦੇਵ ਜੀ ਦੀ ਮਾਸੀ ਦਾ ਪੁੱਤਰ ਸੀ, ਜਿਸ ਦੀ ਸਮਾਧ ਡੇਹਰਾ ਬਾਬਾ ਨਾਨਕ ਦੇ ਨੇੜੇ ਧਿਆਨਪੁਰ ਵਿਚ ਹੈ। ਇਹ ਕਸਬਾ ਬਾਬਾ ਲਾਲ ਜੀ ਨੇ ਹੀ ਵਸਾਇਆ। ਇਥੇ ਹਰ ਸਾਲ ਬਾਬੇ ਲਾਲ ਦੇ ਜਨਮ ਦਿਨ 'ਤੇ ਮੇਲਾ ਲਗਦਾ ਹੈ, ਬਾਬਾ ਲਾਲ ਆਪਣੇ ਸਮੇਂ ਦੇ ਮੰਨੇ ਪ੍ਰਮੰਨੇ ਫ਼ਕੀਰ ਸਨ।

(ਸ) ਇਕ ਹੋਰ ਬਾਬਾ ਲਾਲ ਭੇਰੇ (ਪਾਕਿਸਤਾਨ) ਵਿਚ ਹੋਇਆ।

**(ਬ-137) ਬਾਬਾ ਲਾਲ ਦਰਿਆਈ :**

ਇਕ ਕਰਣੀ ਵਾਲਾ ਫ਼ਕੀਰ ਜਿਨ੍ਹਾਂ ਦਾ ਸਥਾਨ ਗੁਜਰਾਂਵਾਲਾ ਜ਼ਿਲੇ ਦੀ ਵਜ਼ੀਰਾਬਾਦ ਤਹਿਸੀਲ ਵਿਖੇ, ਝਨਾਂ ਦਰਿਆ ਦੇ ਕੰਢੇ 'ਤੇ ਹੈ। ਇਸ ਫ਼ਕੀਰ ਦੀਆਂ ਕਈ ਕਰਾਮਾਤਾਂ ਪ੍ਰਸਿਧ ਹਨ। ਰਵਾਇਤ ਹੈ ਕਿ ਇਕ ਵਾਰ ਕਿਸੇ ਭੁਖੇ ਦੀ ਭੁਖ ਮਿਟਾਣ ਲਈ ਇਸ ਨੇ ਪਾਣੀ ਨੂੰ ਅੰਨ ਵਿਚ ਬਦਲ ਦਿਤਾ ਸੀ। ਇਨ੍ਹਾਂ ਦੇ ਅਨੁਯਾਈ ਬਾਬਾ ਲਾਲ ਦਰਿਆਈ ਅਖਵਾਉਂਦੇ ਹਨ।

**(ਬ-138) ਬਾਬਾ ਲਾਲ ਦਿਆਲ :**

ਇਕ ਪ੍ਰਸਿਧ ਬੈਰਾਗੀ ਜੋ 17ਵੀਂ ਸਦੀ ਵਿਚ ਹੋਏ ਤੇ ਸ਼ਹਿਜ਼ਾਦਾ ਦਾਰਾ ਸ਼ਿਕੋਹ ਦੇ ਦੋਸਤ ਸਨ। ਇਨ੍ਹਾਂ ਨੇ ਬੈਰਾਗੀਆਂ ਦੇ ਇਕ ਮੱਠ ਦੀ ਨੀਂਹ ਰਖੀ, ਜੋ ਧਿਆਨਪੁਰ ਤੇ ਬਟਾਲਾ ਵਿਚ ਹੈ। ਇਹ ਮੱਠ ਇਕ ਉੱਚੀ ਥੇਹ ਉਤੇ ਸਥਿਤ ਹੈ, ਆਸ ਪਾਸ ਦੇ ਪਹਾੜੀ ਇਲਾਕੇ ਵਿਚੋਂ ਸ਼ਰਧਾਲੂ ਇਥੇ ਆਉਂਦੇ ਹਨ।

ਬੈਰਾਗੀ ਸੰਪਰਦਾਇ ਦਾ ਇਕ ਹੋਰ ਅਸਥਾਨ ਧਾਰੀਵਾਲ

ਦੇ ਨੇੜੇ ਲੇਲ ਵਿਚ ਹੈ। ਜਿਸ ਦੀ ਨੀਂਹ ਪਿੰਡੋਰੀ ਦੇ ਨਰੈਣ ਦੇ ਚੇਲੇ ਸਾਗਰ ਨੇ ਰਖੀ।

(ਬ-139) **ਬਾਂਬੀਆ :**
ਸੱਪ ਦੀ ਉਹ ਖੁੱਡ, ਜਿਸ ਨੂੰ, ਗੁੱਗੇ ਦੇ ਅਸਥਾਨ ਸਮਝ ਕੇ ਪੂਜਿਆ ਜਾਂਦਾ ਹੈ। ਗੁੱਗੇ ਦੇ ਉਪਾਸ਼ਕ ਗੁੱਗਾ ਨੌਮੀ ਵਾਲੇ ਦਿਨ ਬਾਂਬੀ ਵਿਚ ਦੁੱਧ ਪਾਉਂਦੇ ਹਨ ਅਤੇ ਚੂਰੀ ਵੰਡਦੇ ਹਨ।

(ਬ-140) **ਬਾਬੂ :**
ਦਫ਼ਤਰ ਦੇ ਕਰਮਚਾਰੀਆਂ ਲਈ ਆਦਰ ਸੂਚਕ ਸ਼ਬਦ। ਪੰਜਾਬ ਵਿਚ ਸਭ ਤੋਂ ਪਹਿਲਾਂ ਇਹ ਸ਼ਬਦ ਉਨ੍ਹਾਂ ਬੰਗਾਲੀਆਂ ਲਈ ਵਰਤਿਆ ਗਿਆ, ਜੋ ਅੰਗਰੇਜ਼ੀ ਸਰਕਾਰ ਦੇ ਦਫ਼ਤਰਾਂ ਵਿਚ ਨੌਕਰੀ ਕਰਦੇ ਸਨ, ਪਰ ਮਗਰੋਂ ਜਦੋਂ ਪੰਜਾਬੀ ਵੀ ਅੰਗਰੇਜ਼ੀ ਪੜ੍ਹ ਲਿਖ ਕੇ ਦਫ਼ਤਰਾਂ ਵਿਚ ਨੌਕਰੀ ਕਰਨ ਲਗੇ ਤਾਂ ਬਾਬੂ ਅਖਵਾਣ ਲਗੇ। ਪਰ ਹੌਲੇ ਹੌਲੇ ਇਹ ਸ਼ਬਦ ਆਦਰ ਵਾਚਕ ਨਾ ਰਿਹਾ ਤੇ ਵਿਅੰਗ ਦੇ ਤੌਰ ਤੇ ਉਨ੍ਹਾਂ ਲੋਕਾਂ ਲਈ ਵਰਤਿਆ ਜਾਣ ਲੱਗਾ, ਜੋ ਬਾਹਰਲੀ ਟਸ਼ ਮਸ਼ ਰਖਦੇ ਸਨ। ਲੋਕ ਗੀਤ :

ਚਿੱਟੇ ਕਪੜੇ ਤੇ ਜੇਬੇ ਖਾਲੀ
ਅਜ ਕਲ ਦੇ ਬਾਬੂਆਂ ਦੇ।

(ਬ-141) **ਬਾਬੇ ਦੀ ਬੇਰ :**
ਸਿਆਲਕੋਟ ਵਿਚ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਇਕ ਅਸਥਾਨ, ਇਥੇ ਇਕ ਬੇਰੀ ਹੈ ਜਿਸ ਹੇਠ ਗੁਰੂ ਨਾਨਕ ਦੇਵ ਜੀ ਵਿਰਾਜੇ ਸਨ। ਇਸੇ ਥਾਂ ਤੋਂ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਨੂੰ ਸੱਚ ਤੇ ਝੂਠ ਖ਼ਰੀਦਣ ਲਈ ਸ਼ਹਿਰ ਭੇਜਿਆ ਸੀ। ਮੂਲੇ ਕਿਰਾੜ ਨੇ ਮਰਦਾਨੇ ਨੂੰ ਲਿਖ ਕੇ ਦਿਤਾ ਸੀ : ਮਰਨਾ ਸੱਚ ਤੇ ਜੀਣਾ ਕੂੜ। ਫਿਰ ਮੂਲਾ ਮਰਦਾਨੇ ਨਾਲ ਹੀ ਇਸੇ ਬੇਰ ਹੇਠ ਆ ਕੇ ਗੁਰੂ ਨਾਨਕ ਦੇਵ ਜੀ ਦੀ ਚਰਨੀਂ ਲੱਗਾ ਸੀ।
ਦੇਸ਼ ਵੰਡ ਤੋਂ ਪਹਿਲਾਂ ਵਿਸਾਖੀ ਨੂੰ ਇਥੇ ਭਾਰੀ ਮੇਲਾ ਲਗਦਾ ਸੀ।

(ਬ-142) **ਬਾਮੇ ਦੀ ਸਮਾਧ :**
ਭਦੌੜ ਦੇ ਨੇੜੇ ਇਕ ਪੁਰਾਣੀ ਸਮਾਧ ਹੈ, ਜਿਸ ਨੂੰ ਲੋਕੀਂ ਬਾਮੇ ਦੀ ਸਮਾਧ ਜਾਂ ਬਾਮਿਆਨਾ ਸਮਾਧ ਕਹਿੰਦੇ ਹਨ। ਇਸ ਸਮਾਧ ਬਾਰੇ ਇਕ ਦੰਦ-ਕਥਾ ਲੋਕਾਂ ਵਿਚ ਪ੍ਰਚਲਤ ਹੈ : ਭਦੌੜ ਉਤੇ ਵੈਰੀਆਂ ਨੇ ਹੱਲਾ ਬੋਲ ਦਿਤਾ। ਇਥੋਂ ਦਾ ਇਕ ਯੋਧਾ, ਜਿਸ ਦਾ ਨਾਉਂ ਬਾਮਾ ਸੀ, ਨੇ ਮੈਦਾਨ ਵਿਚ ਨਿਤਰ ਕੇ ਵੈਰੀਆਂ ਦੇ ਚੰਗੇ ਆਹੂ ਲਾਹੇ। ਵੈਰੀਆਂ ਦੇ ਇਕ ਯੋਧੇ ਨੇ ਤਲਵਾਰ ਦੇ ਵਾਰ ਨਾਲ ਬਾਮੇ ਦਾ ਸਿਰ ਧੜ ਨਾਲੋਂ ਵੱਖ ਕਰ ਦਿਤਾ। ਪਰ ਬਾਮਾ ਫਿਰ ਵੀ ਸੀਸ ਬਿਨਾਂ ਧੜ ਨਾਲ ਹੀ ਵੈਰੀਆਂ ਨਾਲ ਜੂਝਦਾ ਰਿਹਾ ਤੇ ਵੈਰੀ ਮੈਦਾਨ ਛੱਡ ਕੇ ਨੱਸ ਗਏ। ਜਿਥੇ ਬਾਮੇ ਦਾ ਸੀਸ ਡਿੱਗਾ, ਉਥੇ ਪਿੰਡ ਦੇ ਲੋਕਾਂ ਨੇ ਉਸ ਦੀ ਸਮਾਧ ਬਣਾਈ। ਇਸ ਸਮਾਧ ਦੇ ਨਾਲ ਲਗਦੇ ਸੈਦੋ ਪਿੰਡ ਦੇ ਲੋਕ ਵਿਆਹ-ਸ਼ਾਦੀ ਸਮੇਂ, ਲਾੜ੍ਹਾ ਤੇ ਲਾੜ੍ਹੀ ਨੂੰ ਇਥੇ ਸਮਾਧੀ ਉਤੇ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਲਿਆਉਂਦੇ ਹਨ। ਇਥੇ ਹਰ ਸਾਲ ਕਣਕਾਂ ਦੀ ਕਟਾਈ ਤੋਂ ਪਹਿਲਾਂ ਇਕ ਮੇਲਾ ਲਗਦਾ ਹੈ।

(ਬ-143) **ਬਾਰ :**
ਜਿਹਲਮ ਤੇ ਝਨਾਂ ਦੇ ਵਿਚਕਾਰ ਦਾ ਇਲਾਕਾ; ਪਹਿਲਾਂ ਬਾਰ ਉਸ ਧਰਤੀ ਲਈ ਵਰਤਿਆ ਜਾਂਦਾ ਸੀ, ਜੋ ਅਣਵਾਹੀ ਸੀ ਤੇ ਜਿਥੇ ਦਰਿਆ ਜਾਂ ਨਦੀ ਨਾਲੇ ਦਾ ਪਾਣੀ ਵਾਹੀ ਖੇਤੀ ਲਈ ਨਹੀਂ ਸੀ ਪਹੁੰਚ ਸਕਦਾ ਅਤੇ ਜਿਥੇ ਨਿਰਾ ਜੰਗਲ ਤੇ ਝਾੜੀਆਂ ਸਨ। ਮਗਰੋਂ ਦਰਿਆ ਝਨਾਂ ਤੇ ਜਿਹਲਮ ਵਿਚੋਂ ਨਹਿਰਾਂ ਕਢ ਕੇ ਬਾਰ ਦੇ ਇਲਾਕੇ ਨੂੰ ਵਾਹੀ ਯੋਗ ਬਣਾਇਆ ਗਿਆ ਤੇ ਬਾਰਾਂ ਦੀ ਧਰਤੀ ਬੜੀ ਉਪਜਾਊ ਹੋ ਗਈ ਤੇ ਲੋਕੀਂ ਕਹਿਣ ਲਗੇ :

ਬਾਰਾਂ ਘਿਉ ਦੀਆਂ ਧਾਰਾਂ।

ਦੋ ਬਾਰਾਂ ਵਧੇਰੇ ਪ੍ਰਸਿਧ ਹਨ : ਸਾਂਦਲ ਬਾਰ ਤੇ ਨੀਲੀ ਬਾਰ। ਸਾਂਦਲ ਬਾਰ ਦਾ ਨਾਂ ਝਨਾਂ ਦਰਿਆ ਦੇ ਪੁਰਾਣੇ ਨਾਂ ਚੰਦਰਭਾਗਾ ਤੋਂ ਚੰਦਲ ਤੇ ਫਿਰ ਸੰਦਲ ਪੈ ਗਿਆ। ਇਸ ਬਾਰ ਨੂੰ ਝਨਾਂ ਦਰਿਆ ਸਿੰਜਦਾ ਹੈ।

(ਬ-144) **ਬਾਰ ਰੁਕਾਈ :**
(ੳ) ਇਕ ਰਸਮ; ਜੰਞ ਚੜ੍ਹਨ ਤੋਂ ਪਹਿਲਾਂ ਲਾੜ੍ਹਾ ਸਾਰੇ ਪਿੰਡ ਦੀ ਪ੍ਰਕਰਮਾ ਕਰਦਾ ਅਤੇ ਜਠੇਰਿਆਂ ਤੇ ਸਤੀਆਂ ਨੂੰ ਪੂਜਦਾ ਹੈ। ਇਸ ਪ੍ਰਕਰਮਾ ਸਮੇਂ ਲਾੜ੍ਹੇ ਦੇ ਘਰ ਦੀਆਂ ਤੀਵੀਆਂ ਲਾੜ੍ਹੇ ਉਪਰ ਫੁਲਕਾਰੀ ਦਾ ਚੰਦੋਆ ਤਾਣ ਰਖਦੀਆਂ ਹਨ। ਇਥੋਂ ਵਾਪਸ ਆ ਕੇ ਭੈਣ ਦੂਲ੍ਹੇ ਨੂੰ ਘੋੜੀ ਉਤੇ ਚੜ੍ਹਾਂਦੀ ਹੈ। ਘੋੜੀ ਦੀ ਲਗਾਮ ਭੈਣ ਦੇ ਹੱਥ ਵਿਚ ਹੁੰਦੀ ਹੈ। ਜਿਵੇਂ ਹੀ ਦੂਲ੍ਹਾ ਘੋੜੀ ਉਤੇ ਚੜ੍ਹਨ ਲਗਦਾ ਹੈ ਤਾਂ ਭੈਣ ਅਗੇ ਵਧ ਕੇ ਰਾਹ ਰੋਕ ਲੈਂਦੀ ਹੈ ਤੇ ਭਰਾ ਤੋਂ ਕੁਝ ਰੁਪਏ ਲਾਗ ਵਜੋਂ ਲੈਂਦੀ ਹੈ।

(ਅ) ਜਦੋਂ ਲਾੜ੍ਹੀ ਲਾੜ੍ਹੇ ਨਾਲ ਸਹੁਰੇ ਘਰ ਪਹੁੰਚਦੀ ਹੈ ਤਾਂ ਲਾੜ੍ਹੇ ਦੀ ਭੈਣ ਘਰ ਦੇ ਮੁਖੀ ਦਵਾਰ ਨੂੰ ਰੋਕ ਕੇ ਖਲੋ ਜਾਂਦੀ ਹੈ ਤੇ ਉਦੋਂ ... ਲਾੜ੍ਹੇ ਨੂੰ

ਅੰਦਰ ਨਹੀਂ ਦਾਖ਼ਲ ਹੋਣ ਦੇਂਦੀ ਜਦੋਂ ਤਕ ਲਾੜ੍ਹਾ ਉਸ ਨੂੰ ਸ਼ਗਨ ਵਜੋਂ ਕੁਝ ਰੁਪਏ ਨਹੀਂ ਦਿੰਦਾ।

(ਬ-145) **ਬਾਰਾਂ :**

ਬਾਰਾਂ ਦੀ ਸੰਖਿਆ ਰੂੜੀ ਜੋ ਕਾਫ਼ੀ ਪ੍ਰਸਿਧ ਹੈ।

1. ਸਾਲ ਦੇ ਬਾਰਾਂ ਮਹੀਨੇ ਹਨ।

2. ਸੂਰਜ ਦੀਆਂ ਬਾਰਾਂ ਰਾਸ਼ੀਆਂ ਹਨ।

3. ਪਰਾਸ਼ਰ ਸੰਹਿਤਾ ਵਿਚ ਬਾਰਾਂ ਸੂਰਜ ਮੰਨੇ ਗਏ ਹਨ ਤੇ ਹਰੇਕ ਮਹੀਨੇ ਦਾ ਵਖਰਾ ਵਖਰਾ ਸੂਰਜ ਕਲਪਿਆ ਗਿਆ ਹੈ। ਇਨ੍ਹਾਂ ਦੇ ਨਾਂ ਹਨ : ਇੰਦ੍ਰ, ਧਾਤਾ, ਭਗ, ਪੂਸ਼ਾ, ਮਿਤ੍ਰ, ਵਰੁਣ, ਅਰਯਾਮਾ, ਅੰਸ਼ੁ, ਵਿਵਸਵਤ, ਤ੍ਰਸ਼ਟਾ, ਸਵਿਤਾ, ਵਿਸ਼ਨੂੰ।

4. ਪੱਥਰ ਦੀਆਂ ਬਣੀਆਂ ਬਾਰਾਂ ਮੂਰਤੀਆਂ, ਜਿਨ੍ਹਾਂ ਨੂੰ ਦੁਆਦਸ ਸਿਲਾ ਕਿਹਾ ਜਾਂਦਾ ਹੈ। ਇਹ ਹਨ : ਵਿਸ਼ਨੂੰ, ਲੱਛਮੀ, ਸ਼ਿਵ, ਪਾਰਬਤੀ, ਬ੍ਰਹਮਾ, ਸਰਸਵਤੀ, ਗਣੇਸ਼, ਕਾਲੀ, ਭੈਰਵ, ਸੂਰਯ, ਇੰਦ੍ਰਕ ਅਤੇ ਯਮ।

5. ਹਿੰਦੂ ਮਤ ਅਨੁਸਾਰ ਬਾਰਾਂ ਪ੍ਰਕਾਰ ਦੀ ਸੇਵਾ, ਜਿਸ ਨੂੰ ਦੁਆਦਸ਼ ਸੇਵਾ ਕਿਹਾ ਜਾਂਦਾ ਹੈ।

6. ਵੈਦਯਨਾਥ ਮਹਾਤਮ ਅਨੁਸਾਰ ਸ਼ਿਵ ਦੇ ਬਾਰਾਂ ਜੋਤਿਰਲਿੰਗ ਪ੍ਰਸਿਧ ਹਨ।

7. ਯੋਗੀਆਂ ਦਾ ਕਲਪਿਆ ਹੋਇਆ ਬਾਰਾਂ ਪੰਖੜੀਆਂ ਵਾਲਾ ਦੁਆਦਸ ਦਲ ਜੋ ਸਰੀਰ ਵਿਚ ਸਥਿਤ ਮੰਨਿਆ ਜਾਂਦਾ ਹੈ।

8. ਵੈਸ਼ਨਵ ਮਤ ਅਨੁਸਾਰ ਬਾਰਾਂ ਤਿਲਕ ਜੋ ਸਰੀਰ ਦੇ ਵਖੋ ਵਖ ਅੰਗਾਂ ਉਤੇ ਲਗਾਏ ਜਾਂਦੇ ਹਨ।

9. ਜੋਗੀਆਂ ਦੇ ਬਾਰਾਂ ਪੰਥ ਹਨ।

10. ਇਸਤ੍ਰੀਆਂ ਦੇ ਬਾਰਾਂ ਪ੍ਰਕਾਰ ਦੇ ਭੂਸ਼ਨ ਜੋ ਸਿਰ, ਮੱਥਾ, ਨੱਕ, ਗਲ, ਛਾਤੀ, ਬਾਜ਼ੂ, ਪਹੁੰਚੇ, ਉਂਗਲਾਂ, ਲੱਕ, ਗਿੱਟੇ ਤੇ ਪੈਰਾਂ ਉਤੇ ਪਹਿਨੇ ਜਾਂਦੇ ਹਨ।

(ਬ-146) **ਬਾਰਾਂ ਤਿਲਕ :**

ਵੈਸ਼ਨੋ ਮਤ ਅਨੁਸਾਰ ਸਰੀਰ ਦੇ ਬਾਰਾਂ ਅੰਗਾਂ 'ਤੇ ਲਗਾਏ ਜਾਣ ਵਾਲੇ ਤਿਲਕ। ਇਹ ਅੰਗ ਹਨ—ਮੱਥਾ, ਕੰਠ, ਉਦਰ, ਛਾਤੀ, ਦੋ ਅੱਖਾਂ, ਦੋ ਬਾਹਾਂ, ਦੋ ਕੋਨ੍ਹੇ, ਪਿੱਠ ਤੇ ਕਮਰ (ਵੇਖੋ : ਤਿਲਕ)।

(ਬ-147) **ਬਾਰਾਂ ਮਾਂਹ :**

ਪੰਜਾਬੀ ਦਾ ਇਕ ਪ੍ਰਸਿਧ ਕਾਵਿ ਰੂਪ। ਅਨੇਕਾਂ ਲੋਕ-ਗੀਤ ਵੀ ਬਾਰਾਂ ਮਾਂਹ ਦੇ ਰੂਪ ਵਿਚ ਮਿਲਦੇ ਹਨ। ਬਾਰਾਂ ਮਾਂਹ ਵਿਚ, ਪ੍ਰਕ੍ਰਿਤੀ ਨੂੰ ਪਿਛੋਕੜ ਵਿਚ ਰਖ ਕੇ, ਹਰ ਮਹੀਨੇ ਨੂੰ ਆਧਾਰ ਬਣਾ ਕੇ, ਸੰਜੋਗ ਵਿਜੋਗ ਦੇ ਮਨੋਭਾਵਾਂ ਨੂੰ ਸਾਕਾਰ ਕੀਤਾ ਜਾਂਦਾ ਹੈ।

ਬਾਰਾਂ ਮਾਂਹ ਦੀ ਪਰੰਪਰਾ ਬੜੀ ਪੁਰਾਣੀ ਹੈ। ਇਸ ਦਾ ਪਿਛਾ 'ਖੱਟ ਰਿਤੂ ਵਰਣਨ' ਵਿਚ ਲਭਿਆ ਜਾ ਸਕਦਾ ਹੈ। ਭਾਰਤੀ ਸਾਹਿਤ ਵਿਚ 'ਖੱਟ ਰਿਤੂ' ਅਥਵਾ ਛੇ ਰੁੱਤਾਂ ਦਾ ਵਰਣਨ ਹਜ਼ਰਤ ਈਸਾ ਦੇ ਸਮੇਂ ਤੋਂ ਚਲਿਆ ਆ ਰਿਹਾ ਹੈ। ਕਾਲੀ ਦਾਸ ਦੀ 'ਰਿਤੂ ਸੰਹਾਰ' ਵਿਚ ਛੇ ਰੁੱਤਾਂ ਦਾ ਵਰਣਨ ਬਹੁਤ ਸੁੰਦਰ ਮਿਲਦਾ ਹੈ ਤੇ 'ਖੱਟ ਰਿਤੂ' ਸਬੰਧੀ ਇਹੋ ਸਭ ਤੋਂ ਪੁਰਾਣੀ ਰਚਨਾ ਹੈ। ਕਾਲੀ ਦਾਸ ਤੋਂ ਪਹਿਲਾਂ ਮਹਾਂ-ਕਾਵਾਂ ਵਿਚ ਇਕੱਲੀ ਇਕੱਲੀ ਰੁੱਤ ਦਾ ਵਰਣਨ ਤਾਂ ਹੈ, ਪਰ ਸੁਤੰਤਰ ਰੂਪ ਵਿਚ ਰੁੱਤ ਵਰਣਨ ਦੀ ਪਰੰਪਰਾ ਕਾਲੀ ਦਾਸ ਤੋਂ ਬੱਝੀ, ਜੋ ਅਗੋਂ ਪ੍ਰਕ੍ਰਿਤਾਂ ਤੇ ਅਪਭ੍ਰੰਸ਼ਾਂ ਨੂੰ ਵੀ ਵਿਰਸੇ ਵਿਚ ਮਿਲੀ।

ਅਪਭ੍ਰੰਸ਼ ਦੇ ਕਵੀ ਅੱਦਹ ਮਾਣ ਦੀ ਪ੍ਰਸਿਧ ਰਚਨਾ 'ਸਨੇਹ ਰਹਸਇ' ਦੇ ਤੀਜੇ ਕਾਂਡ ਵਿਚ ਛੇ ਰੁੱਤਾਂ ਦਾ ਵਰਣਨ ਬੜਾ ਅਦਭੁਤ ਹੈ। 'ਖੱਟ ਰਿਤੂ ਵਰਣਨ' ਵਿਚ ਛੇ ਰੁੱਤਾਂ ਲਈਆਂ ਜਾਂਦੀਆਂ ਸਨ ਤੇ ਹਰ ਰੁੱਤ ਦੋ ਦੋ ਮਹੀਨੇ ਦੀ ਮੰਨੀ ਗਈ। ਇਹ ਛੇ ਰੁੱਤਾਂ ਹਨ—ਬਸੰਤ (ਚੇਤ ਵਿਸਾਖ), ਗ੍ਰੀਖਮ (ਜੇਠ ਹਾੜ), ਬਰਸਾਤ (ਸਾਉਣ ਭਾਦੋਂ), ਸ਼ਰਦ (ਅਸੂ ਕਤਕ), ਹੇਮੰਤ (ਮਘਰ ਪੋਹ) ਤੇ ਸ਼ਿਸਰ (ਮਾਂਹ ਫੱਗਣ)।

ਸਮੇਂ ਨਾਲ ਇਹੋ ਛੇ ਰੁੱਤਾਂ ਦਾ ਵਿਕਾਸ ਬਾਰਾਂ ਮਾਂਹ ਵਿਚ ਹੋਇਆ। ਸ਼ੁਰੂ ਸ਼ੁਰੂ ਵਿਚ ਰੁਤੀ ਤੇ ਬਾਰਾਂ ਮਾਂਹ ਦੋਵੇਂ ਕਾਵਿ-ਰੂਪ ਨਾਲੋ ਨਾਲ ਚਲਦੇ ਰਹੇ ਹੋਣੇ ਹਨ, ਜਿਸ ਦਾ ਸਬੂਤ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਆਦਿ ਗ੍ਰੰਥ ਵਿਚ ਜਿਥੇ ਗੁਰੂ ਅਰਜਨ ਦੇਵ ਜੀ ਦਾ ਬਾਰਾਂ ਮਾਂਹ ਮਿਲਦਾ ਹੈ, ਉਥੇ ਨਾਲ ਹੀ ਇਕ ਰਚਨਾ ਰੁਤੀਂ ਸਿਰਲੇਖ ਹੇਠ ਵੀ ਮਿਲਦੀ ਹੈ। ਮਲਕ ਮੁਹੰਮਦ ਜਾਇਸੀ, ਮਹਾਂ ਕਾਵਿ ਪਦਮਾਵਤ (928 ਈ:) ਵਿਚ 'ਖੱਟ ਰਿਤੂ ਵਰਣਨ' ਤੇ 'ਬਾਰਹ ਮਾਂਹ' ਦੋਵੇਂ ਰਚਨਾ ਮਿਲਦੀਆਂ ਹਨ। ਇਸ ਵਿਚ ਮਹਾਰਾਣੀ ਪਦਮਨੀ ਦੀਆਂ ਰੰਗਰਲੀਆਂ ਨੂੰ ਖੱਟ ਰਿਤੂ ਵਰਣਨ ਹੇਠ ਬਿਆਨ ਕੀਤਾ ਗਿਆ ਹੈ ਤੇ ਬਾਅਦ ਵਿਚ ਜਦੋਂ ਰਾਣੀ ਨਾਗਮਤੀ ਰਾਜਾ ਰਤਨ ਸੇਨ ਦੇ ਵਿਛੋੜੇ ਵਿਚ ਵਿਆਕੁਲ ਹੁੰਦੀ ਹੈ ਤਾਂ ਉਸ ਦਾ ਜੀਵਨ ਚਿਤ੍ਰ ਕਵੀ ਬਾਰਹ-ਮਾਸੇ ਵਿਚੋਂ ਅੰਕਿਤ ਕਰਦਾ ਹੈ। ਅਸਾੜ ਤੋਂ ਲੈ ਕੇ ਜੇਠ ਤਕ। ਇਸ ਗੱਲ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਬਾਰਾਂ ਮਾਂਹ ਮੁਖ ਰੂਪ ਵਿਚ ਬ੍ਰਿਹੋਂ ਦੇ ਵਰਣਨ ਦਾ ਹੀ ਮਾਧਿਅਮ ਬਣਿਆ।

ਬਾਰਾਂ ਮਾਂਹ ਦਾ ਮੁੱਢ ਲੋਕ-ਕਾਵਿ ਵਿਚ ਬਝਿਆ ਹੈ। ਇਹ 'ਖੱਟ ਰਿਤੂ ਵਰਣਨ' ਦਾ ਹੀ ਇਕ ਲੌਕਿਕ ਰੂਪ

ਕਿਹਾ ਜਾ ਸਕਦਾ ਹੈ। ਉੱਤਰੀ ਭਾਰਤ ਦੀਆਂ ਸਾਰੀਆਂ ਪ੍ਰਾਂਤਕ ਭਾਸ਼ਾਵਾਂ ਵਿਚ ਬਾਰਾਂ ਮਾਂਹ ਦੇ ਕਾਵਿ ਰੂਪ ਦਾ ਪ੍ਰਚਲਤ ਹੋਣਾ, ਇਹੋ ਪ੍ਰਗਟ ਕਰਦਾ ਹੈ ਕਿ ਇਹ ਕਾਵਿ ਰੂਪ, ਲੋਕ-ਜੀਵਨ ਵਿਚ ਰਚਿਆ ਹੋਇਆ ਸੀ ਅਤੇ ਲੋਕ-ਸਾਹਿਤ ਦਾ ਅੰਗ ਬਣ ਚੁਕਾ ਸੀ।

ਪੰਜਾਬੀ ਵਿਚ, ਸਭ ਤੋਂ ਪੁਰਾਣਾ ਬਾਰਾਂ ਮਾਂਹ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ, ਜੋ ਤੁਖਾਰੀ ਰਾਗ ਵਿਚ ਹੈ। ਇਹੋ ਬਾਰਾਂ ਮਾਂਹ ਪੰਜਾਬੀ ਬਾਰਾਂ ਮਹਾਂ ਲਈ ਮਗਰੋਂ ਨਮੂਨਾ ਬਣਿਆ। ਗੁਰੂ ਅਰਜਨ ਦੇਵ ਜੀ ਦਾ ਬਾਰਾਂ ਮਾਂਹ ਮਾਝ ਰਾਗ ਵਿਚ ਹੈ। ਵਿਸ਼ੇ ਦਾ ਨਿਭਾਓ ਦੋਹਾਂ ਵਿਚ ਵਖਰਾ ਹੈ। ਪੰਜਾਬੀ ਵਿਚ ਹੁਣ ਤਕ ਅਣਗਿਣਤ ਬਾਰਾਂ ਮਾਂਹ ਲਿਖੇ ਜਾ ਚੁਕੇ ਹਨ। ਪਿਆਰਾ ਸਿੰਘ ਪਦਮ ਨੇ 'ਪੰਜਾਬੀ ਬਾਰਾਂ ਮਾਂਹ' ਪੁਸਤਕ ਵਿਚ ਇਕ ਸੌ ਬਾਰਾਂ-ਮਾਂਹ ਦਿਤੇ ਹਨ। ਇਨ੍ਹਾਂ ਤੋਂ ਇਲਾਵਾ 207 ਹੋਰ ਬਾਰਾਂ ਮਾਂਹਾਂ ਵਲ ਉਨ੍ਹਾਂ ਨੇ ਸੰਕੇਤ ਕੀਤਾ ਹੈ ਜੋ ਖਰੜਿਆਂ ਦੇ ਰੂਪ ਵਿਚ ਉਪਲਬਧ ਹਨ। ਇਨ੍ਹਾਂ ਬਾਰਾਂ ਮਾਂਹਾਂ ਦਾ ਅਧਿਐਨ ਦਸਦਾ ਹੈ ਕਿ ਪੰਜਾਬੀ ਬਾਰਾਂ ਮਾਂਹ ਵਿਚ ਪ੍ਰਧਾਨ ਭਾਵੇਂ ਬ੍ਰਿਹੋਂ ਦਾ ਰੰਗ ਰਿਹਾ ਹੈ, ਪਰ ਇਨ੍ਹਾਂ ਦੇ ਵਿਸ਼ੇ ਬਹੁ-ਪੱਖੀ ਹਨ, ਜੋ ਇਤਿਹਾਸਕ ਮਿਥਿਕ ਤੇ ਲੌਕਿਕ ਜੀਵਨ ਵਿਚੋਂ ਲਏ ਗਏ ਹਨ।

ਪੰਜਾਬੀ ਵਿਚ ਵਧੇਰੇ ਪ੍ਰਸਿਧ ਬਾਰਾਂ ਮਾਂਹ, ਬੁਲ੍ਹੇ ਸ਼ਾਹ, ਕੇਸ਼ੋ ਗੁਣੀ, ਗੁਲਾਮ ਹੁਸੈਨ, ਫ਼ਜ਼ਲ ਸ਼ਾਹ, ਭਗਵਾਨ ਸਿੰਘ, ਕਿਸ਼ਨ ਸਿੰਘ ਆਰਫ਼ ਦੇ ਲਿਖੇ ਮਿਲਦੇ ਹਨ।

ਪਿਆਰਾ ਸਿੰਘ ਪਦਮ ਨੇ ਬਾਰਾਂ ਮਾਹਿਆਂ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਹੈ:

1. ਪ੍ਰੇਮਾਤਮਕ, 2. ਉਪਦੇਸ਼ਾਤਮਕ, 3. ਪ੍ਰਸੰਗਾਤਮਕ, 4. ਫੁਟਕਲ। ਪ੍ਰੇਮਾਤਮਕ ਬਾਰਾਂ ਮਾਹਿਆਂ ਦੀ ਗਿਣਤੀ ਸਭ ਤੋਂ ਵਧ ਹੈ। ਇਨ੍ਹਾਂ ਬਾਰਾਂ ਮਾਂਹ ਵਿਚ ਬਿਰਹੋਂ ਦਾ ਵਰਣਨ ਹੈ ਤੇ ਭਾਰਤੀ ਪਰੰਪਰਾ ਅਨੁਸਾਰ ਅੰਤ ਵਿਚ ਵਿਛੜੀ ਪ੍ਰੇਮਕਾ ਦਾ ਆਪਣੇ ਪ੍ਰੇਮੀ ਨਾਲ ਮਿਲਾਪ ਹੋ ਜਾਂਦਾ ਹੈ।

ਪ੍ਰੇਮਾਤਮਕ ਬਾਰਾਂ ਮਾਂਹਾਂ ਵਿਚ ਵਧੇਰੇ ਗਿਣਤੀ ਕ੍ਰਿਸ਼ਨ ਜੀ ਦੇ ਬਾਰਾਂ ਮਾਹਿਆਂ ਦੀ ਹੈ। ਭਾਵੇਂ ਗੁਰੂ ਸਾਹਿਬਾਨ, ਹਜ਼ਰਤ ਮੁਹੰਮਦ, ਸ੍ਰੀ ਰਾਮ ਚੰਦਰ, ਹੀਰ, ਸੋਹਣੀ, ਸੱਸੀ ਤੇ ਢੋਲ ਸੰਮੀ ਆਦਿ ਦੇ ਬਾਰਾਂ ਮਾਂਹ ਵੀ ਮਿਲਦੇ ਹਨ। ਇਹ ਵਿਸ਼ਾ ਹਿੰਦੀ ਬਾਰਾਂ ਮਾਹਿਆਂ ਦੇ ਪ੍ਰਭਾਵ ਹੇਠ ਹੀ ਜਾਪਦਾ ਹੈ ਕਿਉਂ ਜੋ ਹਿੰਦੀ ਸਾਹਿਤ ਵਿਚ ਕ੍ਰਿਸ਼ਨ ਪ੍ਰਤੀ ਗੋਪੀਆਂ ਦੀ ਬ੍ਰਿਹੋਂ ਪੀੜਾ ਦਾ ਬਿਆਨ ਸ਼ਿੰਗਾਰ ਕਾਵਿ ਵਿਚ ਵਿਸ਼ੇਸ਼ ਸਥਾਨ ਰਖਦਾ ਹੈ।

ਕੁਝ ਬਾਰਾਂ ਮਾਹੇ ਹੀਰ, ਸੋਹਣੀ, ਢੋਲ ਸੰਮੀ ਤੇ ਸੱਸੀ ਆਦਿ ਦੀਆਂ ਦੰਦ-ਕਥਾਵਾਂ ਨਾਲ ਸਬੰਧਿਤ ਹਨ। ਇਨ੍ਹਾਂ ਬਾਰਾਂ ਮਾਹਿਆਂ ਵਿਚ ਬ੍ਰਿਹੋਂ ਦਾ ਵਰਣਨ ਹੈ ਅਤੇ ਪ੍ਰੇਮਕਾ ਆਪਣੇ ਪ੍ਰੀਤਮ ਦੇ ਵਿਜੋਗ ਵਿਚ ਲੁੱਛਦੀ ਤੜਪਦੀ ਹੈ ਤੇ ਅਖ਼ੀਰ ਉਸ ਦਾ ਆਪਣੇ ਪ੍ਰੀਤਮ ਨਾਲ ਮੇਲ ਹੋ ਜਾਂਦਾ ਹੈ। 'ਬਾਰਾਂ ਮਾਂਹ ਹੀਰ ਕਾ' ਜੋ ਸੁਖਾ ਸਿੰਘ ਦੀ ਕ੍ਰਿਤ ਹੈ, ਹੀਰ ਦੇ ਵਿਆਹੇ ਜਾਣ ਮਗਰੋਂ ਖੇੜਿਆਂ ਦੇ ਘਰ ਵਸਣ ਤੋਂ ਸ਼ੁਰੂ ਹੋ ਕੇ ਅਖ਼ੀਰ ਰਾਂਝੇ ਮਾਹੀ ਨਾਲ ਮੇਲ ਉਤੇ ਜਾ ਨਿਬੜਦਾ ਹੈ। ਪਰ ਕਰੀਮ ਬਖ਼ਸ਼ ਦੇ 'ਬਾਰਾਂ ਮਾਂਹ ਸੱਸੀ ਦਾ' ਵਿਚ ਅੰਤ ਸੰਜੋਗ ਵਿਚ ਨਹੀਂ ਨਿਬੇੜਿਆ। ਸੱਸੀ ਪੁੰਨੂੰ ਦੇ ਵਿਛੋੜੇ ਵਿਚ ਹੀ ਤੜਪਦੀ ਵਿਖਾਈ ਦੇਂਦੀ ਹੈ। ਇਸ ਸੁਖਾ ਤੇ ਅੰਤ ਵਾਲੀ ਭਾਰਤੀ ਪਰੰਪਰਾ ਨੂੰ ਕਹਾਣੀ ਦੀ ਸੰਭਾਵਨਾ ਅਨੁਸਾਰ ਹੀ ਵਰਤਿਆ ਗਿਆ ਹੈ, ਕਹਾਣੀ ਉਤੇ ਬਾਹਰੋਂ ਨਹੀਂ ਠੋਸਿਆ।

ਉਪਦੇਸ਼ਾਤਮਕ ਬਾਰਾਂ ਮਾਂਹ ਵਿਚ ਗਿਆਨ ਵੈਰਾਗ ਦੀਆਂ ਸਿਖਿਆਵਾਂ ਵਧੇਰੇ ਹਨ, ਜਿਵੇਂ 'ਬਾਰਾਂ ਮਾਂਹ ਮੋਤੀ ਰਾਮ ਦਾ'। ਇਸ ਬਾਰਾਂ ਮਾਂਹ ਵਿਚ ਸੰਸਾਰ ਦੀ ਨਾਸ਼ਮਾਨਤਾ ਦਾ ਵਰਣਨ ਹੈ ਤੇ ਜੀਵ ਨੂੰ ਮਾਇਆ ਦਾ ਮਾਣ ਨਾ ਕਰਨ ਤੇ ਨਿਮਰਤਾ ਵਿਚ ਜੀਵਨ ਗੁਜ਼ਾਰਨ ਲਈ ਉਪਦੇਸ਼ ਦਿਤਾ ਹੈ। ਇਨ੍ਹਾਂ ਬਾਰਾਂ ਮਾਹਿਆਂ ਵਿਚ ਬ੍ਰਿਹੋਂ ਜਾਂ ਪ੍ਰਕ੍ਰਿਤੀ ਦਾ ਵਰਣਨ ਨਹੀਂ। ਮਹੀਨਿਆਂ ਦੇ ਨਾਂ, ਕੇਵਲ ਵਿਚਾਰ ਲਈ ਕੋਈ ਟੇਕ ਲੈਣ ਲਈ ਹੀ ਵਰਤੇ ਹਨ।

ਕੁਝ ਬਾਰਾਂ ਮਾਂਹ ਪਰਾਸਰੀਰਕ ਰੰਗ ਦੇ ਵੀ ਹਨ। ਗੁਲਾਮ ਰਸੂਲ ਦਾ ਬਾਰਾਂ ਮਾਂਹ 'ਮਾਲੀ ਬੁਲਬੁਲ' ਵਿਚ ਬੁਲਬੁਲ ਫਲ ਦੇ ਵਿਜੋਗ ਵਿਚ ਤੜਪਦੀ ਹੈ।

ਪ੍ਰਸੰਗਾਤਮਕ ਬਾਰਾਂ ਮਾਂਹ ਵਿਚ ਕੋਈ ਪ੍ਰੇਮ ਜਾਂ ਵੈਰਾਗ ਦੀ ਕਥਾ ਦਾ ਵਰਣਨ ਹੈ, ਜਿਵੇਂ 'ਬਾਰਾਂ ਮਾਂਹ ਢੋਲ ਸੰਮੀ ਦਾ'।

ਬਾਰਾਂ ਮਾਂਹ ਦਾ ਅਸਲੀ ਸਰੂਪ ਕਾਵਿ ਰੂਪ ਦੇ ਗੁਣ ਕਰਮ ਅਨੁਸਾਰ ਪ੍ਰੇਮਾਤਮਕ ਬਾਰਾਂ ਮਾਂਹਾਂ ਵਿਚੋਂ ਹੀ ਮਿਲਦਾ ਹੈ। ਬਾਕੀ ਤਾਂ ਨਾਂ ਦੇ ਹੀ ਬਾਰਾਂ ਮਾਂਹ ਕਹੇ ਜਾ ਸਕਦੇ ਹਨ।

ਬਾਰਾਂ ਮਾਹਿਆਂ ਦਾ ਕੋਈ ਇਕ ਵਿਧਾਨ ਨਹੀਂ। ਭਿੰਨ-ਭਿੰਨ ਕਵੀਆਂ ਨੇ ਆਪਣੀ ਸਮਝ ਅਨੁਸਾਰ ਭਿੰਨ-ਭਿੰਨ ਮਹੀਨਿਆਂ ਤੋਂ ਬਾਰਾਂ ਮਾਂਹ ਅਰੰਭ ਕੀਤੇ ਹਨ। ਬਹੁਤੇ ਬਾਰਾਂ ਮਾਂਹ ਚੇਤ ਮਹੀਨੇ ਤੋਂ ਹੀ ਸ਼ੁਰੂ ਹੁੰਦੇ ਹਨ ਕਿਉਂ ਜੋ ਇਹ ਦੇਸੀ ਸੰਮਤ ਦਾ ਪਹਿਲਾ ਮਹੀਨਾ ਹੈ। ਜਿਹੜੇ ਕਵੀਆਂ ਨੇ ਸੰਸਕ੍ਰਿਤ ਦੀ 'ਖੱਟ ਰਿਤੂ ਵਰਣਨ' ਦੇ ਪ੍ਰਭਾਵ ਹੇਠ ਰਚਨਾ ਕੀਤੀ, ਉਨ੍ਹਾਂ ਆਪਣੇ ਬਾਰਾਂ ਮਾਂਹ ਹਾੜ ਤੋਂ ਅਰੰਭ ਕੀਤੇ। ਕਿਉਂ ਜੋ ਖੱਟ ਰਿਤੂ ਵਰਣਨ ਵਿਚ ਪਹਿਲਾ ਗ੍ਰੀਖਮ ਦੀ ਰੁੱਤ ਦਾ ਵਰਣਨ ਹੁੰਦਾ ਹੈ ਤੇ ਹਾੜ ਗਰਮੀਆਂ

ਦਾ ਮਹੀਨਾ ਹੈ। ਮਨ ਵਿਜੋਗ ਵਿਚ ਉਬਲ ਰਿਹਾ ਹੈ ਤੇ ਤਨ ਸੂਰਜ ਦੀ ਗਰਮੀ ਨਾਲ। ਬੁਲ੍ਹੇ ਸ਼ਾਹ ਦਾ ਬਾਰਾਂ ਮਾਂਹ ਅੱਸੂ ਤੋਂ ਸ਼ੁਰੂ ਹੁੰਦਾ ਹੈ, ਜਿਸ ਦਾ ਕਾਰਨ ਇਹ ਹੈ ਕਿ ਅਕਬਰ ਦਾ ਚਲਾਇਆ ਫ਼ਸਲੀ ਸਾਲ ਅੱਸੂ ਤੋਂ ਹੀ ਸ਼ੁਰੂ ਹੁੰਦਾ ਹੈ। ਕੁਝ ਕਵੀਆਂ ਨੇ ਬਾਰਾਂ ਮਾਂਹ ਨੂੰ ਕੱਤਕ ਤੋਂ ਅਰੰਭ ਕੀਤਾ ਹੈ। ਦੱਖਣੀ ਭਾਰਤ ਵਿਚ ਬਿਕ੍ਰਮੀ ਸੰਮਤ ਕੱਤਕ ਤੋਂ ਸ਼ੁਰੂ ਹੁੰਦਾ ਹੈ ਤੇ ਇਹ ਰੀਤ ਉਧਰੋਂ ਆਈ ਜਾਪਦੀ ਹੈ।

ਆਮ ਤੌਰ ਉਤੇ ਪੰਜਾਬੀ ਬਾਰਾਂ ਮਾਹਿਆਂ ਵਿਚ ਦੇਸੀ ਮਹੀਨਿਆਂ ਦੇ ਨਾਂ ਚੇਤ ਵਿਸਾਖ ਆਦਿ ਹੀ ਵਰਤੇ ਗਏ ਹਨ, ਪਰ ਚੰਨਣ ਦੀਨ ਨੇ ਅਰਬੀ ਮਹੀਨਿਆਂ ਨੂੰ ਆਧਾਰ ਬਣਾ ਕੇ ਬਾਰਾਂ ਮਾਂਹ ਵਿਚ ਲਿਖਿਆ। ਗੋਪਾਲ ਸਿੰਘ ਦੇ ਬਾਰਾਂ ਮਾਂਹ ਵਿਚ ਦੇਸੀ, ਅੰਗਰੇਜ਼ੀ ਤੇ ਅਰਬੀ ਤਿੰਨ ਸੰਮਤਾਂ ਦੇ ਮਹੀਨੇ ਇਕੱਠੇ ਦਿਤੇ ਮਿਲਦੇ ਹਨ।

ਬਾਰਾਂ ਮਹੀਨਿਆਂ ਵਿਚ ਕੋਈ ਖ਼ਾਸ ਛੰਦ ਨਹੀਂ ਵਰਤਿਆ ਗਿਆ। ਹਰ ਕਵੀ ਨੇ ਆਪਣੀ ਰੀਝ ਅਨੁਸਾਰ ਇਸ ਨੂੰ ਭਿੰਨ-ਭਿੰਨ ਛੰਦਾਂ ਵਿਚੋਂ ਵਰਤਿਆ ਹੈ। ਗੁਰਦਾਸ ਸਿੰਘ ਦੇ 'ਬਾਰਾਂ ਮਾਂਹ ਸ੍ਰੀ ਰਾਮ ਚੰਦ੍ਰ' ਵਿਚ ਹਰ ਮਹੀਨੇ ਵਿਚ ਤਿੰਨ ਛੰਦ ਵਰਤੇ ਗਏ ਹਨ—ਦੋਹਰਾ, ਛੰਦ ਤੇ ਪਉੜੀ। ਸ਼ਾਹ ਮੁਰਾਦ ਨੇ ਦੋਹਰਾ ਤੇ ਝੂਲਨਾ ਦੋ ਛੰਦਾਂ ਵਿਚ ਇਕ ਮਹੀਨਾ ਲਿਆ ਹੈ। ਬੁਲ੍ਹੇ ਸ਼ਾਹ ਨੇ ਕੇਵਲ ਦੋਹਰਾ ਹੀ ਵਰਤਿਆ ਹੈ। ਕੁਝ ਬਾਰਾਂ ਮਾਂਹ ਵਿਚ ਡਿਉਡ, ਕਾਫੀ ਤੇ ਬੈਂਤ ਛੰਦ ਵੀ ਵਰਤਿਆ ਗਿਆ ਹੈ।

ਮੁੱਖੀ ਰੂਪ ਵਿਚ ਬਾਰਾਂ ਮਾਂਹ ਸ਼ਿੰਗਾਰ ਰਸੀ ਕਾਵਿ ਹੈ ਅਤੇ ਇਸ ਵਿਚ ਪ੍ਰਕ੍ਰਿਤੀ ਚਿਤ੍ਰ ਦੇ ਪਿਛੋਕੜ ਬ੍ਰਿਹੋਂ ਦੀਆਂ ਪੀੜਾਂ ਦਾ ਵਰਣਨ ਹੁੰਦਾ ਹੈ, ਪਰ ਪੰਜਾਬੀ ਵਿਚ ਕੁਝ ਕੁ ਬਾਰਾਂ ਮਾਂਹ ਬੀਰ ਰਸੀ ਵੀ ਮਿਲਦੇ ਹਨ ਜਿਵੇਂ ਕਿ ਬੀਰ ਸਿੰਘ ਦਾ ਗੁਰੂ ਗੋਬਿੰਦ ਸਿੰਘ ਦਾ ਬਾਰਾਂ ਮਾਂਹ ਤੇ ਬਾਰਾਂ ਮਾਂਹ ਰਾਮ ਸਿੰਘ।

ਪੰਜਾਬੀ ਵਿਚ ਕੁਝ ਬਾਰਾਂ ਮਾਂਹ ਅਜਿਹੇ ਵੀ ਮਿਲਦੇ ਹਨ, ਜਿਨ੍ਹਾਂ ਦੀ ਸੁਤੰਤਰ ਹੋਂਦ ਨਹੀਂ ਅਤੇ ਕਿੱਸੇ ਵਿਚ ਹੀ ਨਾਇਕਾ ਦੇ ਵਿਜੋਗ ਦਾ ਵਰਣਨ ਕਰਨ ਲਈ, ਬਾਰਾਂ ਮਾਂਹ ਦੇ ਕਾਵਿ ਰੂਪ ਅਪਣਾਇਆ ਗਿਆ ਹੈ। ਜਿਵੇਂ ਭਗਵਾਨ ਸਿੰਘ ਦੇ ਬਾਰਾਂ ਮਾਂਹ।

ਮੱਧਕਾਲ ਵਿਚ ਇਕ ਸਮਾਂ ਅਜਿਹਾ ਵੀ ਆਇਆ, ਜਦੋਂ ਹਰ ਕਿੱਸੇਕਾਰ ਨੇ ਆਪਣੇ ਰਚਿਤ ਕਿੱਸੇ ਵਿਚ ਬਾਰਾਂ ਮਾਂਹ ਦੀ ਰਚਨਾ ਕਰਨਾ ਜ਼ਰੂਰੀ ਸਮਝਿਆ, ਜਿਵੇਂ ਮੌਲਾ ਬਖ਼ਸ਼ ਕੁਸ਼ਤਾ ਦੀ 'ਹੀਰ' ਵਿਚ, ਝੰਡੇ ਸ਼ਾਹ ਦੀ 'ਸੋਹਣੀ' ਵਿਚ, ਸਦਾਰਾਮ ਦੀ 'ਸੱਸੀ' ਵਿਚ, ਦੌਲਤ ਰਾਮ ਦੇ 'ਰੂਪ ਬਸੰਤ' ਆਦਿ ਕਿੱਸਿਆਂ ਵਿਚ ਬਾਰਾਂ ਮਾਂਹ ਮਿਲਦਾ ਹੈ। ਇਥੋਂ ਤਕ ਕਿ ਪੀਰਾਂ ਦਿਤਾ ਨੇ ਵਾਰਸ ਸ਼ਾਹ ਦੀ ਹੀਰ ਵਿਚ ਵੀ ਇਕ ਬਾਰਾਂ ਮਾਂਹ ਟਾਂਕ ਦਿਤਾ।

ਬਾਰਾਂ ਮਾਂਹ ਦਾ ਕਾਵਿ ਰੂਪ 18ਵੀਂ ਤੇ 19ਵੀਂ ਸਦੀ ਵਿਚ ਹੀ ਬਹੁਤ ਪ੍ਰਸਿਧ ਰਿਹਾ, ਹਰ ਕਵੀ ਇਸ ਉਤੇ ਹੱਥ ਅਜ਼ਮਾਣ ਦਾ ਯਤਨ ਕਰਦਾ ਰਿਹਾ।

(ਬ-148) **ਬਾਰਾਂ ਵਫ਼ਾਤਾਂ :**

ਰਬੀਉਲ ਅੱਵਲ ਮਹੀਨੇ ਦੀਆਂ ਪਹਿਲੀਆਂ ਬਾਰਾਂ ਤਿੱਥਾਂ, ਜਿਨ੍ਹਾਂ ਵਿਚੋਂ ਕਿਸੇ ਇਕ ਤਿੱਥ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਪਰਲੋਕ ਗਮਨ ਕੀਤਾ ਸੀ। ਨਿਸਚਿਤ ਰੂਪ ਵਿਚ ਉਸ ਤਿੱਥ ਦਾ ਪਤਾ ਨਾ ਹੋਣ ਕਰਕੇ ਮੁਸਲਮਾਨ ਬਾਰਾਂ ਤਿੱਥਾਂ ਨੂੰ ਕੁਰਾਨ ਦਾ ਪਾਠ ਕਰਦੇ ਤੇ ਜ਼ਕਾਤ ਦੇਂਦੇ ਹਨ।

(ਬ-149) **ਬਾਰੀ ਹੱਥ ਪੁਆਉਣਾ :**

ਮੁਕਲਾਵੇ ਨਾਲ ਸਬੰਧਿਤ ਇਕ ਰੀਤ; ਜਦੋਂ ਮੁੰਡਾ ਮੁਕਲਾਵਾ ਲੈ ਕੇ ਘਰ ਆਉਂਦਾ ਹੈ ਤਾਂ ਉਹ ਆਪਣੀ ਸਜ-ਵਿਆਹੀ ਪਤਨੀ ਨੂੰ ਰੁਪਿਆਂ ਦੀ ਥੈਲੀ ਜਾਂ ਬਟੂਆ ਦੇਂਦਾ ਹੈ ਤੇ ਕਹਿੰਦਾ ਹੈ ਕਿ ਇਸ ਵਿਚੋਂ ਜੋ ਤੇਰੀ ਇੱਛਾ, ਉਹ ਕਢ ਲੈ। ਇਹ ਥੈਲੀ ਆਮ ਤੌਰ ਤੇ ਪਤਨੀ ਵਾਪਸ ਕਰ ਦਿੰਦੀ ਹੈ ਤੇ ਕਹਿੰਦੀ ਹੈ : "ਤੁਸੀਂ ਮਿਲ ਗਏ, ਸਭ ਕੁਝ ਮਿਲ ਗਿਆ।" ਕਈ ਵਾਰ ਪਤੀ, ਇਸ ਮੌਕੇ ਤੇ ਪਤਨੀ ਨੂੰ ਕੋਈ ਗਹਿਣਾ ਭੇਟ ਕਰਦਾ ਹੈ।

(ਬ-150) **ਬਾਲਕਾ (ਉਦਾਸੀ) ਗੀਤ :**

ਵਿਆਹ ਨਾਲ ਸਬੰਧਿਤ ਇਕ ਰਸਮ; ਡੇਹਰਾ ਬਾਬਾ ਨਾਨਕ ਦੇ ਬੇਦੀਆਂ ਵਿਚ, ਵਿਆਹ ਤੋਂ ਇਕ ਦਿਨ ਪਹਿਲਾਂ, ਹਰ ਲਾੜ੍ਹੇ ਨੂੰ ਬਾਬਾ ਸ੍ਰੀ ਚੰਦ ਦਾ ਬਾਲਕਾ ਬਨਾਉਣ ਦੀ ਰੀਤ ਕੀਤੀ ਜਾਂਦੀ ਹੈ। ਉਸਨੂੰ ਸਾਧੂਆਂ ਵਾਲੀ ਮਿਰਗਸ਼ਾਲਾ, ਪਟਕਾ ਤੇ ਫੂਹੜੀ ਭੇਟ ਕੀਤੀ ਜਾਂਦੀ ਹੈ ਅਤੇ ਸਾਧੂਆਂ ਵਾਂਙ ਹੀ ਕੇਸ ਖੋਲ੍ਹ ਕੇ ਫੈਲਾ ਦਿਤੇ ਜਾਂਦੇ ਹਨ। ਫਿਰ ਲਾੜ੍ਹੇ ਨੂੰ ਕਿਹਾ ਜਾਂਦਾ ਹੈ ਕਿ ਉਹ ਚਾਹੇ ਤਾਂ ਉਦਾਸੀ ਭੇਖ ਧਾਰਨ ਕਰ ਲਏ, ਚਾਹੇ ਤਾਂ ਵਿਆਹ ਕਰਵਾ ਲਏ। ਕਈ ਵਿਰਕਤ ਸੁਭਾਅ ਵਾਲੇ ਇਸ ਮੌਕੇ 'ਤੇ ਉਦਾਸੀ ਬਣਨ ਦਾ ਐਲਾਨ ਵੀ ਕਰ ਦੇਂਦੇ ਹਨ। ਇਹ ਰਸਮ ਸਿਰਫ਼ ਡੇਹਰਾ ਬਾਬਾ ਨਾਨਕ ਦੇ ਬੇਦੀਆਂ ਵਿਚ ਹੀ ਪ੍ਰਚਲਤ ਹੈ ਤੇ ਇਹ ਇਕ ਤਰ੍ਹਾਂ ਦੀ ਬਾਬਾ ਸ੍ਰੀ ਚੰਦ ਪ੍ਰਤੀ ਸ਼ਰਧਾ ਭਾਵਨਾ ਦੀ ਬੋਧਿਕ ਹੈ, ਕਿਉਂ ਜੋ ਲਖਮੀ ਚੰਦ ਦੇ ਪਰਲੋਕ ਸਿਧਾਰਨ ਮਗਰੋਂ ਬਾਬਾ ਸ੍ਰੀ ਚੰਦ ਨੇ ਹੀ ਉਨ੍ਹਾਂ ਦੇ ਪੁੱਤਰ ਧਰਮ ਚੰਦ ਨੂੰ ਪਾਲਿਆ ਤ ਵਿਆਹਿਆ ਸੀ, ਇਸ ਲਈ ਬੇਦੀ ਵੰਸ਼ ਉਨ੍ਹਾਂ ਦੀ ਕ੍ਰਿਤਗਯ ਹੈ।

ਇਸ ਰਸਮ ਸਮੇਂ ਵਿਆਹੇ ਜਾਣ ਵਾਲੇ ਯੁਵਕ ਵਿਚ ਕਈ ਵਾਰ ਗ੍ਰਿਹਿਸਤ ਤਿਆਗਣ ਤੇ ਉਦਾਸੀ ਬਾਣਾ ਗ੍ਰਹਿਣ ਕਰਨ ਦੀ ਤੀਬਰ ਭਾਵਨਾ ਜਾਗ ਪੈਂਦੀ ਹੈ, ਇਸ ਲਈ ਉਸ ਨੂੰ ਇਸ ਦਿਨ ਇਕੱਲਿਆਂ ਨਹੀਂ ਰਹਿਣ ਦਿਤਾ ਜਾਂਦਾ।

(ਬ-151) **ਬਾਲਨਾਥ ਦਾ ਟਿੱਲਾ :**

ਜਿਹਲਮ ਸ਼ਹਿਰ ਤੋਂ ਪੱਛਮ ਵਲ, 20 ਕੁ ਮੀਲਾਂ ਦੀ ਵਿੱਥ ਉਤੇ ਇਕ ਟਿੱਲਾ ਜਿਸ ਨੂੰ 'ਗੋਰਖਨਾਥ ਦਾ ਟਿੱਲਾ' ਤੇ ਜੋਗੀਆਂ ਦੀ ਟਿੱਬੀ ਵੀ ਕਹਿੰਦੇ ਹਨ। ਇਹ ਟਿੱਲਾ ਸਮੁੰਦਰੀ ਤਲ ਤੋਂ 3200 ਫ਼ੁਟ ਦੀ ਉਚਾਈ ਉਤੇ ਹੈ। ਦੇਸ਼ ਵੰਡ ਤੋਂ ਪਹਿਲਾਂ ਇਥੇ ਸ਼ਿਵਰਾਤਰੀ ਵਾਲੇ ਦਿਨ ਭਾਰੀ ਮੇਲਾ ਲਗਦਾ ਸੀ। ਵੰਡ ਤੋਂ ਪਹਿਲਾਂ ਇਥੇ ਜੋਗੀਆਂ ਦਾ ਮੱਠ ਸੀ ਤੇ ਕੰਨ ਪਾਟੇ ਜੋਗੀ ਇਥੋਂ ਹੀ ਜੋਗ ਪ੍ਰਾਪਤ ਕਰਕੇ, ਪੰਜਾਬ ਤੇ ਹੋਰ ਪ੍ਰਾਂਤਾਂ ਵਿਚ ਵਿਚਰਦੇ ਸਨ। ਇਹ ਮੱਠ ਉਤਰੀ ਭਾਰਤ ਦੀਆਂ ਪੁਰਾਤਨ ਸੰਸਥਾਵਾਂ ਵਿਚੋਂ ਇਕ ਸੀ।

ਇਸ ਦੀ ਚੋਟੀ ਉਤੇ ਇਕ ਮੰਦਰ ਹੈ, ਜਿਥੇ ਪਹਿਲਾਂ ਬਾਲ ਨਾਥ ਦੀ ਪੂਜਾ ਹੁੰਦੀ ਸੀ, ਪਰ ਮਗਰੋਂ ਗੋਰਖ ਨਾਥ ਦੀ ਪੂਜਾ ਹੋਣ ਲੱਗੀ। ਇਸ ਟਿੱਲੇ ਦਾ ਪੁਰਾਣਾ ਨਾਂ ਬਾਲਨਾਥ ਦਾ ਟਿੱਲਾ ਹੈ। ਅਬੁਲ ਫ਼ਜ਼ਲ ਨੇ ਇਸ ਦਾ ਨਾਂ ਬਾਲ ਨਾਥ ਦਾ ਟਿੱਲਾ ਹੀ ਲਿਖਿਆ ਹੈ।

ਕਨਿੰਘਮ ਦਾ ਵਿਚਾਰ ਹੈ ਕਿ ਬਾਲਨਾਥ ਦਾ ਟਿੱਲਾ ਸਿਕੰਦਰ ਤੋਂ ਵੀ ਪਹਿਲਾਂ ਦੇ ਸਮੇਂ ਦਾ ਹੈ। ਪਲੋਟਾਰਚ ਨੇ ਆਪਣੀਆਂ ਲਿਖਤਾਂ ਵਿਚ ਇਸ ਟਿੱਲੇ ਦਾ ਜ਼ਿਕਰ ਕਰਦਿਆਂ ਇਕ ਦੰਦ-ਕਥਾ ਦਿਤੀ ਹੈ : ਜਦੋਂ 326 ਈ: ਪੂਰਬ ਵਿਚ, ਪੋਰਸ ਮਹਾਨ ਸਿਕੰਦਰ ਨਾਲ ਲੋਹਾ ਲੈਣ ਦੀ ਤਿਆਰੀ ਕਰ ਰਿਹਾ ਸੀ, ਤਾਂ ਉਦੋਂ ਕੁਝ ਸ਼ਾਹੀ ਹਾਥੀ ਇਸ ਟਿੱਲੇ ਵਲ ਦੌੜਦੇ ਗਏ। ਉਦੋਂ ਇਹ ਟਿੱਲਾ ਸੂਰਜ ਦੇਵਤੇ ਦਾ ਪਵਿਤ੍ਰ ਅਸਥਾਨ ਮੰਨਿਆ ਜਾਂਦਾ ਸੀ। ਉਨ੍ਹਾਂ ਹਾਥੀਆਂ ਨੇ ਮਨੁਖਾਂ ਵਾਲੀ ਭਾਸ਼ਾ ਵਿਚ ਸੂਰਜ ਦੇਵਤੇ ਅਗੇ ਹਮਲਾਵਰਾਂ ਤੋਂ ਰਖਿਆ ਲਈ ਪ੍ਰਾਰਥਨਾ ਕੀਤੀ। ਉਦੋਂ ਤੋਂ ਇਸ ਟਿੱਲੇ ਦਾ ਨਾਂ 'ਫੀਲ ਨਾਥ' ਦਾ ਟਿੱਲਾ ਪੈ ਗਿਆ। ਇਹੋ ਟਿੱਲਾ ਮਗਰੋਂ ਬਾਲਨਾਥ ਜਾਂ ਜੋਗੀਆਂ ਦਾ ਟਿੱਲਾ ਪ੍ਰਸਿਧ ਹੋਇਆ। ਕਨਿੰਘਮ ਦਾ ਵਿਚਾਰ ਹੈ ਕਿ ਇਹ ਮੱਠ ਬੜਾ ਪੁਰਾਣਾ ਹੈ ਤੇ ਮਹਾਨ ਸਿਕੰਦਰ ਦੇ ਵੇਲੇ ਤੋਂ ਚਲਿਆ ਆ ਰਿਹਾ ਹੈ। ਹੋ ਸਕਦਾ ਹੈ ਕਿ ਇਥੇ ਕਦੇ ਸੂਰਜ ਦੇਵਤੇ ਦਾ ਮੰਦਰ ਹੋਵੇ ਤੇ ਮਗਰੋਂ ਜਦੋਂ ਜੋਗ ਮਤ ਦਾ ਜ਼ੋਰ ਵਧਿਆ, ਉਨ੍ਹਾਂ ਇਥੇ ਆਪਣਾ ਮੱਠ ਸਥਾਪਿਤ ਕਰ ਲਿਆ ਹੋਵੇ।

(ਬ-152) **ਬਾਲਾ :**

ਤੀਵੀਆਂ ਦਾ ਕੰਨਾਂ ਦਾ ਇਕ ਗਹਿਣਾ, ਜੋ ਵੱਡੀ ਸਾਰੀ ਵਾਲੀ ਦੀ ਸ਼ਕਲ ਦਾ ਹੁੰਦਾ ਹੈ।

(ਬ-153) **ਬਾਲੀ :**

ਕਿਸ਼ਕੰਧਯਾ ਦਾ ਬਾਂਦਰ ਰਾਜਾ, ਜੋ ਸੁਗ੍ਰੀਵ ਦਾ ਮਤ੍ਰੇਆ ਭਰਾ ਸੀ। ਬਾਲੀ ਨੇ ਸੁਗ੍ਰੀਵ ਤੋਂ, ਕਿਸ਼ਕੰਧਯਾ ਦਾ ਰਾਜ ਖੋਹ ਕੇ, ਉਸ ਨੂੰ ਦੇਸ਼ ਨਿਕਾਲਾ ਦੇ ਦਿਤਾ ਸੀ। ਜਿਨ੍ਹਾਂ ਦਿਨਾਂ ਵਿਚ ਰਾਮ ਚੰਦਰ, ਸੀਤਾ ਨੂੰ ਖੋਜਣ ਲਈ, ਦੱਖਣ ਦੇ ਜੰਗਲਾਂ ਵਿਚ ਭਟਕ ਰਹੇ ਸਨ, ਉਦੋਂ ਉਨ੍ਹਾਂ ਨੇ ਸੁਗ੍ਰੀਵ ਨਾਲ ਮਿਤ੍ਰਤਾ ਗੰਢ ਲਈ ਅਤੇ ਬਾਲੀ ਨੂੰ ਧੋਖੇ ਨਾਲ ਮਾਰ ਕੇ ਸੁਗ੍ਰੀਵ ਨੂੰ ਮੁੜ ਰਾਜ ਗੱਦੀ 'ਤੇ ਬਿਠਾਇਆ।

ਬਾਲੀ ਬਹੁਤ ਸ਼ਕਤੀਸ਼ਾਲੀ ਬਾਂਦਰ ਸੀ। ਇਸ ਨੇ ਸਾਧਨਾ ਦੁਆਰਾ ਅਜਿਹੀ ਸ਼ਕਤੀ ਗ੍ਰਹਿਣ ਕਰ ਲਈ ਕਿ ਜਿਸ ਸ਼ਖ਼ਸ ਵਲ ਬਾਲੀ ਨਜ਼ਰ ਟਿਕਾ ਕੇ ਵੇਖਦਾ, ਉਸ ਦੀ ਅੱਧੀ ਸ਼ਕਤੀ ਇਸ ਵਿਚ ਪ੍ਰਵੇਸ਼ ਕਰ ਜਾਂਦੀ। ਇਸ ਲਈ ਕੋਈ ਵੀ ਸਾਹਮਣੇ ਹੋ ਕੇ ਬਾਲੀ ਤੇ ਵਿਜੈ ਪ੍ਰਾਪਤ ਨਹੀਂ ਸੀ ਕਰ ਸਕਦਾ। ਰਾਮ ਚੰਦਰ ਨੇ ਇਸ ਨੂੰ ਛੁਪ ਕੇ ਮਾਰਿਆ। ਰਾਮ ਚੰਦਰ ਨੇ ਸੁਗ੍ਰੀਵ ਨੂੰ ਕਿਹਾ ਕਿ ਉਹ ਬਾਲੀ ਨੂੰ ਲੜਨ ਲਈ ਵੰਗਾਰੇ। ਆਪ ਉਹ ਇਕ ਦਰਖ਼ਤ ਦੇ ਉਹਲੇ ਹੋ ਗਏ। ਜਦੋਂ ਸੁਗ੍ਰੀਵ ਦੀ ਹਾਰ ਹੋਣ ਲੱਗੀ ਤਾਂ ਰਾਮ ਚੰਦਰ ਨੇ ਆਪਣੇ ਬਾਣ ਨਾਲ ਬਾਲੀ ਨੂੰ ਵਿੰਨ੍ਹ ਦਿਤਾ। ਮਰਨ ਲਗਿਆਂ ਬਾਲੀ ਨੇ ਰਾਮ ਚੰਦਰ ਨੂੰ ਉਨ੍ਹਾਂ ਦੀ ਬੁਜ਼ਦਿਲੀ ਲਈ ਕੋਸਿਆ।

ਬਾਲੀ ਵਿਚ ਇਤਨੀ ਸ਼ਕਤੀ ਸੀ ਕਿ ਉਸ ਨੇ ਬਾਰਾਂ ਸਾਲਾਂ ਤਕ ਰਾਵਣ ਨੂੰ ਆਪਣੀ ਪੂਛਲ ਵਿਚ ਜਕੜੀ ਰਖਿਆ ਸੀ। ਕਥਾ ਹੈ ਕਿ ਇਕ ਵਾਰ ਨਾਰਦ ਮੁਨੀ ਰਾਵਣ ਨੂੰ ਮਿਲਣ ਗਿਆ। ਰਾਵਣ ਨੇ ਪੈਰ ਨਾਲ ਪੀੜ੍ਹੀ ਠੀਕ ਕਰ ਕੇ, ਨਾਰਦ ਨੂੰ ਬੈਠਣ ਲਈ ਕਿਹਾ। ਨਾਰਦ ਨੇ ਇਸ ਨੂੰ ਆਪਣੀ ਅਨਾਦਰੀ ਸਮਝਿਆ। ਉਸ ਨੂੰ ਰਾਵਣ ਤੋਂ ਆਪਣੇ ਅਪਮਾਨ ਦਾ ਬਦਲਾ ਲੈਣ ਦੀ ਇਕ ਚਾਲ ਸੁਝੀ। ਨਾਰਦ ਨੇ ਰਾਵਣ ਦੀ ਪ੍ਰਸੰਸਾ ਕਰਨੀ ਸ਼ੁਰੂ ਕਰ ਦਿਤੀ ਅਤੇ ਉਸ ਦੀ ਬਹਾਦਰੀ ਦੇ ਜਸ ਗਾਣ ਲੱਗਾ। ਰਾਵਣ ਨੇ ਅਭਿਮਾਨ ਵਿਚ ਆ ਕੇ ਪੁਛਿਆ ਕਿ ਕੋਈ ਉਸ ਦੇ ਤੁਲ ਵੀ ਹੈ। ਨਾਰਦ ਨੇ ਕਿਹਾ, "ਕੋਈ ਨਹੀਂ।" ਪਰ ਨਾਰਦ ਨੇ ਗੱਲ ਚਲਾ ਦਿਤੀ ਕਿ ਜਦੋਂ ਉਹ ਕਿਸ਼ਕੰਧਯਾ ਗਿਆ ਸੀ, ਉਥੇ ਬਾਂਦਰ ਰਾਜਾ ਬਾਲੀ ਆਕੜ ਕੇ ਕਹਿ ਰਿਹਾ ਸੀ ਕਿ ਮੈਂ ਰਾਵਣ ਨੂੰ ਇਕ ਥੱਪੜ ਨਾਲ ਸਿੱਧਾ ਕਰ ਸਕਦਾ ਹਾਂ। ਰਾਵਣ ਇਹ ਸੁਣਦਿਆਂ ਸਾਰ ਅੱਗ-ਬਗੋਲਾ ਹੋ ਗਿਆ ਤੇ ਆਪਣੇ ਰੱਥ ਪੁਸ਼ਪਕ ਵਿਚ ਬੈਠ ਕੇ ਕਿਸ਼ਕੰਧਯਾ ਪੁਜਿਆ

ਅਤੇ ਬਾਲੀ ਨੂੰ ਪੂਛਲੋਂ ਫੜ ਕੇ ਧਰੀਕਣ ਲੱਗਾ। ਪਰ ਬਾਲੀ ਨੇ ਰਾਵਣ ਨੂੰ ਆਪਣੀ ਪੂਛਲ ਵਿਚ ਅਜਿਹਾ ਵਲ੍ਹੇਟਿਆ ਕਿ ਬਾਰਾਂ ਸਾਲਾਂ ਤਕ ਉਹ ਹਿਲ ਨਾ ਸਕਿਆ।

ਬਾਲੀ ਦੇ ਜਨਮ ਬਾਰੇ ਵੀ ਇਕ ਵਚਿਤ੍ਰ ਕਥਾ ਪ੍ਰਚਲਤ ਹੈ, ਜਿਸ ਕਰ ਕੇ ਬਾਲੀ ਨੂੰ ਇੰਦਰ ਦਾ ਪੁੱਤਰ ਮੰਨਿਆ ਜਾਂਦਾ ਹੈ। ਰਾਮਾਇਣ ਅਨੁਸਾਰ ਇਕ ਵਾਰ ਬ੍ਰਹਮਾ ਦੀਆਂ ਅੱਖਾਂ ਵਿਚੋਂ ਅੱਥਰੂ ਵਗੇ, ਜਿਨ੍ਹਾਂ ਤੋਂ ਇਕ ਬਾਂਦਰ 'ਰਾਜਾ' ਉਤਪੰਨ ਹੋਇਆ। ਰਾਜਾ ਇਕ ਵਾਰ ਸੁਮੇਰ ਪਰਬਤ ਦੇ ਇਕ ਸਰੋਵਰ ਵਿਚ ਇਸ਼ਨਾਨ ਕਰ ਰਿਹਾ ਸੀ ਕਿ ਉਸ ਦਾ ਸਰੀਰ ਸੁੰਦਰ ਇਸਤ੍ਰੀ ਦਾ ਹੋ ਗਿਆ, ਜਿਸ ਨੂੰ ਵੇਖ ਕੇ ਇੰਦਰ ਦਾ ਵੀਰਜ ਉਸ ਇਸਤ੍ਰੀ ਦੇ ਵਾਲਾਂ ਵਿਚ ਜਾ ਡਿੱਗਾ, ਜਿਸ ਤੋਂ ਬਾਲੀ ਦਾ ਜਨਮ ਹੋਇਆ। ਉਸੇ ਵੇਲੇ ਸੂਰਜ ਦਾ ਵੀਰਜ ਵੀ ਡਿੱਗਾ, ਜੋ ਉਸ ਇਸਤ੍ਰੀ ਨੇ, ਗ੍ਰੀਵ (ਗਰਦਨ) ਉਤੇ ਧਾਰਨ ਕਰ ਕੇ ਸੁਗ੍ਰੀਵ ਨੂੰ ਜਨਮ ਦਿਤਾ। ਬ੍ਰਹਮਾ ਨੇ ਰਾਜਾ ਨੂੰ ਕਿਸ਼ਕੰਧਯਾ ਦਾ ਰਾਜਾ ਥਾਪਿਆ।

ਬਾਲੀ ਦੀ ਪਤਨੀ ਦਾ ਨਾਂ ਤਾਰਾ ਸੀ ਤੇ ਪੁੱਤਰ ਦਾ ਅੰਗਦ। ਰਾਵਣ ਨਾਲ ਰਾਮ ਦੇ ਯੁੱਧ ਵੇਲੇ ਅੰਗਦ ਰਾਮ ਵਲੋਂ ਹੋ ਕੇ ਲੜਿਆ।

(ਬ-154) **ਬਾਲੂ ਬਲਾਕਾ :**

ਨੱਕ ਵਿਚ ਪਹਿਨਣ ਵਾਲਾ ਇਕ ਗਹਿਣਾ; ਇਸ ਗਹਿਣੇ ਦਾ ਗੱਦੀਆਂ ਵਿਚ ਬੜਾ ਰਿਵਾਜ ਹੈ।

ਬਾਲੂ ਬਲਾਕਾ ਦਾ ਚਾਉ ਗਦੀਆ ਜਾਲਮਾਂ–ਲੋਕ ਗੀਤ

(ਬ-155) **ਬਾਲੋ :**

ਸਾਂਦਲ ਬਾਰ ਦੇ ਇਲਾਕੇ ਗੁਜਰਾਂਵਾਲੇ ਦੀ ਇਕ ਮੁਟਿਆਰ, ਜਿਸ ਦਾ ਇਸ਼ਕ ਇਕ ਕਸ਼ਮੀਰੀ ਗਭਰੂ ਮੁਹੰਮਦ ਅਲੀ ਮਾਹੀਆ ਨਾਲ ਹੋ ਗਿਆ ਸੀ। ਪਹਿਲਾਂ ਤਾਂ ਇਹ ਚੋਰੀ ਛੁਪੀ ਮਿਲਦੇ ਤੇ ਇਸ਼ਕ ਪਾਲਦੇ ਰਹੇ, ਪਰ ਮਗਰੋਂ ਦੋਹਾਂ ਨੇ ਵਿਆਹ ਕਰਨ ਦਾ ਫ਼ੈਸਲਾ ਕਰ ਲਿਆ। ਬਾਲੋ ਦੇ ਮਾਪੇ ਜਦੋਂ ਵਿਆਹ ਲਈ ਰਜ਼ਾਮੰਦ ਨਾ ਹੋਏ ਤਾਂ ਮੁਹੰਮਦ ਅਲੀ, ਬਾਲੋ ਨੂੰ ਉਧਾਲ ਲੈ ਗਿਆ। ਉਨ੍ਹਾਂ ਦੋਹਾਂ ਨੂੰ ਛੇਤੀ ਹੀ ਪਕੜਿਆ ਗਿਆ ਤੇ ਮੁਕੱਦਮਾ ਚਲਿਆ, ਜਿਸ ਵਿਚ ਮੁਹੰਮਦ ਅਲੀ ਨੂੰ ਜੇਲ੍ਹ ਦੀ ਸਜ਼ਾ ਹੋਈ।

ਬਾਲੋ ਤੇ ਮਾਹੀਆ ਦੋਹਾਂ ਨੂੰ ਸੰਗੀਤ ਦੀ ਮੱਸ ਸੀ ਤੇ ਦੋਹਾਂ ਦੀ ਆਵਾਜ਼ ਬੜੀ ਸੁਰੀਲੀ ਤੇ ਦਿਲ-ਖਿਚਵੀਂ ਸੀ। ਇਨ੍ਹਾਂ ਨੇ ਆਪਣੀਆਂ ਭਾਵਨਾਵਾਂ ਨੂੰ ਪ੍ਰਗਟਾਣ ਲਈ ਮਾਹੀਏ ਦੇ ਟੱਪਿਆਂ ਨੂੰ ਮਾਧਿਅਮ ਬਣਾਇਆ। ਦੋਵੇਂ ਮਾਹੀਏ ਦੇ ਟੱਪੇ ਸਵਾਲਾਂ-ਜਵਾਬਾਂ ਵਿਚ ਗਾਉਂਦੇ। ਰਵਾਇਤ ਹੈ ਕਿ ਜਦੋਂ ਇਨ੍ਹਾਂ ਦੋਹਾਂ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ, ਤਾਂ ਉਥੇ ਵੀ ਇਨ੍ਹਾਂ ਦੋਹਾਂ ਨੇ ਮਾਹੀਆ ਗਾ ਕੇ ਸਵਾਲਾਂ ਦੇ ਜਵਾਬ ਦਿਤੇ।

ਬਾਲੋ ਤੇ ਮੁਹੰਮਦ ਅਲੀ ਦੋਹਾਂ ਦੀ ਆਵਾਜ਼ ਇਤਨੀ ਸੁਰੀਲੀ ਤੇ ਰਸੀਲੀ ਸੀ ਕਿ ਇਨ੍ਹਾਂ ਦੇ ਗਾਏ ਟੱਪਿਆਂ ਦੇ ਰੀਕਾਰਡ ਵੀ ਭਰੇ ਗਏ। ਬਾਲੋ ਤੇ ਮੁਹੰਮਦ ਅਲੀ ਜਿਸ ਤਰਜ਼ ਵਿਚ ਮਾਹੀਆ ਗਾਉਂਦੇ ਸਨ, ਉਹ 'ਮਾਹੀਆ, ਬਾਲੋ' ਦੇ ਨਾਂ ਨਾਲ ਪ੍ਰਸਿਧ ਹੋਇਆ। ਇਕ ਸਮੇਂ ਮਾਹੀਆ ਬਾਲੋ ਪੱਛਮੀ ਪੰਜਾਬ ਵਿਚ ਇਤਨਾ ਪ੍ਰਚਲਤ ਹੋਇਆ ਕਿ ਮਾਹੀਏ ਦੀਆਂ ਪੁਰਾਣੀਆਂ ਧੁਨਾਂ ਇਸ ਸਾਹਮਣੇ ਫਿੱਕੀਆਂ ਲੱਗਣ ਲੱਗੀਆਂ (ਵੇਖੋ : ਮਾਹੀਆ)।

(ਬ-156) **ਬਾਵਨ ਬੀਰ :**

ਤਾਰਿਆਂ ਦਾ ਇਕ ਸਮੂਹ; ਇਹ ਖਿੱਤੀ ਪਸ਼ੂਆਂ ਲਈ ਸ਼ੁਭ ਨਹੀਂ ਹੁੰਦੀ—

ਚੜ੍ਹਿਆ ਬਾਵਨ ਬੀਰ
ਘਟੇ ਮੱਝੀਆਂ ਗਾਈਆਂ ਦੇ ਖੀਰ (ਵੇਖੋ : ਬੀਰ)।

(ਬ-157) **ਬਾਵਲਾ ਕੁੱਤਾ :**

ਪੰਜਾਬ ਵਿਚ ਕਈ ਖੂਹ ਜਾਂ ਤਲਾਬ ਅਜਿਹੇ ਮੰਨੇ ਜਾਂਦੇ ਹਨ, ਜਿਥੇ ਇਸ਼ਨਾਨ ਕਰਨ ਨਾਲ ਬਾਵਲੇ ਕੁੱਤੇ ਦੇ ਕੱਟੇ ਦਾ ਰੋਗੀ ਰਾਜ਼ੀ ਹੋ ਜਾਂਦਾ ਹੈ। ਹੁਸ਼ਿਆਰਪੁਰ ਦੇ ਇਲਾਕੇ ਵਿਚ ਇਹ ਧਾਰਨਾ ਪ੍ਰਚਲਤ ਹੈ ਕਿ ਜੇ ਕਿਸੇ ਸ਼ਖ਼ਸ ਨੂੰ ਹਲਕਾ ਕੁੱਤਾ ਲੜ ਜਾਵੇ ਤੇ ਜੇ ਉਹ ਪਹਾੜਾਂ ਦੇ ਪਾਣੀ ਵਿਚੋਂ ਸੌ ਵਾਰ ਲੰਘੇ, ਤਾਂ ਉਹ ਰਾਜ਼ੀ ਹੋ ਜਾਂਦਾ ਹੈ। ਇਸ ਲਈ ਇਥੇ ਜੇ ਕਿਸੇ ਨੂੰ ਬਾਵਲਾ ਕੁੱਤਾ ਲੜ ਜਾਵੇ, ਤਾਂ ਉਹ ਹੁਸ਼ਿਆਰਪੁਰ ਦੇ ਨੇੜੇ ਵਗਦੀ ਸੁਆਂ ਭਦਰਾਂ, ਜਿਸ ਦਾ ਪਾਣੀ ਪਹਾੜਾਂ ਤੋਂ ਉਤਰਦਾ ਹੈ ਤੇ ਅਗੇ ਜਾ ਕੇ ਸਤਲੁਜ ਵਿਚ ਜਾ ਰਲਦਾ ਹੈ, ਵਿਚੋਂ ਸੌ ਵਾਰ ਆਰ ਪਾਰ ਲੰਘਦਾ ਹੈ।

(ਬ-158) **ਬਾਵਲੀ :**

(ੳ) ਇਕ ਤਰ੍ਹਾਂ ਦਾ ਖੂਹ, ਜਿਸ ਦੇ ਪਾਣੀ ਦੇ ਤਲ ਤਕ ਪਹੁੰਚਣ ਲਈ ਪੌੜੀਆਂ ਲਗੀਆਂ ਹੁੰਦੀਆਂ ਹਨ। ਪੁਰਾਣੇ ਸਮਿਆਂ ਵਿਚ ਸ਼ਾਹ ਰਾਹਾਂ ਉਤੇ, ਮੁਸਾਫ਼ਰਾਂ ਦੇ ਸੁਖ ਲਈ ਬਾਵਲੀਆਂ ਬਨਾਉਣ ਦੀ ਪ੍ਰਥਾ ਸੀ। ਇਕ ਬਾਵਲੀ ਦਾ ਮਹਾਤਮ ਸੌ ਖੂਹਾਂ ਦੇ ਬਰਾਬਰ ਮੰਨਿਆ ਜਾਂਦਾ। ਸਿੱਖ ਗੁਰੂਆਂ ਨੇ ਵੀ ਕੁਝ ਬਾਵਲੀਆਂ ਬਣਵਾਈਆਂ, ਜਿਨ੍ਹਾਂ ਨੂੰ ਆਦਰ ਨਾਲ ਬਾਵਲੀ ਸਾਹਿਬ' ਕਿਹਾ ਜਾਂਦਾ ਹੈ। ਇਨ੍ਹਾਂ ਵਿਚੋਂ ਸਭ ਤੋਂ ਪ੍ਰਸਿਧ ਬਾਵਲੀ ਗੋਇੰਦਵਾਲ ਵਿਚ ਹੈ, ਜੋ ਗੁਰੂ ਅਮਰ ਦਾਸ ਜੀ ਨੇ 1559 ਈ: ਵਿਚ ਬਣਵਾਈ

ਅਤੇ ਜਿਸ ਦੀਆਂ ਚੌਰਾਸੀ ਪੌੜੀਆਂ ਹਨ। ਧਾਰਨਾ ਹੈ ਇਸ ਬਾਵਲੀ ਦੀ ਹਰੇਕ ਪੌੜੀ ਉਤੇ ਇਸ਼ਨਾਨ ਕਰਨ ਮਗਰੋਂ ਜਪੁ ਸਾਹਿਬ ਦੇ 84 ਪਾਠ ਕਰਨ ਵਾਲਾ ਪ੍ਰਾਣੀ ਮੁਕਤ ਹੋ ਜਾਂਦਾ ਹੈ ਅਥਵਾ ਉਸ ਦੀ ਚੌਰਾਸੀ ਕੱਟੀ ਜਾਂਦੀ ਹੈ।

ਕੁਝ ਹੋਰ ਪ੍ਰਸਿਧ ਬਾਵਲੀਆਂ ਇਹ ਹਨ—

ਲਾਹੌਰ ਗੁਰੂ ਅਰਜਨ ਦੇਵ ਜੀ ਦੀ ਬਣਵਾਈ ਬਾਵਲੀ, ਜੋ ਮਗਰੋਂ ਸ਼ਾਹ ਜਹਾਨ ਦੇ ਹੁਕਮ ਨਾਲ ਪੂਰ ਦਿਤੀ ਗਈ। ਪਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸੰਮਤ 1891 ਵਿਚ ਇਕ ਫੁਲੇਰੇ ਦੇ ਪਤਾ ਦੇਣ ਤੇ ਮੁੜ ਪ੍ਰਗਟ ਕੀਤੀ ਗਈ (ਮਹਾਨ ਕੋਸ਼, 644)।

ਡੱਲਾ ਪਿੰਡ (ਕਪੂਰਥਲਾ) ਵਿਚ ਗੁਰੂ ਅਰਜਨ ਦੇਵ ਜੀ ਦੀ ਬਣਵਾਈ ਬਾਵਲੀ, ਜੋ ਗੁਰੂ ਹਰਿਗੋਬਿੰਦ ਜੀ ਦੇ ਵਿਆਹ ਦੀ ਯਾਦ ਵਿਚ ਖੁਦਵਾਈ ਗਈ।

ਆਨੰਦਪੁਰ ਤੋਂ ਸੱਤ ਕੋਹ ਉੱਤਰ ਵਲ 'ਕਰਮਾ' ਤੇ 'ਕਟੋਰਾ' ਨਾਂ ਦੀਆਂ ਦੋ ਬਾਵਲੀਆਂ ਹਨ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬਣਵਾਈਆਂ। ਸਿੱਖ ਇਤਿਹਾਸ ਅਨੁਸਾਰ ਪਹਿਲੀ ਦਾ ਜਲ ਧਰਤੀ ਵਿਚ ਬਰਛਾ ਮਾਰਨ ਤੋਂ ਨਿਕਲਿਆ ਅਤੇ ਦੂਜੀ ਦਾ ਘੋੜੇ ਦੇ ਸੁੰਮ ਮਾਰਨ ਨਾਲ।

ਤਰਨਤਾਰਨ ਦੇ ਪਿੰਡ ਖਹਿਰਾ ਤੋਂ ਉੱਤਰ ਵਲ, ਇਕ ਫਰਲਾਂਗ ਦੇ ਫ਼ਾਸਲੇ 'ਤੇ ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ ਹੈ, ਜਿਥੇ ਪਹਿਲਾਂ ਛੋਟਾ ਜਿਹਾ ਛੱਪੜ ਸੀ ਤੇ ਮਗਰੋਂ ਸੰਗਤ ਨੇ ਬਾਵਲੀ ਬਣਾ ਦਿਤੀ। ਇਥੇ ਸਰਾਧਾਂ ਦੀ ਦਸਵੀਂ ਨੂੰ ਮੇਲਾ ਲਗਦਾ ਹੈ (ਮਹਾਨ ਕੋਸ਼, 422)।

ਘੱਗਰ ਰੇਲਵੇ ਸਟੇਸ਼ਨ ਤੋਂ ਦੋ ਮੀਲ ਦੂਰ ਸਥਿਤ ਢਕੌਲੀ ਪਿੰਡ ਦੇ ਉੱਤਰ ਵਲ, ਇਕ ਗੁਰੂ ਗੋਬਿੰਦ ਸਿੰਘ ਜੀ ਦੀ ਬਾਵਲੀ ਹੈ। ਗੁਰੂ ਜੀ ਨੇ ਪਾਉਂਟੇ ਤੋਂ ਅਨੰਦਪੁਰ ਜਾਂਦੇ ਇਕ ਬਰਛਾ ਮਾਰ ਕੇ ਪਾਣੀ ਕਢਿਆ ਸੀ (ਮਹਾਨ ਕੋਸ਼, 422)।

(ਅ) ਕਾਹਨੂੰਵਾਨ ਵਿਖੇ ਦਰਿਆ ਦੇ ਨੇੜੇ, ਇਕ ਪੁਰਾਣੀ ਬਾਵਲੀ ਹੈ, ਜਿਸ ਬਾਰੇ ਦੰਦ-ਕਥਾ ਪ੍ਰਚਲਤ ਹੈ ਕਿ ਇਕ ਰਾਜਪੂਤ ਮੁਖੀਏ ਦੀਆਂ ਦੋ ਪਤਨੀਆਂ ਸਨ, ਜੋ ਸਦਾ ਆਪੋ ਵਿਚ ਲੜਦੀਆਂ ਝਗੜਦੀਆਂ ਰਹਿੰਦੀਆਂ ਸਨ। ਰਾਜਪੂਤ ਉਨ੍ਹਾਂ ਤੋਂ ਬੜਾ ਦੁਖੀ ਸੀ। ਉਸ ਨੇ ਤੰਗ ਆ ਕੇ ਇਕ ਬਾਵਲੀ ਬਣਵਾਈ ਤੇ ਆਪਣੀਆਂ ਦੋਹਾਂ ਪਤਨੀਆਂ ਨੂੰ ਪੌੜੀਆਂ ਦੀਆਂ ਥੰਮੀਆਂ ਹੇਠ ਦਬ ਦਿਤਾ ਤੇ ਕਿਹਾ ਕਿ ਉਹ ਰਹਿੰਦੀ ਦੁਨੀਆਂ ਤਕ ਘਟੋ ਘਟ ਸ਼ਾਂਤੀ ਨਾਲ ਇਕ ਦੂਜੇ ਨਾਲ ਪਈਆਂ ਰਹਿਣਗੀਆਂ (ਗੁਰਦਾਸਪੁਰ ਗਜ਼ਟੀਅਰ, ਪੰਨਾ 22)। ਲੋਕਾਂ ਦਾ ਨਿਸਚਾ ਹੈ ਕਿ ਇਸ ਬਾਵਲੀ ਦਾ ਪਾਣੀ ਜੇ ਸੌਂਕਣਾਂ ਨੂੰ ਪਿਲਾਇਆ ਜਾਵੇ, ਤਾਂ ਉਹ ਸ਼ਾਂਤੀ ਨਾਲ ਇਕ ਦੂਜੇ ਨਾਲ ਰਹਿਣ ਲਗ ਪੈਂਦੀਆਂ ਹਨ।

(ਬ-159) **ਬਾਵਾ ਜਿਤਾ :**

ਬਾਵੇ ਜਿਤੇ ਦੀ ਸਮਾਧ ਜੰਮੂ ਜ਼ਿਲੇ ਦੇ ਸ਼ਾਮਲ ਚਕ ਵਿਚ ਹੈ, ਜਿਥੇ ਹਰ ਸਾਲ ਕੱਤਕ ਦੀ ਪੂਰਨਮਾਸ਼ੀ ਨੂੰ ਇਕ ਭਾਰੀ ਮੇਲਾ ਲਗਦਾ ਹੈ, ਜਿਸ ਵਿਚ ਜੰਮੂ ਤੋਂ ਬਿਨਾਂ ਪੰਜਾਬ, ਹਰਿਆਣਾ ਤੇ ਹਿਮਾਚਲ ਦੇ ਇਲਾਕੇ ਤੋਂ ਬੇਸ਼ੁਮਾਰ ਲੋਕ ਸ਼ਾਮਲ ਹੁੰਦੇ ਹਨ। ਇਸ ਮੇਲੇ ਨੂੰ 'ਝਿੜੀ ਦਾ ਮੇਲਾ' ਵੀ ਕਹਿੰਦੇ ਹਨ।

ਬਾਵੇ ਜਿਤੇ ਦੀ ਕਿਸਾਨਾਂ ਵਿਚ ਬੜੀ ਮਾਨਤਾ ਹੈ ਤੇ ਉਹ ਉਸ ਨੂੰ ਸ਼ਹੀਦ ਮੰਨਦੇ ਹਨ। ਬਾਵਾ ਜਿਤਾ ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਹੋਇਆ ਮੰਨਿਆ ਜਾਂਦਾ ਹੈ। ਰਵਾਇਤਾਂ ਅਨੁਸਾਰ ਇਹ ਜੰਮੂ ਦੇ ਤ੍ਰਿਕੁਟੀ ਪਹਾੜਾਂ ਵਿਚ ਕਟੜਾ ਦੇਵੀ ਦੇ ਨੇੜੇ ਦੇ ਖੇਤਰ ਦਾ ਰਹਿਣ ਵਾਲਾ ਸੀ ਅਤੇ ਜ਼ਾਤ ਦਾ ਬ੍ਰਾਹਮਣ ਸੀ। ਇਸ ਦਾ ਵਿਆਹ ਬੂਆ ਰਾਣੀ ਨਾਲ ਹੋਇਆ ਤੇ ਇਹ ਜੰਮੂ ਜ਼ਿਲੇ ਦੇ ਇਕ ਚਕ ਵਿਚ ਰਹਿਣ ਲੱਗਾ ਇਸ ਚਕ ਦਾ ਮਾਲਕ ਮਹਿਤਾ ਬੀਰ ਸਿੰਘ ਸੀ। ਜਿਤਾ ਨੇ ਬੀਰ ਸਿੰਘ ਦੀ ਬੰਜਰ ਧਰਤੀ ਇਸ ਸ਼ਰਤ ਤੇ ਵਾਹੁਣੀ ਸ਼ੁਰੂ ਕੀਤੀ ਕਿ ਉਹ ਫ਼ਸਲ ਦਾ ਇਕ ਚੌਥਾਈ ਹਿੱਸਾ ਜਗੀਰਦਾਰ ਨੂੰ ਦੇਵੇਗਾ। ਜਿਤੇ ਨੇ ਲਹੂ ਪਸੀਨਾ ਇਕ ਕਰ ਕੇ ਬੰਜਰ ਧਰਤੀ ਨੂੰ ਵਾਹਿਆ ਤੇ ਜਦੋਂ ਭਰਪੂਰ ਫ਼ਸਲ ਕੱਟੀ ਜਾਣ ਲਗੀ ਤਾਂ ਜਗੀਰਦਾਰ ਨੇ ਜਿਤੇ ਨੂੰ ਇਕ ਚੌਥਾਈ ਫ਼ਸਲ ਦੇਣੀ ਚਾਹੀ। ਜਿਤੇ ਤੋਂ ਜਦੋਂ ਬੀਰ ਸਿੰਘ ਦੇ ਚੋਬਰਾਂ ਨੇ ਜ਼ਬਰਦਸਤੀ ਫ਼ਸਲ ਲੈਣੀ ਚਾਹੀ ਤਾਂ ਉਸ ਨੇ ਇਸ ਵਿਰੁਧ ਰੋਸ ਪ੍ਰਗਟ ਕਰਦਿਆਂ ਆਪਣੇ ਸੀਨੇ ਵਿਚ ਛੁਰਾ ਮਾਰ ਲਿਆ ਤੇ ਸ਼ਹੀਦੀ ਪ੍ਰਾਪਤ ਕੀਤੀ। ਬੂਆ ਰਾਣੀ ਵੀ ਜਿਤੇ ਨਾਲ ਸਤੀ ਹੋ ਗਈ। ਸਾਰੇ ਇਲਾਕੇ ਦੇ ਕਿਸਾਨਾਂ ਵਿਚ ਬੜਾ ਰੋਸ ਪੈਦਾ ਹੋ ਗਿਆ। ਬੀਰ ਸਿੰਘ ਨੇ ਬ੍ਰਹਮ-ਹੱਤਿਆ ਤੋਂ ਡਰਦਿਆਂ, ਉਸ ਥਾਂ ਜਿਥੇ ਜਿਤੇ ਦਾ ਲਹੂ ਡੁਲ੍ਹਿਆ ਸੀ, ਇਕ ਸਮਾਧ ਬਣਾ ਦਿਤੀ ਤੇ ਉਦੋਂ ਤੋਂ ਇਥੇ ਹਰ ਸਾਲ ਮੇਲਾ ਲਗਦਾ ਹੈ।

(ਬ-160) **ਬਾਵੇ :**

1. ਸਿੱਖਾਂ ਦੇ ਪਹਿਲੇ ਤਿੰਨ ਗੁਰੂਆਂ ਨਾਨਕ ਦੇਵ, ਜੋ ਬੇਦੀ ਗੋਤ ਦੇ ਸਨ, ਅੰਗਦ ਦੇਵ ਜੋ ਤ੍ਰਿਹਣ ਗੋਤ ਦੇ ਸਨ ਅਤੇ ਅਮਰਦਾਸ ਜੀ, ਜੋ ਭੱਲਾ ਗੋਤ ਦੇ ਸਨ, ਦੀਆਂ ਵੰਸ਼ਾਂ ਬੇਦੀ, ਤ੍ਰਿਹਣ ਤੇ ਭੱਲੇ, ਬਾਵੇ ਅਖਵਾਉਂਦੇ ਹਨ।
2. ਕੋਈ ਜਟਾਧਾਰੀ ਸਾਧੂ।
3. ਭਗਤ ਨਾਮਦੇਵ ਦੇ ਮੰਦਰ ਦਾ ਪੁਜਾਰੀ।

(ਬ-161) **ਬਿਉਰ :**

ਕਪੜਿਆਂ ਦਾ ਜੋੜਾ; ਕੰਨਿਆਂ ਦੇ ਵਿਆਹ ਸਮੇਂ

ਨਜ਼ਦੀਕੀ ਰਿਸ਼ਤੇਦਾਰ ਕੰਨਿਆਂ ਦੇ ਕੁਝ ਕਪੜੇ ਲਿਆਂਦੇ ਹਨ, ਜੇ ਇਹ ਕਮੀਜ਼ ਸਲਵਾਰ ਹੋਣ ਤਾਂ ਬਿਉਰ ਅਖਵਾਂਦੇ ਹਨ, ਜੇ ਇਨ੍ਹਾਂ ਨਾਲ ਸਿਰ ਦੀ ਚੁੰਨੀ ਵੀ ਹੋਵੇ ਤਾਂ ਤਿਉਰ ਅਖਵਾਂਦੇ ਹਨ।

(ਬ-162) **ਬਿਆਸ :**

ਪੰਜਾਬ ਦਾ ਇਕ ਦਰਿਆ, ਜੋ ਸਮੁੰਦਰੀ ਤਲ ਤੋਂ 13326 ਫ਼ੁਟ ਉਪਰ ਲਾਹੌਲ ਦੀਆਂ ਬਰਫ਼ਾਨੀ ਚੋਟੀਆਂ ਵਿਚਾਲੇ ਰੋਹਤਾਂਗਪਾਸ ਦੀਆਂ ਦੱਖਣੀ ਢਲਵਾਨਾਂ ਵਿਚੋਂ ਨਿਕਲਦਾ ਹੈ। ਰੋਹਤਾਂਗਪਾਸ ਤੋਂ 40 ਕੁ ਮੀਲ ਦਾ ਪੈਂਡਾ ਮੁਕਾ ਕੇ ਇਹ ਦਰਿਆ ਬੜੀ ਤੇਜ਼ੀ ਨਾਲ ਪੱਛਮ ਵਲ ਵਗਦਾ ਅਤੇ ਮੰਡੀ ਤੇ ਨਦੌਣ ਦੇ ਦੁਆਲੇ ਪ੍ਰਕਰਮਾ ਕਰਦਾ ਹੋਇਆ ਸੰਘੋਲ ਦੇ ਸਥਾਨ ਉਤੇ ਜ਼ਿਲਾ ਕਾਂਗੜੇ ਵਿਚ ਦਾਖ਼ਲ ਹੁੰਦਾ ਹੈ। ਇਥੋਂ ਇਹ ਦਰਿਆ ਇਕ ਵੱਡੀ ਸਾਰੀ ਖਾੜੀ ਦਾ ਰੂਪ ਧਾਰਨ ਕਰਦਾ ਹੈ। ਇਥੋਂ ਅਗੇ ਉਤਰ ਪੱਛਮ ਵਲ 80 ਮੀਲ ਦਾ ਪੈਂਡਾ ਮੁਕਾ ਕੇ ਇਹ ਦਰਿਆ ਮੀਰ ਕੋਟ ਦੇ ਸਥਾਨ ਉਤੇ ਪੰਜਾਬ ਵਿਚ ਦਾਖ਼ਲ ਹੁੰਦਾ ਹੈ। ਹੁਸ਼ਿਆਰਪੁਰ ਜ਼ਿਲੇ ਵਿਚ, ਸ਼ਿਵਾਲਕ ਦੀਆਂ ਪਹਾੜੀਆਂ ਦੇ ਪੈਰਾਂ ਦੁਆਲੇ ਪ੍ਰਕਰਮਾ ਕਰਦਾ ਹੋਇਆ, ਇਹ ਦਰਿਆ, ਪਹਿਲਾਂ ਦੱਖਣ ਵਲ ਤੇ ਫਿਰ ਦੱਖਣ-ਪੱਛਮ ਵਲ ਵਗਦਾ 80 ਕੁ ਮੀਲ ਹੋਰ ਅਗੇ ਲੰਘ ਜਾਂਦਾ ਹੈ। ਇਥੋਂ ਹੁਸ਼ਿਆਰਪੁਰ ਤੇ ਗੁਰਦਾਸਪੁਰ ਦੇ ਜ਼ਿਲਿਆਂ ਵਿਚੋਂ ਵਗਦਾ ਹੋਇਆ ਅੰਮ੍ਰਿਤਸਰ ਦੇ ਜ਼ਿਲੇ ਨੂੰ ਛੂਹੰਦਾ ਹੋਇਆ, ਅੰਮ੍ਰਿਤਸਰ ਤੋਂ 35 ਮੀਲ ਦੱਖਣ ਪੂਰਵ ਵਲ ਹਰੀ ਕੇ ਪਤਣ ਤੋਂ ਤਿੰਨ ਮੀਲ ਉਪਰ ਸਤਲੁਜ ਵਿਚ ਜਾ ਮਿਲਦਾ ਹੈ। ਆਪਣੇ ਸੋਮੇ ਤੋਂ ਲੈ ਕੇ ਇਹ ਦਰਿਆ ਸਤਲੁਜ ਵਿਚ ਸਮਾਉਣ ਤਕ 290 ਮੀਲ ਦਾ ਪੈਂਡਾ ਤੈਅ ਕਰਦਾ ਹੈ।

ਬਿਆਸ ਦਰਿਆ ਜਿਸ ਦਾ ਮੁਲਤਾਨ ਦੇ ਜ਼ਿਲੇ ਦਾ ਸਥਾਨਕ ਨਾਂ 'ਵਿਯਾਸ' ਹੈ, ਕਿਸੇ ਸਮੇਂ ਮੁਲਤਾਨ ਜ਼ਿਲੇ ਦੇ 'ਕੇਂਦਰ' ਵਿਚੋਂ ਲੰਘਦਾ ਸੀ ਅਥਵਾ ਪੂਰਵ ਵਲ ਪਖੀ ਮੀਆਂ ਤੋਂ ਪੱਛਮ ਵਲ 'ਬੇਹ ਕਲਾਂ' ਦੇ ਨੇੜੇ ਤੇੜੇ ਵਗਦਾ ਸੀ। ਇਥੇ ਇਸ ਦਾ ਸੁਕਾ ਪਾਟ ਹੁਣ ਵੀ ਮਿਲਦਾ ਹੈ। ਇਕ ਦੰਦ-ਕਥਾ ਅਨੁਸਾਰ ਬਿਆਸ ਦਾ ਮੂਲ ਰਸਤੇ ਨੂੰ ਛੱਡ ਕੇ, ਹੁਣ ਵਾਲੇ ਰਾਹ ਵਗਣ ਦਾ ਕਾਰਨ ਇਹ ਸੀ ਕਿ ਕੁਝ ਮੁਹਾਣਿਆਂ ਨੇ ਇਕ ਫ਼ਕੀਰ ਨੂੰ ਮੁਫ਼ਤ ਦਰਿਆ ਪਾਰ ਲੰਘਾਣ ਤੋਂ ਇਨਕਾਰ ਕਰ ਦਿਤਾ। ਫ਼ਕੀਰ ਕਰਨੀ ਵਾਲਾ ਸੀ। ਦਰਿਆ ਨੇ ਫ਼ਕੀਰ ਨੂੰ ਰਾਹ ਦੇਣ ਲਈ ਆਪਣਾ ਰਸਤਾ ਬਦਲ ਦਿਤਾ। ਮੁਲਤਾਨ ਗਜ਼ਟੀਅਰ ਅਨੁਸਾਰ ਇਹ ਘਟਨਾ 1790 ਜਾਂ 1796 ਈਸਵੀ ਦੀ ਹੈ।

ਇਸ ਦਰਿਆ ਦਾ ਪੁਰਾਣਿਕ ਨਾਂ ਵਿਪਾਸ਼ਾ ਹੈ। ਇਕ ਪੁਰਾਣ ਕਥਾ ਅਨੁਸਾਰ ਵਸ਼ਿਸ਼ਠ ਰਿਸ਼ੀ ਨੇ ਇਕ ਵਾਰ ਆਪਣੇ ਪੁੱਤਰ ਦੇ ਦੁੱਖ ਵਿਚ ਆਤੁਰ ਹੋ ਕੇ, ਸਰੀਰ ਨੂੰ ਬੰਨ੍ਹ ਕੇ ਇਸ ਦਰਿਆ ਵਿਚ ਸੁਟ ਦਿਤਾ, ਪਰ ਦਰਿਆ ਨੇ ਉਸ ਦੇ ਬੰਧਨ ਤੋੜ ਕੇ ਉਸ ਨੂੰ ਕੰਢੇ ਤੇ ਲਿਆ ਸੁਟਿਆ। ਜਿਸ ਤੋਂ ਇਸ ਦਾ ਨਾਂ ਵਿਪਾਸ਼ (ਬੰਧਨ ਕਟਣ ਵਾਲਾ) ਪੈ ਗਿਆ।

ਇਕ ਮਿਥਕ ਕਥਾ ਅਨੁਸਾਰ ਇਸ ਦਰਿਆ ਦਾ ਨਾਂ ਪ੍ਰਸਿਧ ਰਿਸ਼ੀ ਵਿਆਸ ਦੇ ਨਾਂ ਉਤੇ ਪਿਆ। ਰਿਸ਼ੀ ਵਿਆਸ ਦੇ ਉਪਾਸ਼ਕ ਅਜ ਵੀ ਬਿਆਸ ਦਰਿਆ ਨੂੰ ਪੂਜਦੇ ਹਨ। ਰਿਸ਼ੀ ਵਿਆਸ ਦਾ ਮੰਦਰ ਕੁਲੂ ਵਿਖੇ ਬਿਆਸ ਦਰਿਆ ਦੇ ਕੰਢੇ ਵਸ਼ਿਸ਼ਟ ਦੇ ਨੇੜੇ ਹੀ ਸਥਿਤ ਹੈ।

(ਬ-163) **ਬਿਆਸੇ ਵਾਲਾ ਪਿੱਪਲ :**

ਇਕ ਪਿੱਪਲ ਜੋ ਮਹਾਨ ਸਿਕੰਦਰ ਦੇ ਸਮੇਂ ਬਿਆਸ ਦਰਿਆ ਦੇ ਕੰਢੇ 'ਤੇ ਸਥਿਤ ਸੀ। ਕਥਾਵਾਂ ਅਨੁਸਾਰ ਇਸ ਪਿੱਪਲ ਨੂੰ ਜੀਭ ਲਗ ਜਾਂਦੀ ਸੀ ਤੇ ਮਨੁੱਖੀ ਬੋਲੀ ਵਿਚ ਲੋਕਾਂ ਦੀਆਂ ਪੁੱਛਾਂ ਦਾ ਉਤਰ ਦੇਂਦਾ ਤੇ ਭਵਿਸ਼ ਬਾਣੀ ਕਰਦਾ ਸੀ।

ਜਦੋਂ ਮਹਾਨ ਸਿਕੰਦਰ ਨੂੰ ਇਸ ਪਿੱਪਲ ਬਾਰੇ ਪਤਾ ਲਗਾ ਤਾਂ ਉਹ ਪੂਰਨਮਾਸ਼ੀ ਵਾਲੀ ਰਾਤ ਤਕ ਉਥੇ ਹੀ ਟਿਕਿਆ ਰਿਹਾ। ਪੂਰਨਮਾਸ਼ੀ ਵਾਲੀ ਰਾਤ ਸਿਕੰਦਰ ਨੇ ਪਿੱਪਲ ਤੋਂ ਪੁਛਿਆ ਸੀ ਕਿ ਕੀ ਉਹ ਸਾਰੇ ਸੰਸਾਰ ਉਤੇ ਵਿਜੇ ਪਾ ਸਕੇਗਾ ਤਾਂ ਪਿੱਪਲ ਵਿਚੋਂ ਅਵਾਜ਼ ਆਈ, "ਤੇਰੇ ਦਿਨ ਥੋੜੇ ਰਹਿ ਗਏ ਨੇ ਤੇ ਤੂੰ ਆਪਣੀ ਮਾਤ-ਭੂਮੀ ਉਤੇ ਕਦੇ ਜੀਉਂਦਾ ਵਾਪਸ ਨਹੀਂ ਜਾ ਸਕੇਂਗਾ।" ਸਿਕੰਦਰ ਇਹ ਭਵਿਸ਼ਬਾਣੀ ਸੁਣ ਕੇ ਘਬਰਾ ਗਿਆ ਤੇ ਆਪਣੇ ਜਰਨੈਲਾਂ ਨੂੰ ਕਹਿਣ ਲਗਾ, "ਹੁਣੇ ਵਾਪਸ ਪਰਤ ਜਾਓ, ਤਾਂ ਜੋ ਪਿੱਪਲ ਦੀ ਭਵਿਸ਼ ਬਾਣੀ ਸੱਚੀ ਨਾ ਹੋ ਸਕੇ।"

ਪਰ ਸਿਕੰਦਰ ਰਾਹ ਵਿਚ ਹੀ ਬੀਮਾਰ ਪੈ ਗਿਆ ਤੇ ਕੁਝ ਦਿਨਾਂ ਵਿਚ ਹੀ ਮਰ ਗਿਆ।

(ਬ-164) **ਬਿਸ਼ਨਪਦੇ :**

ਬਿਸ਼ਨ (ਵਿਸ਼ਨੂੰ) ਦੇਵਤੇ ਦੀ ਉਸਤਤੀ ਵਿਚ ਗਾਏ ਜਾਣ ਵਾਲੇ ਭਜਨ। ਪਿਛੋਂ ਇਹ ਸ਼ਬਦ, ਹਰ ਪ੍ਰਕਾਰ ਦੇ ਭਜਨਾਂ ਲਈ, ਜੋ ਕਿਸੇ ਦੇਵਤੇ ਦੀ ਕੀਰਤੀ ਵਿਚ ਗਾਏ ਗਏ ਹੋਣ, ਵਰਤਿਆ ਜਾਣ ਲਗਾ।

(ਬ-165) **ਬਿਸ਼ਨੋਈ :**

ਹਿੰਦੂਆਂ ਦੀ ਇਕ ਸੰਪਰਦਾਇ, ਜਿਸ ਦੇ ਅਨੁਯਾਈ

ਫ਼ਿਰੋਜ਼ਪੁਰ ਤੇ ਹਿਸਾਰ ਦੇ ਜ਼ਿਲਿਆਂ ਅਤੇ ਬੀਕਾਨੇਰ ਵਿਚ ਮਿਲਦੇ ਹਨ। ਇਸ ਸੰਪਰਦਾਇ ਵਿਚ ਖਤ੍ਰੀ, ਰਾਜਪੂਤ, ਜੱਟ ਤੇ ਬਨੀਏ ਆਦਿ ਸਭ ਜ਼ਾਤਾਂ ਦੇ ਲੋਕ ਮਿਲਦੇ ਹਨ। ਇਹ 'ਜ਼ੰਬਾ ਜੀ' ਨੂੰ ਪੂਜਦੇ ਹਨ ਜੋ ਵਿਸ਼ਨੂੰ ਦਾ ਇਕ ਅਵਤਾਰ ਮੰਨਿਆ ਜਾਂਦਾ ਹੈ।

ਬਿਸ਼ਨ (ਵਿਸ਼ਨੂੰ) ਦੇਵਤੇ ਦੀ ਪੂਜਾ ਕਰਨ ਕਰਕੇ ਹੀ ਇਨ੍ਹਾਂ ਦਾ ਨਾਂ ਬਿਸ਼ਨੋਈ ਪੈ ਗਿਆ ਪਰ ਬਿਸ਼ਨੋਈਆਂ ਦੀ ਧਾਰਨਾ ਹੈ ਕਿ ਇਹ ਨਾਂ ਬੀਸ ਨੌਂ (ਅਥਵਾ 29) ਤੋਂ ਵਿਗੜ ਕੇ ਬਣਿਆ ਹੈ ਕਿਉਂ ਜੋ ਇਸ ਮੱਤ ਦੇ ਮੋਢੀ ਜ਼ੰਬਾ ਜੀ ਨੇ 29 ਸਿਧਾਂਤ ਦਸੇ ਹਨ ਜਿਨ੍ਹਾਂ ਉਤੇ ਇਕ ਬਿਸ਼ਨੋਈ ਦਾ ਚਲਣਾ ਲਾਜ਼ਮੀ ਹੈ। ਇਸੇ ਬੀਸ ਨੌਂ ਤੋਂ ਇਹ ਸ਼ਬਦ ਵਿਗੜ ਕੇ ਬਿਸ਼ਨੋਈ ਪ੍ਰਸਿਧ ਹੋਇਆ।

ਜ਼ੰਬਾ ਜੀ ਦੇ ਜੀਵਨ ਬਾਰੇ ਇਕ ਦੰਦ-ਕਥਾ ਪ੍ਰਚਲਤ ਹੈ: ਬੀਕਾਨੇਰ ਦੇ ਦੱਖਣ ਵਿਚ ਇਕ ਪਿੰਡ ਪਿੰਪਸਰ ਵਿਚ ਲੋਤ ਨਾਂ ਦਾ ਇਕ ਰਾਜਪੂਤ ਰਹਿੰਦਾ ਸੀ, ਜਿਸ ਦੇ ਘਰ ਸੱਠ ਸਾਲ ਦੀ ਉਮਰ ਤਕ ਕੋਈ ਬਾਲ ਬੱਚਾ ਨਾ ਹੋਇਆ। ਇਕ ਦਿਨ ਲੋਤ ਦਾ ਕੋਈ ਗੁਆਂਢੀ ਖੇਤਾਂ ਵਿਚ ਬੀਜ ਬੀਜਣ ਜਾ ਰਿਹਾ ਸੀ ਕਿ ਉਸ ਨੂੰ ਅਗੋਂ ਲੋਤ ਮਿਲ ਗਿਆ। ਗੁਆਂਢੀ ਸਵੇਰੇ ਸਵੇਰੇ ਨਿਰਸੰਤਾਨ ਸ਼ਖ਼ਸ ਦੇ ਮਥੇ ਲਗਣ ਨੂੰ ਬਦਸ਼ਗਨੀ ਸਮਝ ਕੇ ਵਾਪਸ ਮੁੜ ਗਿਆ। ਲੋਤ ਬੜਾ ਦੁਖੀ ਹੋਇਆ ਤੇ ਜੰਗਲ ਵਿਚ ਜਾ ਕੇ ਵਿਰਲਾਪ ਕਰਨ ਲੱਗਾ। ਇਕ ਫ਼ਕੀਰ ਉਥੋਂ ਲੰਘਿਆ, ਉਸਨੇ ਇਸ ਦੀ ਦਸ਼ਾ ਉਤੇ ਤਰਸ ਖਾ ਕੇ ਵਰ ਦਿਤਾ ਕਿ ਨੌਂ ਮਹੀਨੇ ਮਗਰੋਂ ਤੇਰੇ ਘਰ ਬਾਲ ਜਨਮ ਲਏਗਾ ਤੇ ਫਿਰ ਆਪਣੇ ਕਥਨ ਦੀ ਸੱਚਾਈ ਪ੍ਰਗਟ ਕਰਨ ਲਈ ਉਸ ਫ਼ਕੀਰ ਨੇ ਬਲਦ ਦਾ ਦੁੱਧ ਚੋ ਕੇ ਵਿਖਾਇਆ। ਇਸ ਮਗਰੋਂ ਉਹ ਫ਼ਕੀਰ ਛਾਈਂ ਮਾਈਂ ਹੋ ਗਿਆ। ਲੋਤ ਦੇ ਘਰ ਨੌਂ ਮਹੀਨਿਆਂ ਮਗਰੋਂ ਇਕ ਬੱਚਾ ਬੜੇ ਅਲੌਕਿਕ ਢੰਗ ਨਾਲ ਪ੍ਰਗਟ ਹੋਇਆ। ਇਹ ਘਟਨਾ 1451 ਈਸਵੀ ਦੀ ਹੈ। ਇਸ ਬੱਚੇ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਣ ਲਗਾ। ਲੋਤ ਦੀ ਪਤਨੀ ਹੰਸ ਨੇ, ਇਸ ਬੱਚੇ ਨੂੰ, ਬੜੇ ਪਿਆਰ ਨਾਲ ਪਾਲਿਆ। ਸਤ ਸਾਲਾਂ ਤਕ ਇਹ ਬੱਚਾ ਆਪਣੇ ਮਿਤ੍ਰਾਂ ਨਾਲ ਖੇਡਦਾ ਰਿਹਾ ਤੇ ਫਿਰ 27 ਸਾਲਾਂ ਤਕ ਇਹ ਪਸ਼ੂ ਚਾਰਦਾ ਰਿਹਾ, ਪਰ 34 ਸਾਲਾਂ ਤਕ ਇਸ ਸ਼ਖ਼ਸ ਨੇ ਮੂੰਹੋਂ ਸ਼ਬਦ ਤਕ ਨਾ ਉਚਾਰਿਆ। ਬਚਪਨ ਵਿਚ ਇਸ ਨੇ ਕਈ ਕਰਾਮਾਤਾਂ ਵਿਖਾਈਆਂ, ਸਾਥੀਆਂ ਨੂੰ ਗੈਬ ਵਿਚੋਂ ਮਠਿਆਈ ਮੰਗਵਾ ਕੇ ਖੁਆਂਦਾ ਰਿਹਾ, ਜਿਸ ਕਰ ਕੇ ਸਾਰੇ ਬੱਚੇ ਇਸ ਨੂੰ 'ਅਚੰਭਾ' ਕਹਿਣ ਲਗੇ ਤੇ ਇਹ ਹੌਲੇ ਹੌਲੇ ਸਾਰੇ ਇਲਾਕੇ ਵਿਚ ਜ਼ੰਬਾ ਦੇ ਨਾਂ ਨਾਲ ਹੀ ਪ੍ਰਸਿਧ ਹੋ ਗਿਆ। 34 ਸਾਲਾਂ ਦੀ ਉਮਰ ਵਿਚ ਜ਼ੰਭੇ ਨੇ ਇਕ ਵਾਰ ਚੁਟਕੀ ਮਾਰ ਕੇ ਦੀਵਾ ਬਾਲ ਦਿਤਾ ਤੇ ਪਹਿਲੀ ਵਾਰ ਕੋਈ ਸ਼ਬਦ ਬੋਲਿਆ। ਇਸ ਮਗਰੋਂ ਉਹ ਬੀਕਾਨੇਰ ਦੇ ਦੱਖਣ ਵਲ, 30 ਮੀਲ ਦੂਰ, ਇਕ ਟਿੱਲੇ ਤੇ ਰਹਿਣ ਲਗਾ। ਅਤੇ ਲੋਕਾਂ ਨੂੰ ਉਪਦੇਸ਼ ਦੇਣ ਲਗਾ। ਜ਼ੰਭਾ 51 ਸਾਲਾ ਦੀ ਉਮਰ ਭੋਗ ਕੇ ਪਰਲੋਕ ਸਿਧਾਰ ਗਿਆ। ਜ਼ੰਭੇ ਦਾ ਦਾਹ-ਸੰਸਕਾਰ ਹਿੰਦੂ ਰੀਤ ਅਨੁਸਾਰ ਕਰਨ ਦੀ ਥਾਂ ਉਸ ਨੂੰ ਦਬਿਆ ਗਿਆ। ਜ਼ੰਭਾ ਸਾਰੀ ਉਮਰ ਬ੍ਰਹਮਚਾਰੀ ਰਿਹਾ। ਜ਼ੰਭੇ ਦੇ 120 ਸ਼ਬਦ ਮਿਲਦੇ ਹਨ, ਜੋ ਉਸ ਨੇ ਬਾਗੜੀ ਨਾਲ ਮਿਲਦੀ ਹਿੰਦੀ ਉਪਭਾਖਾ ਵਿਚ ਲਿਖੇ। ਇਹ ਸ਼ਬਦ ਇਕ ਪੋਥੀ ਵਿਚ ਅੰਕਿਤ ਹਨ ਜਿਸ ਨੂੰ ਬਿਸ਼ਨੋਈ ਬੜਾ ਪਵਿੱਤਰ ਮੰਨਦੇ ਹਨ।

ਜ਼ੰਭੇ ਨੇ ਜੋ 29 ਉਪਦੇਸ਼ ਆਪਣੇ ਅਨੁਯਾਈਆਂ ਨੂੰ ਦਿਤੇ, ਉਹ ਇਸ ਪ੍ਰਕਾਰ ਹਨ:

ਤੀਸ ਦਿਨ ਸੂਤਕ, ਪੰਚ ਰੋਜ਼ ਰਤਵੰਤੀ ਨਾਰੀ
ਸਵੇਰੇ ਕਰੋ 'ਸ਼ਨਾਨ, ਸੀਲ ਸੰਤੋਖ ਸੁਚ ਪਿਆਰੀ
ਪਾਨੀ ਬਾਨੀ, ਈਦ ਨੀ ਇਤਨਾ ਲੀਜਯੋ ਛਾਣ
ਦਇਆ ਧਰਮ ਹਿਰਦੇ ਧਰੇ ਗੁਰੂ ਬਤਾਈ ਜਾਣ
ਚੋਰੀ, ਨਿੰਦਾ, ਝੂਠ, ਲੀਲ (ਨੀਲ) ਦੂਰ ਹੀ ਤਿਆਗੋ
ਮਦ ਮਾਸ ਕੋ ਦੇਖ ਕੇ ਦੂਰ ਹੀ ਭਾਗੋ
ਅਗਰ ਰਖਿਓ ਬਟ, ਬੈਲ ਤਣੀ ਨਾ ਬੈਹੇ
ਅਮਸਿਆ ਬਰਤ, ਰੁਖ ਲੀਲੋ ਨਾ ਘਾਉ
ਹੋਮ ਜਪ ਸਮਾਧ ਪੂਜਾ ਬਾਸ ਬੈਕੁੰਠੀ ਪਾਓ
ਓਨਤੀਸ ਧਰਮ ਕੀ ਅੱਖਰੀ, ਗੁਰੂ ਬਤਾਈ ਸੋਇ
ਪਾਹੁਲ ਦਿਓ ਪਰ ਚਵਿਆਂ (ਬਚਿਆਂ)
ਜਿਸਕੋ ਨਾਮ ਬਿਸ਼ਨੋਈ ਹੋਇ।

ਬਿਸ਼ਨੋਈ ਮਾਸ ਨਹੀਂ ਖਾਂਦੇ ਤੇ ਨਾ ਹੀ ਤੰਬਾਕੂ ਪੀਂਦੇ ਹਨ। ਉਹ ਜੀਅ ਘਾਤ ਨਹੀਂ ਕਰਦੇ। ਕਬੂਤਰਾਂ ਤੇ ਹੋਰ ਪੰਛੀਆਂ ਲਈ ਬਾਜਰਾ ਤੇ ਮੋਠ ਆਦਿ ਬਿਖੇਰਦੇ ਰਹਿੰਦੇ ਹਨ। ਮੱਸਿਆ ਨੂੰ ਵਰਤ ਰਖਦੇ ਤੇ ਕੋਈ ਕੰਮ ਨਹੀਂ ਕਰਦੇ। ਸੰਗਰਾਂਦ ਵਾਲੇ ਦਿਨ ਮਰਦ ਹਲ ਨਹੀਂ ਚਲਾਂਦੇ ਤੇ ਤੀਵੀਆਂ ਚਰਖਾ ਨਹੀਂ ਕਤਦੀਆਂ। ਬਿਸ਼ਨੋਈ ਸਾਰਾ ਸਿਰ ਮੁੰਨਦੇ ਹਨ ਤੇ ਚੋਟੀ ਨਹੀਂ ਰਖਦੇ, ਉਹ ਹਿੰਦੂਆਂ ਵਾਂਗ ਮ੍ਰਿਤਕਾਂ ਦਾ ਦਾਹ-ਸੰਸਕਾਰ ਨਹੀਂ ਕਰਦੇ ਸਗੋਂ ਲੋਥ ਨੂੰ ਧਰਤੀ ਵਿਚ ਦਬਦੇ ਹਨ। ਮੁਰਦੇ ਉਸ ਥਾਂ ਦੱਬਣੇ ਵਧੇਰੇ ਯੋਗ ਸਮਝਦੇ ਹਨ, ਜਿਥੇ ਗਾਂਵਾਂ ਖਲੋਂਦੀਆਂ ਹੋਣ। ਕਈ ਵਾਰ ਇਹ ਗਾਂਵਾਂ ਦੇ ਵਾੜੇ ਵਿਚ ਮੁਰਦੇ ਦਬਦੇ ਹਨ ਜਾਂ ਘਰ ਦੀ ਡਿਉਢੀ ਦੇ ਨੇੜੇ।

ਬਿਸ਼ਨੋਈ ਦਿਨ ਵਿਚ ਤਿੰਨ ਵਾਰ ਸਵੇਰੇ, ਦੁਪਹਿਰੀ ਤੇ ਸ਼ਾਮੀਂ ਪ੍ਰਾਰਥਨਾ ਕਰਦੇ ਹਨ ਅਤੇ ਰਾਮ ਰਾਮ ਦੀ ਥਾਂ ਬਿਸ਼ਨੂੰ ਬਿਸ਼ਨੂੰ ਕਹਿੰਦੇ ਹਨ। ਬਿਸ਼ਨੋਈ ਛੂਤ ਛਾਤ ਨੂੰ

ਬਹੁਤ ਮੰਨਦੇ ਹਨ। ਇਨ੍ਹਾਂ ਬਾਰੇ ਕਹਾਵਤ ਹੈ ਕਿ ਜੇ ਕਿਸੇ ਬਿਸ਼ਨੋਈ ਦੀ ਰੋਟੀ 20 ਊਠਾਂ ਦੇ ਕਾਫ਼ਲੇ ਦੇ ਪਹਿਲੇ ਊਠ ਉਤੇ ਹੋਵੇ ਅਤੇ ਜੇ ਅਖੀਰਲੇ ਊਠ ਨੂੰ ਕੋਈ ਅਛੂਤ ਛੁਹ ਜਾਵੇ ਤਾਂ ਪਹਿਲੇ ਊਠ ਤੇ ਪਈ ਰੋਟੀ ਤਕ ਭਿੱਟ ਜਾਂਦੀ ਹੈ ਤੇ ਬਿਸ਼ਨੋਈ ਉਹ ਰੋਟੀ ਨਹੀਂ ਖਾਂਦਾ।

ਬਿਸ਼ਨੋਈ ਵਿਚ ਪਾਹੁਲ ਛਕਣਾ ਜ਼ਰੂਰੀ ਹੈ। ਪਾਹੁਲ ਦੀ ਰਸਮ ਇਸ ਤਰ੍ਹਾਂ ਕੀਤੀ ਜਾਂਦੀ ਹੈ: ਬਿਸ਼ਨੋਈਆਂ ਦੇ ਕੁਝ ਪੰਚ ਇਕਠੇ ਹੁੰਦੇ ਹਨ। ਉਨ੍ਹਾਂ ਦੇ ਸਾਹਮਣੇ ਸਾਧ (ਬਿਸ਼ਨੋਈ ਪੁਜਾਰੀ) ਹਵਨ ਕਰਕੇ, ਪਾਹੁਲ ਲੈਣ ਵਾਲੇ ਨੂੰ, ਇਸ ਮਤ ਦੇ ਮੁਖੀ ਸਿਧਾਂਤ ਦਸਦਾ ਹੈ। ਫਿਰ ਉਹ ਕੋਰੇ ਘੜੇ ਵਿਚੋਂ ਥੋੜਾ ਜਿਹਾ ਪਾਣੀ ਲੈਕੇ ਉਸ ਤੇ ਬਿਸ਼ਨੋ-ਗਾਇਤ੍ਰੀ ਪੜ੍ਹਦਾ ਹੈ, ਨਾਲ ਹੀ ਮਾਲਾ ਫੇਰਦਾ ਹੈ। ਫਿਰ ਪੰਚਾਂ ਤੋਂ ਆਗਿਆ ਲੈ ਕੇ ਸਾਧ ਇਹ ਜਲ ਤਿੰਨ ਵਾਰ ਪਾਹੁਲ ਲੈਣ ਵਾਲੇ ਸ਼ਖ਼ਸ ਦੀ ਬੁਕ ਵਿਚ ਪਾਉਂਦਾ ਹੈ, ਜੋ ਪੀ ਲੈਂਦਾ ਹੈ। ਫਿਰ ਪਾਹੁਲ ਲੈਣ ਵਾਲੇ ਦੀ ਚੋਟੀ ਕਟ ਦਿਤੀ ਜਾਂਦੀ ਤੇ ਸਿਰ ਮੁੰਨ ਦਿਤਾ ਜਾਂਦਾ ਹੈ। ਬਿਸ਼ਨੋਈਆਂ ਵਿਚ ਬੋਦੀ ਰੱਖਣ ਦਾ ਰਿਵਾਜ ਨਹੀਂ, ਪਰ ਉਹ ਦਾੜ੍ਹੀ ਰਖਦੇ ਹਨ। ਪਿਉ ਦੇ ਮਰਨ ਉਤੇ ਕੇਵਲ ਠੋਡੀ ਮੁੰਨੀ ਜਾਂਦੀ ਹੈ, ਸਾਰੀ ਦਾੜ੍ਹੀ ਨਹੀਂ। ਕਈ ਬਿਸ਼ਨੋਈ ਬੱਚੇ ਦੇ ਜੰਮਣ ਤੋਂ 30 ਦਿਨ ਮਗਰੋਂ ਬੱਚੇ ਨੂੰ ਪਾਹੁਲ ਛਕਾ ਦੇਂਦੇ ਹਨ।

ਬਿਸ਼ਨੋਈ ਆਪਣੀ ਬਰਾਦਰੀ ਵਿਚ ਹੀ ਵਿਆਹ ਕਰਦੇ ਹਨ। ਉਨ੍ਹਾਂ ਦੀਆਂ ਆਪਣੀਆਂ ਵਖਰੀਆਂ ਰਸਮਾਂ ਰੀਤਾਂ ਹਨ। ਉਹ ਅੱਗ ਦੁਆਲੇ ਹਿੰਦੂਆਂ ਵਾਂਗ ਫੇਰੇ ਨਹੀਂ ਲੈਂਦੇ। ਬਿਸ਼ਨੋਈਆਂ ਦੇ ਬ੍ਰਾਹਮਣਾਂ ਦੀ ਥਾਂ ਆਪਣੇ ਪੁਜਾਰੀ ਹਨ ਜੋ ਸਾਧ ਅਖਵਾਉਂਦੇ ਹਨ।

ਬਿਸ਼ਨੋਈ ਹੋਲੀ ਦਾ ਤਿਉਹਾਰ ਵੱਖਰੇ ਢੰਗ ਨਾਲ ਮਨਾਉਂਦੇ ਹਨ। ਹੋਲੀ ਵਾਲੇ ਦਿਨ ਸੂਰਜ ਡੁੱਬਣ ਵੇਲੇ ਵਰਤ ਰਖਦੇ ਹਨ ਜੋ ਅਗਲੇ ਦਿਨ ਦੁਪਹਿਰਾਂ ਵੇਲੇ ਖੋਲ੍ਹਦੇ ਹਨ। ਫਿਰ ਹਰਨਾਕਸ਼ ਤੇ ਪ੍ਰਹਿਲਾਦ ਦੀ ਕਥਾ ਸੁਣਦੇ ਹਨ ਅਤੇ ਪ੍ਰਹਿਲਾਦ ਦੇ ਦੁਖ ਸੁਣ ਕੇ ਸੋਗ ਮਨਾਉਂਦੇ ਹਨ। ਫਿਰ ਹੋਮ ਦੀ ਅਗਨੀ ਜਲਾਂਦੇ ਹਨ ਤੇ ਪਾਵਨ ਜਲ ਪੀਂਦੇ ਹਨ। ਇਸ ਮਗਰੋਂ ਪ੍ਰਹਿਲਾਦ ਦੇ ਅੱਗ ਤੋਂ ਬਚ ਨਿਕਲਣ ਦੀ ਖ਼ੁਸ਼ੀ ਵਿਚ ਗੁੜ ਵੰਡਦੇ ਤੇ ਵਰਤ ਖੋਲ੍ਹਦੇ ਹਨ।

ਬਿਸ਼ਨੋਈ ਤੀਰਥ ਯਾਤ੍ਰਾ ਲਈ ਝੰਭਾ ਜੀ ਦੀ ਸਮਾਧ ਉਤੇ ਜਾਂਦੇ ਹਨ ਜੋ ਬੀਕਾਨੇਰ ਦੇ ਦੱਖਣ ਵਲ ਸਥਿਤ ਹੈ। ਇਥੇ ਛੇ ਮਹੀਨੇ ਮਗਰੋਂ ਹਰ ਅਸੂ ਤੇ ਫੱਗਣ ਦੇ ਮਹੀਨੇ ਮੇਲਾ ਲਗਦਾ ਹੈ। ਯਾਤਰੂ ਉਸ ਟਿੱਲੇ ਦੀ ਯਾਤ੍ਰਾ ਕਰਦੇ ਹਨ, ਜਿਥੇ ਝੰਭਾ ਜੀ ਰਹਿੰਦੇ ਸਨ ਅਤੇ ਉਥੇ ਹੋਮ ਦੀ ਅੱਗ ਜਲਾਂਦੇ ਹਨ। ਇਕ ਪੱਥਰ ਦੇ ਭਾਂਡੇ ਵਿਚ ਜੰਡੀ ਦੀਆਂ ਲਕੜਾਂ ਤੇ ਤਿਲ ਘਿਉ, ਖੰਡ, ਜੌਂ ਆਦਿ ਪਾ ਕੇ ਮੰਤ੍ਰਾਂ ਦਾ ਉਚਾਰਨ ਕਰਦੇ ਹਨ। ਪੁਜਾਰੀਆਂ ਨੂੰ ਅੰਨ ਤੇ ਹੋਰ ਸਾਮਗਰੀ ਦਾਨ ਦਿਤੀ ਜਾਂਦੀ ਅਤੇ ਪੰਛੀਆਂ ਲਈ ਚੋਗਾ ਬਿਖੇਰਿਆ ਜਾਂਦਾ ਹੈ। ਜੇ ਕਿਸੇ ਬਿਸ਼ਨੋਈ ਤੋਂ ਜੀਅ ਹੱਤਿਆ ਹੋਈ ਹੋਵੇ ਤਾਂ ਉਸ ਨੂੰ ਇਥੇ ਡਕ ਦਿਤਾ ਜਾਂਦਾ ਹੈ।

ਯਾਤ੍ਰਾ ਦਾ ਦੂਜਾ ਸਥਾਨ ਛਮਬੇਲਾ ਹੈ ਜੋ ਜੋਧਪੁਰ ਵਿਚ ਜਿਥੇ ਚੇਤ ਦੇ ਮਹੀਨੇ ਹਰ ਸਾਲ ਭਾਰੀ ਮੇਲਾ ਲਗਦਾ ਹੈ।

(ਬ-166) **ਬਿਸਮਿੱਲਾ :**

ਮੁਸਲਮਾਨ ਕਿਸੇ ਕੰਮ ਨੂੰ ਸ਼ੁਰੂ ਕਰਨ ਤੋਂ ਪਹਿਲਾਂ, ਅਲ੍ਹਾ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਲਈ, ਬਿਸਮਿੱਲਾ ਕਹਿੰਦੇ ਹਨ ਜਿਸ ਦੇ ਅਰਥ ਹਨ: ਅਲ੍ਹਾ ਦੇ ਨਾਂ ਨਾਲ, ਭਾਵ ਮੈਂ ਇਹ ਕੰਮ ਅਲ੍ਹਾ ਦੇ ਨਾਂ ਨਾਲ ਸ਼ੁਰੂ ਕਰਦਾ ਹਾਂ। ਕੁਰਾਨ ਦੀ ਇਕ ਆਇਤ ਦੇ ਆਰੰਭ ਵਿਚ ਬਿਸਮਿੱਲਾ ਸ਼ਬਦ ਆਉਂਦਾ ਹੈ, ਜਿਸ ਦੇ ਅਰਥ ਹਨ 'ਮੈਂ ਅਲ੍ਹਾ ਦੇ ਨਾਂ 'ਤੇ ਅਰੰਭ ਕਰਦਾ ਹਾਂ। ਅਲ੍ਹਾ ਦਿਆਲੂ ਤੇ ਕ੍ਰਿਪਾਲੂ ਹੈ।'

ਮੁਸਲਮਾਨਾਂ ਦਾ ਅਕੀਦਾ ਹੈ ਕਿ ਬਿਸਮਿੱਲਾ ਕਹਿ ਕੇ ਸ਼ੁਰੂ ਕੀਤੇ ਗਏ ਕੰਮ ਵਿਚ ਬਰਕਤ ਪੈਂਦੀ ਹੈ ਤੇ ਅਲ੍ਹਾ ਖ਼ੁਦ ਉਸ ਕੰਮ ਨੂੰ ਸਿਰੇ ਚਾੜ੍ਹਨ ਵਿਚ ਸਹਾਇਕ ਬਣਦਾ ਹੈ।

ਮੁਸਲਮਾਨ ਬਕਰੇ ਜਾਂ ਭੇਡ ਦੀ ਕੁਰਬਾਨੀ ਦੇਣ ਲਗਿਆਂ ਬਿਸਮਿੱਲਾ ਪੜ੍ਹਦੇ ਹਨ, ਜਿਸ ਕਰ ਕੇ ਹਲਾਲ ਹੋਏ ਬਕਰੇ ਨੂੰ 'ਬਿਸਮਿੱਲਾ' ਕਿਹਾ ਜਾਂਦਾ ਹੈ (ਵੇਖੋ : ਹਲਾਲ)।

(ਬ-167) **ਬਿਸਾਖਾ :**

ਸਤਾਈ ਨਛੱਤਰਾਂ ਵਿਚੋਂ ਇਕ ਨਛੱਤਰ; ਇਸ ਨਛੱਤਰ ਦੇ ਨਾਂ ਉਤੇ ਬਿਸਾਖ (ਵਿਸਾਖ) ਮਹੀਨੇ ਦਾ ਨਾਉਂ ਰਖਿਆ ਗਿਆ ਹੈ।

(ਬ-168) **ਬਿਹੰਗਮ :**

ਪੰਛੀ ਵਰਗੀ ਬਿਰਤੀ ਵਾਲਾ ਵਿਰਕਤ ਸਾਧੂ; ਬਿਹੰਗਮ ਸਾਧਾਂ ਸੰਤਾਂ ਦਾ ਕੋਈ ਘਰ ਟਿਕਾਣਾ ਨਹੀਂ ਹੁੰਦਾ ਅਤੇ ਇਹ ਮੋਹ ਮਾਇਆ ਤੋਂ ਨਿਰਲੇਪ ਰਹਿੰਦੇ ਹਨ।

ਸਿੱਖਾਂ ਵਿਚ, ਬਿਹੰਗਮ ਸੰਤਾਂ ਦੇ ਕੁਝ ਜੱਥੇ ਮਿਲਦੇ ਹਨ, ਜਿਨ੍ਹਾਂ ਵਿਚ ਮਸਤੂਆਣੇ ਦਾ ਬਿਹੰਗਮੀ ਜੱਥਾ ਵਧੇਰੇ ਪ੍ਰਸਿਧ ਹੈ। ਇਹ ਸਾਧੂ ਚਿੱਟਾ ਬਾਣਾ ਪਹਿਨਦੇ ਹਨ। ਸੰਸਾਰ ਤੋਂ ਨਿਰਲੇਪ ਰਹਿ ਕੇ ਭਜਨ ਬੰਦਗੀ ਕਰਦੇ ਹਨ। ਮਸਤੂਆਣੇ ਦੇ ਇਸ ਬਿਹੰਗਮੀ ਜੱਥੇ ਦਾ ਮੁਢ 1880 ਈ: ਵਿਚ, ਬਾਬਾ ਜਗਤ ਸਿੰਘ ਕਾਂਜਲੇ ਵਾਲਿਆਂ ਨੇ ਬੰਨ੍ਹਿਆ।

ਇਹ ਆਪਣਾ ਘਰ ਬਾਹਰ ਛੱਡ ਕੇ ਮਸਤੂਆਣੇ ਦੀ ਬੀੜ ਵਿਚ ਹੀਸਾਂ ਦੇ ਦਰਖ਼ਤਾਂ ਹੇਠ ਰਹਿਣ ਲਗੇ, ਪਿਛੋਂ ਇਨ੍ਹਾਂ ਦੇ ਪਿੰਡ ਦੇ 35 ਹੋਰ ਸਾਥੀ ਇਥੇ ਆ ਰਹੇ ਤੇ ਉਹ ਸਾਰੇ ਬਿਹੰਗਮੀ ਹੋ ਗਏ। ਸੰਤ ਅਤਰ ਸਿੰਘ ਦੇ ਸਮੇਂ ਬਿਹੰਗਮਾਂ ਦੀ ਗਿਣਤੀ ਹੋਰ ਵਧਦੀ ਗਈ।

ਕੁਝ ਬਿਹੰਗਮ ਅਜਿਹੇ ਵੀ ਹਨ, ਜਿਨ੍ਹਾਂ ਦੇ ਮਾਪੇ ਉਨ੍ਹਾਂ ਨੂੰ ਗੁਰਦਵਾਰਾ ਅੰਗੀਠਾ ਸਾਹਿਬ ਭੇਟ ਵਜੋਂ ਚੜ੍ਹਾ ਗਏ ਸਨ। ਜਿਹੜਾ ਬੱਚਾ ਸਖ਼ਤ ਬੀਮਾਰ ਹੋਵੇ ਤੇ ਬਚਣ ਦੀ ਆਸ ਨਾ ਰਹੇ, ਉਸ ਨੂੰ ਕਈ ਮਾਪੇ ਗੁਰੂ ਦੀ ਭੇਟ ਚੜ੍ਹਾ ਦੇਣ ਦੀ ਸੁਖਣਾ ਸੁਖਦੇ ਹਨ ਤੇ ਰਾਜ਼ੀ ਹੋਣ ਤੇ ਚੜ੍ਹਾਵੇ ਵਾਂਗ ਗੁਰਦਵਾਰੇ ਚੜ੍ਹਾ ਜਾਂਦੇ ਹਨ। ਫਿਰ ਮਾਪਿਆਂ ਦਾ ਉਨ੍ਹਾਂ ਨਾਲ ਕੋਈ ਸਬੰਧ ਨਹੀਂ ਰਹਿੰਦਾ।

**(ਬ-169) ਬਿਹਾ :**

ਕਰਵਾ ਚੌਥ ਨੂੰ ਵਰਤ ਰਖਣ ਵਾਲੀਆਂ ਸੁਹਾਗਣਾਂ ਦੁਪਹਿਰਾਂ ਢਲਣ ਵੇਲੇ 'ਬਿਹਾ' ਪੂਜਦੀਆਂ ਤੇ ਇਹ ਬਿਹਾ ਸੱਸ ਨੂੰ ਭੇਟ ਕਰਦੀਆਂ ਹਨ। ਬਿਹਾ ਵਿਚ ਬਦਾਮ, ਨਾਰੀਅਲ, ਛੁਹਾਰੇ, ਟਿੱਕੀਆਂ, ਕੁਝ ਫਲ ਤੇ ਨਕਦ ਰੁਪਏ ਹੁੰਦੇ ਅਤੇ ਕਈ ਨਵੇਂ ਬਸਤ੍ਰ ਵੀ ਨਾਲ ਦਿਤੇ ਜਾਂਦੇ ਹਨ।

**(ਬ-170) ਬਿਹਿੰਦਾ :**

ਇਕ ਰਸਮ, ਜਿਸ ਵਜੋਂ ਮਾਘ ਦੇ ਮਹੀਨੇ ਔਰਤਾਂ ਨੂੰ ਲੰਘਦੇ ਜਾਂਦੇ ਕੋਲੋਂ ਕੁਝ ਮੰਗ ਲੈਣ ਦੀ ਖੁਲ੍ਹ ਹੁੰਦੀ ਹੈ (ਪੰਜਾਬੀ ਕੋਸ਼ 4,394)।

**(ਬ-171) ਬਿਕਰਮੀ ਸੰਮਤ :**

ਇਕ ਦੇਸੀ ਸੰਮਤ ਜਿਸ ਦਾ ਮੁੱਢ ਹਜ਼ਰਤ ਈਸਾ ਤੋਂ 57 ਵਰ੍ਹੇ ਪਹਿਲਾਂ ਬਝਿਆ। ਇਸ ਸੰਮਤ ਦੇ ਮੁੱਢ ਬਾਰੇ ਇਤਿਹਾਸਕਾਰ ਇਕ ਮਤ ਨਹੀਂ। ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਇਸ ਸੰਮਤ ਦਾ ਮੁੱਢ ਮਾਲਵ ਜਾਤੀ ਤੋਂ ਮਾਲਵੇ ਵਿਚ ਬਝਿਆ। ਧਾਰਨਾ ਹੈ ਕਿ ਇਹ ਸੰਮਤ ਮਾਲਵ ਜਾਤੀ ਨੇ, ਅਵੰਤੀ ਦੇਸ਼ ਦੀ ਵਿਜੈ ਦੀ ਖ਼ੁਸ਼ੀ ਵਿਚ ਚਲਾਇਆ। ਵਿਦਵਾਨਾਂ ਦਾ ਮਤ ਹੈ ਕਿ ਸੰਮਤ 897 ਤਕ, ਇਸ ਸੰਮਤ ਦਾ ਨਾਉਂ ਮਾਲਵ ਸੰਮਤ ਹੀ ਰਿਹਾ, ਹੌਲੇ ਹੌਲੇ ਇਹ ਬਿਕਰਮ ਸੰਮਤ ਦੇ ਨਾਂ ਨਾਲ ਪ੍ਰਸਿਧ ਹੋ ਗਿਆ।

ਡਾ: ਕੀਲਹਾਰਨ ਦਾ ਖ਼ਿਆਲ ਹੈ ਕਿ ਈਸਵੀ ਸੰਨ 544 (ਬਿਕਰਮੀ ਸੰਮਤ 601) ਵਿਚ ਮਾਲਵੇ ਦੇ ਪ੍ਰਤਾਪੀ ਰਾਜਾ ਯਸ਼ੋਧਰਮਾ ਨੇ, ਕਹਿਰੋੜ (ਮੁਲਤਾਨ ਦੇ ਨੇੜੇ) ਵਿਚ ਹੂਨ ਜਾਤੀ ਦੇ ਰਾਜੇ ਮਿਹਿਰਕੁਲ ਨੂੰ ਹਰਾ ਕੇ ਬਿਕਰਮਾਦਿਤਯਾ ਦੀ ਉਪਾਧੀ ਧਾਰਨ ਕੀਤੀ ਤੇ ਉਸੇ ਸਮੇਂ ਪੂਰਵ ਪ੍ਰਚਲਤ ਮਾਲਵ ਸੰਮਤ ਵਿਚ 56 ਵਰਸ਼ ਜੋੜ ਕੇ ਉਸੇ ਨੂੰ 601 ਵਰ੍ਹੇ ਦਾ ਪੁਰਾਣਾ ਘੋਸ਼ਿਤ ਕਰ ਦਿਤਾ। ਨਾਲ ਹੀ ਉਸ ਦਾ ਨਾਂ ਬਦਲ ਕੇ ਮਾਲਵ ਸੰਮਤ ਦੀ ਥਾਂ ਤੇ ਬਿਕਰਮ ਸੰਮਤ ਰਖ ਦਿਤਾ। ਪਰ ਕੁਝ ਹੋਰ ਵਿਦਵਾਨ ਇਸ ਨਾਲ ਸਹਿਮਤ ਨਹੀਂ। ਇਕ ਤਾਂ ਯਸ਼ੋਧਰਮਾ ਦੇ ਵਿਕਰਮਾਦਿਤਯਾ ਦੀ ਉਪਾਧੀ ਗ੍ਰਹਿਣ ਕਰਨ ਦਾ ਜ਼ਿਕਰ ਕਿਧਰੇ ਨਹੀਂ ਮਿਲਦਾ। ਦੂਜਾ ਇਕ ਪ੍ਰਤਾਪੀ ਰਾਜਾ ਆਪਣਾ ਨਵਾਂ ਸੰਮਤ ਨਾ ਚਲਾ ਕੇ, ਦੂਜੇ ਦੇ ਚਲਾਏ ਸੰਮਤ ਦਾ ਨਾਂ ਬਦਲਣ ਦੇ ਨਾਲ ਹੀ 57 ਵਰ੍ਹੇ ਜੋੜ ਕੇ 601 ਵਰ੍ਹੇ ਦਾ ਪੁਰਾਣਾ ਸੰਮਤ ਸਿਧ ਕਰਨ ਦੀ ਚੇਸ਼ਟਾ ਕਰੇ, ਇਹ ਸੰਭਵ ਪ੍ਰਤੀਤ ਨਹੀਂ ਹੁੰਦਾ। ਤੀਜਾ, ਸੀ. ਵੀ. ਵੈਦਯ ਨੇ ਅਲਬਰੂਨੀ ਦੇ ਆਧਾਰ ਤੇ ਕਹਿਰੋੜ ਦੇ ਯੁਧ ਦਾ ਈਸਵੀ ਸੰਨ 544 (ਬਿਕਰਮੀ ਸੰਮਤ 601) ਤੋਂ ਬਹੁਤ ਪਹਿਲਾਂ ਹੋਣਾ ਸਿਧ ਕੀਤਾ ਹੈ। ਬੀ. ਏ. ਸਮਿਥ ਵੀ ਇਸ ਘਟਨਾ ਦਾ ਸਮਾਂ 528 ਈਸਵੀ ਦੇ ਨੇੜੇ ਮੰਨਦੇ ਹਨ।

ਡਾਕਟਰ ਫਲੀਟ ਕਨਿਸ਼ਕ ਨੂੰ ਬਿਕਰਮੀ ਸੰਮਤ ਦਾ ਮੋਢੀ ਮੰਨਦਾ ਹੈ। ਪਰ ਇਹ ਗੱਲ ਵੀ ਤਾਂ ਅਨੁਮਾਨ ਹੀ ਹੈ।

ਬੀ. ਏ. ਸਮਿਥ ਤੇ ਸਰ ਭੰਡਾਰਕਰ ਦਾ ਅਨੁਮਾਨ ਹੈ ਕਿ ਗੁਪਤ ਵੰਸ਼ੀ ਚੰਦਰਗੁਪਤ ਦੂਜਾ ਨੇ, ਜਿਸ ਦੀ ਉਪਾਧੀ ਵਿਕਰਮਾਦਿਤਯ ਸੀ, ਇਸ ਮਾਲਵ ਸੰਮਤ ਦਾ ਨਾਂ ਬਦਲ ਕੇ ਬਿਕਰਮ ਸੰਮਤ ਰਖ ਦਿਤਾ ਸੀ। ਪਰ ਇਹ ਮਤ ਵੀ ਠੀਕ ਨਹੀਂ, ਇਕ ਤਾਂ ਚੰਦਰਗੁਪਤ ਦੇ ਪੂਰਵਜਾਂ ਦਾ ਖ਼ੁਦ ਚਲਾਇਆ ਸੰਮਤ ਉਸ ਸਮੇਂ ਤੇ ਉਸ ਤੋਂ ਬਾਅਦ ਵਿਚ ਵੀ ਪ੍ਰਚਲਤ ਸੀ, ਦੂਜਾ ਚੰਦਰਗੁਪਤ ਦੂਜੇ ਦੇ ਮਗਰੋਂ ਵੀ ਲਗਪਗ ਚਾਰ ਸੌ ਵਰ੍ਹੇ ਤਕ ਬਿਕਰਮ ਸੰਮਤ ਦਾ ਨਾਂ ਮਾਲਵ ਸੰਮਤ ਹੀ ਲਿਖਿਆ ਜਾਂਦਾ ਸੀ।

ਫਿਰ ਚੰਦਰਗੁਪਤ ਦੂਜਾ ਵੀ ਪਹਿਲਾ ਬਿਕਰਮਾਦਿਤਯ ਨਹੀਂ ਸੀ, ਇਸ ਤੋਂ ਪਹਿਲਾਂ ਵੀ ਬਿਕਰਮਾਦਿਤਯ ਦੀ ਉਪਾਧੀ ਗ੍ਰਹਿਣ ਕੀਤੀ ਗਈ। 'ਬ੍ਰਿਹਤ ਕਥਾ' 'ਚ ਉਜੈਨ ਦੇ ਰਾਜੇ ਬਿਕਰਮ ਸਿੰਘ ਦਾ ਉਲੇਖ ਹੈ। ਕਲਹਣ ਦੀ ਰਚੀ ਰਾਜ-ਤਰੰਗਨੀ ਵਿਚ ਵੀ ਬਿਕ੍ਰਮਾਦਿਤਯ ਦਾ ਉਲੇਖ ਮਿਲਦਾ ਹੈ।

ਇਤਿਹਾਸ ਦਸਦਾ ਹੈ ਕਿ ਸ਼ਕ ਲੋਕ ਈਸਵੀ ਸੰਨ ਤੋਂ 150 ਸਾਲ (ਬਿਕਰਮੀ ਸੰਮਤ ਤੋਂ 93 ਸਾਲ) ਪਹਿਲਾਂ ਉਤਰ ਪਛਮ ਤੋਂ ਭਾਰਤ ਆਏ ਸਨ। ਉਨ੍ਹਾਂ ਦੀ ਇਕ ਸ਼ਾਖ਼ ਨੇ ਆਪਣਾ ਰਾਜ ਮਥਰਾ ਵਿਚ ਅਤੇ ਦੂਜੀ ਨੇ ਕਾਠੀਆਵਾੜ ਵਿਚ ਸਥਾਪਿਤ ਕੀਤਾ ਸੀ। ਜਦੋਂ ਦੂਜੀ ਸ਼ਾਖ਼ ਦੇ ਸ਼ਕਾਂ ਨੂੰ ਚੰਦਰਗੁਪਤ ਦੂਜੇ ਨੇ ਹਰਾਇਆ ਸੀ, ਪ੍ਰੰਤੂ ਪਹਿਲੀ ਮਥਰਾ ਦੀ ਸ਼ਾਖ਼ ਦਾ ਬਿਕਰਮ ਸੰਮਤ ਦੇ ਆਰੰਭ ਬਾਰੇ ਕੁਝ ਪਤਾ ਨਹੀਂ ਚਲਦਾ। ਅਜਿਹੀ ਹਾਲਤ

ਵਿਚ ਸੰਭਵ ਹੈ ਕਿ ਸ਼ਕਾਂ ਦੀ ਉਸ ਸ਼ਾਖ਼ ਦੇ ਰਾਜ ਦੀ ਸਥਾਪਤੀ ਮਾਲਵਾ ਦੇ ਰਾਜੇ ਬਿਕਰਮਾਦਿਤਯ ਨੇ ਹੀ ਕੀਤੀ ਹੋਵੇ। ਤੇ ਉਸਦੀ ਯਾਦਗਾਰ ਵਿਚ ਆਪਣਾ ਨਵਾਂ ਸੰਮਤ ਚਲਾਇਆ ਹੋਵੇ, ਹੋ ਸਕਦਾ ਹੈ ਕਿ ਬਿਕਰਮਾਦਿਤਯ ਮਾਲਵਾ ਗਣਰਾਜ ਦਾ ਮੁਖੀਆ ਹੋਵੇ ਤੇ ਉਸ ਦਾ ਚਲਾਇਆ ਸੰਮਤ ਪਹਿਲਾਂ ਪਹਿਲ ਮਾਲਵ ਤੇ ਬਿਕਰਮ ਦੋਹਾਂ ਨਾਵਾਂ ਨਾਲ ਪ੍ਰਸਿਧ ਰਿਹਾ ਹੋਵੇ, ਪਰ ਮਗਰੋਂ ਸਮੇਂ ਦੇ ਬੀਤਣ ਨਾਲ ਮਾਲਵ ਜਾਤੀ ਦਾ ਪ੍ਰਭਾਵ ਘਟ ਜਾਣ ਤੇ, ਦੰਦ-ਕਥਾਵਾਂ ਕਾਰਨ ਬਿਕਰਮ ਦਾ ਜਸ ਫੈਲ ਜਾਣ ਨਾਲ ਲੋਕਾਂ ਇਸ ਸੰਮਤ ਨੂੰ ਮਾਲਵ ਦੀ ਥਾਂ ਬਿਕਰਮ ਸੰਮਤ ਕਹਿਣਾ ਉਚਿਤ ਸਮਝਿਆ ਹੋਵੇ। ਪਰ ਇਸ ਸਬੰਧ ਵਿਚ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ।

ਉੱਤਰੀ ਭਾਰਤ ਵਿਚ ਇਸ ਸੰਮਤ ਦਾ ਆਰੰਭ ਚੇਤ ਸੁਦੀ ਏਕਮ ਨੂੰ ਹੁੰਦਾ ਹੈ, ਪਰ ਦੱਖਣੀ ਭਾਰਤ ਵਿਚ ਕੱਤਕ ਸੁਦੀ ਏਕਮ ਨੂੰ। ਇਸ ਤਰ੍ਹਾਂ, ਉਤਰੀ ਭਾਰਤ ਵਿਚ ਦੱਖਣੀ ਭਾਰਤ ਨਾਲੋਂ ਸਤ ਮਹੀਨੇ ਪਹਿਲਾਂ ਨਵਾਂ ਬਿਕਰਮੀ ਸੰਮਤ ਸ਼ੁਰੂ ਹੋ ਜਾਂਦਾ ਹੈ। ਇਸੇ ਤਰ੍ਹਾਂ ਉਤਰੀ ਭਾਰਤ ਵਿਚ ਇਸ ਦੇ ਮਹੀਨਿਆਂ ਦਾ ਪ੍ਰਾਰੰਭ ਹਨੇਰੇ ਪੱਖ ਦੀ ਪਹਿਲੀ ਤੋਂ ਹੋ ਕੇ ਉਸ ਦਾ ਅੰਤ ਚਾਨਣ ਪੱਖ ਦੀ 15ਵੀਂ ਨੂੰ ਹੁੰਦਾ ਹੈ, ਪਰੰਤੂ ਦੱਖਣੀ ਭਾਰਤ ਵਿਚ ਮਹੀਨ੍ਹਿਆਂ ਦਾ ਆਰੰਭ ਚਾਨਣ ਪੱਖ ਦੀ ਪਹਿਲੀ ਨੂੰ ਤੇ ਅੰਤ ਕ੍ਰਿਸ਼ਣਾ ਪੱਖ ਦੀ 30 ਨੂੰ ਮੰਨਿਆ ਜਾਂਦਾ ਹੈ। ਇਸੇ ਤੋਂ ਉਤਰੀ ਭਾਰਤ ਦੇ ਮਹੀਨੇ ਪੂਰਨਮਾਨਤ ਤੇ ਦੱਖਣੀ ਭਾਰਤ ਦੇ ਅਮਾਨਤ ਅਖਵਾਂਦੇ ਹਨ।

ਇਸ ਤੋਂ ਬਿਨਾਂ ਦੋਹਾਂ ਸਥਾਨਾਂ ਦੇ ਹਰੇਕ ਮਹੀਨੇ ਦਾ ਚਾਨਣ ਪੱਖ ਇਕ ਹੀ ਰਹਿੰਦਾ ਹੈ, ਪਰੰਤੂ ਉਤਰੀ ਭਾਰਤ ਦਾ ਹਨੇਰਾ ਪੱਖ ਦੱਖਣੀ ਭਾਰਤ ਦੇ ਹਨੇਰੇ ਪੱਖ ਤੋਂ ਇਕ ਮਹੀਨਾ ਪੂਰਵ ਆ ਜਾਂਦਾ ਹੈ। ਅਥਵਾ ਜਦੋਂ ਉਤਰੀ ਭਾਰਤ ਵਾਲਿਆਂ ਦਾ ਵਿਸਾਖ ਵਦੀ (ਹਨੇਰਾ ਪੱਖ) ਹੁੰਦਾ ਹੈ ਤਾਂ ਦੱਖਣੀ ਭਾਰਤ ਵਾਲਿਆਂ ਦਾ ਚੇਤ ਵਦੀ ਹੁੰਦੀ ਹੈ ਪਰ ਦੱਖਣੀ ਭਾਰਤ ਵਿਚ ਮਹੀਨੇ ਦਾ ਆਰੰਭ ਚਾਨਣ ਪੱਖ ਦੀ ਏਕਮ ਨੂੰ ਮੰਨਣ ਕਾਰਨ ਚਾਨਣ ਪੱਖ ਵਿਚ ਦੋਹਾਂ ਸੰਮਤਾਂ ਦੀ ਵਿਸਾਖ ਸੁਦੀ ਆ ਜਾਂਦੀ ਹੈ।

ਰਾਜਪੂਤਾਨੇ ਤੇ ਉਦੇਪੁਰ ਵਿਚ ਬਿਕਰਮ ਸੰਮਤ ਦਾ ਆਰੰਭ ਸਾਵਣ ਵਦੀ ਪਹਿਲੀ ਤੋਂ ਮੰਨਿਆ ਜਾਂਦਾ ਹੈ।

(ਬ-172) **ਬਿਗਾਰ** :

ਉਹ ਕੰਮ ਜੋ ਕਿਸੇ ਨੀਵੀਂ ਜ਼ਾਤ ਵਾਲੇ ਤੋਂ ਬਿਨਾਂ ਮੁਆਵਜ਼ਾ ਦਿਤੇ, ਜ਼ਬਰਦਸਤੀ ਕਰਵਾਇਆ ਜਾਵੇ। ਪੰਜਾਬ ਵਿਚ ਪੁਰਾਣੇ ਜ਼ਮਾਨੇ ਵਿਚ ਬਿਗਾਰ ਦਾ ਰਿਵਾਜ ਆਮ ਰਿਹਾ ਹੈ। ਪੰਜਾਬ ਦੇ ਕਈ ਪਹਾੜੀ ਇਲਾਕਿਆਂ ਵਿਚ ਇਹ ਪ੍ਰਥਾ ਅੰਗਰੇਜ਼ੀ ਰਾਜ ਦੇ ਆਰੰਭ ਤਕ ਜਾਰੀ ਰਹੀ। ਕਾਂਗੜੇ ਵਿਚ ਬਿਗਾਰ ਦੀ ਪ੍ਰਥਾ ਬਾਰੇ ਮਿਸਟਰ ਬਰਨਜ਼ ਲਿਖਦਾ ਹੈ : ਪਹਾੜਾਂ ਵਿਚ ਆਵਾਜਾਈ ਦੇ ਸਾਧਨ ਨਹੀਂ ਹੁੰਦੇ ਅਤੇ ਢੋ-ਢਵਾਈ ਦਾ ਕੰਮ ਪਸ਼ੂਆਂ, ਊਠਾਂ, ਖੱਚਰਾਂ ਤੇ ਦਾਂਦਾਂ ਦੀ ਪਿੱਠ ਉਤੇ ਮਾਲ ਲਦ ਕੇ ਕੀਤਾ ਜਾਂਦਾ ਹੈ। ਆਮ ਸਾਧਾਰਨ ਢੋ-ਢੁਆਈ ਦਾ ਕੰਮ ਪਹਾੜੀਏ ਪਿੱਠ ਉਤੇ ਭਾਰ ਲਦ ਕੇ ਕਰਦੇ ਹਨ। ਇਸ ਲੋੜ ਨੂੰ ਮੁਖ ਰਖਦਿਆਂ ਕਾਂਗੜੇ ਦੇ ਪਹਾੜੀ ਇਲਾਕੇ ਵਿਚ ਰਿਵਾਜ ਪੈ ਗਿਆ ਕਿ ਸਭ ਕਾਸ਼ਤਕਾਰ ਤੇ ਕਿਸਾਨ ਖੇਤਾਂ ਵਿਚ ਕੰਮ ਕਰਨ ਵਾਲੇ ਕੁਝ ਮੁਜ਼ਾਰੇ, ਰਾਜੇ ਦੇ ਕੰਮ ਲਈ ਸਮਾਂ ਦੇਣ। ਇਹ ਰਿਵਾਜ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ। ਇਥੋਂ ਤਕ ਖੇਤਾਂ ਤੋਂ ਬਾਹਰ ਕੰਮ ਕਰਨ ਵਾਲੇ ਮਜ਼ਦੂਰ ਵੀ, ਆਪਣਾ ਕੁਝ ਸਮਾਂ ਰਾਜੇ ਦੀ ਬਿਗਾਰ ਕਰਦੇ ਸਨ। ਬ੍ਰਾਹਮਣ ਤੇ ਰਾਜਪੂਤ ਜਾਤੀਆਂ ਦੇ ਲੋਕ ਇਸ ਬਿਗਾਰ ਤੋਂ ਮੁਕਤ ਸਨ।

ਕਾਂਗੜੇ ਵਿਚ ਬਿਗਾਰ ਕਈ ਕਿਸਮਾਂ ਦੀ ਸੀ। ਸਭ ਤੋਂ ਨੀਵੇਂ ਦਰਜੇ ਦੀ ਬਿਗਾਰ 'ਪੰਡ ਬਿਗਾਰ' ਅਖਵਾਉਂਦੀ, ਜਿਸ ਦਾ ਅਰਥ ਹੈ : ਭਾਰ ਢੋਣ ਦੀ ਬਿਗਾਰ। ਖੇਤਾਂ ਵਿਚ ਕੰਮ ਕਰਨ ਵਾਲਿਆਂ ਉਨ੍ਹਾਂ ਜਾਤੀਆਂ ਨੂੰ, ਜੋ ਜਨੇਊ ਨਹੀਂ ਸਨ ਪਹਿਨਦੀਆਂ, ਉਨ੍ਹਾਂ ਨੂੰ ਇਹ ਬਿਗਾਰ ਕਰਨੀ ਪੈਂਦੀ।

ਦੂਜੀ ਬਿਗਾਰ ਸਤਬਾਹਕ ਅਖਵਾਉਂਦੀ ਜਿਸ ਵਿਚ ਕਿਸੇ ਸੁਨੇਹੇ, ਚਿੱਠੀ ਜਾਂ ਵਸਤੂ ਨੂੰ ਇਕ ਸਥਾਨ ਤੋਂ ਦੂਜੇ ਥਾਂ ਪਹੁੰਚਾਣਾ ਹੁੰਦਾ। ਇਹ ਕੰਮ ਇਕ ਤਾਂ ਜ਼ਿਆਦਾ ਸੌਖਾ ਹੁੰਦਾ ਤੇ ਦੂਜਾ ਇਹ ਕੰਮ ਨੀਵਾਂ ਨਹੀਂ ਸੀ ਗਿਣਿਆ ਜਾਂਦਾ। ਇਹ ਬਿਗਾਰ ਖੇਤਾਂ ਵਿਚ ਕੰਮ ਕਰਨ ਵਾਲੇ ਉਨ੍ਹਾਂ ਕਮੀਆਂ ਤੋਂ ਕਰਵਾਈ ਜਾਂਦੀ, ਜੋ ਕਦੇ ਜਨੇਊ ਪਹਿਨਦੇ ਸਨ।

ਤੀਜੀ ਤਰ੍ਹਾਂ ਦੀ ਬਿਗਾਰ, ਕੈਂਪ ਲਈ, ਲਕੜੀ ਤੇ ਘਾਹ ਪਹੁੰਚਾਣ ਦੀ ਸੀ ਤੇ ਇਹ ਬਿਗਾਰ ਚਮਾਰ ਤੇ ਅਛੂਤ ਜਾਤੀਆਂ ਤੋਂ ਕਰਵਾਈ ਜਾਂਦੀ।

(ਬ-173) **ਬਿਚੀ** :

ਗੁਲੀ ਡੰਡੇ ਦੀ ਖੇਡ ਵਿਚ, ਡੰਡੇ ਉਤੇ ਗੁਲੀ ਨੂੰ ਗੇਂਦ ਵਾਂਗ ਉਛਾਲਣ ਦੀ ਕਿਰਿਆ; ਗੁਲੀ ਦੇ ਇਕ ਵਾਰ ਉਛਾਲਣ ਨੂੰ, ਇਕ ਬਿਚੀ ਕਹਿੰਦੇ ਹਨ। ਵਾਰੀ ਮਿੱਥਣ ਲਈ ਬਿਚੀਆਂ ਕੀਤੀਆਂ ਜਾਂਦੀਆਂ ਹਨ, ਜਿਸ ਦੀਆਂ ਬਿਚੀਆਂ ਸਭ ਤੋਂ ਜ਼ਿਆਦਾ ਹੋਣ, ਉਸ ਦੀ ਪਹਿਲੀ ਵਾਰੀ।

(ਬ-174) **ਬਿੱਛੂ ਕਟੇ ਦਾ ਮੰਤਰ** :

ਜੇ ਕਿਸੇ ਨੂੰ ਬਿੱਛੂ ਡੰਗ ਮਾਰ ਜਾਵੇ ਤਾਂ ਦਰਦ ਨੂੰ ਦੂਰ ਕਰਨ ਲਈ ਮਾਂਦਰੀ/ਚੇਲੇ ਮੰਤਰ ਪੜ੍ਹ ਕੇ ਫੂਕਾਂ ਮਾਰਦੇ ਤੇ

ਝਾੜਾ ਕਰਦੇ ਹਨ। ਹੇਠਾਂ ਅਠੂਏਂ ਦੇ ਡੰਗੇ ਦਾ ਮੰਤਰ ਦਿਤਾ ਜਾਂਦਾ ਹੈ :

ਕਾਲਾ ਬਿਛੂਵਾ, ਕੰਕਰ ਵਾਲਾ
ਡੰਗੋਂ ਪੁਠਾ ਪੂਛਲੋਂ ਕਾਲਾ
ਸੋਨੇ ਦੀ ਗੜਵੀ, ਰੁਪੇ ਦਾ ਪਰਨਾਲਾ
ਛਿੜ ਵੇ ਬਿਛੂਵੇ ਛਿੜ
ਆਇਆ ਗੁੱਗੇ ਦਾ ਸਾਲਾ।

ਬਹਾਵਲਪੁਰ ਦੇ ਇਲਾਕੇ 'ਉਚ' ਵਿਚ, ਖੇਤਰਪਾਲਾ ਜੀ ਦਾ ਇਕ ਮੰਦਰ ਹੈ ਜਿਥੇ ਬਿੱਛੂ ਦੇ ਡੰਗੇ ਦਾ ਇਲਾਜ ਦੂਰੋਂ ਦੂਰੋਂ ਲੋਕ ਕਰਵਾਉਣ ਆਉਂਦੇ ਹਨ। ਰੋਗੀ ਨੂੰ ਇਥੇ ਲਿਆਉਣ ਦੀ ਲੋੜ ਨਹੀਂ ਹੁੰਦੀ। ਉਸ ਦਾ ਕੋਈ ਮੁਖਤਾਰ ਅਥਵਾ ਅੰਗ ਸਾਕ ਇਥੇ ਮੰਦਰ ਵਿਚ ਆਉਂਦਾ ਤੇ ਮੰਦਰ ਵਿਚ ਝਾੜਾ ਕਰਨ ਵਾਲਾ ਚੇਲਾ ਮੰਤ੍ਰਾਂ ਦਾ ਉਚਾਰਨ ਕਰਦਿਆਂ ਨਿਰਮਲ ਜਲ ਵਿਚ ਫੂਕਾਂ ਮਾਰਦਾ ਤੇ ਇਹ ਜਲ ਰੋਗੀ ਵਲੋਂ ਆਏ ਪ੍ਰਤੀਨਿਧੀ ਨੂੰ ਪਿਲਾ ਦਿਤਾ ਜਾਂਦਾ। ਰੋਗੀ ਘਰ ਬੈਠਿਆਂ ਹੀ ਨਰੋਆ ਹੋ ਜਾਂਦਾ। ਦੇਸ਼ ਵੰਡ ਤੋਂ ਪਹਿਲਾਂ ਇਹ ਮੰਦਰ 'ਪਕੜ' ਤੇ 'ਡੰਗੇ' ਦੇ ਰੋਗਾਂ ਦੇ ਇਲਾਜ ਲਈ ਬੜਾ ਪ੍ਰਸਿਧ ਸੀ। ਅਠੂਏਂ ਦਾ ਮੰਤਰ ਜੋ ਚੇਲਾ ਪੜ੍ਹਦਾ ਉਹ ਇਸ ਪ੍ਰਕਾਰ ਹੈ :

ਇਸਮੂੰ, ਨਿਸਮੂੰ, ਕਾਕੜ ਡੰਗਿਆ
ਉਹ ਕਾਕੜਾ ਮਰ ਜਾਏਗਾ
ਅਣਡੰਗੇ ਜੋ ਪਾਣੀ ਪਿਲਾਊਂਗਾ
ਡੰਗਾ ਬਚ ਜਾਏਗਾ।

ਇਧਰਲੇ ਪੰਜਾਬ ਵਿਚ ਵੈਸੇ ਤਾਂ ਅਨੇਕ ਥਾਈਂ ਜ਼ਹਿਰੀਲੇ ਕੀੜਿਆਂ ਦੇ ਕਟੇ ਦਾ ਇਲਾਜ ਮੰਤ੍ਰਾਂ ਨਾਲ ਹੁੰਦਾ ਹੈ, ਪਰ ਵਡਭਾਗ ਸਿੰਘ ਦੇ ਡੇਰੇ ਕੀੜਿਆਂ ਤੋਂ ਇਲਾਵਾ ਪ੍ਰੇਤ ਕਢਣ ਦਾ ਵੀ ਦਾਅਵਾ ਕਰਦੇ ਹਨ।

(ਬ-175) **ਬਿਛੂਆ** :

(ੳ) ਇਕ ਗਹਿਣਾ ਜੋ ਪੈਰ ਦੇ ਅੰਗੂਠੇ ਵਿਚ ਪਾਇਆ ਜਾਂਦਾ ਹੈ।

(ਅ) ਪੈਰ ਦੀਆਂ ਉਂਗਲਾਂ ਵਿਚ ਪਹਿਨਣ ਵਾਲਾ ਇਕ ਗਹਿਣਾ ਜਿਸ ਨਾਲ ਛੋਟੇ ਛੋਟੇ ਘੁੰਘਰੂ ਲਗੇ ਹੁੰਦੇ ਹਨ। ਇਹ ਸੋਨੇ ਤੇ ਚਾਂਦੀ ਦੋਹਾਂ ਧਾਤਾਂ ਦੇ ਬਣੇ ਮਿਲਦੇ ਹਨ। ਆਮ ਰਵਾਜ ਚਾਂਦੀ ਦਾ ਹੈ। ਇਹ ਚਲਦਿਆਂ ਛਣਕਾਰ ਦੇਂਦੇ ਹਨ। ਬਿਛੂਏ ਇਕ ਤਰ੍ਹਾਂ ਦੇ ਛੱਲੇ ਹੁੰਦੇ ਹਨ ਜਿਨ੍ਹਾਂ ਉਤੇ ਮੱਛੀ ਜਾਂ ਫੁੱਲ ਬਣਿਆ ਹੁੰਦਾ ਹੈ।

ਬਿਛੂਏ ਦਾ ਮੁੱਢ ਟੂਣੇ ਦੇ ਤੌਰ ਤੇ ਬਝਿਆ, ਪੈਰ ਵਿਚ ਬਿਛੂਏ ਪਹਿਨਣ ਨਾਲ ਲੋਕ ਨਿਸਚੇ ਅਨੁਸਾਰ ਕੋਈ ਕੀੜਾ ਅਥਵਾ ਬਿਛੂਆ ਡੰਗਦਾ ਨਹੀਂ।

(ਬ-176) **ਬਿਜਲੀ** :

ਅਸਮਾਨ ਵਿਚ ਗਰਜਣ ਤੇ ਚਕਾਚੂੰਦ ਪੈਦਾ ਕਰਨ ਵਾਲੀ ਬਿਜਲੀ ਬਾਰੇ ਕਈ ਤਰ੍ਹਾਂ ਦੀਆਂ ਕਥਾਵਾਂ, ਮਨੌਤਾਂ ਤੇ ਵਿਚਾਰ ਪ੍ਰਚਲਤ ਹਨ। ਇਕ ਮਨੌਤ ਅਨੁਸਾਰ ਆਸਮਾਨ ਵਿਚ ਗਰਜ ਉਦੋਂ ਹੁੰਦੀ ਹੈ, ਜਦੋਂ ਭਗਵਾਨ ਰੱਥ ਉਤੇ ਬੈਠ ਕੇ, ਸਵਰਗ ਲੋਕ ਵਿਚ ਘੁੰਮਦੇ ਹਨ, ਬਿਜਲੀ ਉਨ੍ਹਾਂ ਦੇ ਰੱਥ ਦੇ ਨੂਰੀ ਪਹੀਏ ਹਨ, ਜੋ ਕਦੇ ਕਿਧਰੇ ਤੇ ਕਦੇ ਕਿਧਰੇ ਘੜੀ ਪਲ ਲਈ ਵਿਖਾਈ ਦੇ ਕੇ ਅਲੋਪ ਹੋ ਜਾਂਦੇ ਹਨ।

ਇਕ ਮਿਥਕ ਕਥਾ ਅਨੁਸਾਰ ਬਿਜਲੀ ਯਸ਼ੋਧਰਾ ਦੀ ਬੱਚੀ ਦਾ ਦੈਵੀ ਸਰੂਪ, ਜੋ ਯੋਗ ਮਾਇਆ ਦਾ ਅਵਤਾਰ ਸੀ ਤੇ ਜਿਸ ਨੂੰ ਕੰਸ ਨੇ ਦੇਵਕੀ ਦੀ ਧੀ ਸਮਝ ਕੇ ਪੱਥਰ ਨਾਲ ਪਟਕਾ ਕੇ ਮਾਰ ਦਿਤਾ ਸੀ। ਕੰਸ ਨੂੰ ਰਤੀ ਭਰ ਵੀ ਸੰਦੇਹ ਨਹੀਂ ਸੀ ਕਿ ਵਾਸੁਦੇਵ ਕ੍ਰਿਸ਼ਨ ਨੂੰ ਰਾਤੋ ਰਾਤ ਯਸ਼ੋਧਰਾ ਦੀ ਬੱਚੀ ਨਾਲ ਵਟਾ ਲਿਆਇਆ ਹੈ। ਯਸ਼ੋਧਰਾ ਦੀ ਬੱਚੀ ਪੱਥਰ ਨਾਲ ਟਕਰਾਂਦਿਆਂ ਸਾਰ, ਅਕਾਸ਼ ਮੰਡਲ ਵਿਚ, ਬਿਜਲੀ ਦਾ ਰੂਪ ਧਾਰ ਕੇ ਅਲੋਪ ਹੋ ਗਈ ਤੇ ਸਮੇਂ ਸਮੇਂ ਬੱਦਲਾਂ ਦੇ ਨਾਲ ਪ੍ਰਗਟ ਹੋਣ ਲਗੀ।

ਕਿਉਂ ਜੋ ਇਹ ਬੱਚੀ ਕ੍ਰਿਸ਼ਨ ਦੇ ਮਾਮੇ ਕੰਸ ਹਥੋਂ ਮਰੀ ਸੀ, ਇਸ ਲਈ ਲੋਕਾਂ ਦਾ ਨਿਸਚਾ ਬਣ ਗਿਆ ਕਿ ਆਕਾਸ਼ ਦੀ ਬਿਜਲੀ ਮਾਮੇ ਭਣੇਵੇਂ ਦੇ ਰਿਸ਼ਤੇ ਦੀ ਵੈਰਨ ਹੈ ਤੇ ਇਨ੍ਹਾਂ ਦੋਹਾਂ ਨੂੰ ਇਕਠਿਆਂ ਵੇਖ ਨਹੀਂ ਸੁਖਾਂਦੀ। ਜਦੋਂ ਬਿਜਲੀ ਅਸਮਾਨ ਵਿਚ ਲਿਸ਼ਕ ਰਹੀ ਹੋਵੇ ਤਾਂ ਮਾਮੇ ਭਣੇਵੇਂ ਦਾ ਇਕੋ ਛਤ ਹੇਠ ਇਕਠਾ ਬੈਠਣਾ ਠੀਕ ਨਹੀਂ ਸਮਝਿਆ ਜਾਂਦਾ। ਉਨ੍ਹਾਂ ਦੋਹਾਂ ਤੇ ਬਿਜਲੀ ਡਿਗਣ ਦਾ ਡਰ ਹੁੰਦਾ ਹੈ।

ਜਦੋਂ ਬਿਜਲੀ ਆਕਾਸ਼ ਵਿਚ ਚਮਕ ਰਹੀ ਹੋਵੇ ਤਾਂ ਕੈਂਹ ਦੇ ਭਾਂਡੇ ਨੂੰ ਵਿਹੜੇ ਵਿਚ ਨੰਗਾ ਨਹੀਂ ਰਹਿਣ ਦੇਣਾ ਚਾਹੀਦਾ। ਕੈਂਹ ਦੇ ਭਾਂਡੇ ਨਾਲ ਬਿਜਲੀ ਦਾ ਸਖ਼ਤ ਵੈਰ ਹੈ, ਕਿਉਂ ਜੋ ਇਸ ਧਾਤ ਦਾ ਨਾਉਂ ਬਿਜਲੀ ਦੇ ਵੈਰੀ ਕੰਸ ਨਾਲ ਮਿਲਦਾ ਹੈ।

ਵਿਸ਼ਨੂੰ ਪੁਰਾਣ (ਅੰਸ਼ 1, ਅਧਿਆਇ 15) ਅਨੁਸਾਰ ਚੰਦਰਵੰਸ਼ੀ 'ਬਹੁ' ਦੀਆਂ ਚਾਰ ਕੰਨਿਆਵਾਂ ਵੀ ਬਿਜਲੀ ਬਣ ਗਈਆਂ ਸਨ।

(ਬ-177) **ਬਿਜੂ** :

ਇਕ ਜੰਗਲੀ ਜਾਨਵਰ ਜੋ ਵਧੇਰੇ ਕਰਕੇ ਰੇਤਲੇ ਇਲਾਕੇ ਵਿਚ ਮਿਲਦਾ ਹੈ। ਇਹ ਜਾਨਵਰ ਕਬਰਾਂ ਵਿਚੋਂ ਮੁਰਦੇ ਪੁਟ ਕੇ ਖਾ ਜਾਂਦਾ ਹੈ। ਕਈ ਵਾਰ ਬਿਜੂ ਰਾਤ ਵੇਲੇ ਗਰਮੀਆਂ ਵਿਚ ਸੁਤੇ ਬੱਚੇ ਚੁਕ ਕੇ ਲੈ ਜਾਂਦਾ ਹੈ। ਥਲਾਂ ਵਿਚ ਜੇ ਕੋਈ ਪ੍ਰਾਣੀ ਥਕ ਟੁਟ ਕੇ ਬੇਹੋਸ਼ ਹੋ ਕੇ ਡਿਗ ਪਏ,

ਤਾਂ ਉਸ ਨੂੰ ਇਹ ਮੁਰਦਾ ਸਮਝ ਕੇ ਧੂਹ ਕੇ ਲੈ ਜਾਂਦਾ ਹੈ।

ਬਿਜੂ ਬੜਾ ਬੁਜ਼ਦਿਲ ਤੇ ਮੂਰਖ ਹੁੰਦਾ ਹੈ। ਜੇ ਇਸ ਦਾ ਮਾਸ ਕਿਸੇ ਸ਼ਖ਼ਸ ਨੂੰ ਖਵਾ ਦਿਤਾ ਜਾਵੇ ਤਾਂ ਉਹ ਬਿਜੂ ਵਾਂਗ ਹੀ ਤਾਮਸੀ, ਮੂਰਖ ਤੇ ਬੁਜ਼ਦਿਲ ਹੋ ਜਾਂਦਾ ਹੈ।

(ਬ-178) **ਬਿੰਡਾ** :

ਲਕੜੀ ਦਾ ਇਕ ਖਿਡਾਉਣਾ, ਜੋ ਘੁਮਾਉਣ ਤੇ ਕਿੜ ਕਿੜ ਦੀ ਆਵਾਜ਼ ਦਿੰਦਾ ਹੈ। ਇਸ ਦੀ ਆਵਾਜ਼ ਨੂੰ ਛੋਟੇ ਬੱਚੇ ਬੜਾ ਪਸੰਦ ਕਰਦੇ ਹਨ।

(ਬ-179) **ਬਿੱਦ** :

ਵਿਆਹ ਦੇ ਮੌਕੇ ਤੇ ਲਾੜ੍ਹੇ ਵਾਲਿਆਂ ਵਲੋਂ ਲਾੜ੍ਹੀ ਨੂੰ ਭੇਜੀਆਂ ਗਈਆਂ ਸੁਗਾਤਾਂ, ਜਿਸ ਵਿਚ ਨਰੇਲ ਦਾ ਖੋਪਾ, ਛੁਹਾਰੇ, ਮਖਾਣੇ, ਖ਼ੁਸ਼ਕ ਮੇਵੇ, ਮਿਸ਼ਰੀ, ਖਜੂਰਾਂ, ਬਦਾਮ, ਸੌਗੀ, ਤੇ ਮਹਿੰਦੀ ਆਦਿ ਹੁੰਦੀਆਂ ਹਨ। ਕਈ ਲੋਕ ਇਸ ਵਿਚ ਸ਼ਿੰਗਾਰ ਦੀਆਂ ਚੀਜ਼ਾਂ ਸੁਰਮਾ, ਦੰਦਾਸਾ, ਤੇ ਸੰਧੂਰ ਆਦਿ ਵੀ ਸ਼ਾਮਲ ਕਰ ਲੈਂਦੇ ਹਨ। ਮਹਿੰਦੀ ਦਾ ਬਿੱਦ ਵਿਚ ਹੋਣਾ ਬਹੁਤ ਜ਼ਰੂਰੀ ਹੈ। ਜੋ ਆਮ ਤੌਰ ਤੇ ਸਵਾ ਜਾਂ ਢਾਈ ਸੇਰ ਭੇਜੀ ਜਾਂਦੀ ਹੈ। ਕੁਝ ਜ਼ਾਤਾਂ ਵਿਚ ਬਿੱਦ ਲਾੜ੍ਹੇ ਵਾਲੇ ਬਰਾਤ ਢੁੱਕਣ ਵਾਲੇ ਦਿਨ, ਅਥਵਾ ਲਗਨ ਤੋਂ ਇਕ ਦਿਨ ਪਹਿਲਾਂ ਕੰਨਿਆਂ ਦੇ ਘਰ ਭੇਜਦੇ ਹਨ। ਜਦੋਂ ਤਕ ਬਿੱਦ ਆ ਨਹੀਂ ਜਾਂਦੀ ਕੰਨਿਆਂ ਸੁਚੇ ਮੂੰਹ ਰਹਿੰਦੀ ਹੈ ਤੇ ਬਿੱਦ ਨਾਲ ਹੀ ਵਰਤ ਤੋੜਦੀ ਹੈ। ਬਿੱਦ ਵਿਚ ਜੋ ਖਾਣ ਦੀਆਂ ਚੀਜ਼ਾਂ ਹੁੰਦੀਆਂ ਹਨ, ਉਹ ਕੰਨਿਆਂ ਦੀਆਂ ਸਹੇਲੀਆਂ ਕੰਨਿਆਂ ਨਾਲ ਰਲ ਕੇ ਖਾਂਦੀਆਂ ਤੇ ਮਸ਼ਕਰੀਆਂ ਕਰਦੀਆਂ ਹਨ।

ਮੁਸਲਮਾਨਾਂ ਵਿਚ, ਲਾੜ੍ਹੇ ਪੱਖ ਵਾਲੇ ਬਰਾਤ ਦੇ ਨਾਲ ਹੀ ਬਿੱਦ ਖੜਦੇ ਹਨ ਤੇ ਬਰਾਤ ਢੁੱਕਣ ਪਿਛੋਂ ਬਿੱਦ ਕੰਨਿਆਂ ਨੂੰ ਦੇ ਦਿਤੀ ਜਾਂਦੀ ਹੈ। ਪੱਛਮੀ ਪੰਜਾਬ ਵਿਚ ਅਜੇ ਵੀ ਇਹੋ ਪ੍ਰਥਾ ਪ੍ਰਚਲਤ ਹੈ। ਉਨ੍ਹਾਂ ਦੀ ਬਿੱਦ ਵਿਚ ਆਮ ਤੌਰ ਤੇ ਖੋਪਾ, ਛੁਹਾਰੇ, ਸੌਗੀ, ਬਦਾਮ ਤੇ ਮਹਿੰਦੀ ਹੁੰਦੀ ਹੈ।

ਇਧਰਲੇ ਪੰਜਾਬ ਵਿਚ ਪੇਕਿਆਂ ਵਲੋਂ ਧੀ ਨੂੰ ਘਲੀ ਗਈ ਮਠਿਆਈ ਅਥਵਾ ਸੁਗਾਤਾਂ ਦੀ ਗੁੱਥੀ ਨੂੰ ਵੀ ਬਿੱਦ ਕਹਿੰਦੇ ਹਨ।

(ਬ-180) **ਬਿੰਦ ਖਟੋਲਾ** :

ਮੂੰਹ ਜਾਂ ਸਰੀਰ ਦੇ ਹੋਰ ਅੰਗਾਂ ਉਤੇ ਸੂਈ ਤੇ ਸੁਰਮੇ ਨਾਲ ਸ਼ਿੰਗਾਰ ਲਈ ਉਕਰੀਆਂ ਬਿੰਦੀਆਂ ਤੇ ਹੋਰ ਨਿਸ਼ਾਨ। ਨਿਸ਼ਾਨ ਉਕਰਨ ਲਈ ਸੁਰਮੇ ਨੂੰ ਮੱਖਣ ਵਿਚ ਰਲਾ ਕੇ ਸੂਈ ਨਾਲ ਜਿਸਮ ਉਤੇ ਇਕ ਤਰ੍ਹਾਂ ਦਾ ਨਿਸ਼ਾਨ/ਚਿਤਰ ਇੱਛਾ ਅਨੁਸਾਰ ਬਣਾ ਲਿਆ ਜਾਂਦਾ ਹੈ। ਫਿਰ ਉਪਰ ਸੁਰਮੇ ਦੇ ਮੱਖਣ ਦਾ ਬਣਿਆ ਲੇਪ ਲਗਾ ਦਿਤਾ ਜਾਂਦਾ ਹੈ। ਜਦੋਂ ਜ਼ਖ਼ਮ ਭਰ ਜਾਂਦਾ ਹੈ ਤਾਂ ਬਿੰਦ ਖਟੋਲਾ ਉਘੜ ਆਉਂਦਾ ਹੈ। ਇਨ੍ਹਾਂ ਨੂੰ ਤੰਦੋਲੇ ਵੀ ਕਹਿੰਦੇ ਹਨ (ਵੇਖੋ : ਤੰਦੋਲੇ)।

(ਬ-181) **ਬਿੱਦਰ** :

ਵਿਦੁਰ, ਵਿਆਸ ਦਾ ਪੁਤਰ, ਜੋ ਬਿਚਿਤਰ ਵਰਜ ਦੀ ਦਾਸੀ ਸੁਦੇਸ਼ਣਾ ਦੀ ਕੁਖੋਂ ਪੈਦਾ ਹੋਇਆ। ਪ੍ਰਾਚੀਨ ਕਾਲ ਵਿਚ ਵਿਦੁਰ ਸ਼ਬਦ ਉਸ ਬੱਚੇ ਲਈ ਵਰਤਿਆ ਜਾਂਦਾ ਸੀ ਜਿਸ ਦਾ ਪਿਤਾ ਸ਼ੂਦਰ ਹੋਵੇ ਤੇ ਮਾਂ ਬ੍ਰਾਹਮਣੀ। ਮਹਾਂਭਾਰਤ ਅਨੁਸਾਰ ਧਰਮਰਾਜ ਨੇ ਅਣੀਮਾਂਡਵ ਦੇ ਸਰਾਪ ਕਾਰਨ ਬਿੱਦਰ ਦੇ ਰੂਪ ਵਿਚ ਜਨਮ ਲਿਆ। ਅਣੀਮਾਂਡਵ ਬੜਾ ਨੇਕ ਰਿਸ਼ੀ ਸੀ। ਇਕ ਵਾਰ ਕੁਝ ਚੋਰ ਇਸ ਰਿਸ਼ੀ ਦੇ ਆਸ਼ਰਮ ਵਿਚ ਜਾ ਲੁਕੇ। ਜਦੋਂ ਰਾਜੇ ਦੇ ਦੂਤ ਪਿੱਛਾ ਕਰਦੇ ਆਏ ਤਾਂ ਚੋਰ ਸਾਰਾ ਸਮਾਨ ਰਿਸ਼ੀ ਦੇ ਆਸ਼ਰਮ ਵਿਚ ਹੀ ਛੱਡ ਕੇ ਨੱਸ ਗਏ। ਦੂਤਾਂ ਨੇ ਰਿਸ਼ੀ ਨੂੰ ਹੀ ਚੋਰ ਸਮਝ ਕੇ ਰਾਜੇ ਦੇ ਸਾਹਮਣੇ ਪੇਸ਼ ਕੀਤਾ ਅਤੇ ਰਾਜੇ ਨੇ ਰਿਸ਼ੀ ਨੂੰ ਕਸੂਰਵਾਰ ਸਮਝ ਕੇ ਸੂਲੀ ਚਾੜ੍ਹਨ ਦਾ ਆਦੇਸ਼ ਦਿਤਾ। ਜਦੋਂ ਅਣੀਮਾਂਡਵ ਧਰਮਰਾਜ ਦੇ ਦਰਬਾਰ ਵਿਚ ਪੁਜਿਆ ਤਾਂ ਉਸ ਨੇ ਧਰਮਰਾਜ ਤੋਂ ਪੁਛਿਆ ਕਿ ਮੈਨੂੰ ਕਿਸ ਕੁਕਰਮ ਬਦਲੇ ਇਹ ਸਜ਼ਾ ਦਿਤੀ ਗਈ ਹੈ। ਧਰਮਰਾਜ ਨੇ ਖਾਤਾ ਵੇਖ ਕੇ ਦਸਿਆ ਕਿ ਉਸ ਨੇ ਬਚਪਨ ਵਿਚ ਇਕ ਟਿੱਡੇ ਨੂੰ ਸੂਲ ਨਾਲ ਵਿੰਨ੍ਹਿਆ ਸੀ। ਅਣੀਮਾਂਡਵ ਨੇ ਧਰਮਰਾਜ ਨੂੰ ਸਰਾਪ ਦਿਤਾ ਕਿ ਤੂੰ ਸ਼ੂਦਰ ਦੇ ਘਰ ਜਨਮ ਲਵੇਂ।

ਬਿੱਦਰ ਬੜਾ ਬੁਧੀਮਾਨ, ਗੁਣੀ ਤੇ ਸੂਝਵਾਨ ਨੀਤੀਵੇਤਾ ਸੀ। ਮਹਾਂਭਾਰਤ ਦੇ ਯੁੱਧ ਵੇਲੇ ਪਹਿਲਾਂ ਬਿੱਦਰ ਨੇ ਕੌਰਵਾਂ ਤੇ ਪਾਂਡਵਾਂ ਦੋਹਾਂ ਨੂੰ ਲੜਾਈ ਨਾ ਕਰਨ ਲਈ ਸਮਝਾਇਆ ਪਰ ਜਦੋਂ ਲੜਾਈ ਸ਼ੁਰੂ ਹੋਈ ਤਾਂ ਇਸ ਨੇ ਪਾਂਡਵਾਂ ਦਾ ਸਾਥ ਦਿਤਾ।

ਬਿੱਦਰ ਦੀ ਭਗਤੀ ਭਾਵਨਾ ਤੇ ਖ਼ੁਸ਼ ਹੋ ਕੇ ਕ੍ਰਿਸ਼ਨ ਰਾਜਾ ਦੁਰਯੋਧਨ ਦੇ ਮਹਿਲ ਛੱਡ ਕੇ, ਬਿੱਦਰ ਦੇ ਘਰ ਰਹੇ ਤੇ ਸਾਗ ਨਾਲ ਰੋਟੀ ਖਾਧੀ।

(ਬ-182) **ਬਿੰਦਰਾਬਨ** :

ਮਥਰਾ ਜ਼ਿਲੇ ਦਾ ਇਕ ਤੀਰਥ ਜਿਥੇ ਸ੍ਰੀ ਕ੍ਰਿਸ਼ਨ ਨੇ ਬਚਪਨ ਦੇ ਦਿਨ ਗੁਜ਼ਾਰੇ। ਇਹ ਅਸਥਾਨ ਕਿਸੇ ਸਮੇਂ ਕੇਦਾਰ ਦੀ ਪੁੱਤਰੀ, ਵ੍ਰਿੰਦਾ ਦਾ ਤੱਪ ਅਸਥਾਨ ਸੀ, ਜਿਸ ਤੋਂ ਇਸ ਦਾ ਨਾਂ ਬਿੰਦਰਾਬਨ ਪਿਆ।

ਬਿੰਦਰਾਬਨ ਮਥਰਾ ਤੋਂ ਛੇ ਮੀਲ ਦੂਰ ਹੈ ਅਤੇ ਇਸ ਦੇ ਤਿੰਨ ਪਾਸੇ ਜਮਨਾ ਵਗਦੀ ਹੈ। ਜਮਨਾ ਦੇ ਇਸ ਨਗਰ ਦੇ ਤਿੰਨ ਪਾਸੇ ਵਗਣ ਬਾਰੇ ਇਕ ਮਿਥਕ ਕਥਾ ਪੁਰਾਣਾਂ ਵਿਚ ਮਿਲਦੀ ਹੈ। ਜਿਸ ਅਨੁਸਾਰ ਬਲਰਾਮ ਜਮਨਾ ਨਾਲ ਕਿਸੇ ਗੱਲੋਂ ਰੁਸ ਗਿਆ ਤੇ ਉਸ ਨੇ ਇਕ ਖਾਈ ਜਿਹੀ ਬਣਾ ਦਿਤੀ, ਜਮਨਾ ਉਸ ਵਿਚ ਡਿੱਗ ਪਈ ਤੇ ਇਸ ਤਰ੍ਹਾਂ ਇਸੇ ਥਾਂ ਤਿੰਨ ਪਾਸੇ ਜਮਨਾ ਵਹਿਣ ਲਗੀ।

ਬਿੰਦਰਾਬਨ ਵਿਚ ਕ੍ਰਿਸ਼ਨ ਦੀਆਂ ਲੀਲਾਵਾਂ ਨਾਲ ਸੰਬੰਧਿਤ ਕਈ ਅਸਥਾਨ ਮਿਲਦੇ ਹਨ, ਜਿਨ੍ਹਾਂ ਨੂੰ ਕ੍ਰਿਸ਼ਨ ਦੇ ਅਨੁਯਾਈ ਤੀਰਥਾਂ ਵਾਂਗ ਪੂਜਦੇ ਹਨ। ਇਨ੍ਹਾਂ ਵਿਚ ਪੰਜ ਪਹਾੜੀਆਂ, ਗਿਆਰਾਂ ਸ਼ਿਲਾਵਾਂ, ਚਾਰ ਸਰੋਵਰ, ਚੌਰਾਸੀ ਤਲਾਬ, ਬਾਰਾਂ ਖੂਹ, ਬਾਰਾਂ ਵਣ ਅਥਵਾ ਚੌਵੀ ਉਪਬਨ ਦੀ ਤਰਤੀਬਵਾਰ ਯਾਤ੍ਰਾ 'ਬਨ ਯਾਤ੍ਰਾ' ਅਖਵਾਉਂਦੀ ਹੈ। ਇਸਦਾ ਬੜਾ ਮਹਾਤਮ ਹੈ।

ਵਲਬ ਸੰਪ੍ਰਦਾ ਨਾਲ ਸਬੰਧਿਤ, ਅਨੇਕਾਂ ਸਥਾਨ ਵੀ ਬਿੰਦਰਾਬਨ ਵਿਚ ਮਿਲਦੇ ਹਨ।

(ਬ-183) **ਬਿਦਾ :**

ਬਰਾਤ ਨੂੰ ਵਿਦਾਇਗੀ ਦੇਣ ਦੀ ਰੀਤ ਮਿਊ ਜਾਤੀ ਵਿਚ 'ਬਿਦਾ' ਅਖਵਾਉਂਦੀ ਹੈ। ਦੂਲ੍ਹਾ ਦੂਲ੍ਹਨ ਦੇ ਘਰ ਜਾ ਕੇ, ਪ੍ਰਵਾਰ ਦੀਆਂ ਸਭ ਤੀਵੀਆਂ ਨੂੰ ਸਲਾਮ ਕਰਦਾ ਤੇ ਤੀਵੀਆਂ ਉਸ ਦੇ ਮੂੰਹ ਵਿਚ ਖਿਚੜੀ ਦੀਆਂ ਗਰਾਹੀਆਂ ਪਾਉਂਦੀਆਂ ਤੇ ਕੁਝ ਰੁਪਏ ਸ਼ਗਨ ਵਜੋਂ ਦੇਂਦੀਆਂ ਹਨ। ਬਿਦਾ ਲੈ ਕੇ ਦੂਲ੍ਹਾ ਬੈਲਾਂ ਦੇ ਗੱਡੇ ਵਿਚ ਜਾ ਬੈਠਦਾ ਹੈ। ਤੀਵੀਆਂ ਦੁਲ਼ਨ ਨੂੰ ਸੰਭਾਲਦੀਆਂ ਹੋਈਆਂ ਗੱਡੇ ਵਿਚ ਬਿਠਾ ਦੇਂਦੀਆਂ ਹਨ। ਪਹਿਲਿਆਂ ਵਿਚ ਪਹਿਲੇ ਫੇਰੇ ਨਾਇਣ ਦੂਲ੍ਹਨ ਦੇ ਨਾਲ ਜਾਇਆ ਕਰਦੀ ਸੀ, ਪਰ ਹੁਣ ਇਹ ਰਵਾਜ ਘਟ ਗਿਆ ਹੈ। ਜਦੋਂ ਗੱਡਾ ਤੁਰਨ ਲਗਦਾ ਤਾਂ ਦੂਲ੍ਹਨ ਦੀ ਸਹਿਵਾਸਨੀ (ਸਬਾਲੀ) ਅਗੇ ਵਧ ਕੇ ਗੱਡੇ ਨੂੰ ਰੋਕਣ ਦਾ ਢੌਂਗ ਰਚਦੀ ਹੈ। ਦੂਲ੍ਹੇ ਦਾ ਪਿਉ ਉਸ ਨੂੰ ਗਿਆਰਾਂ ਰੁਪਏ ਦੇਂਦਾ ਹੈ ਤਾਂ ਉਹ ਗੱਡੇ ਨੂੰ ਹਿਲਣ ਦੇਂਦੀ ਹੈ। ਇਸ ਰਸਮ ਨੂੰ 'ਬਹੋਰਾ' ਕਹਿੰਦੇ ਹਨ। ਕਈ ਵਾਰ ਕੁਝ ਕੰਮੀ ਵੀ ਗੱਡੇ ਨੂੰ ਰੋਕ ਕੇ ਖੜੇ ਹੋ ਜਾਂਦੇ ਹਨ ਤੇ ਉਨ੍ਹਾਂ ਦੀ ਤਲੀ ਉਤੇ ਵੀ ਕੁਝ ਪੈਸੇ ਧਰੇ ਜਾਂਦੇ ਹਨ।

ਜਦੋਂ ਡੋਲੀ ਸਹੁਰੇ ਘਰ ਆ ਰਹੀ ਹੁੰਦੀ ਹੈ ਤਾਂ ਦੂਲ੍ਹੇ ਦੇ ਛੋਟੇ ਭਰਾ ਤੇ ਚਚੇਰੇ ਮਮੇਰੇ ਤੇ ਮਸੇਰੇ ਭਰਾ ਦੂਲ੍ਹਨ ਤੋਂ ਮਠਿਆਈ ਮੰਗਦੇ ਹਨ, ਜੋ ਪਹਿਲਾਂ ਹੀ ਉਸ ਦੀ ਮਾਂ ਨੇ ਇਸੇ ਮੰਤਵ ਲਈ ਉਸ ਨੂੰ ਦਿਤੀ ਹੁੰਦੀ ਹੈ। ਜਦੋਂ ਬਰਾਤ ਆਪਣੇ ਪਿੰਡ ਵਾਪਸ ਪਹੁੰਚਦੀ ਹੈ ਤਾਂ ਜਿਹੜਾ ਬਰਾਤੀ ਸਭ ਤੋਂ ਪਹਿਲਾਂ ਪਿੰਡ ਪਹੁੰਚ ਕੇ ਦੂਲ੍ਹੇ ਦੀ ਮਾਂ ਨੂੰ ਖ਼ਬਰ ਪਹੁੰਚਾਂਦਾ ਹੈ, ਉਸ ਨੂੰ ਗੁੜ ਦੀ ਭੇਲੀ ਦਿਤੀ ਜਾਂਦੀ ਹੈ। ਦੂਲ੍ਹੇ ਦੀ ਮਾਂ ਕੁਝ ਤੀਵੀਆਂ ਲੈ ਕੇ ਪਿੰਡ ਦੀ ਹੱਦ ਤੇ ਨਵੀਂ ਦੂਲ੍ਹਨ ਦਾ ਸਵਾਗਤ ਕਰਦੀ ਹੈ। ਦੂਲ੍ਹਨ ਨੂੰ ਬਹਿਲੀ ਵਿਚੋਂ ਕਢ ਕੇ ਉਸ ਦਾ ਪੱਲਾ ਦੂਲ੍ਹੇ ਦੇ ਪੱਲੇ ਨਾਲ ਬੰਨ੍ਹਿਆ ਜਾਂਦਾ ਹੈ ਤੇ ਦੂਲ੍ਹੇ ਦੀ ਸਹਿਵਸਾਨੀ ਦੂਲ੍ਹਨ ਦੇ ਸਿਰ ਉਤੇ ਇਸਨੂੰ ਰਖ ਕੇ ਉਪਰ ਇਕ ਮਟਕੀ ਰਖਦੀ ਹੈ ਜਿਸ ਵਿਚ ਪਿੱਪਲ ਦੀ ਟਹਿਣ ਹੁੰਦੀ ਹੈ। ਤੀਵੀਆਂ ਗੀਤ ਗਾਂਦੀਆਂ ਘਰ ਵਲ ਤੁਰ ਪੈਂਦੀਆਂ ਹਨ। ਇਸ ਮੌਕੇ ਤੇ ਤੀਵੀਆਂ ਟੋਡਰ ਮਲ ਦੇ ਗੀਤ ਗਾਂਦੀਆਂ ਹਨ, ਟੋਡਰ ਮਲ ਮਿਊ ਜਾਤੀ ਦਾ ਇਕ ਪ੍ਰਸਿਧ ਨਾਇਕ ਹੈ।

(ਬ-184) **ਬਿੰਦੀ :**

ਮੱਥੇ ਉਤੇ ਸੂਰਜ ਦੇ ਸਮਾਨ ਗੋਲ ਬਿੰਦੀ ਅਥਵਾ ਟਿੱਕਾ ਲਗਾਉਣ ਦੀ ਪ੍ਰਥਾ ਬੜੀ ਪੁਰਾਣੀ ਹੈ। ਬਿੰਦੀ ਸੂਰਜ/ਚੰਨ ਦੀ ਪ੍ਰਤੀਕ ਹੋਣ ਕਰ ਕੇ, ਮੱਥੇ ਦੇ ਤੇਜ਼ ਤੇ ਰੂਪ ਵਿਚ ਵਾਧਾ ਕਰਦੀ ਹੈ। ਮੱਥੇ ਉਤੇ ਬਿੰਦੀ ਲਗਾਉਣ ਨਾਲ ਸੂਰਜ ਦੇਵਤੇ ਦੀ ਬਖ਼ਸ਼ਿਸ਼ ਰਹਿੰਦੀ ਹੈ। ਬਿੰਦੀ ਸੁਹਾਗ ਦਾ ਚਿੰਨ੍ਹ ਵੀ ਸਮਝੀ ਜਾਂਦੀ ਹੈ। ਜਦੋਂ ਕੋਈ ਤੀਵੀਂ ਵਿਧਵਾ ਹੋ ਜਾਵੇ ਤਾਂ ਉਸ ਦੀ ਬਿੰਦੀ, ਮੱਥੇ ਤੋਂ ਮੇਸ ਦਿਤੀ ਜਾਂਦੀ ਹੈ।

ਮੱਥੇ ਦੀ ਬਿੰਦੀ ਚੰਦਨ, ਕੇਸਰ, ਗੇਰੂ ਤੇ ਸੰਧੂਰ ਆਦਿ ਨਾਲ ਲਗਾਈ ਜਾਂਦੀ ਹੈ।

(ਬ-185) **ਬਿੰਦੂ ਬੰਧਣਾ :**

ਮੁਸਲਮਾਨਾਂ ਵਿਚ ਜਦੋਂ ਕਿਸੇ ਸ਼ਖ਼ਸ ਦੇ ਬੱਚੇ ਬਾਲ ਅਵਸਥਾ ਵਿਚ ਹੀ ਚਲਾਣਾ ਕਰ ਜਾਂਦੇ ਹੋਣ, ਤਾਂ ਉਹ ਆਪਣੇ ਅਗਲੇ ਬੱਚੇ ਦੇ ਖੱਬੇ ਕੰਨ ਵਿਚ, ਚਾਂਦੀ ਦੀ ਇਕ ਤਾਰ ਦਾ ਟੁਕੜਾ ਬਿੰਦੂ ਪਹਿਨਾਂਦਾ ਹੈ।

(ਬ-186) **ਬਿੰਦੋਆ :**

ਕਿਰਲੇ ਵਰਗਾ ਇਕ ਭੱਦਾ ਜਿਹਾ ਚਿਤਰ-ਮਿਤ੍ਰਾ ਜੀਵ, ਜੋ ਸ਼ਾਹਪੁਰ ਦੇ ਪਹਾੜੀ ਇਲਾਕੇ ਵਿਚ ਆਮ ਮਿਲਦਾ ਹੈ। ਇਸ ਦੇ ਕੱਟਣ ਨਾਲ ਝਟ ਮੌਤ ਹੋ ਜਾਂਦੀ ਹੈ। ਕਹਾਵਤ ਹੈ :

ਲੜੇ ਬਿਦੋਆ, ਤੇ ਖਟੋ ਟੋਆ।

ਜੇ ਬਿੰਦੋਏ ਦਾ ਪਿੱਛਾ ਕੀਤਾ ਜਾਵੇ ਤਾਂ ਇਹ ਅਗੋਂ ਟਾਕਰਾ ਕਰਨ ਲਈ ਸਿਰ ਚੁਕ ਕੇ ਖੜਾ ਹੋ ਜਾਂਦਾ ਹੈ।

(ਬ-187) **ਬਿੱਧ ਮਾਤਾ :**

ਇਕ ਦੇਵੀ, ਜੋ ਸੰਸਾਰ ਦੇ ਸਭ ਜੀਵਾਂ ਦੀ ਕਿਸਮਤ ਲਿਖਦੀ ਹੈ। ਮੱਥੇ ਤੇ ਹੱਥਾਂ ਦੀਆਂ ਰੇਖਾਵਾਂ ਤੇ ਭੌਰੀਆਂ ਨੂੰ ਬਿੱਧਮਾਤਾ ਦੇ ਅੱਖਰ ਕਿਹਾ ਜਾਂਦਾ ਹੈ। ਇਸ ਦੇਵੀ ਨੂੰ

ਕਈ ਬ੍ਰਹਮਾ ਦੀ ਪਤਨੀ ਮੰਨਦੇ ਹਨ। ਬ੍ਰਹਮਾ ਸੰਸਾਰ ਦੀ ਉਤਪਤੀ ਕਰਦਾ ਹੈ ਤੇ ਉਸ ਦੀ ਪਤਨੀ ਬਿੱਧ ਸਭ ਪ੍ਰਾਣੀਆਂ ਦੀ ਕਿਸਮਤ ਅੰਕਦੀ ਹੈ। ਕਈ ਹਿੰਦੂ ਬਿੱਧ ਨੂੰ ਲਖਸ਼ਮੀ ਦੇਵੀ ਦਾ ਹੀ ਇਕ ਰੂਪ ਮੰਨਦੇ ਹਨ।

ਇਕ ਮਨੌਤ ਅਨੁਸਾਰ ਬਿੱਧਮਾਤਾ ਦੇਵੀ ਜਦੋਂ ਸੰਸਾਰ ਦੇ ਜੀਵਾਂ ਦੀਆਂ ਜੋੜੀਆਂ ਬੰਨ੍ਹ ਰਹੀ ਹੁੰਦੀ ਹੈ ਅਥਵਾ ਸੰਜੋਗ ਲਿਖ ਰਹੀ ਹੁੰਦੀ ਹੈ ਤਾਂ ਉਹ ਮੂੰਹੋਂ ਚੰਗਾ ਮੰਦੀ, ਮੰਦਾ ਚੰਗੀ ਦੀ ਰਟ ਲਗਾਈ ਜਾਂਦੀ ਹੈ। ਇਸੇ ਲਈ ਸੰਸਾਰ ਵਿਚ ਬਹੁਤੇ ਦੰਪਤੀ ਜੋੜੇ ਨਰੜ ਹਨ, ਕਿਸੇ ਵਿਰਲੇ ਜੋੜੇ ਦਾ ਹੀ ਸੁਭਾ ਰਲਦਾ ਹੈ।

ਕਈ ਲੋਕ 'ਬਾਹਰ ਵਧਾਵਣ' ਦੀ ਰੀਤ ਸਮੇਂ ਬਿੱਧ ਮਾਤਾ ਦੀ ਪੂਜਾ ਵੀ ਕਰਦੇ ਹਨ। ਨਾਇਣ, ਗੋਹੇ ਦਾ ਇਕ ਪੁਤਲਾ, ਜਿਸ ਨੂੰ ਬਿੱਧ ਕਹਿੰਦੇ ਹਨ, ਬਣਾ ਕੇ ਲਿਆਉਂਦੀ ਹੈ। ਇਸ ਬਿੱਧ ਨੂੰ ਸ਼ਿੰਗਾਰ ਸੰਵਾਰ ਕੇ ਵਿਹੜੇ ਵਿਚ ਲਗਾਏ, ਅੰਨ ਦੇ ਢੇਰ ਵਿਚ ਗੱਡ ਦਿਤਾ ਜਾਂਦਾ ਹੈ। ਬੱਚੇ ਦੀ ਮਾਂ, ਨਾਈ ਦੀ ਜੁੱਤੀ ਪਹਿਨ ਕੇ ਬਾਹਰ ਪੈਰ ਵਧਾਉਂਦੀ ਹੈ। ਫਿਰ ਉਹ ਆਪਣੇ ਬੱਚੇ ਨੂੰ ਗੋਦ ਵਿਚ ਲੈ ਕੇ ਬਿੱਧਮਾਤਾ ਦੇ ਸਨਮੁਖ ਚੜ੍ਹਦੇ ਵਲ ਮੂੰਹ ਕਰ ਕੇ ਤੇ ਪੀੜ੍ਹੀ ਉਤੇ ਬੈਠ ਬਿੱਧ ਮਾਤਾ ਨੂੰ ਪੂਜਦੀ ਹੈ।

ਪੱਛਮੀ ਪੰਜਾਬ ਵਿਚ, ਬਿੱਧ ਨੂੰ ਛਟੀ ਵਾਲੇ ਦਿਨ ਪੂਜਦੇ ਹਨ। ਗੋਹੇ ਦੀ ਛੋਟੀ ਜਿਹੀ ਗੁੱਡੀ ਬਣਾ ਕੇ, ਉਸ ਦੇ ਨੱਕ ਵਿਚ ਪਤਲੀ ਜਿਹੀ ਨੱਥ ਪਾ ਦਿਤੀ ਜਾਂਦੀ ਹੈ। ਉਪਰ ਸਿਰ ਤੇ ਛੋਟੀ ਜਿਹੀ ਗੋਟੇ ਜੜ੍ਹੀ ਲਾਲ ਚੁੰਨੀ ਕਰਾ ਦਿਤੀ ਜਾਂਦੀ ਹੈ ਅਤੇ ਅੰਨ ਦੇ ਢੇਰ ਵਿਚ ਖੜਾ ਕਰ ਦਿਤਾ ਜਾਂਦਾ ਹੈ ਇਸ ਦੀ ਪੂਜਾ ਕੀਤੀ ਜਾਂਦੀ ਹੈ ਤੇ ਗੀਤ ਗਾਏ ਜਾਂਦੇ ਹਨ।

ਧਾਰਨਾ ਹੈ ਕਿ ਹਰੇਕ ਬੱਚੇ ਦੇ ਗਰਭ ਪੈਣ ਵੇਲੇ ਬਿੱਧ ਮਾਤਾ ਆਉਂਦੀ ਹੈ। ਜੇ ਇਹ ਆਪਣੇ ਪਤੀ ਨਾਲ ਨਰਾਜ਼ ਹੋ ਕੇ ਆਵੇ ਤਾਂ ਅਰਾਮ ਨਾਲ ਬੈਠ ਕੇ ਲੜਕੇ ਦੀ ਕਿਸਮਤ ਘੜਦੀ ਹੈ। ਜੇ ਪਤੀ ਨਾਲ ਰਾਜ਼ੀ ਹੋ ਕੇ ਆਵੇ ਤਾਂ ਘਰ ਜਾਣ ਦੀ ਕਾਹਲੀ ਵਿਚ ਛੇਤੀ ਹੀ ਕੁੜੀ ਦਾ ਸਰੀਰ ਘੜ ਕੇ ਚਲੀ ਜਾਂਦੀ ਹੈ। ਇਸੇ ਲਈ ਕਹਿੰਦੇ ਹਨ:

ਬਿਧਮਾਤਾ ਰੁਸੀ ਆਵੇਂ ਤੇ ਮੰਨੀ ਹੋਈ ਜਾਵੇਂ
ਬਿਧਮਾਤਾ ਰੁਸੀ ਆਈਂ ਤੇ ਮੰਨੀ ਜਾਵੀਂ।

ਬਿੱਧ ਕਿਸਮਤ ਦੇ ਲੇਖ ਹਰ ਜੀਵ ਦੇ ਮੱਥੇ ਉਤੇ ਲਿਖਦੀ ਹੈ। ਇਸ ਲਈ ਮੱਥੇ ਦੀ ਹੱਡੀ ਨੂੰ ਬਿੱਧ ਦੀ ਪੱਟੀ (ਤਖ਼ਤੀ) ਕਿਹਾ ਜਾਂਦਾ ਹੈ। ਕਹਿੰਦੇ ਹਨ ਪ੍ਰਾਣੀ ਦੇ ਦਾਹ ਸੰਸਕਾਰ ਮਗਰੋਂ, ਉਸ ਦੇ ਫੁੱਲ ਚੁਗਦਿਆਂ ਮੱਥੇ ਦੀ ਹੱਡੀ ਉਤੇ ਕੁਝ ਅੱਖਰ ਸਾਫ਼ ਉਕਰੇ ਵਿਖਾਈ ਦੇਂਦੇ ਹਨ, ਇਹ ਰਹੱਸਮਈ ਲਿਪੀ ਵਿਚ ਹੁੰਦੇ ਹਨ ਤੇ ਇਹੋ ਪ੍ਰਾਣੀ ਦੇ ਲੇਖ ਹਨ।

(ਬ-188) **ਬਿਭੂਤ :**

ਸਾਧੂ/ਜੋਗੀ ਦੀ ਧੂਣੀ ਦੀ ਰਾਖ਼ ਜਿਸ ਨੂੰ ਲੋਕ ਪਵਿਤ੍ਰ ਸਮਝ ਕੇ ਮੱਥੇ ਤੇ ਲਗਾਂਦੇ ਹਨ। ਕਈ ਜੋਗੀ ਧੂਣੀ ਦੀ ਰਾਖ਼ ਆਪਣੇ ਪਿੰਡੇ ਤੇ ਮਲਦੇ ਹਨ। ਧਾਰਨਾ ਹੈ ਕਿ ਇਸ ਨਾਲ ਸਤੋ ਗੁਣ ਦਾ ਵਾਧਾ ਹੁੰਦਾ ਹੈ।

ਬਿਭੂਤੀ ਰੋਗਾਂ ਨੂੰ ਦੂਰ ਕਰਦੀ ਵੀ ਮੰਨੀ ਜਾਂਦੀ ਹੈ। ਕਈ ਜੋਗੀ ਬਿਭੂਤ ਉਤੇ ਮੰਤ੍ਰ ਪੜ੍ਹ ਕੇ ਸ਼ਰਧਾਲੂਆਂ ਨੂੰ ਦੇਂਦੇ ਹਨ, ਜਿਸ ਨੂੰ, ਰੋਗੀ ਅੰਗ 'ਤੇ ਮਲਣ ਨਾਲ ਰੋਗ ਤੋਂ ਨਵਿਰਤੀ ਹੋ ਜਾਂਦੀ ਹੈ। ਮੰਤ੍ਰੀ ਹੋਈ ਬਿਭੂਤ ਖਾਣ ਨਾਲ, ਨਿਰਸੰਤਾਨ ਤੀਵੀਆਂ ਦੇ ਔਲਾਦ ਹੋ ਜਾਂਦੀ ਦਸੀ ਜਾਂਦੀ ਹੈ।

(ਬ-189) **ਬਿਭੂਤੀ :**

ਮ੍ਰਿਤਕ ਪ੍ਰਾਣੀ ਦੀ ਭਸਮ, ਜੋ ਕਿਸੇ ਨਦੀ ਨਾਲੇ ਵਿਚ ਪ੍ਰਵਾਹ ਦਿਤੀ ਜਾਂਦੀ ਹੈ। ਹਿੰਦੂ, ਪ੍ਰਾਣੀ ਦੇ ਫੁੱਲਾਂ ਨੂੰ ਹਰਦੁਆਰ ਤਾਰਦੇ ਹਨ, ਪਰ ਬਿਭੂਤੀ ਕਿਸੇ ਵੀ ਵਗਦੇ ਜਲ ਵਿਚ ਪ੍ਰਵਾਹ ਦੇਂਦੇ ਹਨ। ਬਿਭੂਤੀ ਜੇ ਜਲਦੇ ਮਸਾਣ ਵਿਚੋਂ ਚੁਕੀ ਜਾਵੇ, ਤਾਂ ਇਸ ਨੂੰ 'ਕੱਚਾ ਮਸਾਣ' ਵੀ ਕਹਿੰਦੇ ਹਨ। ਜੇ ਇਹ ਮਸਾਣ ਕਿਸੇ ਨੂੰ ਘੋਲ ਕੇ ਪਿਆ ਦਿਤੀ ਜਾਵੇ ਜਾਂ ਇਸ ਦੀ ਮੁੱਠ ਕਿਸੇ ਤੇ ਸੁਟੀ ਜਾਵੇ ਤਾਂ ਉਹ ਪ੍ਰਾਣੀ ਘੁਲ ਘੁਲ ਕੇ ਮਰਦਾ ਹੈ।

(ਬ-190) **ਬਿਲ :**

ਇਕ ਰੁੱਖ ਜਿਸ ਦੇ ਪੱਤੇ ਬੜੇ ਪਵਿਤ੍ਰ ਮੰਨੇ ਜਾਂਦੇ ਹਨ। ਸ਼ੈਵ ਮਤ ਵਾਲੇ ਸ਼ਿਵ ਦੀ ਪੂਜਾ ਵੇਲੇ, ਬਿਲ ਦੇ ਪੱਤੇ ਚੜ੍ਹਾਂਦੇ ਹਨ। ਸ਼ਿਵ ਜੀ ਇਸ ਦਰਖ਼ਤ ਹੇਠਾਂ ਬੈਠ ਕੇ ਤਪਸਿਆ ਕੀਤਾ ਕਰਦੇ ਸਨ।

(ਬ-191) **ਬਿਲਿਆਣੀ ਦਾ ਫੁੱਲ :**

ਇਕ ਤਵੀਤ (ਫੁੱਲ) ਜੋ ਕਿਸੇ ਤੀਵੀਂ ਦਾ ਦਿਲ ਜਿੱਤਣ ਲਈ ਡੌਲਿਆਂ ਤੇ ਬੰਨ੍ਹਿਆ ਜਾਂਦਾ ਹੈ। ਮੁਜ਼ਫ਼ਰਗੜ੍ਹ ਦੇ ਇਲਾਕੇ ਵਿਚ (ਮੁਜ਼ਫ਼ਰਗੜ੍ਹ ਗਜ਼ਟੀਅਰ, ਪੰਨਾ 75) ਇਹ ਤਵੀਤ ਬੜਾ ਪ੍ਰਸਿਧ ਹੈ ਅਤੇ ਆਸ਼ਕ ਮਿਜ਼ਾਜ ਲੋਕ ਪੀਰਾਂ ਫ਼ਕੀਰਾਂ ਤੋਂ ਇਹ 'ਫੁੱਲ' ਬਣਵਾ ਕੇ ਬਾਹਵਾਂ ਨਾਲ ਬੰਨ੍ਹੀ ਫਿਰਦੇ ਹਨ।

(ਬ-192) **ਬਿੱਲੀ :**

ਬਿੱਲੀ ਬਾਰੇ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਪ੍ਰਚਲਤ ਹਨ। ਬਿੱਲੀ ਬਾਰੇ ਇਕ ਮਿੱਥ ਇਉਂ ਪ੍ਰਚਲਤ ਹੈ: ਇਕ ਕਥਾ ਅਨੁਸਾਰ ਇਕ ਵਾਰ ਸ਼ਿਵ ਜੀ ਤੇ ਪਾਰਬਤੀ ਜੂਆ ਖੇਡ ਰਹੇ ਸਨ। ਜਦੋਂ ਪਾਰਬਤੀ ਹਾਰਨ ਲੱਗੀ ਤਾਂ

ਉਸ ਨੇ ਗਣੇਸ਼ੀ (ਗਣੇਸ਼ ਦੇ ਚੂਹੇ) ਨੂੰ ਸੱਦਿਆ, ਜਿਸ ਨੇ ਪੂਛਲ ਨਾਲ ਅਛੋਪਲੇ ਜਿਹੇ ਗੀਟੀਆਂ ਨੂੰ ਇੰਜ ਹਿਲਾ ਦਿਤਾ ਕਿ ਬਾਜ਼ੀ ਪਾਰਬਤੀ ਦੇ ਹੱਕ ਵਿਚ ਜਾਣ ਲੱਗੀ। ਸ਼ਿਵ ਜੀ ਨੇ ਕਰੋਧ ਵਿਚ ਆ ਕੇ, ਆਪਣੇ ਇਕ ਰਾਖਸ਼ ਨੂੰ ਬਿੱਲੀ ਦੇ ਰੂਪ ਵਿਚ ਕੋਲ ਬਿਠਾ ਲਿਆ, ਤਾਂ ਜੋ ਗਣੇਸ਼ ਉਸ ਨੂੰ ਮਾਰ ਨਾ ਦੇਵੇ। ਸੋ, ਸ਼ਿਵ ਨੇ ਬਚਨ ਦਿਤਾ ਕਿ ਬਿੱਲੀ ਨੂੰ ਕਦੇ ਕੋਈ ਨਹੀਂ ਮਾਰੇਗਾ। ਜੇ ਕੋਈ ਮਾਰੇਗਾ ਤਾਂ ਉਸ ਨੂੰ ਸੋਨੇ ਦੀ ਬਿੱਲੀ ਪੰਡਤਾਂ ਨੂੰ ਦਾਨ ਕਰਨੀ ਪਏਗੀ ਅਤੇ ਗੰਗਾ ਇਸ਼ਨਾਨ ਕਰਨਾ ਪਏਗਾ; ਨਹੀਂ ਤਾਂ ਪਾਪ ਨਹੀਂ ਧੁਲੇਗਾ। ਇਸੇ ਲਈ ਜਦੋਂ ਕਿਸੇ ਸ਼ਖ਼ਸ ਤੋਂ ਬਿੱਲੀ ਦੀ ਹਤਿਆ ਹੋ ਜਾਵੇ ਤਾਂ ਉਹ ਗੰਗਾ ਇਸ਼ਨਾਨ ਕਰਦਾ ਤੇ ਸੋਨੇ ਦੀ ਬਿੱਲੀ ਦਾਨ ਕਰਦਾ ਹੈ।

ਬਿੱਲੀ ਪੰਡਤਾਣੀ ਮੰਨੀ ਜਾਂਦੀ ਹੈ। ਨਿਸਚੇ ਅਨੁਸਾਰ ਜਿਹੜੀਆਂ ਪੰਡਤਾਣੀਆਂ ਜੀਵਨ ਵਿਚ ਕੁਕਰਮ ਕਰਦੀਆਂ ਹਨ ਉਹ ਅਗਲੇ ਜਨਮ ਬਿੱਲੀ ਦੀ ਜੂਨ ਪੈਂਦੀਆਂ ਹਨ। ਇਕ ਹੋਰ ਧਾਰਨਾ ਅਨੁਸਾਰ ਬਿੱਲੀ ਪਵਿਤ੍ਰ ਹੁੰਦੀ ਹੈ ਤੇ ਇਸ ਦੀ ਛੁਹ ਨਾਲ ਆਦਮੀ ਭਿਟਦਾ ਨਹੀਂ।

ਜੇ ਬਿੱਲੀ ਰਾਹ ਕਟ ਜਾਵੇ ਤਾਂ ਕੰਮ ਸਿਰੇ ਨਹੀਂ ਚੜ੍ਹਦਾ। ਕਾਲੀ ਬਿੱਲੀ ਦਾ ਰਾਹ ਕਟਿਆ ਤਾਂ ਹੋਰ ਵੀ ਦੁਖਦਾਈ ਹੁੰਦਾ ਹੈ, ਪਰ ਜੇ ਬਿੱਲੀ ਖੱਬੇ ਤੋਂ ਸੱਜੇ ਜਾਵੇ ਤਾਂ ਅਸ਼ੁਭ ਅਸਰ ਕੁਝ ਘਟ ਜਾਂਦਾ ਹੈ। ਬਿੱਲੀ ਦਾ ਰੋਣਾ ਅਸ਼ੁਭ ਮੰਨਿਆ ਗਿਆ ਹੈ। ਬਿੱਲੀ ਇਉਂ ਰੋਂਦੀ ਹੈ ਜਿਵੇਂ ਕੋਈ ਵੈਣ ਪਾ ਰਿਹਾ ਹੋਵੇ।

ਜੇ ਬਿੱਲੀ ਕਿਸੇ ਦੇ ਘਰ ਬੱਚੇ ਦੇਵੇ ਤਾਂ ਉਸ ਘਰ ਵਿਚ ਧਨ ਦੌਲਤ ਦਾ ਵਾਧਾ ਹੁੰਦਾ ਹੈ।

(ਬ-193) **ਬਿੱਲੀ ਸ਼ੀਂਹ ਪੜ੍ਹਾਇਆ** :

ਇਕ ਪ੍ਰਸਿਧ ਨੈਤਿਕ ਕਥਾ; ਇਕ ਬਿੱਲੀ ਤੇ ਸ਼ੇਰ ਦੀ ਦੋਸਤੀ ਹੋ ਗਈ। ਬਿੱਲੀ ਨੇ, ਸ਼ੀਂਹ ਨੂੰ, ਸ਼ਿਕਾਰ ਫਸਾਉਣ ਦੇ ਕਈ ਦਾਅ ਪੇਚ ਤੇ ਫ਼ਰੇਬ ਸਿਖਾਏ। ਜਦੋਂ ਸ਼ੇਰ ਨੂੰ ਵਿਸ਼ਵਾਸ਼ ਹੋ ਗਿਆ ਕਿ ਬਿੱਲੀ ਨੇ ਸ਼ੇਰ ਨੂੰ ਸਭ ਕੁਝ ਸਿਖਾ ਦਿਤਾ ਹੈ ਤਾਂ ਸ਼ੇਰ ਬਿੱਲੀ ਨੂੰ ਖਾਣ ਲਈ ਲਪਕਿਆ। ਬਿੱਲੀ ਦੌੜ ਕੇ ਦਰਖ਼ਤ ਤੇ ਚੜ੍ਹ ਗਈ। ਬਿੱਲੀ ਨੇ ਸ਼ੇਰ ਨੂੰ ਦਰਖ਼ਤ ਤੇ ਚੜ੍ਹਨਾ ਨਹੀਂ ਸੀ ਸਿਖਾਇਆ। ਇਸ ਲਈ ਸ਼ੇਰ ਬੜਾ ਸ਼ਰਮਿੰਦਾ ਹੋਇਆ। ਇਸੇ ਤੇ ਅਖਾਣ ਹੈ :

ਬਿੱਲੀ ਸ਼ੀਂਹ ਪੜ੍ਹਾਇਆ
ਸ਼ੀਂਹ ਬਿੱਲੀ ਖਾਵਣ ਆਇਆ।

(ਬ-194) **ਬਿੱਲੀ ਦੇ ਗਲ ਟੱਲੀ** :

ਇਕ ਪ੍ਰਸਿਧ ਨੀਤੀ ਕਥਾ; ਕੁਝ ਚੂਹੇ ਬਿੱਲੀ ਤੋਂ ਦੁਖੀ ਹੋ ਕੇ, ਉਸ ਤੋਂ ਸਵੈ-ਰਖਿਆ ਲਈ ਉਪਾਅ ਸੋਚਣ ਲਗੇ। ਇਕ ਚਾਤੁਰ ਚੂਹੇ ਨੇ ਵਿਚਾਰ ਰਖੀ ਕਿ ਜੇ ਬਿੱਲੀ ਦੇ ਗਲ ਟੱਲੀ ਬੰਨ੍ਹ ਦਿਤੀ ਜਾਵੇ ਤਾਂ ਬਿੱਲੀ ਦੇ ਆਉਣ ਤੇ, ਚੂਹੇ ਟੱਲੀ ਦੀ ਆਵਾਜ਼ ਸੁਣ ਕੇ ਸੁਚੇਤ ਹੋ ਜਾਇਆ ਕਰਨਗੇ ਤੇ ਇਧਰ ਉਧਰ ਛੁਪ ਜਾਣਗੇ। ਇਹ ਵਿਚਾਰ ਸਭ ਨੂੰ ਪਸੰਦ ਆਇਆ। ਪਰ ਇਕ ਬਿਰਧ ਚੂਹਾ ਕਹਿਣ ਲੱਗਾ, "ਭਈ ਇਹ ਦਸੋ, ਬਿੱਲੀ ਦੇ ਗਲ ਟੱਲੀ ਕੌਣ ਬੰਨ੍ਹੇਗਾ ?" ਇਹ ਗੱਲ ਸੁਣ ਕੇ ਸਾਰੇ ਚੂਹੇ ਚੁਪ ਹੋ ਗਏ।

ਬਿੱਲੀ ਦੇ ਗਲ ਟੱਲੀ ਬੰਨ੍ਹਣਾ ਮੁਹਾਵਰਾ ਬਣ ਗਿਆ ਹੈ, ਜਿਸ ਦੇ ਅਰਥ ਹਨ ਕਿਸੇ ਬੜੇ ਕਠਨ ਕੰਮ ਨੂੰ ਕਰਨ ਦੀ ਕੋਸ਼ਿਸ਼ ਕਰਨੀ।

(ਬ-195) **ਬਿੱਲੀ ਮਾਸੀ** :

ਛੋਟੇ ਬੱਚਿਆਂ ਦੀ ਇਕ ਖੇਡ; ਖੇਡਣ ਵਾਲੇ ਬੱਚੇ ਪਹਿਲਾਂ ਪੁਗ ਕੇ ਦੋ ਬੱਚੇ ਚੁਣਦੇ ਹਨ। ਇਨ੍ਹਾਂ ਵਿਚੋਂ ਇਕ ਬਿੱਲੀ ਤੇ ਦੂਜੀ ਮਾਸੀ ਬਣਦੀ ਹੈ। ਫਿਰ ਬੱਚੇ ਇਕ ਦੂਜੇ ਦਾ ਹੱਥ ਫੜ ਕੇ ਇਕ ਗੋਲ ਚਕਰ ਬਣਾ ਲੈਂਦੇ ਹਨ, ਜਿਸ ਨੂੰ ਮਾਸੀ ਦੀ ਰਸੋਈ ਕਿਹਾ ਜਾਂਦਾ ਹੈ। ਮਾਸੀ ਹਰੇਕ ਬੱਚੇ ਕੋਲ ਜਾ ਕੇ ਉਸਦੇ ਹੱਥ ਉਤੇ ਝੂਠੀ ਮੂਠੀ ਕੋਈ ਚੀਜ਼ ਧਰਦੀ ਹੈ ਤੇ ਨਾਲ ਹੀ ਆਖੀ ਜਾਂਦੀ ਹੈ : 'ਇਥੇ ਮੈਂ ਲੱਡੂ ਧਰਿਆ', 'ਇਥੇ ਮੈਂ ਬਰਫੀ ਧਰੀ', ਆਦਿ। ਸਭ ਚੀਜ਼ਾਂ ਰਸੋਈ ਵਿਚ ਧਰ ਕੇ ਉਹ ਕਿਸੇ ਛੱਪੜ ਉਤੇ ਕਪੜੇ ਧੋਣ ਦਾ ਸਵਾਂਗ ਭਰਦੀ ਹੈ। ਪਿਛੋਂ ਬਿੱਲੀ ਦਾਉ ਲਗਾ ਕੇ ਸਭ ਬੱਚਿਆਂ ਤੋਂ ਚੀਜ਼ਾਂ ਖੋਹ ਕੇ ਖਾ ਜਾਣ ਦਾ ਸਵਾਂਗ ਭਰਦੀ ਹੈ ਤੇ ਨਾਲੋ ਨਾਲ ਕਹਿੰਦੀ ਜਾਂਦੀ ਹੈ : 'ਇਥੋਂ ਮੈਂ ਲੱਡੂ ਖਾਧਾ, ਇਥੋਂ ਮੈਂ ਬਰਫੀ ਖਾਧੀ।'

ਕੁਝ ਚਿਰ ਮਗਰੋਂ 'ਮਾਸੀ' ਆਉਂਦੀ ਹੈ ਤੇ ਬੱਚਿਆਂ ਤੋਂ ਪੁਛਦੀ ਹੈ : 'ਇਥੇ ਮੈਂ ਲੱਡੂ ਧਰਿਆ, ਕੌਣ ਖਾ ਗਿਆ ?' ਬੱਚੇ ਇਕ ਸੁਰ ਹੋ ਕੇ ਉੱਤਰ ਦੇਂਦੇ ਹਨ, 'ਪਾਪਣ ਬਿੱਲੀ'। ਮਾਸੀ ਬਿੱਲੀ ਨੂੰ ਫੜਨ ਲਈ ਦੌੜਦੀ ਹੈ। ਬਿੱਲੀ ਬੱਚਿਆਂ ਦੁਆਲੇ ਅੱਗੇ ਅੱਗੇ ਨਸਦੀ ਹੈ ਤੇ ਮਾਸੀ ਮਗਰ ਮਗਰ। ਬਿੱਲੀ ਮਾਸੀ ਦੇ ਹੱਥ ਆਉਣ ਤੋਂ ਬਚਣ ਲਈ ਬੱਚਿਆਂ ਦੇ ਹੱਥਾਂ ਦੀ ਜ਼ੰਜੀਰੀ ਤੋੜ ਕੇ ਕਦੇ ਅੰਦਰੋਂ ਬਾਹਰ ਨਸਦੀ ਤੇ ਕਦੇ ਬਾਹਰੋਂ ਅੰਦਰ ਦੌੜਦੀ ਹੈ। ਅਖ਼ੀਰ ਮਾਸੀ, ਬਿੱਲੀ ਨੂੰ ਫੜ ਲੈਂਦੀ ਹੈ ਤੇ ਕਹਿੰਦੀ ਹੈ : 'ਪਾਪਣ ਬਿੱਲੀਏ, ਤੂੰ ਕਿਉਂ ਖਾਧਾ'। ਬਿੱਲੀ ਜਵਾਬ ਦੇਂਦੀ ਜਾਂਦੀ ਹੈ, 'ਨਾ ਨੀ ਮਾਸੀ, ਮੈਂ ਨਹੀਂ ਖਾਧਾ।' ਬੱਚੇ ਆਖੀ ਜਾਂਦੇ ਹਨ : 'ਮਾਸੀ, ਮਾਸੀ ! ਏਸੇ ਖਾਧਾ।' ਜਦੋਂ ਬਿੱਲੀ ਫੜੀ ਜਾਂਦੀ ਹੈ ਤਾਂ ਫਿਰ ਉਹ ਮਾਸੀ ਬਣ ਜਾਂਦੀ ਹੈ ਤੇ ਮਾਸੀ ਬਿੱਲੀ, ਇੰਜ ਇਹ ਖੇਡ ਜਾਰੀ ਰਹਿੰਦੀ ਹੈ ਤੇ

ਵਾਰੋ ਵਾਰ ਸਾਰੇ ਬੱਚੇ ਬਿੱਲੀ ਮਾਸੀ ਬਣਦੇ ਜਾਂਦੇ ਹਨ।

(ਬ-196) **ਬੀਸਾ ਜੰਤਰ** :

ਇਕ ਜੰਤਰ ਜਿਸ ਉਤੇ ਵੀਹ ਖ਼ਾਨੇ ਮਾਰ ਕੇ ਕੁਝ ਅੰਕ ਲਿਖੇ ਹੁੰਦੇ ਹਨ। ਭੈੜੀ ਨਜ਼ਰ ਤੋਂ ਬਚਾਣ ਲਈ ਇਹ ਫੁੱਲ ਬੱਚੇ ਨੂੰ ਪਹਿਨਾਇਆ ਜਾਂਦਾ ਹੈ।

(ਬ-197) **ਬੀਜ ਮੰਤ੍ਰ** :

ਉਹ ਮੰਤ੍ਰ, ਜਿਸ ਵਿਚ ਕਿਸੇ ਧਰਮ ਦੇ ਮੂਲ ਸਿਧਾਂਤ, ਬੀਜ ਰੂਪ ਵਿਚ ਸਮਾਏ ਹੋਣ ਅਥਵਾ ਉਹ ਮੰਤ੍ਰ ਜੋ ਕਿਸੇ ਧਰਮ ਦਾ ਬੀਜ ਰੂਪ ਹੋਵੇ। ਜਿਵੇਂ ਹਿੰਦੂ ਧਰਮ ਦਾ ਬੀਜ ਮੰਤ੍ਰ 'ਗਾਇਤ੍ਰੀ' ਹੈ, ਜਿਸ ਦਾ ਜਾਪ ਕੇਵਲ ਦੋ-ਜਨਮੇ ਬ੍ਰਾਹਮਣ, ਖਤ੍ਰੀ ਤੇ ਵੈਸ਼ਯ ਹੀ ਕਰ ਸਕਦੇ ਹਨ। ਸਿੱਖਾਂ ਦਾ ਬੀਜ ਮੰਤ੍ਰ ੧ ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ, ਗੁਰਪ੍ਰਸਾਦਿ ਅਥਵਾ '੧ ੳ ਸਤਿਗੁਰ ਪ੍ਰਸਾਦਿ' ਇਸ ਦਾ ਸੰਖੇਪ ਹੈ।

(ਬ-198) **ਬੀਨ** :

ਇਕ ਬੰਸਰੀ ਵਰਗਾ ਸਾਜ਼, ਜੋ ਵਿਚੋਂ ਕੱਦੂ ਵਾਂਗ ਉਭਰਿਆ ਹੁੰਦਾ ਹੈ। ਬੀਨ ਨੂੰ ਸਪੇਰੇ ਫੂਕ ਮਾਰ ਕੇ ਵਜਾਉਂਦੇ ਹਨ ਤੇ ਜਿਸ ਦੀ ਆਵਾਜ਼ ਸੁਣ ਕੇ ਸੱਪ ਮਸਤ ਹੋ ਜਾਂਦਾ ਹੈ।

(ਬ-199) **ਬੀਬੀਆਂ ਦਾ ਭੋਜਨ ਕਰਨਾ** :

ਗਰਭ ਨਾਲ ਸਬੰਧਿਤ ਇਕ ਰੀਤ, ਜੋ ਸਤਵੇਂ ਮਹੀਨੇ, ਬਦ-ਰੂਹਾਂ ਤੋਂ ਬਚਾਉ ਲਈ ਕੀਤੀ ਜਾਂਦੀ ਹੈ। ਇਸ ਰੀਤ ਸਮੇਂ ਸਬੰਧਿਤ ਤੀਵੀਂ ਸਵਾ ਚਾਰ ਸੇਰ ਚਾਵਲ, ਦਸ ਥਾਲੀਆਂ ਵਿਚ ਪਾ ਕੇ, ਬੀਬੀਆਂ (ਬਦ-ਰੂਹਾਂ) ਨਮਿਤ ਦੇਂਦੀ ਹੈ। ਕੁਝ ਥਾਲੀਆਂ ਅੰਗਾਂ ਸਾਕਾਂ ਵਿਚ ਵੰਡ ਦਿਤੀਆਂ ਜਾਂਦੀਆਂ ਹਨ ਤੇ ਕੁਝ ਕਮੀਣਾਂ ਵਿਚ, ਜਿਵੇਂ ਕਿ ਇਕ ਥਾਲੀ ਡੂਮਣੀ ਨੂੰ ਦਿਤੀ ਜਾਂਦੀ ਹੈ, ਇਕ ਨਾਇਣ ਨੂੰ, ਇਕ ਗਰਭਵਤੀ ਆਪਣੇ ਲਈ ਰਖਦੀ ਹੈ ਅਤੇ ਇਕ ਥਾਲੀ ਆਪਣੇ ਪਤੀ ਲਈ।

(ਬ-200) **ਬੀਬੀ ਜਵਿੰਦੀ** :

ਇਕ ਪਾਕਦਾਮਨ ਮੁਸਲਮਾਨ ਔਰਤ, ਜਿਸ ਦਾ ਰੌਜ਼ਾ ਉੱਚ ਸ਼ਰੀਫ਼ ਵਿਚ ਹੈ। ਇਹ ਮਖ਼ਦੂਮ ਜਹਾਨੀਆਂ ਦੀ ਵੰਸ਼ ਵਿਚੋਂ, ਸੱਯਦ ਜਲਾਲ ਦੀ ਲੜਕੀ ਸੀ, ਜਿਸ ਦਾ ਨਾਉਂ ਮੁਸਲਮਾਨ ਆਦਰ ਭਾਵ ਨਾਲ ਲੈਂਦੇ ਹਨ। ਇਸ ਦੀ ਮ੍ਰਿਤੂ 1403 ਈਸਵੀ ਵਿਚ ਹੋਈ ਤੇ ਇਸ ਦਾ ਰੌਜ਼ਾ 1494 ਈਸਵੀ ਵਿਚ ਬਣਾਇਆ ਗਿਆ। 333 ਸਾਲਾਂ ਮਗਰੋਂ ਝਨਾਂ ਦਰਿਆ ਵਿਚ ਭਾਰੀ ਹੜ੍ਹ ਆਇਆ ਤੇ ਇਸ ਰੌਜ਼ੇ ਦਾ ਅੱਧਾ ਹਿੱਸਾ ਰੋੜ੍ਹ ਕੇ ਲੈ ਗਿਆ। ਬਾਕੀ ਅੱਧਾ ਹੁਣ ਵੀ ਹੈ ਤੇ ਹੇਠਾਂ ਕਬਰ ਮੌਜੂਦ ਹੈ।

(ਬ-201) **ਬੀਬੀ ਬਾਈ ਦੀ ਪੀਂਘ** :

ਸਤਰੰਗੀ ਪੀਂਘ ਜਿਸ ਨੂੰ, ਲਹਿੰਦੇ ਵਿਚ, ਮੁਸਲਮਾਨ ਬੀਬੀ ਬਾਈ ਦੀ ਪੀਂਘ ਕਹਿੰਦੇ ਹਨ। ਰਵਾਇਤ ਅਨੁਸਾਰ ਬੀਬੀ ਬਾਈ, ਹਵਾ ਦੀ ਧੀ ਸੀ, ਸਾਵਣ ਦੇ ਮਹੀਨੇ ਵਿਚ ਬਾਬਾ ਆਦਮ ਨੇ ਤੀਹਾਂ ਛੁਟਣ ਲਈ ਉਸ ਨੂੰ ਅਕਾਸ਼ ਮੰਡਲ ਵਿਚ ਇਕ ਵਡੀ ਪੀਂਘ ਪਾ ਕੇ ਦਿਤੀ ਸੀ ਜੋ ਅਜ ਤਕ ਕਦੇ ਕਦੇ ਮੀਂਹ ਮਗਰੋਂ ਅਸਮਾਨ ਵਿਚ ਦਿਖਾਈ ਦੇਂਦੀ ਹੈ (ਵੇਖੋ : ਸਤਰੰਗੀ ਪੀਂਘ)।

(ਬ-202) **ਬੀਰ** :

ਇਕ ਤਰ੍ਹਾਂ ਦੇ ਮਿਥਕ ਪ੍ਰਾਣੀ ਜੋ ਅਦ੍ਰਿਸ਼ਟ ਰੂਪ ਵਿਚ ਘੁੰਮਦੇ ਰਹਿੰਦੇ ਹਨ ਅਤੇ ਲੋਕਾਂ ਨੂੰ ਬੜਾ ਦੁਖ ਦੇਂਦੇ ਹਨ, ਇਨ੍ਹਾਂ ਦੀ ਗਿਣਤੀ 52 ਮੰਨੀ ਜਾਂਦੀ ਹੈ, ਜਿਸ ਕਰ ਕੇ ਇਨ੍ਹਾਂ ਦਾ ਸਾਂਝਾ ਨਾਂ 'ਬਾਵਨ ਬੀਰ' ਪੈ ਗਿਆ ਹੈ। ਸਕੰਦ ਪੁਰਾਣ ਅਨੁਸਾਰ ਇਨ੍ਹਾਂ ਦੇ ਨਾਉਂ ਇਹ ਹਨ : 1. ਨੰਦੀ, 2. ਭਿੰਗੀ, 3. ਰਿਟੀ, 4. ਤੁੰਡੀ, 5. ਪ੍ਰੇਤਾਸਯ, 6. ਵਜਰ, 7. ਕੁਵਲਾਸਵ, 8. ਅਸਵਕਰਣ, 9. ਨਿਰਮੁੰਡ, 10. ਮਸਤਕਾਰੁਣ, 11. ਸੁਸ਼ਪਦੰਤ, 12. ਵ੍ਰਿਹਦਭਾਨੁ, 13. ਅਮਿਤਾਸਯ, 14. ਅਸ਼ਵਵਾਹਨ, 15. ਤੁੰਡਿਕ, 16. ਢੁੰਡਿਕ, 17. ਕਾਲਨਾਮ, 18. ਅਸੁਰਾਂਤ, 19. ਜਨਾਲ੍ਹਾਦ, 20. ਅਲ੍ਹਾਦਕ, 21. ਯਾਮਿਕ, 22. ਚੰਡਿਕ, 23. ਚੰਦ੍ਰਰਾਜ, 24. ਅੰਤਕਰ, 25. ਨਿਸ਼ਚਾਰ, 26. ਵੀਰਭਦ੍ਰ, 27. ਮਣੀਮਾਨ, 28. ਚੰਡੀਸ਼, 29. ਨੰਦੀਸਵਰ, 30. ਵੀਰਵੇਤਾਲ, 31. ਵਿਕਟ, 32. ਵਿਨੋਦੀ, 33. ਸੁਮੰਤ੍ਰ ਵਿਨੋਦੀ, 34. ਸੁਰਮੰਤ੍ਰ ਵਿਨੋਦੀ, 35. ਕਾਲੀਯ, 36. ਤ੍ਰੁਟੀ, 37. ਨਾਮਰਣ, 38. ਨਾਰਸਿੰਘ, 39. ਹਨੂਮਾਨ, 40. ਭੈਰਵ, 41. ਨਿਸਲਯ, 42. ਕਾਲਸਮ, 43. ਨਰਾਦ, 44. ਨਾਸੀਰ, 45. ਕੇਸ਼ਰੀ, 46. ਇਜਯ, 47. ਵਿਜਯ, 48. ਵਿਸ਼ੇਧਰੀ, 49. ਕਾਕੁਮ, 50. ਕਾਮਾਖਯ, 51. ਨਿਰਾਲੰਬ, 52. ਪੁਨਯਮਯ।

ਪਰ ਲੋਕਾਂ ਵਿਚ, ਜੋ ਬੀਰਾਂ ਦੇ ਨਾਂ ਪ੍ਰਚਲਤ ਹਨ, ਉਹ ਇਸ ਨਾਲੋਂ ਵਖਰੇ ਹਨ। ਕਾਂਗੜੇ ਅਤੇ ਪਹਾੜੀ ਇਲਾਕੇ ਵਿਚ ਬੀਰਾਂ ਦੀ ਪੂਜਾ ਕੀਤੀ ਜਾਂਦੀ ਹੈ। 'ਬੀਰ' ਜੰਗਲਾਂ ਬੇਲਿਆਂ ਤੇ ਨਦੀ ਨਾਲਿਆਂ ਵਿਚ ਵਸਦੇ ਮੰਨੇ ਜਾਂਦ ਹਨ ਅਤੇ ਚੰਬੇ ਵਿਚ ਇਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ। ਬੀਰ ਕਈ ਰੋਗ ਉਤਪੰਨ ਕਰਦੇ ਹਨ, ਖ਼ਾਸ ਤੌਰ ਤੇ ਇਸਤ੍ਰੀਆਂ

ਦੇ। ਰਣਬੀਰ ਨੂੰ ਪਤਿਆਣ ਲਈ ਭੇਟਾ ਦਿਤੀਆਂ ਜਾਂਦੀਆਂ ਹਨ। ਖੜਰ ਬੀਰ ਮਰਦਾਂ ਤੇ ਪਸ਼ੂਆਂ ਦਾ ਦੋਖੀ ਹੈ ਤੇ ਉਨ੍ਹਾਂ ਵਿਚ ਰੋਗ ਉਤਪੰਨ ਕਰਦਾ ਹੈ। ਕਾਲਾ ਬੀਰ ਕਾਲੇ ਰੰਗ ਦਾ ਹੈ ਤੇ ਉਨ੍ਹਾਂ ਪਤਨੀਆਂ ਦੀ ਸੇਜ ਮਾਣਦਾ ਹੈ, ਜਿਨ੍ਹਾਂ ਦੇ ਪਤੀ ਬਾਹਰ ਗਏ ਹੋਣ। ਜੇ ਕੋਈ ਪਤੀ ਘਰ ਆ ਕੇ, ਇਸ ਬੀਰ ਨੂੰ ਆਪਣੀ ਪਤਨੀ ਨਾਲ ਵਸਦਾ ਵੇਖ ਲਏ ਤਾਂ ਉਹ ਪਤੀ ਅਵੱਸ਼ ਮਰ ਜਾਂਦਾ ਹੈ। ਇਸ ਬੀਰ ਨੂੰ ਪਤਿਆਉਣ ਲਈ ਕਿਸੇ ਪਸ਼ੂ ਦੀ ਬਲੀ ਦਿਤੀ ਜਾਂਦੀ ਹੈ। ਕਾਲੂ ਬੀਰ ਗਰਭਪਾਤ ਕਰਦਾ ਹੈ। ਕਾਂਗੜੇ ਦੇ ਗੱਦੀ ਕਾਲੂ ਬੀਰ ਦੀ ਪੂਜਾ ਉਸ ਦਾਤ੍ਰੀ ਦੇ ਰੂਪ ਵਿਚ ਕਰਦੇ ਹਨ ਜੋ ਗੱਦੀ ਆਜੜੀਆਂ ਕੋਲ ਹੁੰਦੀ ਹੈ। ਕਾਲੂ ਬੀਰ ਸਭ ਨਾਗ ਦਿਉਤਿਆਂ ਦਾ ਵਡਿਕਾ ਮੰਨਿਆ ਜਾਂਦਾ ਹੈ ਅਤੇ ਜੇ ਇਸ ਨੂੰ ਪੂਜਿਆ ਨਾ ਜਾਵੇ ਤਾਂ ਇਹ ਵਾਦੀ ਵਿਚ ਭਾਰੀ ਪੱਥਰ ਸੁਟਦਾ ਰਹਿੰਦਾ ਹੈ। ਸ਼ੇਧੂ ਬੀਰ ਜੋ ਸ਼ਾਂ ਸ਼ਾਂ ਦੀ ਅਵਾਜ਼ ਪੈਦਾ ਕਰਦਾ ਹੈ, ਰੁਦਰ (ਸ਼ਿਵ) ਦਾ ਇਕ ਰੂਪ ਮੰਨਿਆ ਜਾਂਦਾ ਹੈ। ਬੜਾ ਦੁਸ਼ਟ ਬੀਰ ਹੈ। ਇਹ ਝਖੜ ਹਨੇਰੀ ਦੁਆਰਾ ਘਰ ਜਲਾ ਦੇਂਦਾ ਹੈ ਤੇ ਫਸਲਾਂ ਤਬਾਹ ਕਰ ਦੇਂਦਾ ਹੈ ਅਤੇ ਜੇ ਕਰੋਧ ਵਿਚ ਆ ਜਾਵੇ ਤਾਂ ਮਨੁੱਖ ਨੂੰ ਪਾਗਲ ਬਣਾ ਦੇਂਦਾ ਹੈ (ਗਲਾਸਰੀ 1,215, 645, 2,26)। ਬੀਰ ਬਤਾਲ ਪਾਣੀ ਵਿਚ ਰਹਿੰਦਾ ਹੈ। ਬਣਾਂ ਵਿਚ ਰਹਿਣ ਵਾਲੇ ਬੀਰ ਨੂੰ ਬਣਬੀਰ ਕਿਹਾ ਜਾਂਦਾ ਹੈ।

(ਬ-203) **ਬੀਰ ਬਹੁਟੀ** :

(ਵੇਖੋ : ਚੀਚ ਬਹੁਟੀ)।

(ਬ-204) **ਬੀਰ ਬਤਾਲ** :

(ੳ) ਜਲ ਵਿਚ ਰਹਿਣ ਵਾਲਾ ਇਕ ਬੀਰ, ਜੋ ਦਰਿਆਵਾਂ ਤੇ ਨਦੀ ਨਾਲਿਆਂ ਵਿਚ ਰਹਿੰਦਾ ਮੰਨਿਆ ਜਾਂਦਾ ਹੈ। ਇਸੇ ਨੂੰ ਖ਼ਵਾਜਾ ਖਿਜ਼ਰ ਵੀ ਕਿਹਾ ਜਾਂਦਾ ਹੈ। ਇਸ ਬੀਰ ਨੂੰ, ਪਤਿਆਣ ਲਈ, ਪਹਾੜੀ ਇਲਾਕੇ ਵਿਚ 'ਮਿੰਜਰਾਂ ਕਾ ਮੇਲਾ' ਲਗਦਾ ਹੈ। ਚੰਬਾ ਗਜ਼ਟੀਅਰ (ਪੰਨਾ 191) ਅਨੁਸਾਰ ਜਦੋਂ ਤਕ ਬੀਰ ਬਤਾਲ ਨੂੰ ਬਲੀ ਨਾ ਦਿਤੀ ਜਾਵੇ ਉਦੋਂ ਤਕ ਪੁਲ ਸੁਰਖਿਅਤ ਨਹੀਂ ਹੁੰਦੇ। ਬੀਰ ਬਤਾਲ ਨੂੰ ਪ੍ਰਸੰਨ ਕਰਨ ਤੇ ਪਤਿਆਣ ਲਈ ਖਿੱਚੜੀ, ਤਿੰਨ ਕਾਹੀ ਦੇ ਪਿੰਨੇ, ਤਿੰਨ ਮਿੱਟੀ ਦੇ, ਤਿੰਨ ਪਾਣੀ ਦੇ ਕਟੋਰਿਆਂ ਤੋਂ ਇਲਾਵਾ ਪੇਠਾ ਜਾਂ ਆਟੇ ਦਾ ਬਕਰਾ ਭੇਟ ਕੀਤਾ ਜਾਂਦਾ ਹੈ (ਰੋਜ਼ ਗਲਾਸਰੀ 1,213)।

ਬੀਰ ਬਤਾਲ ਭੁਲੇ ਭਟਕੇ ਪਾਂਧੀਆਂ ਨੂੰ ਵੀ ਬੜਾ ਸਤਾਂਦਾ ਹੈ। ਰੂਪ ਬਦਲ ਬਦਲ ਕੇ ਸਾਹਮਣੇ ਆਉਂਦਾ ਹੈ ਤੇ ਮੁਸਾਫ਼ਰਾਂ ਨੂੰ ਥਕਾ ਦੇਂਦਾ ਹੈ। ਇਸ ਨੂੰ ਛਲੇਡਾ ਵੀ ਕਹਿੰਦੇ ਹਨ (ਵੇਖੋ : ਛਲੇਡਾ)।

(ਅ) ਇਕ ਖ਼ਾਸ ਤਰ੍ਹਾਂ ਦਾ ਬੀਰ, ਜੋ ਮੁਰਦੇ ਜਿਸਮ ਵਿਚ ਪ੍ਰਵੇਸ਼ ਕਰ ਕੇ, ਉਸ ਦੇ ਸਰੀਰ ਦੁਆਰਾ ਆਪਣੀਆਂ ਤ੍ਰਿਸ਼ਨਾਵਾਂ ਦੀ ਪੂਰਤੀ ਕਰਦਾ ਹੈ। ਇਸ ਨੂੰ ਭੂਤਨਾ ਵੀ ਕਿਹਾ ਜਾਂਦਾ ਹੈ (ਵੇਖੋ : ਬੀਰ)।

(ਬ-205) **ਬੀਰਬਲ** :

ਅਕਬਰ ਪਾਤਸ਼ਾਹ ਦਾ ਇਕ ਵਜ਼ੀਰ ਜੋ ਸਿਆਣਾ ਨੀਤੀਵੇਤਾ ਤੇ ਸੁਚੱਜਾ ਪ੍ਰਬੰਧਕ ਸੀ। ਇਸ ਨਾਲ ਦੰਦ ਕਥਾਵਾਂ ਦਾ ਇਕ ਕਥਾ ਚੱਕਰ ਪ੍ਰਚਲਤ ਹੈ। ਇਹ ਕਹਾਣੀਆਂ ਬੀਰਬਲ ਤੇ ਅਕਬਰ ਦੀ ਆਪਸੀ ਮਿਹਣੇ ਤਾਅਣੇ ਤੋਂ ਸ਼ੁਰੂ ਹੁੰਦੀਆਂ ਹਨ ਤੇ ਵਿਅੰਗ ਵਿਚ ਮੁਕਦੀਆਂ ਹਨ। ਜਾਂ ਕਈ ਵਾਰ ਕਿਸੇ ਕਰੜੇ ਸੱਚ ਨੂੰ ਪ੍ਰਗਟ ਕਰਦੀਆਂ ਹਨ।

(ਬ-206) **ਬੀਰਬਲੀ** :

ਮਰਦਾਂ ਦਾ ਕੰਨਾਂ ਵਿਚ ਪਾਉਣ ਵਾਲਾ ਇਕ ਗਹਿਣਾ। ਲਹਿੰਦੇ ਵਿਚ ਇਸ ਦਾ ਕਾਫ਼ੀ ਰਿਵਾਜ ਰਿਹਾ ਹੈ। ਇਕ ਅਖਾਣ ਹੈ :

ਮਾਮੇ ਕੰਨੀਂ ਬੀਰ-ਬਲੀਆਂ
ਭਣੇਵਾਂ ਆਕੜ ਆਕੜ ਫਿਰੇ।

(ਬ-207) **ਬੀਰ ਬੇਤਾਲੀ** :

ਉਹ ਪੀਰ/ਚੇਲਾ, ਜਿਸ ਨੇ ਬੀਰ ਬੇਤਾਲਾਂ ਅਥਵਾ ਭੂਤਾਂ ਪ੍ਰੇਤਾਂ ਨੂੰ ਵਸ ਵਿਚ ਕੀਤਾ ਹੋਵੇ ਉਨ੍ਹਾਂ ਤੋਂ, ਕਈ ਤਰ੍ਹਾਂ ਦੇ ਅਲੌਕਿਕ ਕੰਮ ਲੈਂਦਾ ਹੋਵੇ।

(ਬ-208) **ਬੀਰ ਬੈਰਾਗੀ** :

ਬੰਦਾ ਬੈਰਾਗੀ; ਦੰਦ-ਕਥਾਵਾਂ ਅਨੁਸਾਰ ਬੰਦਾ ਬਹਾਦਰ ਜਿਸ ਦਾ ਸਿੱਖ ਸਜਣ ਤੋਂ ਪਹਿਲਾਂ ਨਾਉਂ ਮਾਧੋ ਦਾਸ ਸੀ, ਨੇ ਕਈ ਬੀਰ ਵਸ ਵਿਚ ਕੀਤੇ ਹੋਏ ਸਨ। ਰਵਾਇਤ ਹੈ ਕਿ ਉਸ ਦੇ ਬੈਰਾਗੀ-ਮੱਠ ਵਿਚ ਇਕ ਆਸਨ ਸੀ, ਜਿਸ ਦੀਆਂ ਚੁਹਾਂ ਥੰਮੀਆਂ ਦੀਆਂ ਚਾਰ ਬੀਰ ਰਾਖੀ ਕਰਦੇ ਸਨ। ਜੇ ਕੋਈ ਇਸ ਆਸਨ ਉਤੇ ਬੈਠ ਜਾਂਦਾ, ਤਾਂ ਬੀਰ ਆਸਨ ਨੂੰ ਉਲਟਾ ਕੇ ਉਸ ਦੀ ਬੇਪਤੀ ਕਰ ਦੇਂਦੇ। ਸਾਖੀ ਅਨੁਸਾਰ ਇਸ ਆਸਨ ਉਤੇ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ, ਪਰ ਬੀਰ ਦੀ ਸ਼ਕਤੀ ਉਨ੍ਹਾਂ ਦੇ ਤੇਜ਼ ਸਾਹਮਣੇ ਮੰਦ ਪੈ ਗਈ ਤੇ ਬੀਰ ਬੈਰਾਗੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਤੇ ਡਿਗ ਪਿਆ ਅਤੇ ਮਗਰੋਂ ਸਿੱਖ ਸਜ ਗਿਆ।

(ਬ-209) **ਬੀਰ ਭਦ੍ਰ** :

ਬੀਰ ਭਦ੍ਰ, ਸ਼ਿਵ ਦੇ ਮੂੰਹ ਵਿਚੋਂ ਪੈਦਾ ਹੋਇਆ ਇਕ ਵਿਕਰਾਲ ਦੇਵਤਾ; ਵਾਯੂ ਪੁਰਾਣ ਅਨੁਸਾਰ ਇਸ ਦੇ ਇਕ ਹਜ਼ਾਰ ਸਿਰ, ਹਜ਼ਾਰ ਅੱਖਾਂ ਤੇ ਹਜ਼ਾਰ ਪੈਰ ਤੇ ਦੋ ਹਜ਼ਾਰ ਬਾਹਵਾਂ ਸਨ। ਇਸ ਦੇ ਇਕ ਹਜ਼ਾਰ ਹੱਥਾਂ ਵਿਚ ਗਦਾਵਾਂ ਤੇ ਬਾਕੀ ਹਜ਼ਾਰ ਹੱਥਾਂ ਵਿਚ ਤੀਰ ਸਨ। ਇਸ ਦਾ ਸਰੀਰ ਅੱਗ ਵਾਂਗ ਚਮਕਦਾ ਸੀ ਅਤੇ ਇਹ ਦੂਰੋਂ ਅਰਧ-ਚੰਦਰਮੇ ਵਾਂਗ ਵਿਖਾਈ ਦੇਂਦਾ ਸੀ। ਜਦੋਂ ਇਹ ਪ੍ਰਗਟ ਹੋਇਆ ਤਾਂ ਇਸ ਸ਼ੇਰ ਦੀ ਖੱਲ ਪਹਿਨੀ ਹੋਈ ਸੀ ਤੇ ਖ਼ੂਨ ਨਾਲ ਲੱਥ-ਪੱਥ ਸੀ। ਸ਼ਿਵ ਨੇ, ਦਖਸ਼ ਦੇ ਯੱਗ ਦਾ ਨਾਸ਼ ਕਰਨ ਲਈ, ਇਸ ਦੀ ਰਚਨਾ ਕੀਤੀ। ਇਸ ਦਾ ਵਿਕਰਾਲ ਰੂਪ ਵੇਖ ਕੇ ਦਖਸ਼ ਦੇ ਯੱਗ ਵਿਚ ਆਏ ਸਭ ਦੇਵਤੇ ਦੌੜ ਗਏ।

ਮਰਹਟੇ ਬੀਰ ਭਦ੍ਰ ਦੀ ਪੂਜਾ ਕਰਦੇ ਹਨ।

(ਬ-210) **ਬੀੜ ਭੋਜਨ** :

ਮਹੇਸ਼ਵਰੀ ਗੋਤ ਵਿਚ ਵਿਆਹ ਨਾਲ ਸਬੰਧਿਤ ਇਕ ਰੀਤ। ਮਹੇਸ਼ਵਰੀਆਂ ਦੇ ਵਿਆਹਾਂ ਵਿਚ, ਮਾਮੇ ਨੂੰ ਖ਼ਾਸ ਮਹੱਤਵ ਪ੍ਰਾਪਤ ਹੈ। ਵਿਆਹ ਦੇ ਮੌਕੇ ਉਤੇ ਲਾੜ੍ਹੇ ਦੇ ਮਾਮੇ ਨੂੰ, ਕੰਨਿਆਂ ਪੱਖ ਵਾਲੇ ਉਚੇਚਾ ਥਾਲ ਪਰੋਸ ਕੇ ਦੇਂਦੇ ਹਨ, ਜੋ ਬੀੜ ਭੋਜਨ ਅਖਵਾਉਂਦਾ ਹੈ ਤੇ ਇਸ ਦੇ ਮਗਰੋਂ ਕੰਨਿਆਂ ਆਪਣੇ ਹੋਣ ਵਾਲੇ ਵਰ ਨੂੰ ਪਾਨ ਦਾ ਬੀੜਾ ਭੇਟ ਕਰਦੀ ਹੈ।

(ਬ-211) **ਬੀੜਾ** :

(ੳ) ਚੂਨਾ ਕੱਥਾ ਆਦਿ ਲਗਾ ਕੇ ਤੇ ਉਸ ਵਿਚ ਸਪਾਰੀ, ਲੌਂਗ ਆਦਿ ਭਰ ਕੇ ਵਲ੍ਹੇਟਿਆ ਪਾਨ ਦਾ ਪੱਤਾ; ਪਹਿਲਿਆਂ ਵਿਚ ਰਾਜਪੂਤ ਘਰਾਣਿਆਂ ਵਿਚ ਇਹ ਪ੍ਰਥਾ ਸੀ ਕਿ ਭੀੜਾ ਵੇਲੇ ਜਾਂ ਕਿਸੇ ਮੁਹਿੰਮ ਉਤੇ ਜਾਣ ਲਗਿਆਂ ਸਭ ਰਾਜਪੂਤਾਂ ਨੂੰ ਇਕ ਥਾਂ ਸੱਦਾ ਦੇ ਕੇ, ਕਿਸੇ ਅਚਾਨਕ ਮੁਸੀਬਤ ਸਬੰਧੀ ਵਿਚਾਰ ਕੀਤੀ ਜਾਂਦੀ। ਵਿਚਕਾਰ ਇਕ ਥਾਲ ਵਿਚ ਪਾਨ ਦਾ ਬੀੜਾ ਤੇ ਤਲਵਾਰ ਰਖ ਦਿਤੀ ਜਾਂਦੀ ਸੀ। ਜਿਹੜਾ ਵੀ ਰਾਜਪੂਤ ਇਸ ਭੀੜਾ ਦਾ ਮੁਕਾਬਲਾ ਕਰਨ ਦਾ, ਆਪਣੇ ਆਪ ਨੂੰ ਸਮਰੱਥ ਸਮਝਦਾ, ਤੇ ਹੀਆ ਰਖਦਾ, ਉਹੋ ਭਰੀ ਸਭਾ ਵਿਚ ਪਾਨ ਦਾ ਬੀੜਾ ਚੁਕ ਲੈਂਦਾ। ਯੁਧ ਜਿੱਤਣ ਦੀ ਜ਼ਿੰਮੇਵਾਰੀ ਫਿਰ ਉਸ 'ਤੇ ਹੁੰਦੀ।

(ਅ) ਕੰਨਾਂ ਵਿਚ ਪਹਿਨਣ ਦਾ ਇਕ ਗਹਿਣਾ, ਜੋ ਸ਼ਕਲ ਵਿਚ ਗੋਲ ਹੁੰਦਾ ਹੈ। ਪੋਠੋਹਾਰ ਵਿਚ ਇਸ ਦਾ ਬੜਾ ਰਵਾਜ ਰਿਹਾ ਹੈ।

(ਬ-212) **ਬੀੜੇ ਦਾ ਮੇਲਾ** :

ਇਕ ਮੇਲਾ, ਜੋ ਸਾਵਣ ਦੇ ਮਹੀਨੇ ਦੇ ਪਹਿਲੇ ਤੇ ਦੂਜੇ ਐਤਵਾਰ ਨੂੰ, ਪੋਠੋਹਾਰ ਦੇ ਇਲਾਕੇ ਵਿਚ, ਲਗਿਆ ਕਰਦਾ ਸੀ। ਪਹਿਲੇ ਐਤਵਾਰ ਨੂੰ ਪਿੰਡ ਦੀਆਂ ਸਵਾਣੀਆਂ ਕੰਨਾਂ ਦੇ ਧਾਗੇ, ਠੁੰਮਣੀਆਂ ਜਾਂ ਬੀੜੇ ਕਿਸੇ ਵਗਦੀ ਧਾਰਾ ਜਾਂ ਬੰਨੀਂ ਦੇ ਕੰਢੇ ਦੱਬ ਆਉਂਦੀਆਂ ਤੇ ਦੂਜੇ ਐਤਵਾਰ ਉਥੋਂ ਹੀ ਮਿੱਟੀ ਖ਼ੁਦ ਖੋਦ ਕੇ ਕਢ ਲੈਂਦੀਆਂ। ਬੀੜਾ ਮੁੜ ਲੱਭ ਪੈਣਾ ਬੜਾ ਸ਼ੁਭ ਸ਼ਗਨ ਹੁੰਦਾ। ਇਸ ਮਗਰੋਂ ਕੁੜੀਆਂ ਪੀਂਘ ਝੂਟਦੀਆਂ, ਗੀਤ ਗਾਂਦੀਆਂ ਤੇ ਕੜਾਹ ਪੂੜੇ ਤੇ ਸੇਂਵੀਆਂ ਆਦਿ ਖਾਂਦੀਆਂ ਹਨ (ਵੇਖੋ : ਸਾਵਨ ਬੀੜੇ)।

(ਬ-213) **ਬੁਹਾਰੀ** :

ਘਰ ਦੀ ਸਫ਼ਾਈ ਲਈ ਵਰਤੀ ਜਾਂਦੀ ਬੁਹਾਰੀ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਜੁੜੇ ਹੋਏ ਹਨ। ਦਿਨ ਅੰਦਰ ਬਾਹਰ ਹੋਵੇ ਤਾਂ ਘਰ ਵਿਚ ਬੁਹਾਰੀ ਦੇਣ ਨਾਲ ਧਨ ਦਾ ਘਾਟਾ ਪੈਂਦਾ ਹੈ। ਮੰਜੀ ਅਥਵਾ ਪਲੰਘ ਤੇ, ਬੁਹਾਰੀ ਦੇਣ ਨਾਲ, ਉਸ ਪਲੰਘ ਉਤੇ ਸੌਣ ਵਾਲੇ ਦੀ ਸਿਹਤ ਦਾ ਹੂੰਜਾ ਫਿਰ ਜਾਂਦਾ ਹੈ ਤੇ ਉਹ ਹਮੇਸ਼ਾ ਰੋਗੀ ਰਹਿੰਦਾ ਹੈ। ਬੁਹਾਰੀ ਫੇਰਨ ਲਗਿਆਂ, ਸਭ ਕਾਸੇ ਤੋਂ ਕੂੜਾ ਮੇਲ ਕੇ ਦਰਵਾਜ਼ੇ ਵਲ ਲਿਆਣਾ ਸ਼ੁਭ ਹੈ। ਜੇ ਕਈ ਦਰਵਾਜ਼ੇ ਹੋਣ ਤਾਂ ਉਸ ਦਰਵਾਜ਼ੇ ਵਲ ਲਿਜਾਣਾ ਚਾਹੀਦਾ ਹੈ ਜੋ ਬਾਹਰ ਵਲ ਖੁਲ੍ਹਦਾ ਹੋਵੇ, ਦੂਜੇ ਪਾਸੇ ਵਲ ਦਿਤੀ ਬੁਹਾਰੀ ਨੂੰ 'ਪੁਠੀ ਬੁਹਾਰੀ' ਕਹਿੰਦੇ ਹਨ। ਬੁਹਾਰੀ ਨੂੰ ਪੁੱਠਾ ਫੇਰਨਾ ਅਸ਼ੁਭ ਹੈ, ਘਰ ਵਿਚ ਦਲਿਦਰ ਪੈਂਦਾ ਹੈ। ਛਿੱਲੇ ਵਾਲੇ ਕਮਰੇ ਵਿਚ ਬੁਹਾਰੀ ਨਹੀਂ ਰਖੀ ਜਾਂਦੀ। ਧਾਰਨਾ ਹੈ ਕਿ ਨਵੇਂ ਜੰਮੇ ਬੱਚੇ ਦੀ ਕਿਸਮਤ ਦਾ ਹੂੰਜਾ ਫਿਰ ਜਾਂਦਾ ਹੈ। ਬੁਹਾਰੀ ਉਤੋਂ ਟੱਪਣਾ ਚੰਗਾ ਨਹੀਂ, ਟੱਪਣ ਵਾਲੇ ਦੇ ਸਰੀਰ ਨੂੰ ਕੋਈ ਰੋਗ ਚੰਬੜ ਜਾਂਦਾ ਹੈ। ਜੇ ਕਿਸੇ ਦੇ ਘਰ ਬੁਹਾਰੀ ਦਾ ਮੁੱਠਾ ਖੋਲ੍ਹਿਆ ਜਾਵੇ ਤਾਂ ਉਥੇ ਫੁਟ ਪੈਂਦੀ ਹੈ।

ਚੂੜ੍ਹੇ ਬੁਹਾਰੀ ਨੂੰ ਆਪਣੀ ਰੋਜ਼ੀ ਦਾ ਚਿੰਨ੍ਹ ਮੰਨਦੇ ਹਨ ਤੇ ਇਸ ਨੂੰ ਕਦੇ ਲੇਟਵੇਂ ਦਾਅ ਜ਼ਿਮੀਂ ਤੇ ਨਹੀਂ ਰਖਦੇ, ਘਰ ਵਿਚ ਸਦਾ ਖੜੇ ਦਾਅ ਰਖਦੇ ਹਨ। ਲੇਟਵੇਂ ਦਾਅ ਕਰਨ ਨਾਲ ਧਨ ਦਾ ਘਾਟਾ ਤੇ ਕੰਮ ਵਿਚ ਬੇਬਰਕਤੀ ਪੈਂਦੀ ਹੈ।

(ਬ-214) **ਬੁੱਖਾਰ** :

ਪੋਠੋਹਾਰ ਦੇ ਇਲਾਕੇ ਵਿਚ, ਲੋਹੜੀ ਦੇ ਪੁਰਬ ਤੋਂ ਪਹਿਲਾਂ ਹਰ ਸ਼ਨਿਚਰਵਾਰ ਦੀ ਰਾਤ ਨੂੰ ਛੋਟੀ ਲੋਹੜੀ ਜਲਾਈ ਜਾਂਦੀ ਹੈ, ਜਿਸ ਨੂੰ ਬੁੱਖਾਰ ਕਿਹਾ ਜਾਂਦਾ ਹੈ। ਛੋਟੀ ਲੋਹੜੀ ਨੂੰ ਬਾਲਣ ਲਈ, ਜੋ ਗੋਹੇ ਲਕੜਾਂ ਮੰਗੀਆਂ ਜਾਂਦੀਆਂ

ਹਨ, ਉਸ ਨੂੰ 'ਬੁੱਖਾਰ ਮੰਗਣਾ' ਕਿਹਾ ਜਾਂਦਾ ਹੈ। ਜੇ ਇਕ ਬੁੱਖਾਰ ਦੀ ਬਲਦੀ ਅੱਗ ਵਿਚੋਂ ਚੁਆਤੀ ਲਿਜਾ ਕੇ ਕਿਸੇ ਦੂਜੇ ਬੁੱਖਾਰ ਵਿਚ ਅੱਗ ਲਗਾਈ ਜਾਵੇ ਤਾਂ ਇਸ ਨੂੰ 'ਬੁੱਖਾਰ ਵਿਆਹੁਣਾ' ਕਿਹਾ ਜਾਂਦਾ ਹੈ।

ਲੋਕ ਧਾਰਨਾ ਹੈ ਕਿ ਜੇ ਲੋਹੜੀ ਤੋਂ ਪਹਿਲਾਂ ਸਤ ਬੁੱਖਾਰ ਬਾਲੇ ਜਾਣ ਤਾਂ ਸਭ ਦੁੱਖ ਤੇ ਸੰਕਟ ਦੂਰ ਹੋ ਜਾਂਦੇ ਹਨ। ਵਿਸ਼ਨੂੰ ਦਿਉਤਾ ਉਸ ਦੀ ਰਖਿਆ ਉਸੇ ਤਰ੍ਹਾਂ ਹੀ ਕਰਦੇ ਹਨ ਜਿਵੇਂ ਉਨ੍ਹਾਂ ਨੇ ਨਰਸਿੰਘ ਦਾ ਰੂਪ ਧਾਰ ਕੇ ਪ੍ਰਹਿਲਾਦ ਦੀ ਰਖਿਆ ਕੀਤੀ ਸੀ।

(ਬ-215) **ਬੁਗੱਤੀ** :

ਚਾਂਦੀ ਦੇ ਸਿਕਿਆਂ ਦਾ ਬਣਿਆ ਗਲ ਦਾ ਇਕ ਹਾਰ। ਬੁਗੱਤੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਪ੍ਰਚਲਤ ਸੋਨੇ ਦਾ ਇਕ ਸਿੱਕਾ ਸੀ, ਜੋ ਪੰਜ ਰੁਪਏ ਦੇ ਬਰਾਬਰ ਹੁੰਦਾ ਸੀ। ਲੋਕੀ ਇਸ ਸਿੱਕੇ ਦਾ ਹਾਰ ਬਣਾ ਕੇ ਪਹਿਨਿਆ ਕਰਦੇ ਸਨ। ਮਗਰੋਂ ਅੰਗਰੇਜ਼ੀ ਰਾਜ ਸਮੇਂ ਵੀ, ਚਾਂਦੀ ਦੇ ਸਿੱਕਿਆਂ ਦੇ ਜੋ ਹਾਰ ਬਣਾਏ ਜਾਂਦੇ, ਉਨ੍ਹਾਂ ਨੂੰ ਵੀ ਬੁਗੱਤੀ ਕਿਹਾ ਜਾਣ ਲੱਗਾ।

(ਬ-216) **ਬੁਜਲੀ** :

ਇਸਤ੍ਰੀਆਂ ਦੇ ਕੰਨਾਂ ਦਾ ਇਕ ਗਹਿਣਾ, ਜੋ ਕੰਨਾਂ ਦੀ ਲੂਲ੍ਹ ਵਿਚ ਪਾਇਆ ਜਾਂਦਾ ਹੈ।

(ਬ-217) **ਬੁੰਜਾਹੀ (ਬੁਵਿੰਜਾਈ)** :

ਖੱਤ੍ਰੀਆਂ ਦੀ ਇਕ ਉਪਵੰਡ, ਜਿਸ ਵਿਚ ਬੁਵਿੰਜਾ ਗੋਤਾਂ ਸ਼ਾਮਲ ਹਨ। ਬੁਵਿੰਜਾ ਗੋਤਾਂ ਦਾ ਸਮੂਹ ਹੋਣ ਕਰ ਕੇ, ਇਸ ਵੰਡ ਦਾ ਨਾਂ ਬੁਵੰਜਾਈ ਅਥਵਾ ਬੁੰਜਾਹੀ ਪੈ ਗਿਆ। ਮੁੱਢ ਵਿਚ, ਇਸ ਵੰਡ ਵਿਚ, 52 ਗੋਤਾਂ ਹੀ ਸ਼ਾਮਲ ਸਨ, ਪਰ ਮਗਰੋਂ ਗਿਣਤੀ ਵਧਦੀ ਘਟਦੀ ਰਹੀ, ਜਿਸ ਕਰ ਕੇ ਇਕ ਰਾਏ ਨਹੀਂ ਕਿ ਬੁੰਜਾਹੀਆਂ ਵਿਚ ਕਿਹੜੀਆਂ ਕਿਹੜੀਆਂ ਗੋਤਾਂ ਸ਼ਾਮਲ ਹਨ।

ਖਤ੍ਰੀਆਂ ਦੀ ਇਸ ਉਪ-ਵੰਡ ਦਾ ਮੁੱਢ ਅਲਾਉਦੀਨ ਖ਼ਿਲਜੀ ਦੇ ਸਮੇਂ ਬੱਝਾ। ਉਦੋਂ ਯੁਧਾਂ ਵਿਚ ਅਨੇਕਾਂ ਖਤ੍ਰੀ ਮਾਰੇ ਗਏ ਅਤੇ ਉਨ੍ਹਾਂ ਦੀਆਂ ਜਵਾਨ ਵਿਧਵਾ ਇਸਤ੍ਰੀਆਂ ਦਰ-ਦਰ ਦੀਆਂ ਠੋਹਕਰਾਂ ਖਾਣ ਲਗੀਆਂ। ਇਸ ਗੱਲ ਦੀ ਖ਼ਬਰ ਜਦੋਂ ਅਲਾਉਦੀਨ ਖ਼ਿਲਜੀ ਪਾਸ ਪਹੁੰਚੀ, ਤਾਂ ਉਸ ਆਪਣੀਆਂ ਰਾਣੀਆਂ ਤੇ ਦਰਬਾਰੀਆਂ ਦੇ ਜ਼ੋਰ ਦੇਣ ਤੇ ਇਕ ਕਾਨੂੰਨ ਬਣਾਇਆ, ਜਿਸ ਅਨੁਸਾਰ ਖਤ੍ਰੀਆਂ ਵਿਚ ਜਵਾਨ ਉਮਰ ਦੀਆਂ ਵਿਧਵਾਵਾਂ ਦਾ ਪੁਨਰ-ਵਿਆਹ ਲਾਜ਼ਮੀ ਕਰ ਦਿਤਾ ਗਿਆ। ਖਤ੍ਰੀਆਂ ਵਿਚ ਵਿਧਵਾ ਦੇ ਪੁਨਰ-ਵਿਆਹ ਦੀ ਪ੍ਰਥਾ ਨਹੀਂ ਸੀ, ਉਨ੍ਹਾਂ ਇਸ ਕਾਨੂੰਨ ਦਾ ਵਿਰੋਧ ਕੀਤਾ ਤੇ ਵਖ ਵਖ ਗੋਤ ਸਮੂਹਾਂ ਦੇ ਵਫ਼ਦ ਬਾਦਸ਼ਾਹ ਨੂੰ ਮਿਲੇ। ਇਨ੍ਹਾਂ ਵਿਚੋਂ ਇਕ ਵਫਦ 52 ਗੋਤਾਂ ਦੇ ਖਤ੍ਰੀਆਂ ਦਾ ਸੀ, ਇਸ ਵਿਚ ਸ਼ਾਮਲ ਗੋਤਾਂ ਦਾ ਵਖਰਾ ਸਮੂਹ ਬਣ ਗਿਆ ਤੇ ਇਹ ਬੁੰਜਾਹੀ ਪ੍ਰਸਿਧ ਹੋਈ।

ਬੁੰਜਾਹੀ ਅਗੋਂ ਕਈ ਉਪਸ਼ਾਖ਼ਾਂ ਵਿਚ ਵੰਡੇ ਹੋਏ ਹਨ ਜਿਵੇਂ ਖੁਖਰੈਣ, ਬਾਹਰੀ ਬੁੰਜਾਹੀ, ਧਰਮੈਣ, ਬੁੰਜਾਹੀ ਖੁਰਦ।

ਖੁਖਰੈਣ ਅਗੋਂ ਅੱਠ ਗੋਤਾਂ ਵਿਚ ਵੰਡੇ ਹੋਏ ਹਨ, ਜਿਸ ਕਰ ਕੇ ਇਹ ਅੱਠ ਜਾਤੀ ਜਾਂ ਅੱਠਘਰੇ ਵੀ ਅਖਵਾਉਂਦੇ ਹਨ। ਇਹ ਚਾਰ ਥੰਮ੍ਹਾਂ ਵਿਚ ਵੰਡੇ ਹੋਏ ਹਨ :

1. ਅਨੰਦ, ਭਸੀਨ,
2. ਚੱਢਾ, ਸਾਹਨੀ,
3. ਸੂਰੀ, ਸੇਠੀ,
4. ਕੋਹਲੀ, ਸਭਰਵਾਲ।

ਇਨ੍ਹਾਂ ਅੱਠਾਂ ਗੋਤਾਂ ਵਿਚੋਂ ਚੱਢੇ ਤੇ ਸਾਹਨੀ ਵੀਰਬੰਸ ਸੂਰਜਬੰਸੀ ਹਨ ਅਤੇ ਬਾਕੀ ਚੰਦ੍ਰਬੰਸੀ। ਦੇਸ਼ ਵੰਡ ਤੋਂ ਪਹਿਲਾਂ ਪਿਸ਼ਾਵਰ ਵਿਚ ਵਸਦੇ ਚੰਡੋਕ ਵੀ ਆਪਣੇ ਆਪ ਨੂੰ ਖੁਖਰੈਣ ਬਰਾਦਰੀ ਵਿਚੋਂ ਦਸਦੇ ਹਨ।

ਦੂਜੀ ਉਪ-ਸ਼ਾਖ਼, ਬਾਹਰੀ ਬੁੰਜਾਹੀਆਂ ਦੀ ਹੈ। ਇਸ ਵਿਚ ਬਾਹਰਾਂ ਗੋਤਾਂ ਸ਼ਾਮਲ ਹਨ। ਇਸ ਸ਼ਾਖ਼ ਨੂੰ 'ਅਸਲੀ' ਜਾ 'ਪਕਾ' ਵੀ ਕਿਹਾ ਜਾਂਦਾ ਹੈ। ਬਾਹਰੀ ਬੁੰਜਾਹੀ ਬਾਹਰੀ ਸ਼ਾਖ਼ ਨਾਲੋਂ ਵਖਰੇ ਹਨ, ਬਾਹਰੀ ਬੁੰਜਾਹੀ ਖਤ੍ਰੀਆਂ ਦੀ ਇਕ ਉਪਵੰਡ ਹੈ। ਪਰ ਬਾਹਰੀ ਖਤ੍ਰੀ ਆਪਣੇ ਆਪ ਵਿਚ ਖਤ੍ਰੀਆਂ ਦੀ ਇਕ ਮੁਖ ਵੰਡ ਹੈ।

ਤੀਜੀ ਉਪਸ਼ਾਖ਼ ਧਰਮੈਣ ਦੇ ਨਾਂ ਨਾਲ ਪ੍ਰਸਿਧ ਹੈ, ਜਿਸ ਵਿਚ 40 ਜਾਤੀਆਂ ਸ਼ਾਮਿਲ ਹਨ। ਇਸ ਨੂੰ 'ਬੜਾ ਬੁੰਜਾਹੀ' ਵੀ ਕਹਿੰਦੇ ਹਨ।

ਚੌਥੀ ਉਪਸ਼ਾਖ ਬੁੰਜਾਹੀ ਖੁਰਦ (ਆਮ) ਦੇ ਨਾਂ ਨਾਲ ਜਾਣੀ ਜਾਂਦੀ ਹੈ। ਇਸ ਵਿਚ ਇਕ ਸੌ ਗੋਤਾਂ ਸ਼ਾਮਲ ਹਨ, ਇਨ੍ਹਾਂ ਨੂੰ 'ਛੋਟਾ ਬੁੰਜਾਹੀ' ਤੇ 'ਅਨੁਸਾਰ' ਵੀ ਕਿਹਾ ਜਾਂਦਾ ਹੈ। ਆਇਨੇ ਅਕਬਰੀ ਵਿਚ ਖਤ੍ਰੀਆਂ ਦੀ ਬੁੰਜਾਹੀ ਤੇ ਬਾਰਾਂ ਘਰੇ ਵੰਡ ਦਾ ਜ਼ਿਕਰ ਆਉਂਦਾ ਹੈ।

ਬੁੰਜਾਹੀ ਖਤ੍ਰੀ ਆਪੋ ਵਿਚ ਵਿਆਹ ਕਰਦੇ ਹਨ ਤੇ ਦੂਜੇ ਖਤ੍ਰੀਆਂ ਨਾਲੋਂ ਇਨ੍ਹਾਂ ਦੀਆਂ ਕੁਝ ਰੀਤਾਂ ਵਖਰੀਆਂ ਹਨ।

ਖਤ੍ਰੀਆਂ ਦਾ ਇਕ ਟੋਲਾ ਜੋ ਇਸ ਕਾਨੂੰਨ ਦੇ ਬਣਨ ਦੇ ਹੱਕ ਵਿਚ ਸੀ, ਉਹ ਸ਼ਰਾਆਈਨ ਅਖਵਾਇਆ। ਉਹ ਪੁਨਰ ਵਿਆਹ ਦੇ ਲਈ ਕਾਨੂੰਨ ਬਨਾਉਣ ਦੇ ਹੱਕ ਵਿਚ ਸਨ। ਹੌਲੇ ਹੌਲੇ ਸ਼ਰਾ ਆਇਨ ਵਿਗੜ ਕੇ ਸਰੀਨ ਬਣ ਗਏ।

(ਬ-218) **ਬੁਝਾਰਤ :**

ਬੁਝਾਰਤਾਂ ਮੌਖਿਕ ਸਾਹਿਤ ਦਾ ਮਹੱਤਵਪੂਰਣ ਅੰਗ ਤੇ ਲੋਕ-ਸੰਸਕ੍ਰਿਤੀ ਦਾ ਇਕ ਕਲਾਤਮਿਕ ਪ੍ਰਗਟਾ-ਰੂਪ ਹਨ। ਜਿਥੇ ਲੋਕ-ਗੀਤ ਜਾਤੀ ਦੀ ਭਾਵੁਕਤਾ ਤੇ ਰਸਿਕਤਾ ਦੇ, ਅਖਾਣ ਜਾਤੀ ਦੇ ਜੀਵਨ ਦਰਸ਼ਨ ਤੇ ਚਰਿਤਰ ਦੇ ਪ੍ਰਮਾਣ ਹਨ, ਉਥੇ ਬੁਝਾਰਤਾਂ ਜਾਤੀ ਦੀ ਬੌਧਿਕਤਾ ਦੀਆਂ ਕਿਸੇ ਕਬੀਲੇ ਜਾਂ ਆਦਿਮ ਜਾਤੀ ਦੀ, ਕਲਪਨਾ ਦੀ ਪਕੜ ਵਿਚ ਆਏ, ਅਨੇਕਾਂ ਬਿੰਬ, ਰੂਪਕ ਤੇ ਸੰਕਲਪ-ਚਿਤ੍ਰ ਬੁਝਾਰਤਾਂ ਵਿਚ ਹੀ ਰੂਪਮਾਨ ਹਏ ਹਨ ਅਤੇ ਇਨ੍ਹਾਂ ਦੁਆਰਾ ਉਨ੍ਹਾਂ ਦੀ ਕਲਾਤਮਿਕ ਪ੍ਰਤਿਭਾ ਦਾ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ।

ਬੁਝਾਰਤ ਸ਼ਬਦ ਸਮਝਣ ਵਿਚ ਜਿਤਨਾ ਅਸਾਨ ਹੈ, ਵਿਆਖਿਆ ਕਰਨ ਵਿਚ ਉਤਨਾ ਹੀ ਕਠਿਨ ਹੈ। ਇਸ ਦੀ ਕੋਈ ਇਕ ਠੁੱਕ ਪਰਿਭਾਸ਼ਾ ਕਰਨੀ ਵੀ ਸਹਿਜ ਨਹੀਂ। ਕਿਉਂ ਜੋ ਬੁਝਾਰਤਾਂ ਵਿਸ਼ੇ, ਰੂਪ ਤੇ ਬਣਤਰ ਵਿਚ ਇਤਨੀਆਂ ਵੰਨ-ਸਵੰਨੀਆਂ ਅਤੇ ਰੂਪ ਵਿਚ ਵਿਵਧ ਹਨ ਕਿ ਇਨ੍ਹਾਂ ਦੇ ਸਾਂਝੇ ਪਛਾਨਨ-ਯੋਗ ਨੈਣ-ਨਕਸ਼ ਲੱਭਣੇ ਕਠਨ ਹਨ ਕੋਈ ਬੁਝਾਰਤ ਇਕ ਸਤਰੀ ਹੈ ਤੇ ਕੋਈ ਪੰਜ, ਛੇ ਸਤਰਾਂ ਵਾਲੀ ਅਤੇ ਕੋਈ ਲਘੂ-ਕਥਾ ਜਿਤਨੀ। ਕੋਈ ਬੁਝਾਰਤ ਕਾਵਿ ਵਿਚ ਹੈ ਕੋਈ ਗੱਦ ਵਿਚ ਤੇ ਕੋਈ ਨਾਟਕੀ ਵਾਰਤਾਲਾਪ ਵਿਚ। ਕੋਈ ਤੋਲ-ਤੁਕਾਂਤ ਅਤੇ ਲੈਅ ਵਿਚ ਬੱਝੀ ਤੇ ਕੋਈ ਦੋਹਾਂ ਤੋਂ ਮੁਕਤ। ਕਿਸੇ ਬੁਝਾਰਤ ਵਿਚ ਤੁਲਨਾ ਹੈ ਅਤੇ ਕਿਸੇ ਵਿਚ ਵਿਰੋਧ। ਕਿਸੇ ਬੁਝਾਰਤ ਵਿਚ ਕੋਈ ਪੂਰਾ ਬਿੰਬ ਫੈਲਿਆ ਹੋਇਆ ਹੈ ਤੇ ਕਿਸੇ ਵਿਚ ਅੰਸ਼-ਮਾਤਰ। ਕਿਧਰੇ ਮੁਕੰਮਲ ਰੂਪਕ ਹੈ ਤੇ ਕਿਧਰੇ ਜੁਜ਼ ਮਾਤਰਾ, ਕਿਧਰੇ ਪ੍ਰਤੀਕ ਰਹੱਸਮਈ ਹੈ, ਕਿਧਰੇ ਗੂੜ੍ਹ ਤੇ ਕਿਧਰੇ ਸਪਸ਼ਟ, ਕਿਧਰੇ ਅਨਿਸਚਿਤ ਪਛਾਣ ਹੈ, ਕਿਧਰੇ ਦੂਰ-ਬੋਧ ਆਕਾਰ ਤੇ ਕਿਧਰੇ ਬਹੁ-ਅਰਥਕ ਸੰਕੇਤ। ਇਸ ਲਈ ਬੁਝਾਰਤਾਂ ਨੂੰ ਇਕੋ ਰੱਸੇ ਨਹੀਂ ਬੰਨ੍ਹਿਆ ਜਾ ਸਕਦਾ।

ਪਰ ਇਸ ਗੱਲ ਦੇ ਬਾਵਜੂਦ ਵੀ, ਸਾਰੀਆਂ ਬੁਝਾਰਤਾਂ ਵਿਚ ਕੁਝ ਅਜਿਹੇ ਸਾਂਝੇ ਤੱਤ ਹਨ, ਜੋ ਬੁਝਾਰਤ ਦੇ ਸੁਭਾਵ ਤੇ ਲੱਛਣਾਂ ਦੀ ਪਛਾਣ ਬਣ ਕੇ, ਉਸ ਦੀ ਪਰਿਭਾਸ਼ਾ ਦਾ ਆਧਾਰ ਬਣਦੇ ਹਨ।

(ੳ) ਬੁਝਾਰਤ ਵਿਚ ਕੋਈ ਗੱਲ ਪਰੰਪਰਾਗਤ ਢੰਗ ਨਾਲ ਪੁੱਛੀ ਗਈ ਹੁੰਦੀ ਹੈ।

(ਅ) ਵਸਤੂ ਨੂੰ ਕਲਾਤਮਿਕ ਢੰਗ ਨਾਲ ਪੇਸ਼ ਕੀਤਾ ਗਿਆ ਹੁੰਦਾ ਹੈ, ਕਦੇ ਰੂਪਕਾਂ, ਪ੍ਰਤੀਕਾਂ ਤੇ ਬਿੰਬਾਂ ਦੁਆਰਾ, ਕਦੇ ਦੂਰਬੋਧ ਚਿਤਰਾਂ ਦੁਆਰਾ, ਕਦੇ ਕਿਸੇ ਹੋਰ ਵਿਧੀ ਦੁਆਰਾ।

(ੲ) ਵਸਤ ਤੇ ਉਸ ਦੇ ਚਿਤਰਤ ਸਰੂਪ ਵਿਚ, ਲੋਕ-ਮਨ ਦੀ ਕੋਈ ਅਭਿਵਿਅਕਤੀ ਹੁੰਦੀ ਹੈ, ਕਦੇ ਸਰਵਚੇਤਨਵਾਦੀ ਦ੍ਰਿਸ਼ਟੀ, ਕਦੇ ਕਲਪਨਾ ਨੂੰ ਵਾਸਤਵਿਕ ਮੰਨਣ ਦੀ ਬਿਰਤੀ, ਕਦੇ ਅੰਸ਼ ਨੂੰ ਅੰਸ਼ੀ ਮੰਨਣ ਅਤੇ ਕਦੇ ਛਾਇਆ ਨੂੰ ਹੀ ਯਥਾਰਥ ਮੰਨਣ ਦੀ ਰੁਚੀ। ਜਿਸ ਕਰਕੇ ਵਸਤੂ ਤੇ ਚਿਤਰ ਵਿਚ ਇਕਸੁਰਤਾ ਵਿਖਾਈ ਦੇਂਦੀ ਹੈ।

ਇਨ੍ਹਾਂ ਲੱਛਣਾਂ ਦੇ ਆਧਾਰ 'ਤੇ ਅਸੀਂ ਬੁਝਾਰਤ ਨੂੰ ਇਉਂ ਪਰਿਭਾਸ਼ਿਤ ਕਰ ਸਕਦੇ ਹਾਂ।

ਬੁਝਾਰਤਾਂ ਇਕ ਤਰ੍ਹਾਂ ਦੇ ਰਹੱਸਮਈ ਪ੍ਰਸ਼ਨ ਹਨ, ਜਿਨ੍ਹਾਂ ਵਿਚ, ਕਿਸੇ ਵਸਤ ਨੂੰ, ਕਦੇ ਸਿੱਧੇ ਕਦੇ ਪਰੋਖੇ ਢੰਗ ਨਾਲ, ਕਦੇ ਮੁਕੰਮਲ, ਕਦੇ ਅਧੂਰੇ ਬਿੰਬਾਂ ਤੇ ਰੂਪਕਾਂ ਦੁਆਰਾ, ਕਦੇ ਤੁਲਨਾ ਕਦੇ ਵਿਰੋਧੀ ਕਥਨਾਂ ਦੁਆਰਾ ਅਤੇ ਕਦੇ ਸਪਸ਼ਟ ਕਦੇ ਅਬੋਧ ਚਿਤਰਾਂ ਦੁਆਰਾ, ਰਵਾਇਤੀ ਵਿਧੀ ਨਾਲ ਪੇਸ਼ ਕੀਤਾ ਜਾਂਦਾ ਹੈ। ਇਹ ਵਰਣਨ ਸਾਮੂਹਿਕ ਮਾਨਸਿਕਤਾ ਅਥਵਾ ਲੋਕ-ਮਨ ਦੀ ਅਭਿਵਿਅਕਤੀ ਹੋਣ ਕਰਕੇ, ਜੋ ਸਰੂਪ ਗ੍ਰਹਿਣ ਕਰਦਾ ਹੈ, ਉਸ ਵਿਚ ਮੂਲ ਵਸਤ ਦੀ ਪਛਾਣ ਕਿਸੇ ਨਾ ਕਿਸੇ ਰੂਪ ਵਿਚ ਕਾਇਮ ਰਹਿੰਦੀ ਹੈ।

ਇਸ ਤਰ੍ਹਾਂ ਬੁਝਾਰਤਾਂ ਮੋਟੇ ਠੁਲੇ ਪ੍ਰਸ਼ਨ ਹਨ, ਜਿਨ੍ਹਾਂ ਵਿਚ ਆਦਮ-ਬਿੰਬਾਂ, ਰੂਪਕਾਂ ਤੇ ਸੰਕਲਪ-ਚਿੱਤਰਾਂ ਦੁਆਰਾ ਅਨੂਠੇ ਆਕਾਰਾਂ ਦੇ ਝਾਵਲੇ ਪੇਸ਼ ਹੁੰਦੇ ਹਨ ਅਤੇ ਜਿਨ੍ਹਾਂ ਵਿਚ ਛੁਪੀ ਕਿਸੇ ਮੂਲ ਵਸਤ ਨੂੰ ਪਛਾਣਨਾ ਹੁੰਦਾ ਹੈ ਜਾਂ ਇਉਂ ਕਹਿ ਲਓ ਕਿ ਬੁਝਾਰਤਾਂ ਵਿਚ ਸ਼ਬਦਾਂ ਤੇ ਬਿੰਬਾਂ ਨੂੰ ਬੀੜ ਕੇ ਇਕ ਚਿੱਤਰ ਉਕਰਿਆ ਜਾਂਦਾ ਹੈ। ਜੋ ਚਿੱਤਰ ਦਿਸਦਾ ਹੈ, ਉਹ ਮੂਲ ਨਹੀਂ ਹੁੰਦਾ, ਮੂਲ ਚਿੱਤਰ ਉਸ ਦੀ ਦੇਹ ਇਕ ਪ੍ਰਾਣ ਵਾਂਗ ਅਦ੍ਰਿਸ਼ਟ ਰਚਿਆ ਹੁੰਦਾ ਹੈ। ਸਰੋਤੇ ਨੇ ਇਸ ਮੂਲ ਚਿੱਤਰ ਨੂੰ ਉਜਾਗਰ ਕਰਨਾ ਹੁੰਦਾ ਹੈ।

* * *

ਬੁਝਾਰਤਾਂ ਸਾਰੇ ਵਿਸ਼ਵ ਵਿਚ ਹੀ ਲੋਕ-ਸਾਹਿਤ ਦਾ ਅਹਿਮ ਹਿੱਸਾ ਹਨ। ਹਰੇਕ ਜਾਤੀ ਨੇ ਸਹਿਜ ਰੂਪ ਵਿਚ ਹੀ, ਇਸ ਵਿਧਾ ਨੂੰ ਜਨਮ ਦਿਤਾ ਹੈ। ਜਾਪਦਾ ਹੈ ਕਿ ਮਨੁੱਖ ਦੇ ਅੰਦਰ, ਜੀਵਨ, ਪ੍ਰਕ੍ਰਿਤੀ ਤੇ ਬ੍ਰਹਿਮੰਡ ਦੇ ਰਹੱਸਾਂ ਨੂੰ ਸਮਝਣ ਦੀ ਉਤਸੁਕਤਾ ਵਿਚੋਂ ਇਸ ਵਿਧਾ ਦਾ ਜਨਮ ਹੋਇਆ। ਆਦਿਮ ਮਾਨਵ ਦੇ ਸਾਹਮਣੇ ਸਾਰਾ ਬ੍ਰਹਿਮੰਡ ਆਪਣੇ ਅਨੇਕ ਰਹੱਸਾਂ ਸਮੇਤ ਅਣਪਛਾਤਾ ਫੈਲਿਆ ਪਿਆ ਸੀ। ਉਸ ਵਿਚਲੀ ਅਥਾਹ ਸ਼ਕਤੀ ਉਸ ਵਿਚ ਛੁਪੇ ਮੂਲ ਸੱਚ, ਉਸ ਦੇ ਅਦ੍ਰਿਸ਼ਟ ਯਥਾਰਥ ਨੂੰ ਲੱਭਣ ਦੇ ਉਤਸੁਕ ਮਨੁੱਖ ਨੇ ਬੁਝਾਰਤਾਂ ਦੀ ਸਿਰਜਨਾ, ਰਹੱਸਮਈ ਸ਼ਬਦਾਂ ਵਿਚ ਕੀਤੀ। ਜਾਂ ਇਉਂ ਕਹਿ ਲਓ ਕਿ ਬੁਝਾਰਤਾਂ ਬ੍ਰਹਿਮੰਡ ਦੇ ਅਥਾਹ ਗਿਆਨ ਦੀ ਪੰਡ ਦੀਆਂ ਗੰਢਾਂ ਖੋਲ੍ਹਣ ਦਾ ਇਕ ਕਲਾਤਮਿਕ ਯਤਨ ਹੈ, ਛੁਪੀਆਂ ਸੰਭਾਵਨਾਵਾਂ ਉਜਾਗਰ

ਕਰਨ ਦਾ ਇਕ ਕਾਵਿਕ ਸਾਧਨ, ਇਸ ਲਈ ਇਨ੍ਹਾਂ ਦੀ ਉਤਪਤੀ ਗਿਆਨ ਪ੍ਰਾਪਤੀ ਦੀ ਕਿਸੇ ਪ੍ਰਬਲ ਲੋਚ ਵਿਚ ਹੀ ਹੋਈ।

ਬੁਝਾਰਤਾਂ ਦੀ ਮਹੱਤਾ ਕਈ ਪੱਖਾਂ ਤੋਂ ਹੈ।

ਮਨੁੱਖ ਦੀ ਪ੍ਰਤਿਭਾ ਦੇ ਵਿਕਾਸ ਵਿਚ ਬੁਝਾਰਤਾਂ ਦੀ ਭੂਮਿਕਾ ਵਰਣਨਯੋਗ ਹੈ। ਦਲੀਲ, ਤਰਕ ਤੇ ਯੁਕਤੀ ਦੀਆਂ ਪਹਿਲੀਆਂ ਗੱਲਾਂ ਮਨੁੱਖ ਨੇ ਬੁਝਾਰਤਾਂ ਦੁਆਰਾ ਹੀ ਕੀਤੀਆਂ। ਅੰਸ਼ ਤੋਂ ਅੰਸ਼ੀ ਤਕ ਦੀ ਯਾਤਰਾ ਅਤੇ ਅਨੁਰੂਪ ਤੋਂ ਮੂਲ ਤਕ ਪੁਜਣ ਦੀ ਜੋ ਵਿਧੀ ਟੂਣਾ-ਚਿੰਤਨ ਦਾ ਆਧਾਰ ਬਣੀ, ਉਸ ਦੀਆਂ ਪਹਿਲੀਆਂ ਰੂਪ-ਰੇਖਾਵਾਂ ਬੁਝਾਰਤਾਂ ਵਿਚ ਹੀ ਉਲੀਕੀਆਂ ਗਈਆਂ, ਅਬੋਧ ਅਤੇ ਦੁਰਬੋਧ ਤੋਂ ਬੋਧ ਤਕ ਦੀ ਯਾਤਰਾ ਅਨਿਸਚਿਤ ਪਸਾਰ ਵਿਚੋਂ ਕਿਸੇ ਅਕਾਰ ਦੀ ਪਛਾਣ, ਵਸਤੂਆਂ ਨੂੰ ਨਿਖੇੜਨ, ਉਸ ਵਿਚਲੇ ਸਾਂਝੇ ਤੱਤਾਂ ਨੂੰ ਵਿਰੋਲਣ ਦੀ ਰੁਚੀ ਬੁਝਾਰਤਾਂ ਨੇ ਬੰਦ ਕੀਤੀ। ਸੰਖੇਪ ਵਿਚ ਮਨੁੱਖ ਨੂੰ ਕਲਾਤਮਿਕ ਪ੍ਰਤਿਭਾ ਬਖ਼ਸ਼ਣ ਵਿਚ ਬੁਝਾਰਤਾਂ ਨੇ ਅਹਿਮ ਭੂਮਿਕਾ ਨਿਭਾਹੀ ਹੈ।

ਬੁਝਾਰਤਾਂ ਦੀ ਸਾਹਿਤਕ ਮਹੱਤਤਾ ਵੀ ਕੋਈ ਘਟ ਨਹੀਂ। ਬੁਝਾਰਤਾਂ ਦਾ ਅਲੰਕਾਰ ਸ਼ਾਸਤਰ ਨਾਲ ਬੜਾ ਡੂੰਘਾ ਤੇ ਅਨਿਖੜ ਸਬੰਧ ਹੈ। ਕਈ ਵਿਦਵਾਨ ਤਾਂ ਬੁਝਾਰਤ ਨੂੰ ਸੁਚੱਜੇ ਢੰਗ ਨਾਲ ਘੜਿਆ ਰੂਪਕ ਹੀ ਮੰਨਦੇ ਹਨ। ਦੰਡੀ ਨੇ 'ਪਹੇਲੀ' (ਬੁਝਾਰਤਾਂ) ਨੂੰ ਅਲੰਕਾਰ ਦੇ ਅੰਤਰਗਤ ਹੀ ਗਿਣਿਆ ਹੈ। ਅਰਸਤੂ ਦਾ ਵਿਚਾਰ ਹੈ ਕਿ ਜਦੋਂ ਕਿਸੇ ਗੱਲ/ਵਿਖਿਆਨ ਵਿਚ ਰੂਪਕ ਨੂੰ ਲਗਾਤਾਰ ਵਰਤਿਆ ਜਾਵੇ ਤਾਂ ਬੁਝਾਰਤ ਹੋਂਦ ਵਿਚ ਆਉਂਦੀ ਹੈ। ਭਾਵੇਂ ਹਰ ਬੁਝਾਰਤ ਦਾ ਅਲੰਕਾਰਕ ਹੋਣਾ ਜ਼ਰੂਰੀ ਨਹੀਂ, ਸੰਕੇਤਮਈ ਹੋਂਦ ਹੀ ਕਾਫ਼ੀ ਹੈ। ਪਰ ਬੁਝਾਰਤਾਂ ਵਿਚ ਪ੍ਰਧਾਨਤਾ ਰੂਪਕਾਂ ਨੂੰ ਹੀ ਹਾਸਿਲ ਰਹੀ ਹੈ।

ਬੁਝਾਰਤਾਂ ਵਿਚ ਉਪਮਾਵਾਂ ਦੀ ਥਾਂ ਰੂਪਕਾਂ ਦੀ ਵਰਤੋਂ ਕਰਨਾ ਇਸ ਗੱਲ ਦਾ ਪ੍ਰਮਾਣ ਹੈ ਕਿ ਇਹ ਕਾਵਿ ਵਿਧਾ ਮਨੁੱਖ ਦੀ ਮੁਢਲੀ ਸਾਹਿਤਕ ਪੱਧਰ ਦੀ ਰਚਨਾ ਨਹੀਂ। ਉਪਮਾਵਾਂ ਦਾ ਮਨੁੱਖ ਦੇ ਸਾਹਿਤਕ ਪ੍ਰਗਟਾ ਦੇ ਪਹਿਲੇ ਪੜਾਅ ਨਾਲ ਸਬੰਧ ਹੈ, ਪਰ ਰੂਪਕਾਂ ਦਾ, ਬਾਅਦ ਦੇ ਪੜਾਅ ਨਾਲ, ਜਦੋਂ ਮਨੁੱਖ ਦੀ ਸੂਝ ਇਸ ਯੋਗ ਹੋ ਚੁਕੀ ਸੀ ਕਿ ਕਲਪਨਾ ਅਤੇ ਅਨੁਭਵ ਨਾਲ ਦੋ ਬੇ-ਮੇਲ ਵਸਤੂਆਂ ਵਿਚ ਸਾਦ੍ਰਿਸ਼ਤ ਪਛਾਣ ਸਕੇ।

ਕਾਵਿ ਦੇ ਵਿਕਾਸ ਵਿਚ ਬੁਝਾਰਤਾਂ ਦੀ ਭੂਮਿਕਾ ਬੜੀ ਅਹਿਮ ਹੈ। ਬੁਝਾਰਤਾਂ ਨੇ ਮੁਢਲੀ ਸਾਦਾ ਜਿਹੀ ਕਵਿਤਾ ਨੂੰ ਬਿੰਬਾਂ ਤੇ ਰੂਪਕਾਂ ਨਾਲ ਸ਼ਿੰਗਾਰਿਆ ਅਤੇ ਨਿਰੋਲ ਭਾਵੁਕਤਾ ਦੇ ਮੰਡਲਾਂ ਵਿਚ ਵਿਚਰਦੀ ਕਵਿਤਾ ਨੂੰ ਬੌਧਿਕ ਮੰਡਲਾਂ ਵਿਚ ਲਿਆਂਦਾ।

ਬੁਝਾਰਤਾਂ ਦੀ ਸਾਹਿਤਕ ਪਰੰਪਰਾ ਰਿਗਵੇਦ ਜਿਤਨੀ ਹੀ ਪੁਰਾਣੀ ਹੈ, ਰਿਗਵੇਦ ਵਿਚ ਪ੍ਰਾਪਤ 'ਦਿਰਗਾਤਮਾਸ' ਦੀ ਰਿੱਚ, ਅਸਲੋਂ ਬੁਝਾਰਤਾਂ ਦੀ ਇਕ ਲੰਮੀ ਮਾਲਾ ਹੀ ਤਾਂ ਹੈ। ਇਸ ਦੇ ਕੁੱਲ 52 ਸ਼ਲੋਕ ਹਨ। ਜਿਨ੍ਹਾਂ ਵਿਚੋਂ ਇਕ ਸ਼ਲੋਕ ਛੱਡ ਕੇ ਬਾਕੀ ਸਭ ਬੁਝਾਰਤਾਂ ਹਨ। ਇਸ ਸਾਰੀ ਰਿੱਚ ਦਾ ਵਿਸ਼ੈ ਵਸਤੂ ਬ੍ਰਹਮ ਵਿਦਿਆ ਹੈ ਅਤੇ ਇਸ ਵਿਚ ਬ੍ਰਹਮ ਤੇ ਬ੍ਰਹਿਮੰਡ ਦੀ ਸ਼ਕਤੀ ਤੇ ਸਮਰੱਥਾ ਬਾਰੇ ਰਹੱਸਮਈ ਢੰਗ ਨਾਲ ਨਿਰਨੇ ਦਿਤੇ ਹਨ।

ਇਹ ਰਿੱਚ ਅਸ਼ਵਮੇਧ ਯੱਗ ਸਮੇਂ, ਘੋੜੇ ਦੀ ਬਲੀ ਦੇਣ ਵੇਲੇ ਪੁਜਾਰੀ ਉਚਾਰਦੇ। ਇਕ ਪ੍ਰੋਹਿਤ ਬੁਝਾਰਤਾਂ ਪਾਉਂਦਾ ਤੇ ਦੂਜਾ ਉਤਰ ਦਿੰਦਾ। ਧਰਮ ਦੇ ਇਤਿਹਾਸ ਵਿਚ ਇਹ ਬੁਝਾਰਤਾਂ ਅਦੁੱਤੀ ਤੇ ਬੇਜੋੜ ਹਨ।

ਅਸ਼ਵਮੇਧ ਸਮੇਂ ਇਕ ਪੁਜਾਰੀ 'ਹੋਤਰ' ਦੂਜੇ ਪੁਜਾਰੀ 'ਅਧਵਰਯੂ' ਨੂੰ ਪੁਛਦਾ ਹੈ :

ਵਾਸਤਵ ਵਿਚ ਉਹ ਕੌਣ ਏ,
ਜੋ ਕਲ-ਮੁਕਲਾ ਘੁੰਮਦਾ ਰਹਿੰਦਾ ਏ ?
ਜੋ ਮੁੜ ਮੁੜ ਜਨਮ ਲੈਂਦਾ ਰਹਿੰਦਾ ਏ ?
ਠੰਢ ਦਾ ਦਾਰੂ ਕੀ ਏ ?
ਅਤੇ ਸਭ ਤੋਂ ਵਡੀ ਥੇਹ ਕਿਹੜੀ ਏ ?

ਅਗੋਂ 'ਅਧਵਰਯੂ' ਉੱਤਰ ਦਿੰਦਾ ਹੈ :

ਸੂਰਜ ਕਲ-ਮਕਲਾ ਘੁੰਮਦਾ ਫਿਰਦਾ ਏ,
ਚੰਨ ਮੁੜ ਮੁੜ ਜਨਮ ਧਾਰਦਾ ਏ,
ਅਗਨੀ ਠੰਢ ਦਾ ਦਾਰੂ ਏ,
ਅਤੇ ਧਰਤੀ ਸਭ ਤੋਂ ਵੱਡੀ ਥੇਹ ਏ।

ਇਸ ਰਿੱਚ ਵਿਚ ਬਹੁਤੀਆਂ ਬੁਝਾਰਤਾਂ ਇਸੇ ਕਿਸਮ ਦੀਆਂ ਹਨ।

ਪਹਿਲਿਆਂ ਵਿਚ ਬੁਝਾਰਤਾਂ ਸਿਆਣਪ ਦਾ ਪ੍ਰਮਾਣ ਮੰਨੀਆਂ ਜਾਂਦੀਆਂ ਸਨ। ਮਹਾਂਭਾਰਤ ਵਿਚ ਇਕ ਕਥਾ ਹੈ—ਬਨਵਾਸ ਦੇ ਦਿਨੀਂ ਜਦੋਂ ਪੰਜੇ ਪਾਂਡੋ ਜੰਗਲ ਵਿਚ ਵਾਸ ਕਰ ਰਹੇ ਸਨ ਤਾਂ ਇਕ ਯਖਸ਼ ਨੇ ਉਨ੍ਹਾਂ ਦੀ ਪ੍ਰੀਖਿਆ ਲੈਣ ਲਈ, ਸਾਰਸ ਦਾ ਰੂਪ ਧਾਰ ਕੇ ਕੁਝ ਬੁਝਾਰਤਾਂ ਪੁੱਛੀਆਂ। ਸਾਰਸ ਇਕ ਝੀਲ ਵਿਚ ਜਾ ਖੜਾ ਹੋਇਆ। ਝਟ ਕੁ ਮਗਰੋਂ ਝੀਲ ਵਿਚੋਂ ਪਾਣੀ ਭਰਨ ਲਈ ਨੁਕਲ ਆਇਆ ਤਾਂ ਸਾਰਸ ਨੇ ਕਿਹਾ ਕਿ ਇਸ ਝੀਲ ਵਿਚੋਂ ਕੇਵਲ ਬੁਧੀਮਾਨ ਹੀ ਪਾਣੀ ਭਰ ਸਕਦੇ ਹਨ। ਜੇ ਤੂੰ ਬੁਧੀਮਾਨ ਹੈਂ ਤਾਂ ਮੇਰੀ ਬੁਝਾਰਤ ਦਾ ਉੱਤਰ ਦੇ। ਨੁਕਲ ਤੋਂ ਬੁਝਾਰਤ ਨਾ ਬੁਝੀ ਗਈ ਤਾਂ ਸਾਰਸ ਨੇ ਉਸ ਨੂੰ ਚੁੰਝਾਂ ਨਾਲ ਝੀਲ ਵਿਚ ਧਕੇਲ ਦਿਤਾ। ਝਟ ਕੁ ਪਿਛੋਂ ਵਾਰੋ ਵਾਰੀ ਸਹਿਦੇਵ, ਅਰਜਨ ਅਤੇ ਭੀਮ ਪਾਣੀ ਲੈਣ ਆਏ। ਤਾਂ ਉਨ੍ਹਾਂ ਨੂੰ ਵੀ ਸਾਰਸ ਨੇ ਬੁਝਾਰਤਾਂ ਦਾ ਉਤਰ ਨਾ ਦੇਣ ਕਰਕੇ ਝੀਲ ਵਿਚ ਡੋਬ

ਦਿਤਾ । ਅਖ਼ੀਰ, ਯੁਧਿਸ਼ਟਰ ਖ਼ੁਦ ਗਿਆ ਤੇ ਉਸ ਨੇ ਯਖਸ਼ ਦੀਆਂ ਬੁਝਾਰਤਾਂ ਦੇ ਠੀਕ ਉਤਰ ਦਿਤੇ । ਫਲਸਰੂਪ ਯਖਸ਼ ਨੇ ਯੁਧਿਸ਼ਟਰ ਦੀ ਸੂਝਬੂਝ ਉਤੇ ਪ੍ਰਸੰਨ ਹੋ ਕੇ ਚਹੁੰਵਾਂ ਪਾਂਡੂਆਂ ਨੂੰ ਮੁੜ ਸੁਰਜੀਤ ਕਰ ਦਿਤਾ ।

ਭਗਤੀ ਲਹਿਰ ਦੀ ਕਾਵਿ ਵਿਚ ਵੀ, ਰਿਗਵੇਦ ਵਾਂਗ ਬੁਝਾਰਤੀ ਸ਼ੈਲੀ ਵਿਚ, ਕਈ ਸ਼ਲੋਕ ਤੇ ਸ਼ਬਦ ਮਿਲਦੇ ਹਨ । ਸੂਫ਼ੀ ਕਵੀ ਫ਼ਰੀਦ ਜੀ ਦੇ ਕੁਝ ਸ਼ਲੋਕ ਬੁਝਾਰਤਾਂ ਦੇ ਸਰੂਪ ਵਿਚ ਢਲੇ ਹੋਏ ਹਨ :

ਫਰੀਦਾ ਦਹੁ ਦੀਵੀ ਬਲੰਦਿਆਂ
ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ,
ਦੀਵੜੇ ਗਇਆ ਬੁਝਾਇ ॥

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਵੀ ਰਿਗ ਵੇਦ ਵਰਗੀ ਬੁਝਾਰਤੀ ਸਰੂਪ ਵਾਲੀ ਸ਼ੈਲੀ, ਕਈ ਥਾਈਂ ਵਰਤੀ ਮਿਲਦੀ ਹੈ । 'ਸਿਧ ਗੋਸ਼ਟ' ਵਿਚ ਇਸ ਸ਼ੈਲੀ ਦੇ ਕਈ ਵਧੀਆ ਨਮੂਨੇ ਮਿਲਦੇ ਹਨ :

(ੳ) ਮੈਣ ਕੇ ਦੰਤ ਕਿਉਂ ਖਾਈਐ ਸਾਰੁ ।
ਜਿਤ ਗਰਬ ਜਾਇ ਸੁ ਕਵਣੁ ਅਹਾਰੁ ।
ਹਿਵੈ ਕਾ ਘਰੁ ਮੰਦਰ, ਅਗਨਿ ਪਿਰਾਹਨ ।
ਕਵਨ ਗੁਫਾ ਜਿਤੁ ਰਹੈ ਅਵਾਹਨੁ ।
(ਅ) ਇਹ ਮਨ ਮੈਗਲੁ ਕਹਾ ਬਸੀਅਲੇ ।
ਕਹਾ ਬਸੈ ਇਹ ਪਵਨਾ ।
ਕਹਾ ਬਸੈ ਸੁ ਸਬਦੁ ਅਉਧੋ ।
ਤਾ ਕਉ ਚੁਕੈ ਮਨ ਕਾ ਭਵਨਾ ।

ਬੁਝਾਰਤਾਂ ਦੀ ਉਪ੍ਰੋਕਤ ਸਾਹਿਤਕ-ਅਧਿਆਤਮਕ ਪਰੰਪਰਾ ਦੇ ਨਾਲੋ ਨਾਲ ਲੌਕਿਕ ਪਰੰਪਰਾ ਵੀ ਵਿਗਸਦੀ ਰਹੀ । ਲੋਕ-ਬੁਝਾਰਤਾਂ ਨਿਰੀਆਂ ਸੰਕੇਤਕ ਜਿਹੀਆਂ ਪ੍ਰਸ਼ਨੋਤਰੀਆਂ ਹੀ ਨਹੀਂ, ਇਨ੍ਹਾਂ ਵਿਚ ਕਾਵਿ ਦੇ ਸਾਰੇ ਗੁਣ ਸ਼ਬਦਾਂ ਦਾ ਸੁਚੱਜਾ ਸੰਗਠਨ, ਰੂਪਕਾਂ ਤੇ ਬਿੰਬਾਂ ਦਾ ਸੁਹਜ, ਲੈਅ ਤੁਕਾਂਤ ਆਦਿ ਹਨ ਤੇ ਇਹ ਕਲਾਤਮਿਕ ਪਖੋਂ ਪ੍ਰਭਾਵਸ਼ਾਲੀ ਹਨ । ਸਰਲ ਤੇ ਸਾਦਾ ਸ਼ਬਦਾਂ ਤੇ ਬਿੰਬਾਂ ਦੁਆਰਾ ਅਸਚਰਜਤਾ ਸਿਰਜਣੀ—ਸਰੋਤੇ ਤੇ ਬੁਝੱਤੇ ਬੇਜੋੜ ਵਸਤੂਆਂ ਵਿਚ ਸਮਾਨਤਾ ਤੇ ਸਾਦ੍ਰਿਸ਼ਤਾ ਵੇਖ ਕੇ ਅਸਚਰਜ ਰਹਿ ਜਾਂਦੇ ਹਨ ।

ਬੌਧਿਕ ਪ੍ਰੀਖਿਆ ਲਈ ਬੁਝਾਰਤਾਂ ਵਿਸ਼ੇਸ਼ ਭੂਮਿਕਾ ਨਿਭਾਹੁੰਦੀਆਂ ਰਹੀਆਂ ਹਨ । ਪ੍ਰਾਚੀਨ ਤੇ ਮੱਧਕਾਲ ਵਿਚ ਰਾਜੇ ਮਹਾਰਾਜੇ ਸੂਝ ਦੀ ਪਰਖ ਲਈ, ਬੁਝਾਰਤਾਂ ਦੇ ਮੁਕਾਬਲੇ ਵੀ ਕਰਾਇਆ ਕਰਦੇ ਸਨ । ਰਵਾਇਤ ਹੈ ਕਿ ਮਹਾਨ ਸਿਕੰਦਰ ਉਤਰੀ ਭਾਰਤ ਉਤੇ ਫ਼ਤਹਿ ਪ੍ਰਾਪਤ ਕਰ ਚੁਕਾ ਤਾਂ ਉਸ ਨੇ ਉਥੋਂ ਦੇ ਵਿਦਵਾਨ ਪੰਡਤਾਂ ਦੀ ਸੂਝ ਬੂਝ ਪਰਖਣ ਲਈ, ਉਨ੍ਹਾਂ ਤੋਂ ਅਨੇਕਾਂ ਬੁਝਾਰਤਾਂ ਦੇ ਉੱਤਰ ਪੁੱਛੇ । ਯੂਨਾਨੀ ਇਸ ਕਲਾ ਵਿਚ ਬੜੇ ਨਿਪੁੰਨ ਸਨ ।

ਮੁਸਲਮਾਨਾਂ ਦੇ ਰਾਜ ਦੇ ਮੁਢ ਵੇਲੇ ਅਮੀਰ ਖੁਸਰੋ ਵਰਗੇ ਮਹਾਨ ਕਵੀਆਂ ਨੇ 'ਬੁਝਾਰਤਾਂ' ਤੇ 'ਕਹਿ ਮੁਕਤੀਆਂ' ਰਚੀਆਂ, ਜੋ ਅੱਜ ਤਕ ਲੋਕਾਂ ਵਿਚ ਪ੍ਰਚਲਤ ਹਨ । ਅਕਬਰ ਦੀ ਹਕੂਮਤ ਵੇਲੇ ਜਦੋਂ ਦੇਸ਼ ਵਿਚ ਅਮਨ ਸ਼ਾਂਤੀ ਸੀ, ਅਕਬਰ ਤੇ ਬੀਰਬਲ ਦੀਆਂ ਪ੍ਰਸ਼ਨੋਤਰੀਆਂ, ਬੁਝਾਰਤਾਂ ਦੀ ਇਕ ਨਵੀਂ ਸ਼ੈਲੀ ਦਾ ਮੁੱਢ ਬੰਨ੍ਹਦੀਆਂ ਹਨ, ਜੋ ਅਜ ਤਕ ਲਘੂ ਕਥਾਵਾਂ ਦੇ ਰੂਪ ਵਿਚ ਪ੍ਰਚਲਤ ਹਨ । ਮਹਾਰਾਜਾ ਰਣਜੀਤ ਸਿੰਘ ਵੀ ਬੁਝਾਰਤਾਂ ਵਿਚ ਉਚੇਰੀ ਦਿਲਚਸਪੀ ਰਖਦਾ ਸੀ । ਰਵਾਇਤ ਹੈ ਕਿ ਉਸ ਨੇ ਦੀਵਾਨ ਸਾਵਣ ਮੱਲ ਦੀ ਸੂਝ ਬੂਝ ਪਰਖਣ ਲਈ ਇਹ ਬੁਝਾਰਤ ਪਾਈ ਸੀ :

"ਬਾਰਾਂ ਵਿਚੋਂ ਦੋ ਗਏ ਬਾਕੀ ਕੀ ਰਿਹਾ ?"

"ਕੁਝ ਵੀ ਨਾਂਹ ।" ਦੀਵਾਨ ਸਾਵਣ ਮੱਲ ਦੀ ਤੀਖਣ ਬੁੱਧੀ ਨੇ ਇਸ ਬੁਝਾਰਤ ਦੇ ਕਿਸਾਨੀ ਪਿਛੋਕੜ ਨੂੰ ਅਨੁਭਵ ਕਰਦਿਆਂ ਉੱਤਰ ਦਿਤਾ । ਕਿਉਂ ਜੋ ਸਾਲ ਦੇ ਬਾਰਾਂ ਮਹੀਨਿਆਂ ਵਿਚੋਂ, ਸਾਵਣ ਭਾਦਰੋਂ ਦੇ ਦੋ ਮਹੀਨੇ, ਜੋ ਬਾਰਸ਼ਾਂ ਦੇ ਹੋਣ ਕਰਕੇ ਫ਼ਸਲਾਂ ਲਈ ਲੋੜੀਂਦੇ ਹਨ, ਕਢ ਦਿਤੇ ਜਾਣ ਤਾਂ ਬਾਕੀ ਕੁਝ ਨਹੀਂ ਰਹਿੰਦਾ ।

ਪੰਜਾਬ ਵਿਚ ਬੁਝਾਰਤਾਂ ਦੀ ਪਰੰਪਰਾ ਬੜੀ ਬਲਵਾਨ ਰਹੀ ਹੈ । ਇਥੇ ਸਦੀਆਂ ਤੋਂ ਬੁਝਾਰਤਾਂ ਸੁਹਜ ਸੁਆਦ ਦੇਣ ਤੋਂ ਇਲਾਵਾ, ਬੁਧੀ ਨੂੰ ਤੀਖਣ ਕਰਨ ਤੇ ਸੂਝ ਬੂਝ ਨੂੰ ਪਰਖਣ ਦਾ ਸਾਧਨ ਵੀ ਰਹੀਆਂ ਹਨ । ਬੁਝਾਰਤਾਂ ਲਈ ਕੋਈ ਸਮਾਂ ਨਿਸਚਿਤ ਨਹੀਂ, ਜਦੋਂ ਵਿਹਲ ਮਿਲੀ ਜਾਂ ਮੌਕਾ ਬਣਿਆ, ਮਾਨਸਿਕ ਤ੍ਰਿਪਤੀ ਲਈ ਬੁਝਾਰਤਾਂ ਪਾ ਲਈਆਂ, ਪਿੰਡਾਂ ਦੇ ਪਰ੍ਹਿਆਂ ਵਿਚ ਸਿਆਣੇ ਬਜ਼ੁਰਗ ਗੱਲਾਂ ਦਾ ਰਿੜਕਣ ਪਾਈ ਰਖਦੇ ਤੇ ਬੁਝਾਰਤਾਂ ਘੜ ਘੜ ਕੇ ਬਿਖੇਰਦੇ ਰਹਿੰਦੇ । ਕਈ ਵਾਰ ਪਿੰਡਾਂ ਦੇ ਪਰ੍ਹਿਆਂ ਵਿਚੋਂ ਖੁਲ੍ਹੇ ਮੁਕਾਬਲੇ ਵੀ ਹੁੰਦੇ । ਜਾਗੀਰਦਾਰੀ ਯੁੱਗ ਵਿਚ ਰਾਜ ਦਰਬਾਰ ਵਿਚ ਬੁਝਾਰਤਾਂ ਨੂੰ ਖ਼ਾਸ ਮਾਨਤਾ ਹਾਸਿਲ ਸੀ, ਜਿਸ ਦੀ ਪਾਈ ਬੁਝਾਰਤ ਕੋਈ ਦੂਜਾ ਬੁਝ ਨਾ ਸਕਦਾ, ਉਸ ਨੂੰ ਵੱਡਾ ਬੁਧੀਮਾਨ ਸਮਝਿਆ ਜਾਂਦਾ । ਪੰਜਾਬ ਦੇ ਵੱਡੇ ਵੱਡੇ ਜਾਗੀਰਦਾਰ ਆਪਣੇ ਭੱਟਾਂ, ਮਿਰਾਸੀਆਂ ਤੇ ਕਵੀਸ਼ਰਾਂ ਨੂੰ ਨਵੀਆਂ ਅਬੋਧ ਬੁਝਾਰਤਾਂ ਘੜਨ ਲਈ ਉਤਸਾਹਿਤ ਕਰਦੇ ਰਹਿੰਦੇ ਤੇ ਉਨ੍ਹਾਂ ਬੁਝਾਰਤਾਂ ਨੂੰ ਬੁਝਾਣ ਲਈ ਦੂਜੇ ਜਾਗੀਰਦਾਰਾਂ ਕੋਲ ਭੇਜਦੇ । ਅਗੋਂ ਦੂਜਾ ਜਾਗੀਰਦਾਰ ਵੀ ਨਵੀਆਂ ਬੁਝਾਰਤਾਂ ਦਾ ਪਰਾਗਾ ਭੇਜ ਕੇ ਭਾਜੀ ਉਤਾਰਦਾ । ਇਹੋ ਸਮਾਂ ਸੀ ਜਦੋਂ ਬੁਝਾਰਤਾਂ ਮਨੋਰੰਜਨ ਤੇ ਸੁਹਜ ਤ੍ਰਿਪਤੀ ਦਾ ਵਡਾ ਸਾਧਨ ਬਣੀਆਂ ਹੋਈਆਂ ਸਨ ਅਤੇ ਇਨ੍ਹਾਂ ਦੀ ਕਲਾ ਸਿਖਰ ਉਤੇ ਸੀ । ਇਸ ਬਾਰੇ

ਚਾਰਲਸ ਸਵਿਨਰਟਨ ਲਿਖਦਾ ਹੈ : ਪੰਜਾਬ ਦੇ ਪਿੰਡਾਂ ਦੇ ਖ਼ਾਨਾਂ ਦੀ ਇਕ ਦਿਲ-ਪਸੰਦ ਖੇਡ ਬੁਝਾਰਤਾਂ ਘੜਨਾ ਰਿਹਾ ਹੈ ਅਤੇ ਹੋਰ ਕਲਪਨਾ ਯੋਗ ਵਿਸ਼ੇ ਉਤੇ ਬੁਝਾਰਤਾਂ ਰਚੀਆਂ ਜਾਂਦੀਆਂ ਅਤੇ ਉਨ੍ਹਾਂ ਬੁਝਾਰਤਾਂ ਨੂੰ ਭੱਟਾਂ, ਮਿਰਾਸੀਆਂ ਦੁਆਰਾ ਆਂਢ ਗੁਆਂਢ ਦੇ ਇਲਾਕੇ ਦੇ ਖ਼ਾਸ ਖ਼ਾਸ ਬੰਦਿਆਂ ਨੂੰ ਭੇਜੀਆਂ ਜਾਂਦੀਆਂ, ਅਗੋਂ ਉਹ ਵੀ ਉਸੇ ਤਰ੍ਹਾਂ ਦੀ ਭਾਜੀ ਮੋੜਨੋਂ ਨਹੀਂ ਸੀ ਰਹਿੰਦੇ। ਫਲਸਰੂਪ ਬੁਝਾਰਤਾਂ ਪਾਉਣ ਤੇ ਬੁਝਣ ਦਾ, ਨਾ ਮੁਕਣ ਵਾਲਾ ਸਿਲਸਿਲਾ ਚਲਦਾ ਰਹਿੰਦਾ ਅਤੇ ਫ਼ਤਹਿ ਉਸ ਦੀ ਹੀ ਸਮਝੀ ਜਾਂਦੀ ਜੋ ਦੂਜੇ ਦੀਆਂ ਬੁਝਾਰਤਾਂ ਬੁਝ ਲੈਂਦਾ ਤੇ ਵਿਰੋਧੀ ਨੂੰ ਅਜਿਹੀਆਂ ਬੁਝਾਰਤਾਂ ਪਾਉਂਦਾ ਕਿ ਉਹ ਨਿਰ ਉੱਤਰ ਹੋ ਜਾਂਦਾ।

ਕਵੀਆਂ ਵਿਚ ਵੀ ਕਾਵਿ-ਪੱਧਰ ਉਤੇ ਬੁਝਾਰਤਾਂ ਦੇ ਮੁਕਾਬਲੇ ਹੁੰਦੇ ਰਹਿੰਦੇ। ਅਲਾਹ ਬਖ਼ਸ਼ ਪਿਆਰ ਅਤੇ ਸ਼ਾਦੀ ਕਵੀ ਵਿਚ ਹੋਏ ਇਕ ਅਜਿਹੇ ਮੁਕਾਬਲੇ ਦਾ ਵਰਣਨ ਕਰਨਾ ਇਥੇ ਜ਼ਰੂਰੀ ਹੈ।

ਸਵਾਲ : ਮੀਆਂ ਅਲਾਹ ਬਖ਼ਸ਼ ਪਿਆਰ—

ਅੱਲਫ ਅਸੀਂ ਦਿਤਾ ਤੇਰੇ ਹੱਥ ਪੈਸਾ।
ਏਹਦੀਆਂ ਲਿਆ ਖਾਂ ਚੀਜਾਂ ਤੂੰ ਚਾਰ ਮੀਆਂ
ਕਾਨਫੂਲ ਤੇ ਖੱਖੜੀ, ਪਾਨ ਬੀੜ,
ਨਾਲੇ ਲਿਆਈਂ ਖਾਂ ਫੁੱਲਾਂ ਦੇ ਹਾਰ ਮੀਆਂ,
ਪੈਸੇ ਮੋੜ ਲਿਆਈਂ ਨਾਲੇ ਦੁੱਧ ਲਿਆਵੀਂ,
ਅਤੇ ਕਰੀਂ ਨਾ ਮੂਲ ਉਧਾਰ ਮੀਆਂ।
ਪਿਆਰੇ ਯਾਰ ਨੂੰ ਦੇਵੀਂ ਜਵਾਬ ਇਸ ਦਾ
ਨਹੀਂ ਤਾਂ ਨਿਕਲ ਜਾਵੀਂ ਪਿੜੋਂ ਬਾਹਰ ਮੀਆਂ।

ਉੱਤਰ : ਸ਼ਾਦੀ ਕਵੀ ਵਲੋਂ :—

ਦਾਲ ਦੁਸ਼ਮਣਾਂ ਨੇ ਦਿਤਾ ਹੱਥ ਪੈਸਾ
ਜਾ ਕੇ ਲਭ ਲੀਤੀ ਜੂਹ ਵਖਰੀ ਮੈਂ।
ਦਿਨ ਅਜਬ ਅਜਾਇਬ ਸੀ ਅੱਕ ਡਿੱਠਾ।
ਉਹਦੀ ਤੋੜ ਲਿਤੀ ਸੁੱਕੀ ਲਕੜੀ ਮੈਂ।
ਪਹਿਲਾਂ ਫੁੱਲ ਤੋੜੇ, ਫੇਰ ਦੁੱਧ ਚੋਇਆ।
ਨਾਲੇ ਤੋੜ ਲਿਤੀ ਉਹਦੀ ਕੱਕੜੀ ਮੈਂ।
ਸ਼ਾਦੀ ਯਾਰ ਨੇ ਤੈਨੂੰ ਜਵਾਬ ਦਿਤਾ।
ਗੱਲ ਖੋਲ੍ਹ ਦਿਤੀ ਵਖੋ ਵਖਰੀ ਮੈਂ।

* * *

ਪੰਜਾਬ ਵਿਚ ਬੁਝਾਰਤਾਂ ਦੀ ਸਭਿਆਚਾਰਕ ਭੂਮਿਕਾ ਵੀ ਮਹੱਤਵਪੂਰਨ ਰਹੀ ਹੈ। ਪੰਜਾਬ ਵਿਚ ਵਿਆਹ-ਸ਼ਾਦੀ ਸਮੇਂ ਬੁਝਾਰਤਾਂ ਪਾਉਣ ਦੀ ਪ੍ਰਥਾ ਆਮ ਹੈ, ਜਿਨ੍ਹਾਂ ਨੂੰ ਬੁਝਾਉਣੀਆਂ ਕਿਹਾ ਜਾਂਦਾ ਹੈ। ਖਤਰੀਆ ਵਿਚ ਵਿਆਹ ਵੇਲੇ ਜਦੋਂ ਕੰਨਿਆਂ ਛੰਦਲੀਆਂ ਉਤੇ ਬੈਠਦੀ ਤਾਂ ਲਾੜ੍ਹਾ ਪਹਿਲੀ ਵਾਰ ਕੰਨਿਆਂ ਦੇ ਮੱਥੇ ਇਥੇ ਹੀ ਲਗਦਾ ਸੀ। ਕੰਨਿਆਂ ਦੇ ਕੋਲ, ਘੜੇ ਤੇ ਘੜੋਲੀਆਂ, ਇਕ ਦੂਜੇ ਉਪਰ ਟਿਕਾ ਕੇ ਰਖੀਆਂ ਜਾਂਦੀਆਂ। ਕਿਸੇ ਘੜੇ ਵਿਚ ਪਾਣੀ ਤੇ ਕਿਸੇ ਵਿਚ ਚਾਵਲ ਤੇ ਕਿਸੇ ਵਿਚ ਮਿਸ਼ਰੀ। ਉਪਰਲੀ ਢੂਹਣੀ ਉਤੇ ਦੋ-ਮੁਖੀਆ ਦੀਵਾ ਬਾਲ ਕੇ ਧਰਿਆ ਜਾਂਦਾ ਇਥੇ ਹੀ ਕੰਨਿਆਂ ਦੀਆਂ ਸਹੇਲੀਆਂ ਚਾਵਲ ਫੜ੍ਹਕਦੀਆਂ ਅਤੇ ਕਾਮਣ ਪਾਉਂਦੀਆਂ। ਇਥੇ ਹੀ ਲਾੜ੍ਹੇ ਤੋਂ ਛੰਦ ਸੁਣੇ ਜਾਂਦੇ ਤੇ ਬੁਝਾਰਤਾਂ ਪੁੱਛੀਆਂ ਜਾਂਦੀਆਂ। ਛੰਦਾਂ ਵਿਚ ਵੀ ਕਾਵਿ-ਵਿਧੀ ਨਾਲ ਪ੍ਰਸ਼ਨ ਪੁਛੇ ਜਾਂਦੇ ਜਿਨ੍ਹਾਂ ਦਾ ਜੁਆਬ ਲਾੜ੍ਹਾ ਛੰਦਾਂ ਦੁਆਰਾ ਹੀ ਦਿੰਦਾ। ਧਾਰਨਾ ਹੈ ਕਿ ਛੰਦਲੀਆਂ ਉਤੇ ਜੇ ਵਰ ਬੁਝਾਰਤਾਂ ਬੁਝ ਲਏ ਤਾਂ ਦੰਪਤੀ ਜੋੜੇ ਦਾ ਜੀਵਨ ਸੁਖਾਵਾਂ ਬੀਤਦਾ ਹੈ। ਸਭ ਜੀਵਨ ਵਿਚ ਪੈਂਦੀਆਂ ਗੰਢਾਂ ਸਹਿਜੇ ਹੀ ਖੁਲ੍ਹਦੀਆਂ ਰਹਿੰਦੀਆਂ ਹਨ। ਜੇ ਨਾ ਬੁਝ ਸਕੇ ਤਾਂ ਅਸ਼ੁਭ ਗੱਲ ਸਮਝੀ ਜਾਂਦੀ ਹੈ।

ਪੱਛਮੀ ਪੰਜਾਬ ਦੇ ਪਿੰਡਾਂ ਵਿਚ ਜਦੋਂ ਮੀਂਹ ਨਹੀਂ ਸੀ ਪੈਂਦਾ ਤੇ ਸੋਕਾ ਵਰਤ ਜਾਂਦਾ ਤਾਂ ਲੋਕ ਗਲੀਆਂ ਵਿਚ ਇਕਠੇ ਹੋ ਕੇ ਇਕ ਦੂਜੇ ਤੇ ਪਾਣੀ ਸੁਟਦੇ ਤੇ ਬੁਝਾਰਤਾਂ ਪੁਛਿਆ ਕਰਦੇ ਸਨ। ਇਨ੍ਹਾਂ ਬੁਝਾਰਤਾਂ ਨੂੰ 'ਬੁਝੱਕਾ' ਕਿਹਾ ਜਾਂਦਾ ਤੇ ਇਹ ਅਰਧ-ਅਸ਼ਲੀਲ ਹੁੰਦੀਆਂ :

ਬੁਝ ਵੇ ਬੁਝੱਕਾ ਅੜਿਆ,
ਤੇਰੀ ਮਾਂ ਤੇ ਦੁੱਲਾ ਚੜ੍ਹਿਆ।

ਭਾਵ 'ਰਜਾਈ' ਜੋ ਸੌਣ ਵੇਲੇ ਉਪਰ ਲਈ ਜਾਂਦੀ ਹੈ।

ਫਸਲਾਂ ਕਟਣ ਵੇਲੇ ਵੀ ਬੁਝਾਰਤਾਂ ਪੁੱਛਣ ਦਾ ਰਿਵਾਜ ਕਦੇ ਰਿਹਾ ਹੈ। ਇਹ ਰੀਤ ਸੁਹਿਰਦ ਟੂਣੇ ਨਾਲ ਸਬੰਧਿਤ ਸੀ। ਬੁਝਾਰਤਾਂ ਦੇ ਬੁਝਣ ਨਾਲ ਸਹਿ ਤੋਂ ਸਹਿ ਦੀ ਉਤਪਤੀ ਦੇ ਆਧਾਰ ਤੇ ਸਭ ਸੰਕਟ ਰਫ਼ਾ ਹੋ ਜਾਂਦੇ।

ਫ਼ਰੇਜ਼ਰ ਅਨੁਸਾਰ ਜਦੋਂ ਵੀ ਕਿਸੇ ਕਬੀਲੇ, ਜਾਤੀ, ਜਾਂ ਜਨ-ਸਮੂਹ ਉਤੇ ਕੋਈ ਭੀੜ ਬਣਦੀ ਜਾਂ ਉਸ ਨੂੰ ਕਿਸੇ ਫ਼ੈਸਲਾਕੁਨ ਮੋੜ ਤੋਂ ਲੰਘਣਾ ਪੈਂਦਾ ਤਾਂ ਉਹ ਇਕ ਦੂਜੇ ਤੋਂ ਬੁਝਾਰਤਾਂ ਪੁਛਦੇ ਪਛਾਂਦੇ ਜਿਨ੍ਹਾਂ ਜਾਤੀਆਂ ਦਾ ਸਮਾਜਿਕ ਆਰਥਕ ਢਾਂਚਾ ਵਾਹੀ ਖੇਤੀ ਉਤੇ ਆਧਾਰਿਤ ਸੀ, ਉਨ੍ਹਾਂ ਦੇ ਜੀਵਨ ਵਿਚ ਮੀਂਹ ਨਾ ਵਸਣ, ਫਸਲਾਂ ਦੇ ਪੱਕਣ ਤੇ ਵੱਢਣ ਦਾ ਸਮਾਂ ਅਤੇ ਵਿਆਹ ਤੇ ਮੌਤ ਦਾ ਵੇਲਾ ਇਕ ਸੰਕਟਗ੍ਰਸਤ ਸਮਾਂ ਸਮਝਿਆ ਜਾਂਦਾ ਸੀ ਤੇ ਅਜਿਹੇ ਮੌਕਿਆਂ ਉਤੇ ਉਨ੍ਹਾਂ ਦਾ ਬੁਝਾਰਤਾਂ ਪੁਛਣਾ ਪੁਛਾਣਾ ਸੁਭਾਵਿਕ ਸੀ। ਡੱਚ ਈਸਟ ਇੰਡੀਜ਼ ਦੇ ਕਈ ਕਬੀਲਿਆਂ ਵਿਚ ਲੋਕ ਫਸਲਾਂ ਦੇ ਪੱਕਣ ਵੇਲੇ ਬੁਝਾਰਤਾਂ ਪੁਛਦੇ ਪੁਛਾਂਦੇ ਹਨ। ਜੇ ਕੋਈ ਸ਼ਖ਼ਸ ਬੁਝਾਰਤ ਠੀਕ ਬੁਝ ਲਏ ਤਾਂ ਲੋਕ ਖ਼ੁਸ਼ੀ ਵਿਚ ਝੂਮਦੇ ਤੇ ਤਾੜੀਆਂ ਮਾਰਦੇ ਹੋਏ ਗਾਉਂਦੇ :

ਸਾਡੇ ਧਾਨ ਹੋਰ ਝੂਮਣ,
ਦੂਣੇ ਮੋਟੇ ਸਿੱਟੇ ਪੈਣ।

ਪਰ ਉਨ੍ਹਾਂ ਕਬੀਲਿਆਂ ਵਿਚ ਵਾਢੀ ਪਿਛੋਂ ਅਗਲੀ ਬੀਜਾਈ ਤਕ ਬੁਝਾਰਤਾਂ ਪਾਉਣੀਆਂ ਨਿਸ਼ੇਧ ਹਨ। ਇਸੇ ਤਰ੍ਹਾਂ ਡੱਚ ਈਸਟ ਇੰਡੀਜ਼ ਦੇ ਇਕ ਹੋਰ ਕਬੀਲੇ ਦੇ ਲੋਕ ਕੇਵਲ ਉਦੋਂ ਹੀ ਬੁਝਾਰਤਾਂ ਪੁਛਦੇ ਹਨ ਜਦੋਂ ਪਿੰਡ ਵਿਚ ਕਿਸੇ ਦੀ ਮ੍ਰਿਤੂ ਹੋ ਗਈ ਹੋਵੇ ਤੇ ਉਸ ਦਾ ਮ੍ਰਿਤਕ ਸਰੀਰ ਅਜੇ ਪਿੰਡ ਵਿਚ ਹੀ ਪਿਆ ਹੋਵੇ। ਹੋਰ ਮੌਕਿਆਂ ਉਤੇ ਬੁਝਾਰਤਾਂ ਪਾਉਣ ਦੀ ਮਨਾਹੀ ਹੈ।

ਬੁਝਾਰਤਾਂ ਦਾ ਇਕ ਹੋਰ ਪਖੋਂ ਵੀ ਸਭਿਆਚਾਰਕ ਮਹੱਤਵ ਹੈ। ਇਨ੍ਹਾਂ ਵਿਚ ਲੋਕ ਜੀਵਨ ਤੇ ਸੰਸਕ੍ਰਿਤੀ ਪੂਰੀ ਤਰ੍ਹਾਂ ਪ੍ਰਤੀਬਿੰਬਤ ਹੁੰਦੀ ਹੈ। ਪੰਜਾਬ ਦੀ ਮਿੱਟੀ ਦੀ ਮਹਿਕ ਤੇ ਅੰਨ ਦਾ ਸਵਾਦ। ਇਨ੍ਹਾਂ ਬੁਝਾਰਤਾਂ ਵਿਚ ਸਰਘੀ ਵੇਲੇ ਝੋਤੀਆਂ ਚੱਕੀਆਂ ਦੀ ਖੜਕਾਰ, ਦੁੱਧ ਵਰੋਲਦੀਆਂ ਮਧਾਣੀਆਂ ਦੀ ਘੁੰਮਕਾਰ, ਖੂਹਾਂ ਉਤੇ ਖੜਕਦੀਆਂ ਟਿੰਡਾਂ ਦੀ ਗੂੰਜ ਤੇ ਤ੍ਰਿੰਞਣਾਂ ਵਿਚ ਕਤੀਂਦੇ ਚਰਖਿਆਂ ਦੀ ਘੂਕਰ ਤਾਲਬੱਧ ਹੈ। ਤੰਦੂਰਾਂ ਉਤੇ ਤੀਵੀਆਂ ਦੇ ਝੁਰਮਟ ਦਾ ਚਿਤਰ, ਜੋ ਆਕਾਰ ਤੋਂ ਰੂਪ ਲੈ ਕੇ ਉਭਰਿਆ ਹੈ, ਉਹ ਕਿਤਨਾ ਅਲੌਕਿਕ ਹੈ।

ਇਕ ਬਰੂਟੀ ਝੁਰਮਟ ਝੂਟੀ,
ਮੇਵਾ ਵੰਨ ਸਵੰਨਾਂ ਦਾ,
ਜਦੋਂ ਬਰੂਟੀ ਪਕਣ ਲਗੀ,
ਝੁਰਮਟ ਪੈ ਗਿਆ ਰੰਨਾਂ ਦਾ। (ਤੰਦੂਰ)

'ਜੁੱਤੀ' ਦਾ ਬੁਝਾਰਤੀ ਚਿਤਰ ਉਲੀਕਦਿਆਂ ਇਸਤਰੀ ਜਾਤੀ ਦੀ ਬੇ-ਕਦਰੀ ਦੀ ਸਾਰੀ ਗਾਥਾ ਦਾ ਦਿਲ-ਚੀਰਵਾਂ ਦ੍ਰਿਸ਼ ਖਿੱਚ ਧਰਿਆ ਹੈ—

ਪੇਕੇ ਸੀ ਮੈਂ ਲਾਡ ਲਡਿੱਕੀ
ਸਹੁਰੀਂ ਆ ਕੇ ਪੈ ਗਈ ਫਿੱਕੀ,
ਜਿਸ ਦੇ ਨਾਲ ਮੈਂ ਲਈਆਂ ਸੀ ਲਾਵਾਂ,
ਉਹਦੇ ਹੁਣ ਪਸੰਦ ਨਾ ਆਵਾਂ,
ਉਹਨੇ ਕੀਤਾ ਹੋਰ ਵਿਆਹ
ਮੈਨੂੰ ਦਿਤਾ ਮਗਰੋਂ ਲਾਹ।

ਸੰਸਕ੍ਰਿਤੀ ਦੀ ਸਾਰੀ ਵੰਨ-ਸੁਵੰਨਤਾ ਦਿਸ਼ਾ ਬੁਝਾਰਤਾਂ ਵਿਚ ਰੂਪਮਾਨ ਹੋਈ ਹੈ।

* * *

ਪੰਜਾਬੀ ਬੁਝਾਰਤਾਂ ਕਈ ਪ੍ਰਗਟਾ ਰੂਪਾਂ ਵਿਚ ਮਿਲਦੀਆਂ ਹਨ। ਸਾਹਿਤ ਦੇ ਲਗਭਗ ਸਭ ਵਿਧਾ ਵਿਚ :

(ੳ) ਕਾਵਿ ਰੂਪ ਵਿਚ :—

ਲੌਂਗ ਤੇ ਲਾਚੀ ਨਾਵ੍ਹਣ ਚਲੇ,
ਲਾਚੀ ਮਾਰੀ ਟੁੱਭੀ।
ਲੌਂਗ ਦੁਹੱਥੜ ਪਿੱਟਣ ਲੱਗਾ,
ਹਾਇਹਾ ਲਾਚੀ ਡੁੱਬੀ। (ਲੱਜ ਤੇ ਵਲਟੋਹੀ)

ਉਪ੍ਰੋਕਤ ਬੁਝਾਰਤ ਵਿਚ ਕਾਵਿ ਦੀ ਇਕ ਪੰਗਤੀ ਦਾ ਪੂਰਾ ਸਵਾਦ ਹੈ। ਵਸਤੂ ਪ੍ਰਤੀਕਾਂ ਦੁਆਰਾ ਪੇਸ਼ ਕੀਤਾ ਗਿਆ ਹੈ ਅਤੇ ਸਰਵ ਚੇਤਨਵਾਦ ਦੁਆਰਾ ਲੋਕ-ਮਨ ਅਭਿਵਿਅਕਤ ਹੋਇਆ ਹੈ। ਲੌਂਗ ਤੇ ਲਾਚੀ ਘਰੋਗੀ ਵਸਤਾਂ ਪ੍ਰਾਣਧਾਰੀ ਰੂਪ ਵਿਚ ਪੇਸ਼ ਹਨ ਤੇ ਸੰਕੇਤ ਵੀ, ਦੋ ਘਰੋਗੀ ਵਸਤਾਂ ਰੱਸੀ ਤੇ ਵਲਟੋਹੀ ਵਲ ਹੈ। ਲੌਂਗ ਲੱਜ ਦਾ ਲਘੂਤਮ ਸੰਕੇਤ ਰੂਪ ਹੈ ਤੇ ਲਾਚੀ ਵਲਟੋਹੀ ਦਾ। ਤੋਲ ਤੁਕਾਂਤ ਤੇ ਲੈਅ ਤੋਂ ਇਲਾਵਾ 16-12 ਮਾਤਰਾ ਦਾ ਛੰਦ ਹੈ। ਬਹੁਤੀਆਂ ਬੁਝਾਰਤਾਂ ਕਾਵਿ ਰੂਪ ਵਿਚ ਹੀ ਹਨ।

(ਅ) ਗੱਦ ਰੂਪ ਵਿਚ :—

ਲੱਕ ਬੰਨ੍ਹ ਕੇ ਸਿਪਾਹੀ ਵਿਹੜੇ ਫਿਰ ਗਿਆ। (ਬਹੁਕਰ)
ਸੁਕਾ ਢਿੰਗਰ ਅੰਡੇ ਦੇਵੇ। (ਚਰਖਾ, ਮੁੱਢ)
ਇਕ ਕਟੋਰੇ ਵਿਚ ਦੋ ਰੰਗਾਂ ਦਾ ਪਾਣੀ। (ਅੰਡਾ)

ਗੱਦ ਰੂਪ ਵਿਚ ਬੁਝਾਰਤਾਂ ਬਹੁਤ ਘਟ ਮਿਲਦੀਆਂ ਹਨ। ਰੂਪਕ ਤੇ ਬਿੰਬ ਅਜਿਹੀਆਂ ਬੁਝਾਰਤਾਂ ਨੂੰ ਕਾਵਿ ਦੇ ਨੇੜੇ ਲੈ ਜਾਂਦੇ ਹਨ।

(ੲ) ਨਾਟਕੀ ਵਾਰਤਾਲਾਪ :—

"ਨੀ ਸੁੱਖ ਸੁਤੀਏ।"
"ਹਾਂ, ਫਾਹੇ ਟੰਗਿਆ।" (ਤਰ ਤੇ ਵਤਾਉਂ)

ਇਸ ਕਿਸਮ ਦੀਆਂ ਬੁਝਾਰਤਾਂ ਉਂਗਲਾਂ 'ਤੇ ਗਿਣੀਆਂ ਜਾ ਸਕਦੀਆਂ ਹਨ।

(ਸ) ਅਖਾਣ ਰੂਪ ਵਿਚ :—

ਮਾਂ ਜੰਮੇ ਨਾ ਜੰਮੇ ਪੁੱਤਰ ਛਤੇ ਨਾਲ ਪਲੰਗੇ। (ਧੂੰਆਂ)
ਐਡਾ ਕਹਿਰ ਕਦੇ ਨਾ ਡਿੱਠਾ ਤੰਦੂ ਚਾਇਆ ਵੱਟਾ।
(ਵੇਲ ਅੱਧਵਾਣਾ)

ਅਖਾਣ ਤੇ ਬੁਝਾਰਤਾਂ ਵਿਚ ਵਸਤੂ, ਰੂਪ ਤੇ ਬੋਲੀ ਤੇ ਸ਼ੈਲੀ ਦੇ ਪਖੋਂ ਕਾਫ਼ੀ ਸਾਂਝ ਹੈ। ਕਈ ਵਾਰ ਤਾਂ ਦੋਹਾਂ ਵਿਚ ਨਿਖੇੜ ਕਰਨਾ ਮੁਸ਼ਕਲ ਹੋ ਜਾਂਦਾ ਹੈ। ਵੇਖਿਆ ਜਾਵੇ ਤਾਂ ਅਖਾਣ ਤੇ ਬੁਝਾਰਤਾਂ ਦੋਵੇਂ ਇਕੋ ਸਿੱਕੇ ਦੇ ਦੋ ਪਾਸੇ ਹਨ। ਸਿੱਕੇ ਦੇ ਇਕ ਪਾਸੇ ਕੋਈ ਚਿੱਤਰ ਉਲੀਕਿਆ ਹੁੰਦਾ ਹੈ ਤੇ ਦੂਜੇ ਪਾਸੇ ਕੁਝ ਅੱਖਰ। ਬੁਝਾਰਤਾਂ ਸਿੱਕੇ ਦਾ ਚਿੱਤਰ ਵਾਲਾ ਪਾਸਾ ਹਨ ਤੇ ਅਖਾਣ ਖੱਤ ਵਾਲਾ ਪਾਸਾ। ਬੁਝਾਰਤ ਵਿਚਲਾ ਚਿੱਤਰ ਬੋਧ ਕਰਵਾਂਦਾ ਹੈ, ਕਿਸੇ ਸਾਮਗਰੀ ਦਾ ਜਾਂ ਸੰਕੇਤ ਕਰਦਾ ਹੈ, ਕਿਸੇ ਵਸਤੂ ਦਾ। ਅਖਾਣ ਖੱਤ ਵਾਲੇ ਪਾਸੇ ਵਾਂਗ ਗਿਆਨ ਦਿੰਦਾ ਹੈ। ਕੋਈ ਵਿਹਾਰ ਦੀ ਗੱਲ ਸਮਝਾਂਦਾ, ਕੋਈ ਮੁੱਲ ਰਖਦਾ, ਕੋਈ ਟਕਸਾਲੀ ਨਿਰਨਾ ਪੇਸ਼ ਕਰਦਾ ਹੈ।

ਅਖਾਣ ਦੇ ਤੌਰ ਤੇ ਪਹਿਲਾਂ ਅਖਾਣ ਹੋਛੇਪਨ ਵਲ ਇਸ਼ਾਰਾ ਕਰਦਾ ਹੈ ਅਤੇ ਦੂਜਾ ਅਖਾਣ ਕਿਸੇ ਅਸੰਭਵ ਕਾਰਜ ਵਲ।

(ਹ) ਲਘੂ ਕਹਾਣੀ ਰੂਪ ਵਿਚ :—

ਕਈ ਬੁਝਾਰਤਾਂ ਲਘੂ-ਕਥਾ ਦੇ ਰੂਪ ਵਿਚ ਹੁੰਦੀਆਂ ਹਨ। ਅਜਿਹੀ ਕਹਾਣੀ ਦਾ ਮੂਲ ਆਧਾਰ ਕੋਈ ਬੁਝਾਰਤ ਹੀ ਹੁੰਦੀ ਹੈ ਤੇ ਕਹਾਣੀ ਦਾ ਸੁਹਜ ਸਵਾਦ ਉਸ ਕਥਾ ਵਿਚਲੀ ਬੁਝਾਰਤ ਦੀ ਗੰਢ ਖੁਲ੍ਹਣ ਨਾਲ ਹੀ ਉਪਜਦਾ ਹੈ। ਜਿਵੇਂ ਇਹ ਲਘੂ ਕਥਾ : ਇਕ ਤੀਵੀਂ ਆਪਣੇ ਪਤੀ ਨੂੰ ਨੌਕਰ ਹੱਥ ਰੋਟੀ ਭੇਜਿਆ ਕਰਦੀ ਸੀ। ਨੌਕਰ ਬੇਈਮਾਨ ਤੇ ਲਾਲਚੀ ਸੀ, ਰਾਹ ਵਿਚ ਹੀ ਅੱਧ-ਪਚੱਧੀ ਚੀਜ਼ ਡਕਾਰ ਜਾਂਦਾ। ਇਕ ਦਿਨ ਤੀਵੀਂ ਨੇ ਪਤੀ ਨੂੰ ਨੌਕਰ ਹੱਥ ਚਾਰ ਫੁਲਕੇ ਤੇ ਇਕ ਕਟੋਰਾ ਸ਼ੋਰਬੇ ਦਾ ਭੇਜਿਆ ਅਤੇ ਨਾਲ ਹੀ ਇਹ ਸੁਨੇਹਾ ਵੀ :

ਚੰਦੋ ਚੌਧਵੀਂ ਰਾਤ ਕਿ ਤਾਰੇ ਘਣੇ ਘਣੇ,
ਮਸੀਤੀ ਗੁੱਠਾਂ ਚਾਰ ਕਿ ਬੁੱਝਣ ਸੁਘੜ ਜਣੇ।

ਨੌਕਰ ਨੂੰ ਵਾਪਸੀ ਉਤੇ ਇਸ ਸੁਨੇਹੇ ਦਾ ਜੁਆਬ ਲਿਆਣ ਲਈ ਕਿਹਾ ਗਿਆ। ਨੌਕਰ ਨੇ ਹਮੇਸ਼ਾ ਵਾਂਗ ਹੀ ਰਾਹ ਵਿਚ ਇਕ ਫੁਲਕਾ ਤੇ ਮਾਸ ਦੀਆਂ ਕੁਝ ਬੋਟੀਆਂ ਹੜੱਪ ਕਰ ਲਈਆਂ।

ਨੌਕਰ ਨੇ ਮਾਲਕ ਨੂੰ ਰੋਟੀ ਦੇ ਨਾਲ ਪਤਨੀ ਦਾ ਸੁਨੇਹਾ ਵੀ ਦੇ ਦਿਤਾ। ਮਾਲਕ ਨੇ ਖਾਣ ਤੋਂ ਪਹਿਲਾਂ ਭੋਜਨ ਨੂੰ ਚੰਗੀ ਤਰ੍ਹਾਂ ਘੋਖਿਆ ਤੇ ਫਿਰ ਨੌਕਰ ਹੱਥ ਜੁਆਬ ਭੇਜਿਆ :

ਚੰਦੋ ਚੌਧਵੀਂ ਰਾਤ ਕਿ ਤਾਰਾ ਕੋਈ ਕੋਈ,
ਮਸੀਤੀ ਗੁੱਠਾਂ ਚਾਰ ਕਿ ਇਕ ਗੁਠ ਢੱਠੀ ਹੋਈ।

ਭਾਵ ਸ਼ੋਰਬੇ ਵਿਚ ਕੋਈ ਕੋਈ ਤਾਰਾ (ਮਾਸ ਦੀਆਂ ਬੋਟੀਆਂ) ਹੈ ਤੇ ਮਸੀਤ ਦੀ ਇਕ ਗੁੱਠ (ਫੁਲਕਾ) ਵੀ ਡਿਗ ਪਈ ਹੈ।

ਕਈ ਬੁਝਾਰਤਾਂ ਮੋਟੇ ਠੁਲੇ ਪ੍ਰਸ਼ਨਾਂ ਵਿਚ ਹਨ, ਪਰ ਉਸ ਪ੍ਰਸ਼ਨ ਵਿਚ ਕੋਈ ਘੁੰਡੀ ਹੁੰਦੀ ਹੈ। ਜਿਸ ਨੂੰ ਸਮਝੇ ਬਗ਼ੈਰ ਗੱਲ ਨਹੀਂ ਤੁਰਦੀ ਜਿਵੇਂ :

ਪੰਜ ਮੱਝਾਂ ਅਤੇ ਤਿੰਨ ਕੱਟੀਆਂ,
ਦੋ ਪੰਡਾਂ ਲਿਆਈਆਂ ਜੱਟੀਆਂ,
ਵੰਡ ਕਿਵੇਂ ਕਰੋਗੇ ?

ਇਥੇ ਕੱਟੀਆਂ ਸ਼ਬਦ ਦੋਹਰੇ ਅਰਥਾਂ ਵਿਚ ਵਰਤਿਆ ਗਿਆ ਹੈ—ਕੱਟੀਆਂ (ਮੱਝ ਦੀਆਂ ਬੱਚੀਆਂ) ਤੇ ਕੱਟੀਆਂ (ਕਟ ਦਿਤੀਆਂ)। ਇਥੇ ਕੱਟੀਆਂ ਪਿਛਲੇ ਅਰਥਾਂ ਵਿਚ ਵਰਤਿਆ ਗਿਆ ਹੈ।

ਬੁਝਾਰਤਾਂ ਵਿਚ ਜਿਤਨੀ ਵੰਨ-ਸੁਵੰਨਤਾ ਪ੍ਰਗਟਾ-ਰੂਪ ਦੇ ਪਖੋਂ ਹੈ, ਉਤਨੀ ਹੀ ਬਣਤਰ ਦੇ ਪਖੋਂ ਵੀ। ਕਈ ਸਾਦਾ ਤੇ ਸਰਲ ਹਨ, ਕਈ ਜਟਿਲ ਤੇ ਗੁੰਝਲਦਾਰ, ਕਈ ਇਕਹਿਰੀਆਂ ਹਨ। ਭਾਵ ਉਨ੍ਹਾਂ ਵਿਚ ਕੇਵਲ ਇਕੋ ਉੱਤਰ ਦੇਣਾ ਹੁੰਦਾ ਹੈ, ਜਿਵੇਂ 'ਨਿੱਕੀ ਜਿਹੀ ਕੁੜੀ ਲੈ ਪਰਾਂਦਾ ਤੁਰੀ' ਵਿਚ ਇਕੋ ਉੱਤਰ ਸੂਈ ਧਾਗਾ ਹੈ।

ਪਰ ਕਈ ਬੁਝਾਰਤਾਂ ਵਿਚ ਇਕ ਤੋਂ ਵਧੀਕ (ਕਈ ਵਾਰ ਛੇ ਤਕ) ਉੱਤਰ ਦੇਣੇ ਪੈਂਦੇ ਹਨ, ਜਿਵੇਂ ਹੇਠਲੀ ਬੁਝਾਰਤ ਛੇ ਉੱਤਰੀ ਹੈ :

ਕਲਰ ਪਿਆ ਪਟਾਕਾ—ਸੁਣਨ ਵਾਲੇ ਦੋ ਹੋਰ ਜਣੇ।
ਜਿਨ੍ਹਾਂ ਸੁਣਿਆ ਉਹਨਾਂ ਵੇਖਿਆ,
ਨਾ ਵੇਖਣ ਵਾਲੇ ਦੋ ਹੋਰ ਜਣੇ।
ਜਿਨ੍ਹਾਂ ਵੇਖਿਆ, ਉਹ ਚੁਕਣ ਨਾ ਤੁਰੇ,
ਤੁਰਨ ਵਾਲੇ ਦੋ ਹੋਰ ਜਣੇ।
ਜੋ ਤੁਰ ਕੇ ਗਏ ਉਨ੍ਹਾਂ ਚੁਕਿਆ ਨਾ,
ਚੁਕਣ ਵਾਲੇ ਦੋ ਹੋਰ ਜਣੇ।
ਜਿਨ੍ਹਾਂ ਚੁਕਿਆ ਉਹਨਾਂ ਖਾਧਾ ਨਾ,
ਖਾਣ ਵਾਲੇ ਦੋ ਹੋਰ ਜਣੇ।
(ਅੰਬ, ਕੰਨ, ਅੱਖਾਂ, ਪੈਰ, ਹੱਥ, ਬੁੱਲ੍ਹ)

ਕੁਝ ਬੁਝਾਰਤਾਂ ਸ਼ੁਧ ਹਨ, ਕੁਝ ਵਿਸ਼ੁਧ ਜਾਂ ਮਿਸ਼ਰਤ, ਸ਼ੁਧ ਬੁਝਾਰਤ ਵਿਚ ਨਿਰੋਲ ਬੁਝਾਰਤ ਹੁੰਦੀ ਹੈ, ਹੋਰ ਕੋਈ ਵਾਧੂ ਸਾਮਗਰੀ ਨਹੀਂ।

(1) ਲੰਮ ਸਲੰਮਾ ਗਭਰੂ ਦਾੜ੍ਹੀ ਗਿੱਟਿਆਂ ਤੇ। (ਗੰਨਾ)
(2) ਵਿਹੜੇ ਆਏ ਮਲੰਗ, ਹਰੀਆਂ ਟੋਪੀਆਂ ਊਦੀਆ ਰੰਗ। (ਵਤਾਉਂ)

ਇਨ੍ਹਾਂ ਬੁਝਾਰਤਾਂ ਵਿਚ ਕੇਵਲ ਰੂਪਕ ਹਨ, ਜਿਨ੍ਹਾਂ ਨੂੰ ਉਧੇੜਨਾ ਹੈ। ਇਨ੍ਹਾਂ ਵਿਚ ਹੋਰ ਕੋਈ ਬਾਹਰਲੀ ਗੱਲ ਨਹੀਂ, ਜਿਸ ਦਾ ਸਬੰਧ ਵਸਤੂ ਨਾਲ ਨਾ ਹੋਵੇ।

ਪਰ ਕੁਝ ਬੁਝਾਰਤਾਂ ਦੇ ਆਰੰਭ ਵਿਚ ਸੂਤਰਕ ਪੰਗਤੀ ਹੁੰਦੀ ਹੈ। ਜਿਨ੍ਹਾਂ ਦਾ ਬੁਝਾਰਤ ਦੇ ਅੰਦਰ ਵਰਤੀ ਬਿੰਬ ਨਾਲ ਕੋਈ ਵਾਸਤਾ ਨਹੀਂ ਹੁੰਦਾ।

ਬਾਤ ਪਾਵਾਂ ਬਤੋਲੀ ਪਾਵਾਂ, ਬਾਤ ਨੂੰ ਲੱਗੀ ਚਾਂਦੀ,
ਇਕ ਜਨਾਨੀ ਅਜਿਹੀ ਡਿਠੀ,ਹੁੱਕਾ ਪੀਂਦੀ ਜਾਂਦੀ। (ਗੱਡੀ)

ਬੁਝਾਰਤ ਵਿਚ ਪਹਿਲੀ ਪੰਗਤੀ ਦਾ ਮੂਲ ਬਿੰਬ ਨਾਲ ਕੋਈ ਵਾਸਤਾ ਨਹੀਂ। ਇਸ ਤਰ੍ਹਾਂ ਦੀਆਂ ਹੋਰ ਪੰਗਤੀਆਂ ਵੀ ਹਨ :

ਆਰ ਡਾਂਗਾ ਪਾਰ ਡਾਂਗਾ, ਵਿਚ ਟੱਲ ਮਟੱਲੀਆਂ।
ਜਾਂ
ਇਕ ਨਾਉਂ ਕਰਤਾਰੋ ਪਾਈਏ,
ਸੁਣ ਓ ਭਾਈ ਹਕੀਮਾਂ
ਲਕੜੀਆਂ 'ਚੋਂ ਪਾਣੀ ਬਣਿਆ,
ਪਾਣੀ ਵਿਚੋਂ ਢੀਮਾਂ। (ਗੰਨਾ-ਗੁੜ)
ਵਿਚਲੀ ਪਹਿਲੀ ਪੰਗਤੀ
ਜਾਂ
ਬੁੱਝ ਮੇਰਾ ਬੁਝੱਕਾ,.....

ਇਕ ਤੀਜੀ ਕਿਸਮ ਹੋਰ ਵੀ ਹੈ, ਜਿਸ ਵਿਚ ਬੁਝਾਰਤ ਨਾ ਬੁਝਣ ਲਈ ਕੋਈ ਸਜ਼ਾ ਤੇ ਬੁਝ ਲੈਣ ਦੀ ਹਾਲਤ ਵਿਚ ਕੋਈ ਇਨਾਮ, ਬੁਝਾਰਤ ਵਿਚ ਹੀ ਨਿਸਚਿਤ ਕੀਤਾ ਹੁੰਦਾ ਹੈ ਜਿਵੇਂ :

ਚਿੱਟੀ ਮੁਰਗੀ ਹਰੇ ਪੂੰਝੇ,
ਜਿਹੜਾ ਮੇਰੀ ਬਾਤ ਨਾ ਬੁਝੇ,
ਉਹਦੀ ਮਾਂ ਰੂੜੀਆਂ ਹੂੰਜੇ ।
ਜਾਂ
ਸੁੱਕਾ ਢੀਂਗਰ ਆਂਡੇ ਦੇਵੇ,
ਜਿਹੜਾ ਬੁਝੇ ਖਾਵੇ ਮੇਵੇ ।

ਇਕ ਚੌਥੀ ਕਿਸਮ ਹੋਰ ਹੈ । ਜਿਸ ਵਿਚ ਹੀ ਬੁਝਾਰਤ ਬੁਝਾਣ ਲਈ ਕੋਈ ਬਾਹਰਵਰਤੀ ਸੰਕੇਤ ਵੀ ਹੁੰਦਾ ਹੈ ਜਿਵੇਂ :

ਅੰਬਾਂ ਦੀ ਟਹਿਣੀ ਤਿਲੀਅਰ ਬੈਠਾ,
ਗਰਦਨ ਉਸ ਦੀ ਕਾਲੀ ।
ਜਾਂ ਬੁਝੂ ਕੋਈ ਵੈਦ ਹਕੀਮ ਜਾਂ ਬੁਝੂ ਕੋਈ ਪਾਲੀ ।

ਭਾਵ 'ਕੇਸੂ ਦੇ ਫੁੱਲ' । ਸੰਕੇਤ ਹੈ ਕਿ ਇਹ ਬੁਝਾਰਤ ਜਾਂ ਤਾਂ ਕੋਈ ਵੈਦ ਹਕੀਮ ਬੁਝ ਸਕਦਾ ਹੈ, ਜਿਸਨੂੰ ਦਵਾਈਆਂ ਵਿਚ ਕੇਸੂ ਦੇ ਫੁੱਲ ਵਰਤਣੇ ਪੈਂਦੇ ਹਨ, ਜਾਂ ਫਿਰ ਕੋਈ ਡੰਗਰ ਚਾਰਨ ਵਾਲਾ ਪਾਲੀ, ਜਿਸ ਦਾ ਵਾਹ ਰੋਜ਼ ਜੰਗਲ ਵਿਚ ਇਸ ਫੁੱਲ ਨੂੰ ਵੇਖਣਾ ਹੈ ।

ਪੰਜਾਬ ਦੀਆਂ ਬੁਝਾਰਤਾਂ ਦਾ ਭੰਡਾਰ ਬੜਾ ਅਮੀਰ ਹੈ । ਇਨ੍ਹਾਂ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਪੰਜਾਬੀਆਂ ਦੇ ਸੁਭਾਵ, ਮਾਨਸਿਕ ਬਿਰਤੀਆਂ, ਸਮਾਜਿਕ ਵਾਤਾਵਰਨ ਤੇ ਲੋਕ-ਜੀਵਨ ਦੇ ਰੰਗ-ਬਰੰਗੇ ਚਿਤਰ ਨੂੰ ਪ੍ਰਤੀਬਿੰਬਤ ਕਰਦੀਆਂ ਹਨ । ਇਨ੍ਹਾਂ ਦਾ ਮਨੋਰਥ ਬੁੱਧੀ ਨੂੰ ਤੀਖਣ ਕਰਨ ਦੇ ਨਾਲ ਨਾਲ, ਸੁਹਜ-ਸੁਆਦ ਦੀ ਤ੍ਰਿਪਤੀ ਲਈ, ਪੰਜਾਬੀ ਜੀਵਨ ਦੇ ਰੰਗ-ਬਰੰਗੇ ਚਿਤਰ ਨੂੰ ਪੂਰੀ ਸਜੀਵਤਾ ਨਾਲ ਪੇਸ਼ ਕਰਨਾ ਹੈ । ਆਲੇ ਦੁਆਲੇ ਦੀ ਕੋਈ ਵਸਤੂ ਦ੍ਰਿਸ਼ਟਮਾਨ ਅਜਿਹੀ ਨਹੀਂ, ਜੋ ਬੁਝਾਰਤ ਦੀ ਪਕੜ ਤੋਂ ਬਚ ਸਕੀ ਹੋਵੇ । ਬੁਝਾਰਤਾਂ ਨੇ ਸਭ ਵਸਤੂਆਂ ਨੂੰ ਇਕ ਅਲੌਕਿਕ ਰੂਪ ਪ੍ਰਦਾਨ ਕੀਤਾ ਹੈ । ਪੰਜਾਬੀ ਬੁਝਾਰਤਾਂ ਸਮੁੱਚੀ ਸੰਸਕ੍ਰਿਤੀ ਦੇ ਵਰਤਾਰਿਆਂ ਦੇ ਆਰ ਪਾਰ ਫੈਲੀਆਂ ਹੋਈਆਂ ਹਨ ।

ਬੁਝਾਰਤਾਂ ਵਿਚ ਕਲਪਨਾ ਦੀਆਂ ਬੜੀਆਂ ਅਦਭੁਤ ਉਡਾਰੀਆਂ ਮਿਲਦੀਆਂ ਹਨ । ਇਨ੍ਹਾਂ ਵਿਚਲੇ ਰੂਪਕਾਂ, ਸੰਕਲਪ-ਚਿਤਰਾਂ ਤੇ ਪ੍ਰਤੀਕਾਂ ਦਾ ਆਪਣਾ ਇਕ ਗੌਰਵ ਹੈ । ਸੁਹਜ ਤੇ ਰਹੱਸ ਦਾ ਅਨੂਠਾ ਮਿਸ਼ਰਣ ਵਸਤੂਆਂ ਨੂੰ ਸਜੀਵ ਤੇ ਗੌਰਵਮਈ ਚਿਤਰ ਵਿਚ ਹੀ ਰੂਪਮਾਨ ਨਹੀਂ ਕੀਤਾ ਗਿਆ, ਉਨ੍ਹਾਂ ਵਿਚ ਸਭਿਆਚਾਰਕ ਸੰਘਣਾਪਨ ਵੀ ਹੈ। ਇਨ੍ਹਾਂ ਬੁਝਾਰਤਾਂ ਵਿਚਲੀ ਕਲਾਤਮਿਕ ਵਡਿਆਈ, ਵਿਚਿਤ੍ਰ, ਸਮੂਰਤੀਕਰਨ ਅਦਭੁਤ ਆਕਾਰ ਤੇ ਸਹਿਜ ਪਛਾਣ ਦਾ ਠੀਕ ਅਨੁਮਾਨ ਤਾਂ ਹੀ ਲਗ ਸਕਦਾ ਹੈ, ਜੇ ਕੋਈ ਚਿਤ੍ਰਕਾਰ ਬੁਝਾਰਤਾਂ ਦੇ ਮੁਹਾਵਰੇ ਦੁਆਰਾ ਪੇਸ਼ ਵਸਤੂਆਂ ਦਾ ਚਿਤਰ ਬੁਝਾਰਤਾਂ ਵਿਚ ਪੇਸ਼ ਕੀਤੀ ਗਈ ਰੂਪ-ਰੇਖਾ ਦੇ ਅਨੁਕੂਲ ਚਿਤਰੇ । ਪੰਜਾਬੀ ਕਲਪਨਾ ਵਿਚ ਨੀਂਦਰ 'ਪਾਣੀ ਨਾਲੋਂ ਪਤਲੀ ਪਤਾਸੇ ਨਾਲੋਂ ਮਿੱਠੀ ਹੈ', ਸੂਰਜ 'ਚਿੱਟਾ ਫੁੱਲ ਗੁਲਾਬ ਦਾ ਝੁਕ ਝੁਕ ਝੋਲੇ ਖਾਏ', ਅੱਖਾਂ, 'ਸ਼ੀਸ਼ਿਆਂ ਦਾ ਟੋਭਾ, ਤੇ ਕੰਡਿਆਂ ਦੀ ਵਾੜ' ਜੀਭ, 'ਆਲਾ ਭਰਿਆ ਕੌਡੀਆਂ ਦਾ, ਵਿਚ ਤੋਤਕ ਨਚੇ ਹੈ ।' ਹਰ ਵਸਤ ਦਾ ਇਕ ਅਸਚਰਜ ਨਾਟਕੀ ਜਿਹਾ ਸਰੂਪ ਹੈ ।

ਪੰਜਾਬੀ ਲੋਕ-ਜੀਵਨ ਵਿਚ ਬੁਝਾਰਤਾਂ ਨੇ ਅਜੇ ਲੰਮਾ ਸਫ਼ਰ ਤੈਅ ਕਰਨਾ ਹੈ ।

(ਬ-219) **ਬੁਝਾਵਲ ਕਥਾ :**

ਉਹ ਕਥਾ ਜਿਸ ਵਿਚ ਬੁਝਾਰਤ ਅਤੇ ਅੜਾਉਣੀ ਦੇ ਮੂਲ ਤੱਤ ਬ੍ਰਿਤਾਂਤ ਦੇ ਆਧਾਰ ਤੇ ਬਣਾਏ ਜਾਣ ਅਤੇ ਬੁਝਾਰਤ ਦੇ ਬੁਝਣ, ਅੜਾਉਣੀ ਦੇ ਸੁਲਝਣ ਅਤੇ ਸੰਕੇਤਾਂ ਦੇ ਖੁਲ੍ਹਣ ਨਾਲ ਕੋਈ ਰਹੱਸ ਪ੍ਰਗਟ ਹੋਵੇ । ਇਸ ਕਥਾ ਵਿਚ ਜਾਂ ਤਾਂ ਕੋਈ ਪਹੇਲੀ ਸਿਧੀ ਹੀ ਜਾਂ ਬ੍ਰਿਤਾਂਤਕ ਬਿੰਬਾਂ ਵਿਚ ਪਰੋਖ ਰੂਪ ਵਿਚ ਸਮਾਈ ਹੁੰਦੀ ਹੈ. ਜਾਂ ਫਿਰ ਕੋਈ ਗੁੰਝਲ, ਅੜਾਉਣੀ ਜਾਂ ਗੋਰਖਧੰਦਾ ਫੈਲਿਆ ਹੁੰਦਾ ਹੈ, ਜਾਂ ਸੰਬਾਦ-ਚਾਤੁਰੀ ਤੇ ਸੰਕੇਤ-ਜਾਲ ਦੁਆਰਾ ਰਹੱਸ ਉਤਪੰਨ ਕੀਤਾ ਗਿਆ ਹੁੰਦਾ ਹੈ । ਬੁਝਾਵਲ ਕਥਾ ਦਾ ਬ੍ਰਿਤਾਂਤ ਇਤਨਾ ਰੌਚਕ ਨਹੀਂ ਹੁੰਦਾ ਜਿਤਨਾ ਗੰਢ ਖੁਲ੍ਹਣ ਨਾਲ ਉਪਜਿਆ ਰਹੱਸ । ਇਸ ਕਥਾ ਦੀ ਵਿਲੱਖਣਤਾ ਇਸ ਵਿਚ ਸਿਰਜੇ ਸੰਸਾਰ ਵਿਚ ਨਹੀਂ, ਇਸ ਵਿਚਲੀ ਗੁੰਝਲ ਦੇ ਹੱਲ ਵਿਚ ਹੈ । ਇਸ ਕਥਾ ਦੀ ਰੌਚਕਤਾ ਤੇ ਉਤਸੁਕਤਾ ਦਾ ਬਿੰਦੂ ਇਹੋ ਮੂਲ ਗੰਢ ਹੁੰਦੀ ਹੈ ਅਤੇ ਬਾਕੀ ਕਥਾ ਇਸੇ ਦਾ ਹੀ ਪਸਾਰ ਹੈ ।

ਬੁਝਾਵਲ ਕਥਾ ਦੀ ਬਣਤਰ ਪਹੇਲੀ ਵਾਲੀ ਰਹੀ ਹੁੰਦੀ ਹੈ । ਪਹੇਲੀ ਵਾਂਗ ਇਸ ਵਿਚ ਸੰਕੇਤਾਂ, ਰੂਪਕਾਂ ਤੇ ਚਿੰਨ੍ਹਾਂ ਦੁਆਰਾ ਇਕ ਰਹੱਸਮਈ ਪਾਸਾਰ ਸਿਰਜ ਲਿਆ ਜਾਂਦਾ ਹੈ । ਬੁਝਾਰਤ ਵਿਚ ਉਹ ਸੰਕੇਤ, ਰੂਪਕ ਅਤੇ ਚਿੰਨ੍ਹ ਕਾਵਿ ਬਿਰਤੀ ਦੇ ਹੋਣ ਕਰਕੇ ਸੰਘਣੇ ਹੁੰਦੇ ਹਨ, ਪਰ ਬੁਝਾਵਲ ਵਿਚ ਬ੍ਰਿਤਾਂਤ ਬਿਰਤੀ ਦੇ ਹੋਣ ਕਰਕੇ ਕਾਲ-ਸਥਾਨ ਵਿਚ ਫੈਲੇ ਹੁੰਦੇ ਹਨ ਅਤੇ ਇਨ੍ਹਾਂ ਦਾ ਰਹੱਸ ਖੋਲ੍ਹਣ ਨਾਲ ਬ੍ਰਿਤਾਂਤ ਦੀ ਗੁੰਝਲ ਵੀ ਖੁਲ੍ਹ ਜਾਂਦੀ ਹੈ । ਮਨੋਰਥ ਦੋਹਾਂ ਦਾ ਹੀ ਬੁਧੀ-ਪ੍ਰੀਖਿਆ ਹੈ ।

ਬੁਝਾਵਲ ਕਥਾ ਦੀ ਪਰੰਪਰਾ ਬੁਝਾਰਤ ਜਿਤਨੀ ਹੀ

ਪ੍ਰਾਚੀਨ ਹੈ। ਮੁੱਢ ਕਦੀਮ ਤੋਂ ਬੁਝਾਰਤ ਕਾਵਿ ਵਿਚ ਹੀ ਰਚੀ ਜਾਂਦੀ ਰਹੀ, ਗਦ ਅਤੇ ਬ੍ਰਿਤਾਂਤ ਵਿਚ ਵੀ। ਬੁਝਾਵਲ ਕਥਾ ਬੁਝਾਰਤ ਦਾ ਬ੍ਰਿਤਾਂਤਕ ਰੂਪ ਹੈ। ਪ੍ਰਾਚੀਨ ਕਥਾਵਾਂ ਵਿਚੋਂ ਬੇਤਾਲ ਕਥਾਵਾਂ ਇਸੇ ਵੰਨਗੀ ਦੀਆਂ ਕਿਰਤਾਂ ਹਨ। ਵਿਕ੍ਰਮਾਦਿਤਯ ਜਦੋਂ ਲੋਥ ਨੂੰ ਮੋਢੇ ਉਪਰ ਚੁਕ ਕੇ ਸ਼ਮਸ਼ਾਨ ਭੂਮੀ ਵਲ ਤੁਰਦਾ ਹੈ ਤਾਂ ਲੋਥ ਵਿਚ ਸਥਿਤ ਬੇਤਾਲ ਵਿਕ੍ਰਮਾਦਿਤਯ ਨੂੰ ਇਕ ਬੁਝਾਰਤ ਕਥਾ ਸੁਣਾਉਂਦਾ ਹੈ ਤੇ ਕਈ ਸ਼ੰਕਿਆਂ ਦੀ ਨਵਿਰਤੀ ਲਈ, ਵਿਕ੍ਰਮਾਦਿਤਯ ਤੋਂ ਕੁਝ ਪ੍ਰਸ਼ਨ ਪੁਛਦਾ ਹੈ। ਇਹ ਪ੍ਰਸ਼ਨ ਉਹੋ ਹੀ ਹਨ, ਜੋ ਕਥਾ ਨੂੰ ਪੜ੍ਹਦਿਆਂ ਸੁਣਦਿਆਂ ਪਾਠਕਾਂ (ਸਰੋਤਿਆਂ) ਦੇ ਮਨ ਵਿਚ ਉਪਜਦੇ ਹਨ। ਇਨ੍ਹਾਂ ਸ਼ੰਕਿਆਂ/ਪ੍ਰਸ਼ਨਾਂ ਦੀ ਨਵਿਰਤੀ/ ਉੱਤਰ ਬਗ਼ੈਰ ਕਥਾ ਵਿਚ ਲੀਨ ਰਹੱਸ ਨਹੀਂ ਖੁਲ੍ਹਦਾ ਅਤੇ ਨਾ ਹੀ ਬ੍ਰਿਤਾਂਤ ਵਿਚ ਫੈਲੀ ਆਤਮਾ ਨੂੰ ਪਛਾਣਿਆ ਜਾ ਸਕਦਾ ਹੈ।

ਬੇਤਾਲ ਕਥਾ ਦੇ ਅਨੁਕਰਣ ਵਿਚ ਰਚੀਆਂ ਗਈਆਂ ਕੁਝ ਬੁਝਾਵਲ ਕਥਾਵਾਂ ਪੰਜਾਬੀ ਵਿਚ ਮਿਲਦੀਆਂ ਹਨ। ਇਕ ਬੇਤਾਲ ਕਥਾ 'ਬਹੂ ਕਿਸ ਦੀ' ਇਸ ਪ੍ਰਕਾਰ ਹੈ: ਤਿੰਨ ਬ੍ਰਾਹਮਣ ਇਕੋ ਕੰਨਿਆਂ ਮੰਦਾਰਵਤੀ ਨਾਲ ਪ੍ਰੇਮ ਕਰਦੇ ਸਨ। ਉਸ ਕੰਨਿਆਂ ਦੀ ਅਚਾਨਕ ਮ੍ਰਿਤੂ ਹੋ ਗਈ। ਦਾਹ ਸੰਸਕਾਰ ਤੋਂ ਬਾਅਦ ਉਨ੍ਹਾਂ ਵਿਚੋਂ ਇਕ ਬ੍ਰਾਹਮਣ ਨੇ ਕੰਨਿਆਂ ਦੇ ਮਸਾਣ ਦੀ ਸੁਆਹ ਇਕੱਠੀ ਕਰ ਲਈ ਅਤੇ ਸ਼ਮਸ਼ਾਨ ਘਾਟ ਵਿਚ ਹੀ ਝੁੱਗੀ ਪਾ ਕੇ ਰਹਿਣ ਲਗਾ। ਦੂਜਾ ਬ੍ਰਾਹਮਣ ਉਸ ਕੰਨਿਆਂ ਦੇ ਫੁੱਲ ਗੰਗਾ ਤਾਰਨ ਲਈ ਚਲਾ ਗਿਆ। ਤੀਜਾ ਬ੍ਰਾਹਮਣ ਸੰਨਿਆਸੀ ਬਣ ਕੇ ਦੇਸ ਪ੍ਰਦੇਸ ਦਾ ਰਟਨ ਕਰਨ ਲਗਾ। ਉਸ ਬ੍ਰਾਹਮਣ ਨੂੰ ਇਕ ਰਹੱਸਮਈ ਮੰਤਰ ਦੀ ਪ੍ਰਾਪਤੀ ਹੋਈ। ਇਸ ਮੰਤਰ ਨੂੰ ਜੇ ਕਿਸੇ ਮ੍ਰਿਤਕ ਦੇ ਮਸਾਣ ਉਪਰ ਪੜ੍ਹਿਆ ਜਾਵੇ ਤਾਂ ਉਹ ਪ੍ਰਾਣੀ ਮੁੜ ਜੀਵਤ ਹੋ ਸਕਦਾ ਸੀ। ਸੋ ਇਹ ਤੀਜਾ ਬ੍ਰਾਹਮਣ ਉਸ ਸ਼ਮਸ਼ਾਨ ਭੂਮੀ ਉਤੇ ਵਾਪਸ ਪੁਜਾ ਜਿਥੇ ਮੰਦਾਰਵਤੀ ਦਾ ਦਾਹ ਸੰਸਕਾਰ ਕੀਤਾ ਗਿਆ ਸੀ ਅਤੇ ਪਹਿਲਾ ਬ੍ਰਾਹਮਣ ਉਸ ਦੇ ਮਸਾਣਾਂ ਨੂੰ ਸੰਭਾਲੀ ਬੈਠਾ ਸੀ। ਅਗੇ ਉਥੇ ਦੂਜਾ ਬ੍ਰਾਹਮਣ ਵੀ ਫੁੱਲ ਤਾਰ ਕੇ ਪੁਜ ਚੁਕਾ ਸੀ। ਤੀਜੇ ਬ੍ਰਾਹਮਣ ਨੇ ਉਸ ਮਸਾਣ ਉਪਰ ਮੰਤਰ ਪੜ੍ਹਿਆ ਤਾਂ ਮੰਦਾਰਵਤੀ ਮੁੜ ਸੁਰਜੀਤ ਹੋ ਗਈ। ਤਿੰਨੋਂ ਪ੍ਰੇਮੀ ਉਸ ਕੰਨਿਆਂ ਉਤੇ ਆਪੋ ਆਪਣਾ ਹੱਕ ਜਿਤਾਣ ਲਗੇ। ਵਿਕ੍ਰਮਾਦਿਤਯ ਨੇ ਇਉਂ ਨਿਰਣਾ ਕੀਤਾ ਕਿ ਜਿਸ ਬ੍ਰਾਹਮਣ ਨੇ ਮੰਤਰ ਦੁਆਰਾ ਉਸ ਕੰਨਿਆਂ ਨੂੰ ਮੁੜ ਜੀਵਤ ਕੀਤਾ ਉਹ ਉਸ ਦੇ ਪਿਤਾ ਸਮਾਨ ਹੈ। ਜੋ ਬ੍ਰਾਹਮਣ ਗੰਗਾ ਫੁੱਲ ਤਾਰਨ ਗਿਆ ਉਹ ਭਰਾ ਸਮਾਨ, ਇਸ ਲਈ ਜੋ ਬ੍ਰਾਹਮਣ ਸ਼ਮਸ਼ਾਨ ਘਾਟ ਵਿਚ ਰਿਹਾ ਉਸੇ ਦਾ ਬਹੂ ਉਤੇ ਹੱਕ ਹੈ। ਇਸੇ ਕਥਾ ਦੇ ਇਕ ਹੋਰ ਰੂਪਾਂਤਰ ਵਿਚ ਤਿੰਨ ਦੀ ਥਾਂ ਚਾਰ ਬ੍ਰਾਹਮਣ ਹਨ।

ਪੰਜਾਬੀ ਵਿਚ ਪ੍ਰਚਲਤ ਬੁਝਾਵਲ 'ਬਹੂ ਕਿਸ ਦੀ' ਉਪ੍ਰੋਕਤ ਕਥਾ ਦੇ ਸਮਰੂਪ ਹੀ ਸਿਰਜੀ ਗਈ। ਇਸ ਵਿਚ ਚਾਰ ਮਿਤ੍ਰ ਤਰਖਾਣ, ਸੁਨਿਆਰਾ, ਦਰਜ਼ੀ ਅਤੇ ਬ੍ਰਾਹਮਣ ਹਨ। ਇਨ੍ਹਾਂ ਚੁਹਾਂ ਦੀ ਸਾਂਝੀ ਸ਼ਕਤੀ ਅਤੇ ਸਮਰਥਾ ਦੁਆਰਾ ਕੰਨਿਆਂ ਉਤਪੰਨ ਹੋਈ ਜਿਸ ਉਪਰ ਚਾਰੇ ਆਪੋ ਆਪਣੇ ਹੱਕ ਜਿਤਾਣ ਲਗੇ। ਇਹੋ ਕਥਾ ਬ੍ਰਿਜ ਦੇ ਇਲਾਕੇ ਵਿਚ ਵੀ ਪ੍ਰਚਲਤ ਹੈ। ਇਸੇ ਨਾਲ ਮਿਲਦੀ ਜੁਲਦੀ ਇਕ ਕਥਾ The Far East (ਪੰਨਾ 298) ਰਚਿਤ ਆਰ. ਐਚ. ਬਸਕ ਹੈ। ਚਾਰ ਚਰਵਾਹਿਆਂ ਨੇ ਰਲ ਕੇ ਇਕ ਪੁਤਲੀ ਰਚੀ। ਪਹਿਲੇ ਨੇ ਲਕੜੀ ਦੀ ਪੁਤਲੀ ਘੜੀ, ਦੂਜੇ ਨੇ ਉਸ ਨੂੰ ਪਾਲਸ਼ ਕੀਤਾ, ਤੀਜੇ ਨੇ ਉਸ ਨੂੰ ਸੂਝ ਸਿਆਣਪ ਪ੍ਰਦਾਨ ਕੀਤੀ, ਚੌਥੇ ਨੇ ਉਸ ਵਿਚ ਜੀਵਨ ਕਣੀ ਫੂਕੀ। ਮਗਰੋਂ ਸਭਨਾਂ ਨੇ ਉਸ ਕੰਨਿਆਂ ਉਪਰ ਆਪੋ ਆਪਣਾ ਹੱਕ ਜਿਤਾਇਆ। ਇਕ ਡਾਕਿਨੀ ਨੇ ਇਸ ਸਮਸਿਆ ਦਾ ਇਹ ਹੱਲ ਦਸਿਆ—ਜਿਸ ਯੁਵਕ ਨੇ ਪੁਤਲੀ ਘੜੀ ਉਸ ਦਾ ਦਰਜਾ ਪਿਉ ਦਾ ਹੈ, ਜਿਸ ਨੇ ਪਾਲਸ਼ ਕੀਤੀ ਉਹ ਮਾਂ ਬਰਾਬਰ ਹੈ, ਜਿਸ ਨੇ ਸੂਝ ਸਿਆਣਪ ਪ੍ਰਦਾਨ ਕੀਤੀ ਉਹ ਗੁਰੂ ਸਮਾਨ ਹੈ, ਪਰ ਜਿਸ ਨੇ ਜੀਵਨ ਪ੍ਰਦਾਨ ਕੀਤਾ ਉਹ ਹੀ ਉਸ ਦਾ ਪਤੀ ਹੋ ਸਕਦਾ ਹੈ।

'ਤੂਤੀ ਨਾਮਾ' ਵਿਚ ਵੀ ਇਸੇ ਪ੍ਰਥਾ ਦੇ ਸਮਰੂਪ ਇਕ ਕਹਾਣੀ 'ਬਹੂ ਕਿਸ ਦੀ' ਮਿਲਦੀ ਹੈ, ਪਰ ਉਸ ਕਥਾ ਵਿਚ ਕੰਨਿਆਂ ਦੀ ਮ੍ਰਿਤਕ ਦੇਹ ਨੂੰ ਇਕ ਸ਼ਖ਼ਸ ਨੇ ਕਬਰ ਵਿਚੋਂ ਕਢਿਆ ਦੂਜੇ ਨੇ ਡੰਡੇ ਮਾਰ ਕੇ ਉਸ ਦੇ ਪ੍ਰੇਤ ਨੂੰ ਜਗਾਣ ਦੀ ਸਲਾਹ ਦਿਤੀ ਅਤੇ ਤੀਜੇ ਨੇ ਡੰਡੇ ਮਾਰ ਕੇ ਉਸ ਨੂੰ ਸੁਰਜੀਤ ਕੀਤਾ।

ਉਪ੍ਰੋਕਤ ਭਾਂਤ ਦੀ ਬੁਝਾਵਲ ਕਥਾ ਦੀ ਵਿਲੱਖਣਤਾ ਇਹ ਹੈ ਕਿ ਇਸ ਦੇ ਅੰਤ ਵਿਚ ਇਕ ਅਦਭੁਤ ਪ੍ਰਸ਼ਨ ਚਿੰਨ੍ਹ ਸਮਸਿਆ ਦੇ ਰੂਪ ਵਿਚ ਉਭਰਦਾ ਹੈ, ਜਿਸ ਨੂੰ ਹੱਲ ਕਰਨਾ ਸਰੋਤੇ ਦੇ ਹਿੱਸੇ ਆਉਂਦਾ ਹੈ। ਬੁਝਾਰਤਾਂ ਵਾਂਗ ਬੁਝਾਵਲ ਕਥਾ ਵਿਚ ਸਰੋਤਾ ਸਿਰਫ਼ ਸਰੋਤਾ ਹੀ ਨਹੀਂ ਰਹਿੰਦਾ, ਸਗੋਂ ਉਸ ਨੂੰ ਆਪਣੀ ਸੂਝ ਦਾ ਪ੍ਰਮਾਣ ਦੇਣ ਲਈ ਸਮਸਿਆ ਦਾ ਹਲ ਦੱਸਣਾ ਪੈਂਦਾ ਹੈ। ਇਸ ਤਰ੍ਹਾਂ ਸਰੋਤਾ ਕਥਾ ਦਾ ਅੰਗ ਬਣ ਜਾਂਦਾ ਹੈ। ਅਜਿਹੀ ਕਥਾ ਵਿਚ ਸਭਿਆਚਾਰਕ ਬਿੰਬਾਂ ਦੀ ਵਰਤੋਂ ਕੀਤੀ ਹੁੰਦੀ ਹੈ।

ਬੁਝਾਵਲ ਕਥਾ ਦੀਆਂ ਕਈ ਹੋਰ ਵੰਨਗੀਆਂ ਵੀ ਹਨ। ਇਕ ਕਥਾ-ਰੂਪ ਵਿਚ ਕੇਵਲ ਸੰਕੇਤ ਭਾਸ਼ਾ ਦੀ ਵਰਤੋਂ ਕੀਤੀ ਗਈ ਹੁੰਦੀ ਹੈ। ਹਰ ਸੰਕੇਤ ਆਪਣੇ ਆਪ ਵਿਚ ਇਕ ਗੰਢ ਹੈ ਜਿਸ ਨੂੰ ਉਧੇੜਨ ਨਾਲ ਜੋ ਰਹੱਸ ਉਪਜਦਾ ਉਸੇ 'ਚ ਕਥਾ ਦੀ ਰੌਚਕਤਾ ਨਿਹਿਤ ਹੈ। 'ਚੰਨੋ ਚੌਧਵੀਂ ਰਾਤ'

ਦੀ ਕਥਾ ਇਸੇ ਵੰਨਗੀ ਦੀ ਹੈ, ਜਿਸ ਵਿਚ ਇਕ ਪਤਨੀ, ਆਪਣੇ ਪਤੀ ਨੂੰ ਨੌਕਰ ਹੱਥ ਭੱਤਾ ਭੇਜਣ ਵੇਲੇ, ਖਾਣੇ ਵਿਚ ਭੇਜੀਆਂ ਚੀਜ਼ਾਂ ਦਾ ਵੇਰਵਾ ਸੰਕੇਤ ਭਾਸ਼ਾ ਦੁਆਰਾ ਦੱਸ ਦਿੰਦੀ ਹੈ। ਉਸ ਦਾ ਪਤੀ ਵੇਖਦਾ ਹੈ ਕਿ ਇਕ ਫੁਲਕਾ ਅਤੇ ਕੁਝ ਬੋਟੀਆਂ ਘਟ ਹਨ ਤੇ ਉਹ ਵੀ ਆਪਣੀ ਪਤਨੀ ਨੂੰ ਸੰਕੇਤ ਭਾਸ਼ਾ ਦੁਆਰਾ ਇਸ ਚੋਰੀ ਦਾ ਗਿਆਨ ਕਰਵਾ ਦਿੰਦਾ ਹੈ। ਸਭ ਤੋਂ ਵਧ ਦਿਲਚਸਪ ਗੱਲ ਤਾਂ ਇਹ ਹੈ ਕਿ ਸੁਨੇਹਾ ਲਿਜਾਣ ਵਾਲਾ ਹੀ ਖ਼ੁਦ ਚੋਰ ਹੈ ਅਤੇ ਉਸ ਨੂੰ ਗਿਆਨ ਨਹੀਂ ਕਿ ਸੰਕੇਤ ਭਾਸ਼ਾ ਦੁਆਰਾ ਉਹ ਆਪਣੀ ਹੀ ਚੋਰੀ ਦਾ ਗਿਆਨ ਦੂਜੀ ਧਿਰ ਨੂੰ ਦੇ ਰਿਹਾ ਹੈ।

ਇਸ ਤਰ੍ਹਾਂ ਦੀ ਸੰਕੇਤ-ਭਾਸ਼ੀ ਕਥਾ ਦੀ ਪ੍ਰਥਾ ਵੀ ਬੜੀ ਪ੍ਰਾਚੀਨ ਹੈ। 'ਕਥਾ ਸਰਿਤ ਸਾਗਰ' ਵਿਚ ਇਕ ਥਾਂ 'ਪਦਮਾਵਤੀ' ਦੀ ਕਥਾ ਹੈ ਜਿਸ ਨੇ ਇਕ ਰਾਜਕੁਮਾਰ ਨੂੰ ਵੇਖ ਕੇ ਇਕ ਫੁੱਲ ਹੱਥਾਂ ਵਿਚ ਫੜ ਕੇ ਦੰਦਾਂ ਨਾਲ ਛੁਹਾਇਆ, ਫਿਰ ਛਾਤੀ ਨਾਲ ਲਗਾਇਆ ਅਤੇ ਫਿਰ ਪੈਰਾਂ ਨਾਲ ਛੁਹ ਕੇ ਅਤੇ ਹੱਥ ਉਪਰ ਵਲ ਕਰ ਕੇ ਪਿਛੇ ਪਾਸੇ ਵਲ ਸੁਟ ਦਿਤਾ। ਇਸ ਸੰਕੇਤ ਭਾਸ਼ਾ ਨੂੰ ਵਜ਼ੀਰ ਸਮਝ ਗਿਆ ਅਤੇ ਉਸ ਨੇ ਰਾਜਕੁਮਾਰ ਨੂੰ ਦਸਿਆ ਕਿ ਉਸ ਕੰਨਿਆਂ ਦਾ ਨਾਂ ਪਦਮਾਵਤੀ ਹੈ ਅਤੇ ਉਹ ਰਾਜੇ ਦੰਤਵਕ੍ਰ ਦੀ ਪੁੱਤਰੀ ਹੈ। ਛਾਤੀ ਨਾਲ ਲਗਾਣਾ ਪ੍ਰੇਮ ਦਾ ਪ੍ਰਗਟਾਵਾ ਹੈ। ਫੁੱਲ ਨੂੰ ਪਿਛੇ ਵਲ ਸੁਟਣ ਦਾ ਭਾਵ ਹੈ ਕਿ ਉਹ ਤੁਹਾਨੂੰ ਮਹਿਲਾਂ ਦੇ ਪਿਛਲੇ ਪਾਸੇ ਰਾਤ ਨੂੰ ਮਿਲੇਗੀ।

ਇਸੇ ਤਰ੍ਹਾਂ ਦੀਆਂ ਰੂੜ੍ਹੀਆਂ ਪੰਜਾਬੀ ਕਥਾਵਾਂ ਵਿਚ ਵੀ ਮਿਲਦੀਆਂ ਹਨ। ਇਕ ਕਥਾ ਵਿਚ ਇਕ ਤੀਵੀਂ ਸ਼ਾਮ ਵੇਲੇ ਕਿਸੇ ਆਸ਼ਕ ਮਜ਼ਾਜ ਯੁਵਕ ਨੂੰ ਗਲੀ ਵਿਚੋਂ ਲੰਘਦਾ ਵੇਖ, ਆਪਣੇ ਪਤੀ ਦੇ ਸਾਹਮਣੇ, ਦੀਵੇ ਵਿਚੋਂ ਦੀਵਟ ਗਲੀ ਵਿਚ ਸੁਟ ਦਿੰਦੀ ਹੈ ਅਤੇ ਉਸ ਵਿਚ ਨਵੀਂ ਦੀਵਟ ਬਾਲ ਕੇ ਜਲਾਂਦੀ ਹੋਈ, ਆਪਣੇ ਦੋਹਾਂ ਹੱਥਾਂ ਨਾਲ ਜੋਤ ਦੀ ਰਖਿਆ ਕਰਦੀ ਹੈ। ਜਿਸ ਵਿਚ ਸੰਕੇਤ ਇਹ ਸੀ ਕਿ ਮੇਰਾ ਪਤੀ ਪ੍ਰਦੇਸ ਜਾ ਰਿਹਾ ਹੈ, ਮਗਰੋਂ ਤੂੰ ਆਵੀਂ। ਮੈਂ ਤੇਰੇ ਪ੍ਰੇਮ ਦੇ ਆਸਰੇ ਆਪਣੇ ਜੀਵਨ ਦਾ ਦੀਵਾ ਜਗਾਵਾਂਗੀ ਅਤੇ ਤੇਰੀ ਰਖਿਆ ਕਰਾਂਗੀ।

ਕੁਝ ਕਥਾਵਾਂ ਵਿਚ ਬੁਝਾਰਤ ਕਿਸੇ ਵਸਤੂ ਦੀ ਪ੍ਰਾਪਤੀ ਲਈ ਸ਼ਰਤ ਦੇ ਰੂਪ ਵਿਚ ਆਉਂਦੀ ਹੈ। ਨਾਇਕ ਬੁਝਾਰਤ ਬੁਝ ਕੇ ਹੀ ਆਪਣੀ ਕਿਸੇ ਕਾਮਨਾ ਦੀ ਪੂਰਤੀ ਲਈ ਅਗੇ ਕਦਮ ਪੁਟ ਸਕਦਾ ਹੈ। ਮਹਾਂਭਾਰਤ ਵਿਚ ਦਰਜ ਯੁਧਿਸ਼ਟਰ ਤੇ ਸਾਰਸ ਯਖ ਦੀ ਕਹਾਣੀ ਇਸੇ ਭਾਂਤ ਦੀ ਹੈ। ਯੁਧਿਸ਼ਟਰ ਦੇ ਸਾਰੇ ਭਰਾ ਵਾਰੋ ਵਾਰ ਸਰੋਵਰ ਤੋਂ ਜਲ ਲੈਣ ਗਏ। ਉਥੇ ਇਕ ਯਖ ਸਾਰਸ ਦੇ ਰੂਪ ਵਿਚ ਉਨ੍ਹਾਂ ਨੂੰ ਕਹਿੰਦਾ ਹੈ ਕਿ ਜੇ ਜਲ ਲੈਣਾ ਚਾਹੁੰਦੇ ਹੋ ਤਾਂ ਪਹਿਲਾਂ ਉਸ ਦੀ ਬੁਝਾਰਤ ਬੁਝੋ। ਬੁਝਾਰਤ ਨਾ ਬੁਝਣ ਕਰ ਕੇ ਉਨ੍ਹਾਂ ਨੂੰ ਮ੍ਰਿਤੂ ਦੰਡ ਮਿਲਦਾ ਹੈ। ਇਸ ਤਰ੍ਹਾਂ ਯੁਧਿਸ਼ਟਰ ਦੇ ਸਭ ਭਰਾ ਇਕ ਇਕ ਕਰ ਕੇ ਮਰ ਜਾਂਦੇ ਹਨ। ਅਖ਼ੀਰ ਯੁਧਿਸ਼ਟਰ ਨੇ ਬੁਝਾਰਤ ਬੁਝ ਕੇ ਸਭ ਨੂੰ ਮੁੜ ਸੁਰਜੀਤ ਕਰਵਾ ਲਿਆ।

ਬੁਝਾਵਲ ਕਥਾ ਦਾ ਇਹ ਰੂਪ ਵੀ ਅਨੇਕਾਂ ਕਹਾਣੀਆਂ ਵਿਚ ਮਿਲਦਾ ਹੈ ਜਦੋਂ ਨਾਇਕ ਨੂੰ ਕਿਸੇ ਯੁਵਤੀ ਨਾਲ ਵਿਆਹ ਕਰਨ ਤੋਂ ਪਹਿਲਾਂ ਉਸ ਦੀਆਂ ਬੁਝਾਰਤਾਂ ਬੁਝਣਾ ਲਾਜ਼ਮੀ ਸ਼ਰਤ ਹੈ। ਪਰ ਇਹ ਰੂਪ ਸ਼ੁਧ ਬੁਝਾਵਲ ਨਹੀਂ।

'ਬੁਝਾਵਲ ਕਥਾ' ਨੂੰ 'ਬੁਝੱਕਾ' ਵੀ ਕਹਿੰਦੇ ਹਨ ਤੇ ਇਹ ਕਥਾ ਕਈ ਵਾਰ 'ਬੁਝ ਮੇਰਾ ਬੁਝੱਕਾ' ਨਾਲ ਸ਼ੁਰੂ ਹੁੰਦੀ ਹੈ।

ਬੁਝ ਮੇਰਾ ਬੁਝੱਕਾ,<br>ਤੇਰੇ ਜੀਵੇ ਮਾਂ ਪਿਉ ਸਕਾ।

### (ਬ-220) ਬੁੱਢ ਮਰਨਾ :

ਜਦੋਂ ਕੋਈ ਸ਼ਖ਼ਸ ਲੰਮੀ ਉਮਰ ਭੋਗ ਕੇ ਮਰੇ ਤਾਂ ਉਸ ਦਾ ਬਿਬਾਣ ਬੜੀ ਸੱਜ ਧੱਜ ਨਾਲ ਕਢਿਆ ਜਾਂਦਾ ਹੈ ਤੇ ਉਸ ਨੂੰ ਫੁੱਲਾਂ, ਫੱਲੂਸਾਂ, ਸੁਨਹਿਰੀ ਤੇ ਰੁਪਹਿਰੀ ਝਾਲਰਾਂ ਤੇ ਝੰਡੀਆਂ ਆਦਿ ਨਾਲ ਸ਼ਿੰਗਾਰਿਆ ਜਾਂਦਾ ਹੈ। ਬਿਬਾਣ ਦੇ ਅਗੇ ਬੈਂਡ ਵਾਜੇ ਵਜਾਏ ਜਾਂਦੇ ਅਤੇ ਪਿਛੇ ਉਸ ਦਾ ਪੋਤਰਾ ਚੱਵਰੀ ਝੁਲਾਂਦਾ ਜਾਂਦਾ ਹੈ। ਰਾਹ ਵਿਚ ਉਸ ਦੀ ਅਰਥੀ ਤੋਂ ਮਖਾਣਿਆਂ, ਬਦਾਮਾਂ, ਛੁਹਾਰਿਆਂ ਤੇ ਸਿਕਿਆਂ ਦੀ ਸੋਟ ਕੀਤੀ ਜਾਂਦੀ ਹੈ।

ਕੁਝ ਜ਼ਾਤਾਂ ਵਿਚ ਅਰਥੀ ਚੁੱਕਣ ਵੇਲੇ, ਮੋਏ ਪ੍ਰਾਣੀ ਦੀਆਂ ਕੁੜਮਣੀਆਂ ਕਈ ਤਰ੍ਹਾਂ ਦੇ ਠੱਠੇ ਤੇ ਮਜ਼ਾਕ ਕਰਦੀਆਂ ਤੇ ਅਰਥੀ ਨੂੰ ਰੋਕਦੀਆਂ ਤੇ ਸਿੱਠਣੀਆਂ ਦੇਂਦੀਆਂ ਹਨ। ਪਹਿਲਿਆਂ ਵਿਚ, ਕਈ ਵਾਰ ਇਹ ਮਜ਼ਾਕ ਹੱਦੋਂ ਬਾਹਰ ਹੋ ਜਾਂਦੇ ਸਨ ਫਲਸਰੂਪ ਕਦੇ ਕਦੇ ਝਗੜਾ ਵੀ ਹੋ ਜਾਂਦਾ ਸੀ।

ਕ੍ਰਿਰਿਆ ਕਰਮ ਵਾਲੇ ਦਿਨ ਕੜਾਹ ਪੂੜੀ ਵੰਡੀ ਜਾਂਦੀ ਹੈ ਤੇ ਅੰਗਾਂ ਸਾਕਾਂ ਤੇ ਭਾਈਚਾਰੇ ਦੇ ਲੋਕਾਂ ਨੂੰ ਭੋਜ ਦਿਤਾ ਜਾਂਦਾ ਹੈ। ਗ਼ਰੀਬਾਂ ਵਿਚ ਵੀ ਕੜਾਹ ਪੂੜੀ ਖੁਲ੍ਹੀ ਵੰਡੀ ਜਾਂਦੀ ਹੈ। ਇਸ ਕਾਰਜ ਨੂੰ 'ਹੰਗਾਮਾ' ਵੀ ਕਹਿੰਦੇ ਹਨ (ਵੇਖੋ : ਹੰਗਾਮਾ)।

### (ਬ-221) ਬੁੱਢੀ ਮਾਈ ਦਾ ਝਾਟਾ :

ਅੱਕ ਦੀਆਂ ਅੰਬੀਆਂ ਵਿਚੋਂ ਰੂੰ ਦੇ ਫੰਬੇ ਨਿਕਲ ਕੇ, ਹਵਾ ਵਿਚ ਉਡਦੇ ਰਹਿੰਦੇ ਹਨ। ਬੱਚੇ ਇਨ੍ਹਾਂ ਨੂੰ 'ਬੁੱਢੀ ਮਾਈ' ਜਾਂ 'ਬਾਹਮਣੀ ਦਾ ਝਾਟਾ' ਕਹਿੰਦੇ ਹਨ। ਕਥਾ ਹੈ ਕਿ ਸ੍ਰਿਸ਼ਟੀ ਦੇ ਮੁੱਢ ਵਿਚ ਇਕ ਬ੍ਰਾਹਮਣੀ ਮਾਈ ਨੇ ਆਪਣਾ ਚਿੱਟਾ ਦੁੱਧ ਵਾਲ ਧਰਤੀ ਵਿਚ ਦੱਬ ਦਿਤਾ, ਜਿਸ ਤੋਂ ਅੱਕ

ਦਾ ਬੂਟਾ ਉਗਿਆ ਤੇ ਅੱਕ ਦੀਆਂ ਕੱਕੜੀਆਂ ਦੀ ਰੂੰ ਬਿਲਕੁਲ ਚਿੱਟੇ ਝਾਟੇ ਵਰਗੀ ਬਣੀ। ਧਾਰਨਾ ਹੈ ਕਿ ਜਿਸਦੇ ਸਿਰ ਤੋਂ ਬੁੱਢੀ ਮਾਈ ਦਾ ਝਾਟਾ ਲੰਘ ਜਾਵੇ, ਉਸ ਦੀ ਉਮਰ ਲੰਮੀ ਹੋ ਜਾਂਦੀ ਹੈ ਅਤੇ ਰੋਟੀ ਖਾਂਦਿਆਂ ਜਿਸ ਦੀ ਥਾਲੀ ਵਿਚ ਝਾਟਾ ਆ ਪਏ, ਉਸ ਦੇ ਘਰ ਵੀ ਲਹਿਰ ਬਹਿਰ ਹੋ ਜਾਂਦੀ ਹੈ। ਮੁਸਲਮਾਨ ਇਸ ਨੂੰ 'ਮਾਈ ਹਵਾ ਦਾ ਝਾਟਾ' ਵੀ ਕਹਿੰਦੇ ਹਨ।

ਕੁਝ ਜ਼ਾਤਾਂ ਵਿਚ ਅੱਕ ਦੀ ਪੂਜਾ ਵੀ ਕੀਤੀ ਜਾਂਦੀ ਹੈ ਤੇ ਉਹ ਸਾਵਨ ਸੁਦੀ ਛੇਵੀਂ, ਜਿਸ ਨੂੰ 'ਅਕੋਆ ਛਟਮੀ' ਕਹਿੰਦੇ ਹਨ, ਅੱਕ ਦੀ ਉਚੇਚੇ ਰੂਪ ਵਿਚ ਪੂਜਾ ਕਰਦੀਆਂ ਹਨ (ਵੇਖੋ : ਅੱਕ)।

(ਬ-222) **ਬੁੱਢੀ ਮਾਈ ਦਾ ਮਜ਼ਾਰ** :

ਫ਼ਿਰੋਜ਼ਪੁਰ ਜ਼ਿਲੇ ਵਿਚ ਪਿੰਡ ਸਾਧੇਵਾਲਾ ਵਿਖੇ ਇਕ ਮਜ਼ਾਰ; ਇਹ ਮਜ਼ਾਰ ਕਿਸੇ ਬੁੱਢੀ ਮਾਈ ਦਾ ਦਸਿਆ ਜਾਂਦਾ ਹੈ। ਇਸ ਬੁੱਢੀ ਮਾਈ ਬਾਰੇ ਲੋਕੀਂ ਬਹੁਤ ਕੁਝ ਨਹੀਂ ਜਾਣਦੇ, ਪਰ ਕਈ ਬਾਜ਼ੀਗਰ ਇਸ ਮਜ਼ਾਰ ਨੂੰ ਪੂਜਦੇ ਅਤੇ ਆਪਣੇ ਬੱਚਿਆਂ ਦਾ ਵਿਆਹ ਜਾਂ ਤਾਂ ਇਥੇ ਕਰਦੇ ਹਨ ਜਾਂ ਵਿਆਹ ਮਗਰੋਂ ਉਹ ਦੂਲ੍ਹਾ ਦੂਲ੍ਹਨ ਨੂੰ ਇਕੱਠਿਆਂ ਇਥੇ ਪੂਜਾ ਲਈ ਲਿਆਉਂਦੇ ਹਨ। ਇਸ ਮਜ਼ਾਰ ਵਿਚ ਇਕ ਪਿਆਲੇ ਦੀ ਸ਼ਕਲ ਦਾ ਸੁਰਾਖ਼ ਹੈ ਜਿਸ ਵਿਚ ਬਾਜ਼ੀਗਰ ਸ਼ਰਾਬ ਭੇਟ ਕਰਦੇ ਤੇ ਫਿਰ ਪ੍ਰਸ਼ਾਦਿ ਦੇ ਤੌਰ 'ਤੇ ਪੀਂਦੇ ਹਨ।

(ਬ-223) **ਬੁੰਦਾ** :

ਕੰਨਾਂ ਦਾ ਇਕ ਗਹਿਣਾ, ਜਿਸ ਦਾ ਜ਼ਿਕਰ ਸਾਂਦਲ ਬਾਰ ਦੇ ਲੋਕ ਗੀਤਾਂ ਵਿਚ ਬਾਰ ਬਾਰ ਆਉਂਦਾ ਹੈ :

ਕੰਨਾਂ ਨੂੰ ਸੁਹਣੇ ਬੁੰਦੇ......

(ਬ-224) **ਬੁੱਧ ਗ੍ਰਹਿ** :

ਨੌਆਂ ਗ੍ਰਹਿਆਂ ਵਿਚੋਂ ਇਕ ਗ੍ਰਹਿ, ਜਿਸ ਨੂੰ ਹਿੰਦੂ ਦੇਵਤਾ ਸਮਝ ਕੇ ਪੂਜਦੇ ਹਨ। ਇਸੇ ਗ੍ਰਹਿ ਦੇ ਨਾਂ ਤੇ ਸਪਤਾਹ ਦੇ ਇਕ ਦਿਨ ਦਾ ਨਾਂ ਬੁੱਧਵਾਰ ਹੈ।

ਪੌਰਾਣਿਕ ਕਥਾਵਾਂ ਅਨੁਸਾਰ ਬੁੱਧ ਬ੍ਰਿਹਸਪਤ ਦੀ ਪਤਨੀ ਤਾਰਾ ਦੇ ਉਦਰ ਤੋਂ ਸੋਮ (ਚੰਦਰਮਾ) ਦਾ ਪੁੱਤਰ ਹੈ। ਚੰਦਰਮਾ ਆਪਣੇ ਗੁਰੂ ਬ੍ਰਿਹਸਪਤੀ ਦੀ ਪਤਨੀ ਤਾਰਾ ਉਤੇ ਮੋਹਿਤ ਹੋ ਗਿਆ ਤੇ ਉਧਾਲ ਕੇ ਲੈ ਗਿਆ। ਫਲਸਰੂਪ ਦੇਵਤਿਆਂ ਤੇ ਦਾਨਵਾਂ ਵਿਚਕਾਰ ਭਾਰੀ ਯੁੱਧ ਹੋਇਆ ਜਿਸ ਵਿਚ ਸ਼ਿਵ ਨੇ ਚੰਦਰਮਾ ਦਾ ਸਾਥ ਦਿਤਾ ਅਤੇ ਇੰਦਰ ਤੇ ਉਸ ਦੇ ਸਾਥੀਆਂ ਨੇ ਬ੍ਰਿਹਸਪਤੀ ਦਾ। ਬ੍ਰਹਮਾ ਨੇ ਵਿਚ ਪੈ ਕੇ ਝਗੜਾ ਮਿਟਾਇਆ ਤੇ ਸੋਮ ਨੇ ਤਾਰਾ ਨੂੰ ਵਾਪਸ ਕਰ ਦਿਤਾ। ਪਰ ਉਦੋਂ ਤਾਰਾ ਗਰਭਵਤੀ ਸੀ, ਮਗਰੋਂ ਤਾਰਾ ਨੇ ਲੜਕੇ ਨੂੰ ਜਨਮ ਦਿਤਾ, ਜੋ ਇਤਨਾ ਸੁੰਦਰ ਸੀ ਕਿ ਸੋਮ ਤੇ ਬ੍ਰਿਹਸਪਤੀ ਦੋਵੇਂ ਆਪਣਾ ਹੱਕ ਜਿਤਾਣ ਲਗੇ। ਪਹਿਲਾਂ ਤਾਂ ਤਾਰਾ ਇਸ ਲੜਕੇ ਦੇ ਅਸਲੀ ਪਿਤਾ ਦਾ ਨਾਂ ਦੱਸਣ ਤੋਂ ਇਨਕਾਰ ਕਰਦੀ ਰਹੀ, ਪਰ ਜਦੋਂ ਗੱਲ ਵਧ ਗਈ ਤਾਂ ਬ੍ਰਹਮਾ ਦੇ ਕਹਿਣ ਤੇ ਤਾਰਾ ਨੇ ਦਸਿਆ ਕਿ ਇਸ ਬਾਲਕ ਦਾ ਅਸਲ ਪਿਤਾ ਚੰਦਰਮਾ ਹੈ। ਚੰਦਰਮਾ ਨੇ ਇਸ ਨੂੰ 'ਬੁੱਧੀਮਾਨ' ਕਹਿ ਕੇ ਲਾਡ ਕੀਤਾ, ਜਿਸ ਤੋਂ ਇਸ ਦਾ ਨਾਂ ਬੁੱਧ ਪੈ ਗਿਆ।

ਬੁੱਧ ਨੇ ਮਨੂ ਵੈਵਸਵਤ ਦੀ ਲੜਕੀ ਇਲਾ ਨਾਲ ਵਿਆਹ ਕੀਤਾ, ਜਿਸ ਤੋਂ ਇਨ੍ਹਾਂ ਦੇ ਘਰ ਪੁਰੂਰਵ ਨਾਂ ਦਾ ਬਾਲਕ ਜੰਮਿਆ। ਪੁਰੂਰਵ ਤੇ ਉਰਵਸ਼ੀ ਦੀ ਕਥਾ ਸ਼ਤਪਥ ਬ੍ਰਾਹਮਣ ਵਿਚ ਮਿਲਦੀ ਹੈ।

ਬੋਧੀ ਬੁਤ-ਕਲਾ ਵਿਚ, ਬੁੱਧ ਦੇਵਤੇ ਨੂੰ ਕੰਵਲ ਦੇ ਤਖ਼ਤ ਉਤੇ ਬਿਰਾਜਮਾਨ ਵਿਖਾਇਆ ਗਿਆ ਹੈ, ਜਿਸ ਦੇ ਦੋਹਾਂ ਹੱਥਾਂ ਵਿਚ ਤੀਰ ਕਮਾਨ ਫੜੇ ਹੋਏ ਹਨ। ਜੈਨ ਮਤ ਦੇ ਫ਼ਿਰਕੇ ਇਸ ਬੁੱਧ ਦਾ ਆਦਰ ਕਰਦੇ ਹਨ ਤੇ ਇਸ ਨੂੰ ਉੱਤਰ ਦਿਸ਼ਾ ਦਾ ਰਖਿਅਕ ਮੰਨਦੇ ਹਨ। ਦਿਗੰਬਰ ਮਤ ਵਾਲੇ ਬੁੱਧ ਨੂੰ ਵਿਵੇਕ ਦਾ ਚਿੰਨ੍ਹ ਮੰਨਦੇ ਹਨ ਤੇ ਚਿੱਤ੍ਰਾਂ ਵਿਚ ਇਸ ਦੇ ਹੱਥਾਂ ਵਿਚ ਗ੍ਰੰਥ ਵਿਖਾਂਦੇ ਹਨ, ਜਦੋਂ ਕਿ ਸਵੇਤੰਬਰ ਜੈਨੀ ਇਸ ਨੂੰ ਸ਼ੇਰ/ਹੰਸ ਦੀ ਸਵਾਰੀ ਕਰਦਾ ਵਿਖਾਂਦੇ ਹਨ।

ਬੁੱਧ ਦੇਵਤੇ ਦਾ ਮਨ-ਭਾਉਂਦਾ ਰੰਗ ਹਰਾ ਹੈ ਅਤੇ ਪੰਨਾ ਜਾਂ ਸਬਜ਼ਾ ਪਹਿਨਣ ਵਾਲੇ ਉਤੇ ਇਸ ਦੇਵਤੇ ਦੀ ਵਿਸ਼ੇਸ਼ ਬਰਕਤ ਮੰਨੀ ਜਾਂਦੀ ਹੈ।

ਬੁੱਧ ਗ੍ਰਹਿ ਦੇ ਉਪਾਸ਼ਕ ਬੁੱਧਵਾਰ ਨੂੰ ਵਰਤ ਰਖਦੇ ਤੇ ਬੁੱਧ ਗ੍ਰਹਿ ਦੀ ਪੂਜਾ ਕਰਦੇ ਹਨ।

(ਬ-225) **ਬੁੱਧਵਾਰ** :

ਬੁੱਧਵਾਰ ਦਾ ਨਾਂ ਬੁੱਧ ਗ੍ਰਹਿ 'ਤੇ ਰਖਿਆ ਗਿਆ। ਇਹ ਗ੍ਰਹਿ ਸ਼ੁਭ ਮੰਨਿਆ ਗਿਆ ਹੈ। ਧਾਰਨਾ ਹੈ ਕਿ ਬੁੱਧਵਾਰ ਨੂੰ ਸ਼ੁਰੂ ਕੀਤਾ ਕੰਮ ਨਿਰਵਿਘਨ ਸਿਰੇ ਚੜ੍ਹਦਾ ਹੈ :

ਬੁੱਧ ਕੰਮ ਸੁੱਧ।

ਨਵਾਂ ਕਪੜਾ ਬੁੱਧਵਾਰ ਪਹਿਨਣ ਨਾਲ ਵਧੇਰੇ ਹੰਢਦਾ ਹੈ:

ਬੁੱਧ ਸ਼ਨਿਚਰ ਕਪੜਾ ਗਹਿਣੇ ਐਤਵਾਰ
ਜੇ ਸੁਖ ਸੁਤਾ ਲੋੜੀਏ ਮੰਜੀ ਬੁਣੀਂ ਨਾ ਸੋਮਵਾਰ।

ਬੁੱਧਵਾਰ ਬਿਜਾਈ ਕਰਨ ਨਾਲ ਝਾੜ ਨੂੰ ਚੰਗਾ ਫਲ ਪੈਂਦਾ ਹੈ :

ਮੰਗਲ ਦਾਤੀ ਬੁੱਧ ਬਿਜਾਈ।

ਪਰ ਬੁੱਧਵਾਰ ਨੂੰ ਉੱਤਰ ਦਿਸ਼ਾ ਜਾਂ ਪਹਾੜ ਵਲ ਸਫ਼ਰ ਕਰਨਾ ਸ਼ੁਭ ਨਹੀਂ ਹੁੰਦਾ, ਅਤੇ ਕੰਮ ਵਿਗੜ ਜਾਂਦਾ ਹੈ :

ਮੰਗਲ ਬੁੱਧ ਨਾ ਜਾਈਏ ਪਹਾੜ
ਜਿੱਤੀ ਬਾਜ਼ੀ ਆਵੀਏ ਹਾਰ ।

(ਬ-226) **ਬੁੱਧਵਾਰ ਦਾ ਵਰਤ :**

ਬੁੱਧਵਾਰ ਦਾ ਵਰਤ ਬੁੱਧੀ ਨੂੰ ਪ੍ਰਜਵਲਤ ਕਰਨ ਲਈ ਤੇ ਬੁੱਧ ਗ੍ਰਹਿ ਨੂੰ ਪ੍ਰਸੰਨ ਰੱਖਣ ਲਈ ਰਖਿਆ ਜਾਂਦਾ ਹੈ। ਇਸ ਦਿਨ ਤੀਵੀਆਂ ਵਰਤ ਰੱਖਣ ਤੋਂ ਪਹਿਲਾਂ ਇਸ਼ਨਾਨ ਕਰਦੀਆਂ ਤੇ ਫਿਰ ਵਰਤ ਦਾ ਸੰਕਲਪ ਕਰਦੀਆਂ ਹਨ। ਪੂਜਾ ਸਮੇਂ ਸਫ਼ੈਦ ਫੁੱਲ ਤੇ ਹਰੇ ਰੰਗ ਦੀਆਂ ਵਸਤੂਆਂ ਦਾ ਨੈਵੇਦ ਚੜ੍ਹਾਇਆ ਜਾਂਦਾ ਹੈ। ਇਸ ਦਿਨ ਕੇਵਲ ਇਕ ਵਾਰ ਭੋਜਨ ਕੀਤਾ ਜਾਂਦਾ ਹੈ। ਇਸ ਵਰਤ ਵਿਚ ਵਰਤ ਰੱਖਣ ਵਾਲਾ ਜਿਨ੍ਹਾਂ ਵਸਤੂਆਂ ਨਾਲ ਆਪ ਭੋਜਨ ਕਰਦਾ ਹੈ, ਉਹ ਵਸਤੂਆਂ ਹੀ ਅਗੋਂ ਦਾਨ ਵਿਚ ਦੇਂਦਾ ਹੈ। ਧਨੀ ਲੋਕ ਇਸ਼ਨਾਨ ਤੇ ਸੰਕਲਪ ਮਗਰੋਂ ਬੁੱਧ ਦੀ ਸੋਨੇ ਦੀ ਮੂਰਤੀ ਕਾਂਸ਼ੀ ਦੇ ਭਾਂਡੇ ਵਿਚ ਸਥਾਪਿਤ ਕਰ ਕੇ, ਫੁੱਲਾਂ, ਧੂਪ ਤੇ ਚੰਦਨ ਨਾਲ ਪੂਜਾ ਕਰਦੇ ਹਨ। ਪੂਜਾ ਵੇਲੇ ਸਫ਼ੈਦ ਕਪੜੇ ਪਹਿਨਣੇ ਚਾਹੀਦੇ ਹਨ। ਕਈ ਗੁੜ ਦਹੀਂ ਤੇ ਚਾਵਲ ਦਾ ਨੈਵੇਦ ਅਰਪਣ ਕਰਦੇ ਹਨ।

ਬੁੱਧਵਾਰ ਨੂੰ ਜੇ ਵਿਸ਼ਾਖਾ ਨਛੱਤ੍ਰ ਦਾ ਯੋਗ ਹੋਵੇ, ਤਾਂ ਵਰਤ ਬੜਾ ਫਲਦਾਇਕ ਹੁੰਦਾ ਹੈ। ਇਸ ਵਰਤ ਦਾ ਆਰੰਭ ਵਿਸਾਖ ਦੇ ਬੁੱਧਵਾਰ ਤੋਂ ਕਰਨ ਦਾ ਵਿਧਾਨ ਹੈ। ਸੱਤ ਬੁੱਧਵਾਰ ਨਿਰੰਤਰ ਵਰਤ ਰੱਖਣ ਨਾਲ ਮਨ ਦੀਆਂ ਕਾਮਨਾਵਾਂ ਦੀ ਪੂਰਤੀ ਹੁੰਦੀ ਹੈ ਤੇ ਬੁੱਧੀ ਤੇਜ਼ ਹੁੰਦੀ ਹੈ।

ਇਸ ਵਰਤ ਬਾਰੇ ਕਈ ਕਥਾਵਾਂ ਪ੍ਰਚਲਤ ਹਨ, ਜੋ ਪੂਜਾ ਦੇ ਮਗਰੋਂ ਸੁਣਾਈਆਂ ਜਾਂਦੀਆਂ ਹਨ। ਇਕ ਕਥਾ ਅਨੁਸਾਰ ਬੁੱਧਵਾਰ ਵਾਲੇ ਦਿਨ ਜਨਮ ਲੈਣ ਵਾਲੇ ਬਾਲਕ ਦੀ ਅਥਾਹ ਸ਼ਕਤੀ ਦਾ ਵਰਣਨ ਹੈ, ਜਿਸ ਦੀ ਛੁਹ ਨਾਲ ਸਭ ਸੰਕਟ ਦੂਰ ਹੋ ਜਾਂਦੇ ਹਨ।

ਕਥਾ ਇਸ ਪ੍ਰਕਾਰ ਹੈ : ਇਕ ਸੌਦਾਗਰ ਵਪਾਰ ਕਰਨ ਲਈ ਪਰਦੇਸ ਗਿਆ, ਮਗਰੋਂ ਬੁੱਧਵਾਰ ਦੇ ਦਿਨ ਉਸ ਦੇ ਘਰ ਇਕ ਸੁੰਦਰ ਲੜਕਾ ਜੰਮਿਆ। ਲੰਮੇ ਸਮੇਂ ਮਗਰੋਂ ਜਦੋਂ ਸੌਦਾਗਰ ਬਹੁਤ ਸਾਰਾ ਧਨ ਦੌਲਤ ਲੈ ਕੇ ਘਰ ਵਲ ਮੁੜਿਆ ਤਾਂ ਰਾਹ ਵਿਚ ਉਸ ਦਾ ਗੱਡਾ ਚਿੱਕੜ ਵਿਚ ਜਾ ਧਸਿਆ। ਗੱਡੇ ਨੂੰ ਕੱਢਣ ਦੇ ਸਭ ਯਤਨ ਨਿਸਫਲ ਗਏ। ਇਕ ਜੋਤਿਸ਼ੀ ਨੇ ਦਸਿਆ ਕਿ ਜੇ ਬੁੱਧਵਾਰ ਦਾ ਜੰਮਿਆ ਬਾਲਕ ਇਸ ਗੱਡੇ ਨੂੰ ਛੁਹੇ ਤਾਂ ਇਹ ਗੱਡਾ ਸੌਖ ਨਾਲ ਦਲ-ਦਲ ਵਿਚੋਂ ਬਾਹਰ ਨਿਕਲ ਆਏਗਾ। ਸੌਦਾਗਰ ਗੱਡੇ ਕੋਲ ਪਹਿਰੇਦਾਰਾਂ ਨੂੰ ਛੱਡ ਕੇ ਆਪ ਪਿੰਡ ਗਿਆ ਤਾਂ ਉਸ ਨੂੰ ਪਤਾ ਲੱਗਾ ਕਿ ਉਸ ਦਾ ਆਪਣਾ ਬਾਲਕ ਬੁੱਧਵਾਰ ਦਾ ਜੰਮਿਆ ਹੈ। ਆਪਣੇ ਬਾਲਕ ਦੀ ਛੁਹ ਨਾਲ ਗੱਡਾ ਚਿੱਕੜ ਵਿਚੋਂ ਕਢਵਾ ਕੇ ਪਿੰਡ ਮੁੜ ਆਇਆ ਤੇ ਅਨੰਦ ਨਾਲ ਰਹਿਣ ਲੱਗਾ।

ਇਸੇ ਤਰ੍ਹਾਂ ਦੇ ਹੋਣਹਾਰ ਤੇ ਬੁਧੀਮਾਨ ਲੜਕੇ ਦੀ ਮਨੋਕਾਮਨਾ ਨਾਲ ਤੀਵੀਆਂ ਬੁੱਧਵਾਰ ਵਰਤ ਰਖਦੀਆਂ ਹਨ।

ਇਕ ਹੋਰ ਕਥਾ ਵਿਚ ਬੁੱਧਵਾਰ ਵਾਲੇ ਦਿਨ, ਆਪਣੀ ਪਤਨੀ ਨੂੰ ਪੇਕੇ ਤੋਂ ਸਹੁਰੇ ਘਰ ਲਿਜਾਣਾ ਅਸ਼ੁਭ ਦਸਿਆ ਹੈ।

(ਬ-227) **ਬੁਰ :**

ਸਾਧਾਂ ਸੰਤਾਂ ਤੇ ਫ਼ਕੀਰਾਂ ਦੇ ਗਲ ਦੇ ਕਪੜੇ ਦਾ ਟੁਕੜਾ, ਜੋ ਉਹ ਆਪਣੇ ਮੁਰੀਦਾਂ ਨੂੰ ਪ੍ਰਸ਼ਾਦਿ ਵਜੋਂ ਦੇਂਦੇ ਹਨ। ਇਸ ਕਪੜੇ ਵਿਚ ਬੜੀ ਬਰਕਤ ਮੰਨੀ ਜਾਂਦੀ ਹੈ। ਤੇ ਇਸ ਨੂੰ ਕੋਲ ਰੱਖਣ ਨਾਲ ਦੁਖ-ਦਲਿਦ੍ਰ ਨੇੜੇ ਨਹੀਂ ਢੁਕਦਾ। ਕਈ ਲੋਕ ਆਪਣੇ ਨਵੇਂ ਜੰਮੇ ਬੱਚੇ ਨੂੰ ਬੁਰ ਦਾ ਚੋਲਾ ਸਿਵਾ ਕੇ ਪਹਿਨਾਂਦੇ ਹਨ। ਜੇ ਬੁਰ ਦਾ ਕਪੜਾ ਥੋੜਾ ਹੋਵੇ ਤਾਂ ਬੱਚੇ ਦਾ ਚੋਲਾ ਨਵਾਂ ਸਿਵਾ ਕੇ, ਉਸ ਵਿਚ ਬੁਰ ਦੀ ਟਾਕੀ ਜੋੜ ਲਈ ਜਾਂਦੀ ਹੈ। ਬੁਰ ਵਿਚ ਸਾਧ ਫ਼ਕੀਰ ਦੀ ਕਰਣੀ ਦਾ ਅੰਸ਼ ਹੋਣ ਦਾ ਵਿਚਾਰ, ਸਹਾਨੁਭੂਤੀ ਟੂਣੇ ਉਤੇ ਆਧਾਰਤ ਹੈ। ਪੰਜਾਬ ਦਾ ਅਖਾਣ ਹੈ :

ਫ਼ਕੀਰ ਦੀ ਬੁਰ ਤੇ ਅਮੀਰ ਦੀ ਦੂਰ ਇਕ ਬਰਾਬਰ ਹੈ।

(ਬ-228) **ਬੂਰਾ ;**

(ੳ) ਪਤੀ ਦੀ ਮੌਤ ਸਮੇਂ ਮੇਢੀਆਂ ਖੋਲ੍ਹਣ ਦੀ ਰੀਤ; ਜਦੋਂ ਕਿਸੇ ਤੀਵੀਂ ਦਾ ਪਤੀ ਮਰ ਜਾਂਦਾ ਹੈ ਤਾਂ ਉਸ ਦੇ ਨੱਕੋਂ ਕੰਨੋਂ ਤੇ ਹੱਥੋਂ, ਸਭ ਗਹਿਣੇ ਉਤਾਰ ਦਿਤੇ ਜਾਂਦੇ ਹਨ। ਜੇ ਤੀਵੀਂ ਸਜ-ਵਿਆਹੀ ਹੋਵੇ ਤਾਂ ਉਸ ਦਾ ਚੂੜਾ ਭੰਨ ਕੇ ਸਾੜ ਦਿਤਾ ਜਾਂਦਾ ਹੈ ਤੇ ਮੇਢੀਆਂ ਖੋਲ੍ਹ ਦਿਤੀਆਂ ਜਾਂਦੀਆਂ ਹਨ। ਵਿਧਵਾ ਤੀਵੀਂ ਮੈਲਾ ਵੇਸ ਧਾਰਨ ਕਰ ਲੈਂਦੀ ਹੈ। ਇਸ ਵਰਤਾਰੇ ਨੂੰ 'ਬੂਰਾ' ਕਿਹਾ ਜਾਂਦਾ ਹੈ।

(ਅ) ਮਰਨ ਨਾਲ ਸਬੰਧਿਤ ਇਕ ਰਸਮ; ਜਦੋਂ ਕਿਸੇ ਤੀਵੀਂ ਦਾ ਪਤੀ ਮਰ ਜਾਂਦਾ ਹੈ ਤਾਂ ਕਿਰਿਆ ਅਥਵਾ ਤੇਰ੍ਹਵੇਂ ਜਾਂ ਸਤਾਰ੍ਹਵੇਂ ਵਾਲੇ ਦਿਨ ਉਸ ਵਿਧਵਾ ਤੀਵੀਂ ਦੇ ਸੰਬੰਧੀ ਉਸ ਨੂੰ ਕੁਝ ਕਪੜੇ, ਗਹਿਣੇ ਤੇ ਨਕਦੀ ਦੇਂਦੇ ਹਨ। ਧਨੀ ਪੋਠੋਹਾਰ ਵਿਚ ਇਸ ਨੂੰ 'ਸਿਰ ਵੰਨੜਾ' ਕਿਹਾ ਜਾਂਦਾ ਹੈ (ਵੇਖੋ : ਸਿਰ ਵੰਨੜਾ)।

(ਬ-229) **ਬੁਰਾਕ :**

ਸਾਖੀ ਹੈ, ਇਕ ਸਫ਼ੈਦ ਰੰਗ ਦੇ ਖੰਭਾਂ ਵਾਲਾ ਘੋੜਾ; ਹਜ਼ਰਤ ਮੁਹੰਮਦ ਨੂੰ ਬੁਰਾਕ ਤੇ ਚੜ੍ਹਾ ਕੇ, ਜਬਰਾਈਲ ਸਤਵੇਂ ਅਕਾਸ਼ ਵਿਚ, ਖ਼ੁਦਾ ਕੋਲ ਲੈ ਗਿਆ ਸੀ। ਹਜ਼ਰਤ ਮੁਹੰਮਦ ਸਾਹਿਬ ਦੇ ਇਸ ਸਫ਼ਰ ਨੂੰ 'ਮਿਅਰਾਜ' ਕਿਹਾ ਜਾਂਦਾ ਹੈ। ਕਾਦਰਯਾਰ ਨੇ ਆਪਣੇ ਮਿਅਰਾਜਨਾਮੇ ਵਿਚ ਬੁਰਾਕ ਦਾ ਜ਼ਿਕਰ ਕੀਤਾ ਹੈ।

(ਬ-230) **ਬੁਲਾਕ :**

ਇਸਤ੍ਰੀਆਂ ਦਾ ਨੱਕ ਵਿਚ ਪਹਿਨਣ ਵਾਲਾ ਇਕ ਗਹਿਣਾ।

(ਬ-231) **ਬੁਜਲੀ :**

ਮਹਾਨ ਕੋਸ਼ ਅਨੁਸਾਰ ਇਸਤ੍ਰੀਆਂ ਦੇ ਕੰਨ ਦਾ ਇਕ ਗਹਿਣਾ, ਜੋ ਕੰਨ ਦੇ ਹੇਠਲੇ ਪਾਸੇ ਵਡੇ ਛੇਕ ਵਿਚ ਪਾਈਦਾ ਹੈ। ਇਹ ਗੋਲ ਤੇ ਅੰਦਰੋਂ ਖ਼ਾਲੀ ਹੁੰਦਾ ਹੈ। ਇਸ ਵਿਚ ਵਾਲੇ ਜਾਂ ਮੋਤੀਆਂ ਦਾ ਗੁੱਛਾ ਪਹਿਰਿਆ ਜਾਂਦਾ ਹੈ।

(ਬ-232) **ਬੂਬਨਾ ਜਲਾਲ :**

ਪੰਜਾਬ ਦੀ ਇਕ ਪ੍ਰਸਿਧ ਲੋਕ-ਕਥਾ; ਦਸਮ ਗ੍ਰੰਥ ਤ੍ਰਿਆ-ਚਰਿਤ੍ਰ ਵਿਚ ਇਸ ਦਾ ਵਰਣਨ ਇਉਂ ਹੈ : ਜਿਥੇ ਅੱਠ ਨਦੀਆਂ ਦਾ ਸੰਗਮ ਹੁੰਦਾ ਹੈ, ਉਥੇ ਇਕ ਨਗਰ ਠੱਟਾ ਹੈ। ਇਥੋਂ ਦੇ ਰਾਜੇ ਦੇ ਪੁੱਤਰ ਦਾ ਨਾਂ ਜਿਲ੍ਹਣ ਜਾਂ ਜਲਾਲ ਸੀ। ਜਲਾਲ ਇਤਨਾ ਸੁੰਦਰ ਸੀ ਕਿ ਜਿਹੜਾ ਵੀ ਵੇਖਦਾ, ਮੋਹਿਤ ਹੋ ਜਾਂਦਾ। ਇਕ ਵਾਰ ਜਲਾਲ ਸ਼ਿਕਾਰ ਖੇਡਦਾ ਹਿਰਨਾਂ ਦਾ ਪਿੱਛਾ ਕਰਦਾ ਬੂਬਨਾ ਦੇ ਨਗਰ ਵਲ ਜਾ ਨਿਕਲਿਆ। ਥਕਿਆ ਹੋਣ ਕਰ ਕੇ, ਖੂਹ ਤੋਂ ਪਾਣੀ ਪੀ ਕੇ, ਉਹ ਬੂਬਨਾ ਦੇ ਬਾਗ਼ ਵਿਚ ਅਰਾਮ ਕਰਨ ਲਗਾ। ਸ਼ਾਮ ਨੂੰ ਜਦੋਂ ਬੂਬਨਾ ਬਾਗ਼ ਵਿਚ ਘੁੰਮਣ ਆਈ ਤਾਂ ਜਲਾਲ ਦਾ ਰੂਪ ਵੇਖ ਕੇ, ਉਹ ਵੀ ਉਸ ਉਤੇ ਮੋਹਿਤ ਹੋ ਗਈ। ਦੋਹਾਂ ਦਾ ਆਪੋ ਵਿਚ ਪ੍ਰੇਮ ਹੋ ਗਿਆ। ਬੂਬਨਾ ਨੇ ਸਾਰੀ ਗੱਲ ਮਾਂ ਨੂੰ ਜਾ ਦੱਸੀ। ਮਾਂ ਨੇ ਜਲਾਲ ਬਾਰੇ ਤਸੱਲੀ ਕਰਕੇ ਇਕ ਚਲਿਤ੍ਰ ਰਚਿਆ ਅਤੇ ਬੂਬਨਾ ਦੇ ਪਿਉ ਨੂੰ ਬੂਬਨਾ ਦਾ ਸਵੰਬਰ ਰਚਣ ਲਈ ਕਿਹਾ। ਬੂਬਨਾ ਨੇ ਜਲਾਲ ਨੂੰ ਬਾਗ਼ ਵਿਚ ਹੀ ਛੁਪਾਈ ਰਖਿਆ। ਸਵੰਬਰ ਵਾਲੇ ਦਿਨ ਜਦੋਂ ਸਾਰੇ ਰਾਜੇ ਪਹੁੰਚੇ ਤਾਂ ਜਲਾਲ ਵੀ ਸ਼ਾਹੀ ਪੁਸ਼ਾਕ ਪਹਿਨ ਕੇ ਰਾਜਿਆਂ ਵਿਚ ਸ਼ਾਮਲ ਹੋ ਗਿਆ। ਬੂਬਨਾ ਨੇ ਵਰ ਮਾਲਾ ਜਲਾਲ ਦੇ ਗਲ ਵਿਚ ਪਾ ਦਿਤੀ ਅਤੇ ਇਸ ਤਰ੍ਹਾਂ ਦੋਹਾਂ ਦਾ ਵਿਆਹ ਬਿਨਾਂ ਪ੍ਰੇਮ ਦੀ ਭੰਡੀ ਪਏ ਦੇ ਹੋ ਗਿਆ।

(ਬ-233) **ਬੇਈਂ :**

ਪੰਜਾਬ ਦੀ ਇਕ ਪ੍ਰਸਿਧ ਨਦੀ ਜਿਸ ਦੀਆਂ ਦੋ ਸ਼ਾਖ਼ਾਂ ਹਨ : ਕਾਲੀ ਬੇਈਂ ਤੇ ਚਿੱਟੀ ਬੇਈਂ। ਕਾਲੀ ਬੇਈਂ ਜ਼ਿਲਾ ਹੁਸ਼ਿਆਰਪੁਰ ਦੀ ਤਹਿਸੀਲ ਦਸੂਹਾ ਦੇ ਪਿੰਡ ਟੇਰਕਿਆਣੇ, ਦੇ ਛੰਭ ਵਿਚੋਂ ਨਿਕਲ ਕੇ ਕਪੂਰਥਲੇ ਦੇ ਇਲਾਕੇ ਵਿਚੋਂ ਲੰਘਦੀ ਹੋਈ ਸੁਲਤਾਨਪੁਰ ਤੋਂ ਅਗੇ ਹਰੀ ਕੇ ਪਤਨ ਤੋਂ ਦਸ ਕੁ ਮੀਲ ਉਪਰ ਵਲ ਸਤਲੁਜ ਵਿਚ ਜਾ ਮਿਲਦੀ ਹੈ। ਬੇਈਂ ਵਿਚ ਇਸ਼ਨਾਨ ਕਰਦਿਆਂ ਗੁਰੂ ਨਾਨਕ ਦੇਵ ਜੀ ਤਿੰਨ ਦਿਨ ਅਲੋਪ ਰਹੇ ਸਨ। ਸਾਖੀਆਂ ਅਨੁਸਾਰ ਇਨ੍ਹੀਂ ਦਿਨੀਂ ਉਹ ਅਕਾਲ ਪੁਰਖ ਦੇ ਦਰਬਾਰ ਵਿਚ ਹਾਜ਼ਰ ਹੋ ਕੇ, ਉਨ੍ਹਾਂ ਨੇ ਨਿਰੰਕਾਰ ਦੀ ਬਖ਼ਸ਼ਸ਼ ਪ੍ਰਾਪਤ ਕੀਤੀ ਸੀ।

ਚਿੱਟੀ ਬੇਈਂ ਜ਼ਿਲਾ ਹੁਸ਼ਿਆਰਪੁਰ ਦੇ ਨਗਰ ਗੜ੍ਹਸ਼ੰਕਰ ਕੋਲੋਂ ਨਿਕਲਦੀ ਹੈ ਤੇ ਜ਼ਿਲਾ ਹੁਸ਼ਿਆਰਪੁਰ ਤੇ ਜਲੰਧਰ ਦੀਆਂ ਹੱਦਾਂ ਕੋਲੋਂ ਲੰਘਦੀ ਹੋਈ, ਕਪੂਰਥਲੇ ਦੇ ਇਲਾਕੇ ਵਿਚ ਦਾਖ਼ਲ ਹੁੰਦੀ ਹੈ ਤੇ ਜ਼ਿਲਾ ਜਲੰਧਰ ਵਿਚੋਂ ਹੁੰਦੀ ਹੋਈ, ਸਤਲੁਜ ਵਿਚ ਜਾ ਸਮਾਂਦੀ ਹੈ।

ਬੇਈਂ ਨਦੀ ਬਾਰੇ ਕਈ ਮਨੌਤਾਂ ਮਿਲਦੀਆਂ ਹਨ। ਬੇਈਂ ਨਦੀ ਵਿਚ ਜਿਥੇ ਬਾਬਾ ਜੀ ਨੇ ਇਸ਼ਨਾਨ ਕੀਤਾ ਸੀ, ਉਥੋਂ ਦਾ ਪਾਣੀ ਅੰਮ੍ਰਿਤ ਦਾ ਅਸਰ ਕਰਦਾ ਹੈ। ਇਥੇ ਇਸ਼ਨਾਨ ਕਰਨ ਨਾਲ ਪਾਪ ਧੁਲ ਜਾਂਦੇ ਹਨ।

(ਬ-234) **ਬੇਸਰ :**

ਇਸਤ੍ਰੀਆਂ ਦੇ ਨੱਕ ਦਾ ਇਕ ਗਹਿਣਾ ਜੋ ਨੱਥ ਦੀ ਸ਼ਕਲ ਦਾ ਹੁੰਦਾ ਹੈ।

(ਬ-235) **ਬੇਹੀ ਦੀ ਰੋਟੀ :**

ਵਿਆਹ ਵੇਲੇ ਕੰਨਿਆਂ ਨੂੰ ਚੂੜਾ ਚਾੜ੍ਹਨ ਮਗਰੋਂ ਜੋ ਬਰਾਦਰੀ ਤੇ ਅੰਗਾਂ ਸਾਕਾਂ ਨੂੰ ਰੋਟੀ ਖੁਆਈ ਜਾਂਦੀ ਹੈ, ਇਸ ਨੂੰ ਧਨ ਪੋਠੋਹਾਰ ਵਿਚ 'ਬੇਹੀ ਦੀ ਰੋਟੀ' ਆਖਦੇ ਹਨ। ਇਹ ਰੋਟੀ ਨਾਨਕਿਆਂ ਵਲੋਂ ਹੁੰਦੀ ਹੈ ਅਤੇ ਇਸ ਰੋਟੀ ਵਿਚੋਂ ਪਿੰਡ ਵਿਚ ਧਿਆਣ ਫੇਰੀ ਜਾਂਦੀ ਅਥਵਾ ਧੀਆਂ ਧਿਆਣੀਆਂ ਵਿਚ ਰੋਟੀ ਵੰਡੀ ਜਾਂਦੀ ਹੈ। ਇਹ ਰੋਟੀ ਕਾਫ਼ੀ ਭਾਰੀ ਹੁੰਦੀ ਹੈ ਤੇ ਇਸ 'ਤੇ ਕਾਫ਼ੀ ਪੈਸਾ ਖ਼ਰਚਾ ਬੈਠਦਾ ਹੈ।

(ਬ-236) **ਬੇਣ :**

ਇਕ ਦੁਸ਼ਟ ਰਾਜਾ, ਜੋ ਅੰਗ ਦਾ ਪੁਤ੍ਰ ਤੇ ਪ੍ਰਿਥੂ ਦਾ ਪਿਤਾ ਸੀ। ਮਹਾਂਭਾਰਤ ਅਨੁਸਾਰ ਇਸ ਨੂੰ ਰਿਸ਼ੀਆਂ ਨੇ ਕੁਸ਼ਾ ਘਾਹ ਦੇ ਤੀਲਿਆਂ ਨਾਲ ਮਾਰ ਦਿਤਾ ਸੀ।

(ਬ-237) **ਬੇਤਾਲ** :

(ੳ) ਚਸ਼ਮਿਆਂ, ਖੂਹਾਂ, ਨਦੀਆਂ ਤੇ ਦਰਿਆਵਾਂ ਵਿਚ ਵਸਦੇ ਪ੍ਰੇਤ, ਜਿਨ੍ਹਾਂ ਨੂੰ ਕਾਂਗੜੇ ਦੇ ਗਦੀ 'ਬੀਰ' ਕਰ ਕੇ ਪੂਜਦੇ ਹਨ ਅਤੇ ਅੰਨ ਅਤੇ ਹੋਰ ਸਾਮਿਗਰੀ ਭੇਟ ਕਰ ਕੇ ਪਤਿਆਣ ਦਾ ਯਤਨ ਕਰਦੇ ਹਨ (ਵੇਖੋ : ਬੀਰ ਬਤਾਲ)।

(ਅ) ਇਕ ਵਿਸ਼ੇਸ਼ ਕਿਸਮ ਦੇ ਭੂਤਨੇ ਜੋ ਕਿਸੇ ਮੁਰਦਾ ਸਰੀਰ ਵਿਚ ਪ੍ਰਵੇਸ਼ ਕਰ ਕੇ, ਉਸ ਨੂੰ ਮੁੜ ਸੁਰਜੀਤ ਕਰ ਲੈਂਦੇ ਤੇ ਲੋਕਾਂ ਵਿਚ ਆਮ ਮਨੁੱਖਾਂ ਵਾਂਗ ਹੀ ਵਿਚਰਦੇ ਹਨ। ਇਹ ਕਿਸੇ ਨੂੰ ਦੁੱਖ ਨਹੀਂ ਦੇਂਦੇ।

ਬੇਤਾਲ ਪਚੀਸੀ ਵਿਚ ਇਕ ਬੇਤਾਲ ਦੀਆਂ 25 ਕਥਾਵਾਂ ਮਿਲਦੀਆਂ ਹਨ। ਇਹ ਕਥਾਵਾਂ ਬੇਤਾਲ ਨੇ ਵਿਕਰਮਾਦਿਤਯ ਨੂੰ ਸੁਣਾਈਆਂ।

(ਬ-238) **ਬੇਤਾਲ ਪਚੀਸੀ** :

ਬੇਤਾਲ ਨਾਲ ਸਬੰਧਿਤ, ਪੱਚੀ ਪ੍ਰੇਤ ਕਹਾਣੀਆਂ ਦਾ ਇਕ ਸੰਗ੍ਰਹਿ। ਇਹ ਕਥਾਵਾਂ ਕਦੋਂ ਰਚੀਆਂ ਗਈਆਂ, ਇਸ ਬਾਰੇ ਕੋਈ ਸਬੂਤ ਨਹੀਂ ਮਿਲਦਾ। ਇਹ ਕਹਾਣੀਆਂ ਮੂੰਹੋਂ ਮੂੰਹ ਅਗੇ ਚਲਦੀਆਂ ਗਈਆਂ ਤੇ ਫਿਰ ਕਿਸੇ ਵਿਦਵਾਨ ਨੇ ਇਨ੍ਹਾਂ ਨੂੰ ਬੇਤਾਲ ਪਚੀਸੀ ਦੀ ਸ਼ਕਲ ਵਿਚ ਸੰਭਾਲ ਦਿਤਾ। ਇਸ ਦੇ ਅਨੇਕਾਂ ਰੂਪਾਂਤਰ ਮਿਲਦੇ ਹਨ।

(ਬ-239) **ਬੇਦਾਦ ਨਗਰੀ** :

ਉਹ ਨਗਰੀ ਜਿਥੇ ਕਿਸੇ ਨਾਲ ਵੀ ਇਨਸਾਫ਼ ਨਾ ਕੀਤਾ ਜਾਵੇ। ਇਸ ਬਾਰੇ ਅਖਾਣ ਵੀ ਹੈ :

ਬੇਦਾਦ ਨਗਰੀ ਅੰਨ੍ਹਾ ਰਾਜਾ
ਟੱਕੇ ਸੇਰ ਭਾਜੀ ਟੱਕੇ ਸੇਰ ਖਾਜਾ।

ਬੇਦਾਦ ਨਗਰੀ ਬਾਰੇ ਇਕ ਲੋਕ-ਕਥਾ ਪ੍ਰਸਿਧ ਹੈ। ਇਕ ਮਹਾਤਮਾ ਆਪਣੇ ਚੇਲੇ ਨਾਲ ਬੇਦਾਦ ਨਗਰੀ ਦੇ ਕੋਲੋਂ ਲੰਘ ਰਿਹਾ ਸੀ। ਚੇਲੇ ਨੇ ਨਗਰੀ ਵਿਚ ਜਾਣ ਦੀ ਇਛਾ ਪ੍ਰਗਟ ਕੀਤੀ। ਮਹਾਤਮਾ ਨੇ ਵਰਜਿਆ ਕਿ ਇਹ ਬੇਦਾਦ ਨਗਰੀ ਹੈ। ਇਥੇ ਕਿਸੇ ਨਾਲ ਇਨਸਾਫ਼ ਨਹੀਂ ਹੁੰਦਾ, ਕਿਧਰੇ ਫਸ ਜਾਵੇਂਗਾ। ਪਰ ਚੇਲਾ ਮਨ੍ਹਾ ਕਰਨ ਦੇ ਬਾਵਜੂਦ ਵੀ, ਸ਼ਹਿਰ ਵੇਖਣ ਗਿਆ। ਉਥੇ ਇਕ ਜਗ੍ਹਾ ਕਿਸੇ ਆਦਮੀ ਨੂੰ ਫਾਂਸੀ ਚਾੜ੍ਹੀ ਜਾ ਰਹੀ ਸੀ, ਚੇਲਾ ਵੀ ਵੇਖਣ ਲਈ ਖਲੋ ਗਿਆ। ਫਾਂਸੀ ਦਾ ਰੱਸਾ ਅਪਰਾਧੀ ਦੇ ਗਲੇ ਵਿਚ ਪੂਰਾ ਨਾ ਆਇਆ। ਰਾਜੇ ਨੇ ਹੁਕਮ ਦਿਤਾ ਕਿ ਜਿਸ ਦੇ ਗਲ ਵਿਚ ਰੱਸਾ ਪੂਰਾ ਆ ਜਾਵੇ, ਉਸ ਨੂੰ ਫਾਂਸੀ ਦੇ ਦਿਤੀ ਜਾਵੇ। ਦੇਵਨੇਤ ਉਹ ਰੱਸਾ ਮਹਾਤਮਾ ਦੇ ਚੇਲੇ ਦੇ ਗਲ ਵਿਚ ਪੂਰਾ ਆ ਗਿਆ। ਸੋ, ਚੇਲੇ ਨੂੰ ਫਾਂਸੀ ਚਾੜ੍ਹਨ ਦਾ ਹੁਕਮ ਹੋਇਆ। ਮਹਾਤਮਾ ਨੂੰ ਵੀ ਇਸ ਗੱਲ ਦੀ ਖ਼ਬਰ ਪਹੁੰਚੀ ਤੇ ਉਸ ਨੇ ਆਪਣੇ ਚੇਲੇ ਨੂੰ ਬਚਾਣ ਲਈ ਇਕ ਵਿਉਂਤ ਸੋਚੀ। ਫਾਂਸੀ ਵਾਲੀ ਥਾਂ ਤੇ ਆ ਕੇ ਮਹਾਤਮਾ ਕਹਿਣ ਲਗੇ, "ਇਹ ਸਮਾਂ ਬੜਾ ਸ਼ੁਭ ਹੈ, ਗ੍ਰਹਿਆਂ ਦਾ ਯੋਗ ਬਹੁਤ ਚੰਗਾ ਹੈ, ਜਿਹੜਾ ਇਸ ਸਮੇਂ ਫਾਂਸੀ ਚੜ੍ਹੇਗਾ ਉਹ ਸਵਰਗ ਲੋਕ ਵਿਚ ਰਾਜ ਕਰੇਗਾ। ਸੋ ਮੈਨੂੰ ਫਾਂਸੀ ਚਾੜ੍ਹਿਆ ਜਾਵੇ।" ਕੁਤਵਾਲ ਨੇ ਕਿਹਾ ਕਿ ਜੇ ਸਮਾਂ ਸ਼ੁਭ ਹੈ ਤਾਂ ਉਹ ਖ਼ੁਦ ਫਾਂਸੀ ਚੜ੍ਹੇਗਾ। ਇਹ ਖ਼ਬਰ ਜਦੋਂ ਰਾਜੇ ਕੋਲ ਪਹੁੰਚੀ ਤਾਂ ਉਹ ਮਹਿਲਾਂ ਤੋਂ ਨੱਸਦਾ ਆਇਆ ਤੇ ਕਹਿਣ ਲਗਾ, "ਜੇ ਸਮਾਂ ਸ਼ੁਭ ਹੈ ਤਾਂ ਮੈਨੂੰ ਫਾਂਸੀ ਚਾੜ੍ਹਿਆ ਜਾਵੇ। ਪਹਿਲਾ ਅਧਿਕਾਰ ਮੇਰਾ ਹੈ। ਕੁਤਵਾਲ ਨੇ ਰਾਜੇ ਨੂੰ ਫਾਂਸੀ ਚਾੜ੍ਹ ਦਿਤਾ ਅਤੇ ਮਹਾਤਮਾ ਤੇ ਚੇਲਾ ਉਥੋਂ ਜਿੰਦ ਬਚਾ ਕੇ ਨਿਕਲੇ।

(ਬ-240) **ਬੇਦੀ (ਵੇਦੀ)** :

ਯੱਗ ਜਾਂ ਵਿਆਹ ਸ਼ਾਦੀ ਸਮੇਂ ਰਚਿਆ ਗਿਆ ਮੰਡਪ ਜਿਥੇ ਯੱਗ ਕੀਤਾ ਤੇ ਫੇਰੇ ਲਏ ਜਾਂਦੇ ਹਨ। ਬੇਦੀ ਚਾਰ ਬਾਂਸ ਗੱਡ ਕੇ ਬਣਾਈ ਜਾਂਦੀ ਹੈ, ਉਪਰੋਂ ਇਸ ਨੂੰ ਪਟਿਆਂ ਜਾਂ ਕਿਸੇ ਹੋਰ ਚੀਜ਼ ਨਾਲ ਢੱਕ ਲਿਆ ਜਾਂਦਾ ਹੈ। ਇਸ ਵਿਚ ਆਟੇ ਨਾਲ ਚੌਕ ਪੂਰ ਕੇ ਹਵਨ ਰਖਿਆ ਜਾਂਦਾ ਹੈ। ਲਾੜ੍ਹਾ ਤੇ ਲਾੜ੍ਹੀ ਨੂੰ ਬੇਦੀ ਵਿਚ ਹੀ ਖਾਰਿਆਂ ਉਤੇ ਬਿਠਾਇਆ ਜਾਂਦਾ ਹੈ ਮਗਰੋਂ ਅੱਗ ਦੁਆਲੇ ਫੇਰੇ ਦਿਤੇ ਜਾਂਦੇ ਹਨ।

(ਬ-241) **ਬੇਦੀ** :

ਖਤ੍ਰੀਆਂ ਦੀ ਇਕ ਗੋਤ, ਜਿਸ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ। ਵਿਚਿਤ੍ਰ ਨਾਟਕ ਅਨੁਸਾਰ ਇਸ ਗੋਤ ਦਾ ਨਾਉਂ ਬੇਦੀ, ਵੇਦ ਪਾਠ ਕਰਨ ਤੋਂ ਪਿਆ। 'ਜਿਨੈ ਬੇਦ ਪਠਯੋ ਸੁ ਬੇਦੀ ਕਹਾਏ।' ਵਿਚਿਤ੍ਰ ਨਾਟਕ ਵਿਚ ਸੋਢੀਆਂ ਤੇ ਬੇਦੀਆਂ ਦੀ ਕਥਾ ਵੇਰਵੇ ਨਾਲ ਦਿਤੀ ਹੋਈ ਹੈ।

(ਬ-242) **ਬੇਨਵਾ** :

ਮੁਸਲਮਾਨ ਫ਼ਕੀਰਾਂ ਦਾ ਇਕ ਫ਼ਿਰਕਾ; ਬੇਨਵਾ ਦੇਸ਼ ਵੰਡ ਤੋਂ ਪਹਿਲਾਂ ਜਲੰਧਰ, ਲੁਧਿਆਣਾ ਤੇ ਹੁਸ਼ਿਆਰਪੁਰ ਵਿਚ ਆਮ ਮਿਲਦੇ ਸਨ। ਕੁਝ ਬੇਨਵਾ ਫ਼ਕੀਰ ਕਰਨਾਲ ਵਿਚ ਵੀ ਰਹਿੰਦੇ ਸਨ। ਮਿਸਟਰ ਮੈਕਲੈਗਨ ਅਨੁਸਾਰ ਇਹ ਖ਼ਵਾਜਾ ਹਸਨ ਬਰੀ ਦੇ ਮੁਰੀਦ ਸਨ ਤੇ ਇਹ ਸ਼ਰ੍ਹਾ ਦੇ ਪੂਰੇ ਪਾਬੰਦ ਨਾ ਹੋਣ ਕਰ ਕੇ ਬੇ-ਸ਼ਰ੍ਹਾ ਵੀ ਅਖਵਾਉਂਦੇ ਸਨ।

ਬੇਨਵਾ ਫ਼ਕੀਰ ਟਾਕੀਆਂ ਵਾਲੀ ਗੋਦੜੀ ਪਹਿਨਦੇ ਸਨ

ਅਤੇ ਇਕਾਂਤ ਵਿਚ ਵਾਸਾ ਕਰਦੇ ਸਨ। ਭਿਖਿਆ ਮੰਗਣ ਵੇਲੇ, ਉਹ ਅੰਨ ਤੋਂ ਬਿਨਾਂ ਹੋਰ ਕੋਈ ਵਸਤੂ ਕਦੇ ਨਹੀਂ ਸਨ ਲੈਂਦੇ। ਭਿਖਿਆ ਮੰਗਣ ਵੇਲੇ ਬੜੇ ਕਰੜੇ ਸ਼ਬਦਾਂ ਦੀ ਵਰਤੋਂ ਕਰਦੇ ਸਨ। ਜਿਹੜੇ ਲੋਕ ਇਨ੍ਹਾਂ ਨੂੰ ਭਿੱਛਿਆ ਨਹੀਂ ਸਨ ਦੇਂਦੇ, ਉਨ੍ਹਾਂ ਲਈ ਕਈ ਹਾਸੋ-ਹੀਣੀਆਂ ਉਪਾਧੀਆਂ ਵਰਤ ਕੇ ਉਨ੍ਹਾਂ ਦੀ ਖਿਲੀ ਉਡਾਇਆ ਕਰਦੇ ਸਨ। ਟਿਚਕਰਬਾਜ਼ੀ ਵਿਚ ਇਨ੍ਹਾਂ ਦਾ ਕੋਈ ਟਾਕਰਾ ਨਹੀਂ ਸੀ ਕਰ ਸਕਦਾ।

ਬੇਨਵਾ ਫ਼ਕੀਰ ਕੋਲ ਇਕ ਚਮੜੇ ਦਾ ਲੰਮਾ ਤਸਮਾ ਹੁੰਦਾ, ਜੋ ਉਸ ਕਮਰ ਦੁਆਲੇ ਬੰਨ੍ਹਿਆ ਹੁੰਦਾ। ਪੱਛਮੀ ਪੰਜਾਬ (ਪਾਕਿਸਤਾਨ) ਵਿਚ ਬੇਨਵਾ ਫ਼ਕੀਰ ਅੱਜ ਵੀ ਮਿਲਦੇ ਹਨ।

(ਬ-243) **ਬੇਰ :**

(ੳ) ਹਿੰਦੂ ਬੇਰ ਦੀ ਬ੍ਰਿਛ ਨੂੰ ਪਵਿਤ੍ਰ ਮੰਨਦੇ ਹਨ ਅਤੇ ਯੱਗ ਜਾਂ ਵਿਆਹ ਸਮੇਂ ਜੋ ਵੇਦੀ ਤਿਆਰ ਕੀਤੀ ਜਾਂਦੀ ਹੈ, ਉਹ ਇਸੇ ਬ੍ਰਿਛ ਦੀ ਲਕੜੀ ਦੀ ਹੁੰਦੀ ਹੈ। ਇਸੇ ਲਕੜੀ ਨੂੰ ਆਮ ਤੌਰ ਤੇ ਦਾਹ-ਸੰਸਕਾਰ ਲਈ ਵੀ ਵਰਤਿਆ ਜਾਂਦਾ ਹੈ (ਸਿਆਲਕੋਟ ਗਜ਼ਟੀਅਰ, 11)।

ਇਸਲਾਮੀ ਧਾਰਨਾ ਅਨੁਸਾਰ ਇਕ ਬੇਰੀ ਸਤਵੇਂ ਅਸਮਾਨ ਵਿਚ ਹੈ, ਜਿਸ ਨੂੰ ਬੜੇ ਮਿਠੇ ਫਲ ਪੈਂਦੇ ਹਨ। ਸ਼ੁਭ ਕਰਮਾਂ ਸਦਕਾ ਜੋ ਬਹਿਸ਼ਤ ਜਾਂਦੇ ਹਨ, ਉਨ੍ਹਾਂ ਨੂੰ ਇਸ ਬੇਰੀ ਦੇ ਫਲ ਖਾਣ ਲਈ ਮਿਲਦੇ ਹਨ।

ਲੋਕ-ਗੀਤਾਂ ਵਿਚ ਬੇਰ ਦਾ ਜ਼ਿਕਰ ਆਮ ਮਿਲਦਾ ਹੈ :—

1. ਬੇਰੀਆਂ ਨੂੰ ਬੇਰ ਪੈ ਗਏ
   ਤੈਨੂੰ ਕੁਝ ਨਾ ਲੱਗਾ ਮੁਟਿਆਰੇ।
2. ਬੇਰੀਆਂ 'ਚੋਂ ਬੇਰ ਲਿਆਂਦਾ
   ਭਾਬੀ ਤੇਰੀ ਗੱਲ੍ਹ ਵਰਗਾ।
3. ਬੇਰੀਆਂ ਦੇ ਬੇਰ ਪੱਕ ਗਏ
   ਦਸ ਕਿਹੜੇ ਬਹਾਨੇ ਆਵਾਂ।

(ਅ) ਬੇਰੀਆਂ ਦੀ ਬਿੰਬ ਪੰਜਾਬ ਲੋਕ-ਕਹਾਣੀ ਵਿਚ ਵੀ ਮਿਲਦੀ ਹੈ।

(ਬ-244) **ਬੇਰ ਸਾਹਿਬ :**

ਉਹ ਬੇਰੀ ਜਿਸ ਨਾਲ ਕਿਸੇ ਗੁਰੂ ਸਾਹਿਬਾਨ ਦਾ ਸੰਬੰਧ ਰਿਹਾ ਅਥਵਾ ਛੁਹ ਪ੍ਰਾਪਤ ਹੋਈ ਹੋਵੇ। ਅਜਿਹੀ ਬੇਰੀ ਨੂੰ ਆਦਰ ਨਾਲ ਬੇਰ ਸਾਹਿਬ ਕਿਹਾ ਜਾਂਦਾ ਹੈ। ਬੇਰ ਸਾਹਿਬ ਕਈ ਹਨ :

1. ਬੇਰ ਸਾਹਿਬ ਸੁਲਤਾਨਪੁਰ : ਸੁਲਤਾਨਪੁਰ ਵਿਚ ਸ਼ਹਿਰ ਤੋਂ ਪੱਛਮ ਵਲ ਇਕ ਬੇਰ, ਜਿਸ ਹੇਠ ਗੁਰੂ ਨਾਨਕ ਦੇਵ ਜੀ ਬੇਈਂ ਵਿਚ ਇਸ਼ਨਾਨ ਕਰਨ ਵੇਲੇ ਕਪੜੇ ਉਤਾਰ ਕੇ ਰਖਦੇ ਸਨ।

2. ਬਾਬੇ ਦੀ ਬੇਰ ਸਿਆਲਕੋਟ : ਸਿਆਲਕੋਟ ਵਿਚ ਇਕ ਬੇਰ, ਜਿਸ ਦੇ ਹੇਠ ਗੁਰੂ ਨਾਨਕ ਦੇਵ ਜੀ ਵਿਰਾਜੇ ਸਨ। ਇਥੇ ਬੈਠ ਕੇ ਹੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਨੂੰ 'ਸੱਚ' ਤੇ 'ਝੂਠ' ਖ਼ਰੀਦਣ ਲਈ, ਸਿਆਲਕੋਟ ਸ਼ਹਿਰ ਭੇਜਿਆ। ਦੇਸ਼ ਵੰਡ ਤੋਂ ਪਹਿਲਾਂ ਇਥੇ ਵਿਸਾਖੀ ਤੇ ਬਸੰਤ ਪੰਚਮੀ ਨੂੰ ਭਾਰੀ ਮੇਲਾ ਲੱਗਦਾ ਸੀ।

3. ਸਿਆਲਕੋਟ ਤੋਂ ਚਾਰ ਕੋਹ ਪੱਛਮ ਵਲ ਸਾਹੋ ਪਿੰਡ ਵਿਚ ਇਕ ਬੇਰੀ, ਜਿਸ ਹੇਠ ਗੁਰੂ ਨਾਨਕ ਦੇਵ ਜੀ ਵਿਰਾਜੇ ਸਨ।

4. ਲਾਹੌਰ ਵਿਚ ਬਰਕੀ ਦੇ ਲਾਗੇ ਪਿੰਡ ਖਰੜ ਦੇ ਨੇੜੇ ਇਕ ਬੇਰ, ਜਿਸ ਨਾਲ ਗੁਰੂ ਹਰਿਗੋਬਿੰਦ ਸਾਹਿਬ ਨੇ, ਪਢਾਣੇ ਤੋਂ ਇਥੇ ਆਉਂਦਿਆਂ ਘੋੜਾ ਬੱਧਾ ਸੀ। ਦੇਸ਼ ਵੰਡ ਤੋਂ ਪਹਿਲਾਂ ਇਥੇ ਪੋਹ ਸੁਦੀ ਸਤਮੀ ਨੂੰ ਭਾਰੀ ਮੇਲਾ ਲੱਗਦਾ ਸੀ।

5. ਜਗਰਾਉਂ ਤੋਂ ਨੌਂ ਮੀਲ ਦੱਖਣ ਪੂਰਬ ਵਲ ਸੀਲੋਆਨਾ ਪਿੰਡ ਵਿਚ ਇਕ ਬੇਰ, ਜਿਸ ਦੇ ਹੇਠ ਗੁਰੂ ਗੋਬਿੰਦ ਸਿੰਘ ਸਾਹਿਬ ਵਿਰਾਜੇ ਸਨ, ਇਥੇ ਹੀ ਰਾਇ ਕਲ੍ਹਾ ਗੁਰੂ ਜੀ ਨੂੰ ਮਿਲਿਆ ਸੀ। ਇਥੇ ਗੁਰਦਵਾਰਾ ਹੈ, ਜਿਥੇ ਹਰ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

(ਬ-245) **ਬੇਲੂਆ :**

ਇਕ ਲੋਕ-ਕਾਵਿ-ਰੂਪ ਜੋ ਪੁਣਛ ਦੇ ਇਲਾਕੇ ਵਿਚ ਬੜਾ ਪ੍ਰਚਲਤ ਹੈ। ਬੇਲੂਆ ਸ਼ਬਦ ਬੇਲੀ (ਭਾਵ ਸਜਨ-ਮਿਤ੍ਰ) ਦਾ ਸਥਾਨਕ ਉਪਭਾਖਾਈ ਰੂਪ ਹੈ। ਬੇਲੂਆ ਸੰਬੋਧਨੀ ਗੀਤ ਹਨ ਤੇ ਇਨ੍ਹਾਂ ਵਿਚ ਆਪਣੇ ਪ੍ਰੀਤਮ ਨੂੰ ਮਿਹਣੇ ਤਾਣੇ ਤੇ ਗਿਲੇ ਨਿਹੋਰੇ ਦਿਤੇ ਹੁੰਦੇ ਹਨ। ਇਨ੍ਹਾਂ ਦੀ ਬੋਲੀ ਬੜੀ ਮਿੱਠੀ ਤੇ ਸੁਰ ਪ੍ਰੇਮ-ਭਿਜੀ ਹੁੰਦੀ ਹੈ। ਇਹ ਗੀਤ ਆਮ ਤੌਰ ਤੇ ਖ਼ੁਸ਼ੀ ਦੇ ਮੌਕੇ ਉਤੇ ਅਥਵਾ ਨੱਚਣ ਟੱਪਣ ਵੇਲੇ ਗਾਏ ਜਾਂਦੇ ਹਨ :

ਹੱਲਾ ਬੇਲੂਆ ਓ, ਹੱਲਾ ਬੇਲੂਆ ਓ
ਬੇਲਾ ਮਾਹੜਾ ਰੁਸੀ ਰੁਸੀ ਜਾਂਦਾ ਬੇਲੂਆ
ਦੂਰੋਂ ਦੂਰੋਂ ਜਾਂਦਾ, ਮਾਹੜਾ ਬੰਸਰੀ ਬਜਾਂਦਾ
ਲੋਕੋ ਦੀਆਂ ਰੰਨਾਂ ਭਰਮਾਂਦਾ ਬੇਲੂਆ,
ਹੱਲਾ ਬੇਲੂਆ ਓ।
ਚੁੱਲ੍ਹੇ ਨਹੀਂ ਅੱਗ, ਘੜੋਲੇ ਨਹੀਂ ਪਾਣੀ
ਕੁਥੈ ਗਈ ਘਰੈ ਦੀ ਮਜਾਨੀ ਬੇਲੂਆ
ਹੱਲਾ ਬੇਲੂਆ ਓ।

(ਬ-246) **ਬੇਵਰ (ਬਿਉਰ) :**

ਵਿਆਹ-ਸ਼ਾਦੀ ਅਥਵਾ ਕਿਸੇ ਮੰਗਲ-ਕਾਰਜ ਵੇਲੇ ਦਿਤੇ ਕਪੜੇ। ਜੇ ਪਹਿਨਣ ਦੇ ਕਪੜੇ ਦੋ ਹੋਣ, ਤਾਂ ਬੇਵਰ ਅਤੇ ਜੇ ਤਿੰਨ ਹੋਣ ਤਾਂ ਤ੍ਰੇਵਰ ਅਖਵਾਉਂਦਾ ਹੈ। ਮਰਦਾਂ ਦੇ ਕਪੜੇ ਆਮ ਤੌਰ ਤੇ ਦੋ ਦਿਤੇ ਜਾਂਦੇ ਹਨ ਤੇ ਉਨ੍ਹਾਂ ਨੂੰ ਬੇਵਰ ਕਿਹਾ ਜਾਂਦਾ ਹੈ।

(ਬ-247) **ਬੇੜ੍ਹ (ਬਾਇੜ) ਬੰਨ੍ਹਣੀ :**

ਵਿਆਹ ਦੀ ਇਕ ਸਥਾਨਕ ਰਸਮ; ਪੁਆਧ ਵਿਚ ਵਿਆਹ ਦਾ ਮੁੱਢ, ਘਰ ਦੇ ਵਡੇ ਦਰਵਾਜ਼ੇ ਦੀ ਉਪਰਲੀ ਬਾਹੀ ਉਤੇ, ਹਰੇ ਘਾਹ ਦੀ ਬੇੜ੍ਹ (ਰੱਸੀ) ਬੰਨ੍ਹ ਕੇ ਕੀਤਾ ਜਾਂਦਾ ਹੈ।

(ਬ-248) **ਬੇੜੀ ਘੋੜੀ :**

ਤਲਾਗੰਗ (ਜ਼ਿਲਾ ਅਟਕ) ਦੇ ਮੁਸਲਮਾਨਾਂ ਵਿਚ ਪ੍ਰਚਲਤ ਇਕ ਰਸਮ; ਜਦੋਂ ਬਰਾਤ ਕੁੜੀ ਦੇ ਬੂਹੇ 'ਤੇ ਢੁਕਦੀ ਹੈ ਤਾਂ ਨੈਣ ਵਰ-ਪੱਖ ਦੇ ਕੁਝ ਸਕੇ ਰਿਸ਼ਤੇਦਾਰ— ਪਿਉ ਚਾਚੇ, ਭਰਾ ਤੇ ਮਾਮੇ ਆਦਿ ਦੇ ਆਟੇ ਦੇ ਪੁਤਲੇ ਬਣਾ ਕੇ ਇਕ ਥਾਂ ਰਖ ਦੇਂਦੀ ਹੈ ਤੇ ਫਿਰ ਵਰ-ਪੱਖ ਨੂੰ ਇਹ ਤੌਖਲਾ ਦੇ ਕੇ ਕਿ ਉਹ ਇਨ੍ਹਾਂ ਉਤੇ ਮੰਤਰ ਮਾਰ ਕੇ ਆਪਣੇ ਵਸ ਵਿਚ ਕਰ ਲਏਗੀ ਜਾਂ ਉਨ੍ਹਾਂ ਨੂੰ ਕਸ਼ਟ ਦੇਵੇਗੀ, ਕੁਝ ਨਕਦ ਪੈਸੇ ਝਾੜ ਲੈਂਦੀ ਹੈ। ਇਸ ਰਸਮ ਨੂੰ 'ਬੇੜੀ ਘੋੜੀ' ਕਹਿੰਦੇ ਹਨ।

(ਬ-249) **ਬੇੜੀ ਦੀ ਕੜੀ :**

ਡੇਰਾ ਗ਼ਾਜ਼ੀ ਖ਼ਾਨ ਦੇ ਜ਼ਿਲੇ ਵਿਚ ਜੇ ਕਿਸੇ ਤੀਵੀਂ ਦੇ ਬੱਚੇ ਬਾਲ ਅਵਸਥਾ ਵਿਚ ਹੀ ਮਰ ਜਾਣ ਤਾਂ ਉਹ ਗਰਭ ਦੇ ਤੀਜੇ ਮਹੀਨੇ, ਆਪਣੀ ਸੱਜੀ ਲੱਤ 'ਤੇ, ਕਿਸੇ ਅਜਿਹੀ ਬੇੜੀ ਦੇ ਲੋਹੇ ਦੇ ਕੜੇ ਬਣਵਾ ਕੇ ਪਹਿਨਦੀ ਹੈ, ਜੋ ਡੁਬ ਗਈ ਹੋਵੇ। ਇਸ ਤਰ੍ਹਾਂ ਉਸ ਦੇ ਬੱਚੇ ਅਕਾਲ ਚਲਾਣਾ ਨਹੀਂ ਕਰਦੇ।

(ਬ-250) **ਬੇੜੀ ਦੀ ਘਾਸੀ :**

ਅਸਮਾਨ ਉਤੇ ਤਾਰਿਆਂ ਦੇ ਸਮੂਹ ਦਾ ਬਣਿਆ ਇਕ ਮਾਰਗ; ਇਸ ਨੂੰ ਪੰਜਾਬ ਦੇ ਮੁਸਲਮਾਨ 'ਬੇੜੇ ਦੀ ਘਾਸੀ' ਕਹਿੰਦੇ ਹਨ। ਮੁਸਲਮਾਨੀ ਅਕੀਦੇ ਅਨੁਸਾਰ ਜਲ ਪਰਲੋ ਸਮੇਂ ਹਜ਼ਰਤ ਨੂਹ ਦਾ ਬੇੜਾ ਅਕਾਸ਼ ਨਾਲ ਜਾ ਟਕਰਾਇਆ ਸੀ ਤੇ ਘਾਸੀ ਬਣ ਗਈ। ਇਸ ਦੇ ਅਨੇਕਾਂ ਹੋਰ ਨਾਂ ਹਨ— ਕਹਿਕਸ਼ਾਂ, ਅਕਾਸ਼ ਗੰਗਾ, ਸਵਰਗ ਦਾ ਰਾਹ ਆਦਿ। ਹਰ ਇਲਾਕੇ ਦੇ ਲੋਕਾਂ ਨੇ, ਆਪੋ ਆਪਣੀ ਕਲਪਨਾ ਤੇ ਅਨੁਭਵ ਤੇ ਅਕੀਦੇ ਅਨੁਸਾਰ ਇਸ ਤਾਰਾ ਸਮੂਹ ਨਾਲ ਕੋਈ ਨਾ ਕੋਈ ਰਵਾਇਤ ਤੇ ਮਨੌਤ ਜੋੜ ਰੱਖੀ ਹੈ।

(ਬ-251) **ਬੇੜੀ ਬੰਨ੍ਹਣਾ :**

ਕਈ ਮੁਸਲਮਾਨ ਆਪਣੇ ਨਵੇਂ ਜੰਮੇ ਬੱਚੇ ਦੀ, ਬਦ-ਰੂਹਾਂ ਤੋਂ ਰਖਿਆ ਕਰਨ ਲਈ, ਬੱਚੇ ਦੇ ਖੱਬੇ ਪੈਰ ਉਤੇ, ਅਜਮੇਰ ਦੇ ਪ੍ਰਸਿਧ ਪੀਰ ਮਹੀਉਦੀਨ ਚਿਸ਼ਤੀ ਦੇ ਨਾਂ ਦੀ, ਨੀਲੇ ਰੰਗ ਦੀ ਡੋਰੀ ਬੰਨ੍ਹ ਦੇਂਦੇ ਹਨ। ਰੋਹਤਕ ਦੇ ਮੁਸਲਮਾਨਾਂ ਵਿਚ ਕਾਲੇ ਰੰਗ ਦੀ ਡੋਰੀ ਬੰਨ੍ਹਣ ਦਾ ਰਿਵਾਜ ਹੈ, ਜੋ ਬੱਚੇ ਦੇ ਦੋਹਾਂ ਪੈਰਾਂ ਉਤੇ ਬੰਨ੍ਹੀ ਜਾਂਦੀ ਹੈ। ਜਦੋਂ ਬੱਚਾ ਤਿੰਨ ਜਾਂ ਚਾਰ ਸਾਲਾਂ ਦਾ ਹੁੰਦਾ ਹੈ ਤਾਂ ਉਸ ਨੂੰ ਅਜਮੇਰ ਚਿਸ਼ਤੀ ਦੀ ਦਰਗਾਹ ਤੇ ਲਿਜਾਇਆ ਜਾਂਦਾ ਹੈ ਅਤੇ ਉਥੇ ਸਵਾ ਪੰਜ ਸੇਰ ਮਲੀਦਾ ਵੰਡਦੇ ਹਨ ਅਤੇ ਕੁਝ ਕਪੜੇ ਤੇ ਪੈਸੇ ਦਾਨ ਕਰਦੇ ਹਨ। ਇਸ ਰੀਤ ਨੂੰ 'ਬੇੜੀ ਬੰਨ੍ਹਣਾ' ਕਹਿੰਦੇ ਹਨ।

(ਬ-252) **ਬੈਆ, ਬਇਆ :**

(ੳ) ਇਕ ਸੰਕਲਪ, ਜਿਸ ਵਿਚ ਵਰ੍ਹੇ ਭਰ ਲਈ ਖਾਣ ਪੀਣ ਤੋਂ ਪਹਿਲਾਂ ਆਪਣੇ ਇਸ਼ਟ ਦਾ ਨਾਉਂ ਕਿਸੇ ਦੂਜੇ ਤੋਂ ਸੁਣਿਆ ਜਾਂਦਾ ਹੈ। ਪੂਰਾ ਬੈਆ ਪੰਜਾਂ ਵਰ੍ਹਿਆਂ ਵਿਚ ਸੰਪੂਰਨ ਹੁੰਦਾ ਹੈ। ਸੰਕਲਪ ਕਰਨ ਵਾਲਾ ਪੰਜ ਸਾਲਾਂ ਤਕ ਹਰ ਵਰ੍ਹੇ ਇਕ ਨਵੇਂ ਬਇਐ ਨੂੰ ਨਿਬਾਹੁਣ ਦਾ ਪ੍ਰਣ ਲੈਂਦਾ ਹੈ। ਵੈਸ਼ਨੋ ਮਤ ਵਿਚ ਕ੍ਰਿਸ਼ਨ ਭਗਤਾਂ ਵਿਚ ਪ੍ਰਚਲਤ ਪੰਜ ਬਇਐ ਇਹ ਹਨ: ਗੰਗਾ ਬਿਸ਼ਨ, ਰਾਧੇ ਕ੍ਰਿਸ਼ਨ, ਕੇਵਲ ਕ੍ਰਿਸ਼ਨ, ਤੁਲਸੀ ਕ੍ਰਿਸ਼ਨ ਤੇ ਰਾਮ ਸਹਾਈ।

ਕਿਸੇ ਸ਼ੁਭ ਤਿੱਥ, ਸੰਗਰਾਂਦ ਅਥਵਾ ਜਨਮ ਅਸ਼ਟਮੀ ਨੂੰ ਸਰਘੀ ਵੇਲੇ ਇਸ਼ਨਾਨ ਕਰ ਕੇ ਬਇਐ ਦਾ ਸੰਕਲਪ ਕੀਤਾ ਜਾਂਦਾ ਹੈ ਅਤੇ ਹਰ ਵਰ੍ਹੇ ਵਾਰੋ ਵਾਰੀ ਪੰਜ ਬਇਐ ਨਿਭਾਹੇ ਜਾਂਦੇ ਹਨ। ਵਿਧੀ ਇਸ ਤਰ੍ਹਾਂ ਹੈ—ਬੈਆ ਰਖਣ ਵਾਲੇ ਨੇ ਜਦੋਂ ਵੀ ਖਾਣ ਪੀਣ ਦੀ ਕੋਈ ਵਸਤੂ ਮੂੰਹ ਲਗਾਣੀ ਹੋਵੇ ਤਾਂ ਉਸ ਨੂੰ ਕਿਸੇ ਤੋਂ ਬਇਐ ਦੇ ਸ਼ਬਦ ਸੁਣਨੇ ਜ਼ਰੂਰ ਹੁੰਦੇ ਹਨ, ਜਿਵੇਂ ਪਹਿਲੇ ਵਰ੍ਹੇ ਗੰਗਾ ਬਿਸ਼ਨ ਦੂਜੇ ਵਰ੍ਹੇ ਰਾਧਾ ਕ੍ਰਿਸ਼ਨ ਇਤਿਆਦਿ।

ਜਦੋਂ ਇਕ ਵਰ੍ਹੇ ਦਾ ਬੈਆ ਪੂਰਾ ਹੋ ਜਾਂਦਾ ਹੈ ਤਾਂ ਪ੍ਰੋਹਿਤ ਨੂੰ ਸੱਦ ਕੇ ਕੁੰਭ ਪੂਰਿਆ ਜਾਂਦਾ ਹੈ ਫਿਰ ਪ੍ਰੋਹਿਤ ਨੂੰ ਭੋਜਨ ਖਵਾਉਣ ਮਗਰੋਂ ਕੁਝ ਕਪੜੇ ਤੇ ਨਕਦੀ ਆਦਿ ਭੇਟ ਕੀਤੀ ਜਾਂਦੀ ਹੈ। ਦੂਜੇ, ਤੀਜੇ ਤੇ ਚੌਥੇ ਵਰ੍ਹੇ ਧਾਤ ਦਾ ਕੁੰਭ ਪੂਰਿਆ ਜਾਂਦਾ ਹੈ ਤੇ ਪੰਜਵੇਂ ਵਰ੍ਹੇ ਚਾਂਦੀ ਦਾ, ਜਿਸ ਦੇ ਉਤੇ ਸੋਨੇ ਦੀ ਚੱਪਣੀ ਬਣਵਾ ਕੇ ਰਖੀ ਜਾਂਦੀ ਹੈ। ਹਰ ਵਰ੍ਹੇ, ਕੁੰਭ ਪੂਰ ਕੇ ਪ੍ਰੋਹਿਤ ਨੂੰ ਦਾਨ ਦੇ ਦਿਤਾ ਜਾਂਦਾ ਹੈ।

ਬਇਆ ਰਖਣ ਵਾਲਾ, ਜੋ ਅਚੇਤ ਹੀ ਖਾਣ ਪੀਣ ਸਮੇਂ, ਉਸ ਵਰ੍ਹੇ ਦੇ ਬਇਐ ਦੇ ਸ਼ਬਦ ਕਿਸੇ ਤੋਂ ਅਖਵਾਣੋਂ ਭੁਲ ਜਾਵੇ ਤਾਂ ਪ੍ਰਾਸਚਿਤ ਵਜੋਂ ਅਗਲੇ ਦਿਨ ਜਾਂ ਤਿੱਥ ਨੂੰ ਉਸ ਲਈ ਵਰਤ ਰਖਣਾ ਜ਼ਰੂਰੀ ਹੈ। ਜੇ ਬਇਆ ਆਖਣ ਵਾਲੇ ਕੋਈ ਵੀ ਸ਼ਖ਼ਸ ਕੋਲ ਨਾ ਹੋਵੇ ਤੇ ਖਾਣ ਪੀਣ ਦੀ ਸਖ਼ਤ ਮਜਬੂਰੀ ਆ ਬਣੇ ਤਾਂ ਕਿਸੇ ਕਾਂਸ਼ੀ ਜਾਂ ਪਿੱਤਲ ਦੇ ਭਾਂਡੇ ਨੂੰ ਬੈਆ ਦੇ ਬੋਲ ਸੁਣਾ ਕੇ ਕਿਸੇ ਚੀਜ਼ ਨਾਲ ਉਸ ਨੂੰ ਖੜਕਾ ਦਿਤਾ ਜਾਂਦਾ ਹੈ ਤੇ ਅਗਲੇ ਦਿਨ ਪ੍ਰਾਸਚਿਤ ਵਜੋਂ ਵਰਤ ਰਖ ਲਿਆ ਜਾਂਦਾ ਹੈ।

ਸਨਾਤਨੀ ਹਿੰਦੂਆਂ ਵਿਚ ਬੈਆ ਰਖਣ ਦਾ ਬੜਾ ਮਹਾਤਮ ਹੈ। ਧਾਰਨਾ ਹੈ ਕਿ ਇਸ ਸੰਕਲਪ ਨੂੰ ਮਰਯਾਦਾ ਪੂਰਵਕ ਨਿਭਾਹੁਣ ਵਾਲਾ ਬੈਕੁੰਠ ਦਾ ਭਾਗੀ ਬਣਦਾ ਹੈ ਤੇ ਉਸ ਦੇ ਸਭ ਪਾਪ ਧੋਤੇ ਜਾਂਦੇ ਹਨ।

(ਅ) ਕਰਵਾ ਚੌਥ ਦੇ ਤਿਉਹਾਰ ਉਤੇ ਕੱਤਕ ਵਦੀ ਚੌਥ ਨੂੰ ਤੀਵੀਆਂ ਕਰਵੇ (ਪਾਣੀ ਨਾਲ ਭਰੇ ਘੜੇ) ਦੀ ਪੂਜਾ ਕਰਦੀਆਂ ਤੇ ਵਰਤ ਰਖਦੀਆਂ ਹਨ। ਵਰਤ ਤੇ ਕਰਵਾ ਪੂਜਣ ਮਗਰੋਂ ਸੁਹਾਗਣਾਂ ਆਪਣੀ ਸੱਸ (ਜੇ ਸੱਸ ਨਾ ਹੋਵੇ ਤਾਂ ਸਹੁਰੇ ਪ੍ਰਵਾਰ ਦੀ ਕਿਸੇ ਹੋਰ ਵਡਿਕੀ) ਨੂੰ ਮਠਿਆਈ, ਫਲ ਤੇ ਕੁਝ ਹੋਰ ਵਸਤੂਆਂ ਭੇਟ ਕਰਦੀਆਂ ਹਨ। ਇਨ੍ਹਾਂ ਪਦਾਰਥਾਂ ਨੂੰ ਬੈਆ ਜਾਂ ਪੋਹੀਆ ਕਿਹਾ ਜਾਂਦਾ ਹੈ।

**(ਬ-253) ਬੈਕੁੰਠ :**

ਵਿਸ਼ਨੂੰ ਦਾ ਲੋਕ, ਇਕ ਸਵਰਗ। ਪੁਰਾਣਾਂ ਅਨੁਸਾਰ ਬੈਕੁੰਠ ਅਸੀ ਹਜ਼ਾਰ (80,000) ਮੀਲ ਦੇ ਘੇਰੇ ਵਿਚ ਫੈਲਿਆ ਹੋਇਆ ਹੈ। ਇਹ ਬਹੁਤ ਹੀ ਸੁੰਦਰ ਤੇ ਸ਼ਾਂਤ ਅਸਥਾਨ ਹੈ। ਇਥੋਂ ਦੀਆਂ ਮਾੜੀਆਂ ਹੀਰੇ ਮੋਤੀਆਂ ਦੀਆਂ ਬਣੀਆਂ ਹੋਈਆਂ ਹਨ ਤੇ ਥੰਮ ਕੀਮਤੀ ਪੱਥਰਾਂ—ਲਾਲ, ਜ਼ਮੁਰਦ ਤੇ ਪੰਨੇ ਆਦਿ ਦੇ ਹਨ। ਇਥੋਂ ਦੀ ਧਰਤੀ ਸੋਨੇ ਦੀ ਹੈ। ਬੈਕੁੰਠ ਵਿਚ ਪੰਜ ਸਰੋਵਰ ਹਨ ਜੋ ਲਾਲ, ਚਿੱਟੇ ਤੇ ਨੀਲੇ ਰੰਗ ਦੇ ਕੰਵਲ ਫੁੱਲਾਂ ਨਾਲ ਸ਼ੋਭਾ ਦੇ ਰਹੇ ਹਨ। ਇਸੇ ਲੋਕ ਵਿਚ ਵਿਸ਼ਨੂੰ ਚਿੱਟੇ ਰੰਗ ਦੇ ਕੰਵਲ ਫੁੱਲ ਵਿਚ ਵਿਰਾਜੇ ਰਹਿੰਦੇ ਹਨ। ਉਨ੍ਹਾਂ ਦੇ ਸੱਜੇ ਪਾਸੇ ਲਖਸ਼ਮੀ ਦੇਵੀ ਰਹਿੰਦੀ ਹੈ। ਸਾਰਾ ਬੈਕੁੰਠ ਵਿਸ਼ਨੂੰ ਦੀ ਆਭਾ ਸਦਕਾ ਜਗਮਗਾਂਦਾ ਰਹਿੰਦਾ ਹੈ ਤੇ ਲਖਸ਼ਮੀ ਦੇ ਜਿਸਮ ਦੀ ਸੁਗੰਧੀ ਸਦਕਾ ਮਹਿਕਿਆ ਰਹਿੰਦਾ ਹੈ।

ਆਕਾਸ਼ ਵਿਚਲੀ ਗੰਗਾ ਬੈਕੁੰਠ ਵਿਚ ਹੀ ਵਗਦੀ ਹੈ।

ਧਾਰਨਾ ਹੈ ਕਿ ਵਿਸ਼ਨੂੰ ਭਗਤ ਮੁਕਤ ਹੋ ਕੇ, ।ਇਸੇ ਬੈਕੁੰਠ ਵਿਚ ਜਾਂਦੇ ਹਨ।

**(ਬ-254) ਬੈਕੁੰਠ ਚੌਦਸ :**

ਕੱਤਕ ਦੀ ਚਾਨਣ ਪੱਖ ਦੀ ਚੌਦਸ ਨੂੰ 'ਬੈਕੁੰਠ ਚੌਦਸ' ਕਹਿੰਦੇ ਹਨ। ਇਸ ਦਿਨ ਸਨਾਤਨੀ ਹਿੰਦੂ ਸ਼ਿਵ ਜੀ ਤੇ ਵਿਸ਼ਨੂੰ ਦੀ ਉਪਾਸ਼ਨਾ ਕਰਦੇ, ਵਰਤ ਰਖਦੇ ਤੇ ਪੁੰਨ ਦਾਨ ਕਰਦੇ ਹਨ। ਉਨ੍ਹਾਂ ਦੀ ਧਾਰਨਾ ਹੈ ਕਿ ਇਸ ਦਿਨ ਮਰਯਾਦਾ ਅਨੁਸਾਰ ਵਰਤ ਰੱਖਣ ਅਤੇ ਸ਼ਿਵ ਤੇ ਵਿਸ਼ਨੂੰ ਦੀ ਪੂਜਾ ਕਰਨ ਨਾਲ, ਪ੍ਰਾਣੀ ਬੈਕੁੰਠ ਜਾਂਦਾ ਹੈ।

ਇਹ ਵਰਤ ਸ਼ਿਵ ਤੇ ਵੈਸ਼ਨੂੰ ਦੋਹਾਂ ਮਤਾਂ ਦੇ ਅਨੁਯਾਈਆਂ ਵਿਚ ਪ੍ਰਚਲਤ ਹੈ। ਪੁਰਾਣਾਂ ਵਿਚ ਇਸ ਵਰਤ ਦੇ ਮਹਾਤਮ ਬਾਰੇ ਇਕ ਕਥਾ ਪ੍ਰਚਲਤ ਹੈ: ਵਿਸ਼ਨੂੰ ਭਗਵਾਨ, ਕੱਤਕ ਦੀ ਚਾਨਣ ਪੱਖ ਦੀ ਚੌਦਸ ਨੂੰ, ਸ਼ਿਵ ਸ਼ੰਕਰ ਦੀ ਪੂਜਾ ਕਰਨ ਲਈ ਬਨਾਰਸ ਦੇ 'ਮਨੀ ਕਰਣਕਾ' ਘਾਟ ਉਤੇ ਪਹੁੰਚੇ ਤੇ ਇਸ਼ਨਾਨ ਮਗਰੋਂ ਸੌ ਕੰਵਲ ਫੁੱਲਾਂ ਨਾਲ ਸ਼ਿਵ ਦੀ ਪੂਜਾ ਕਰਨ ਲਗੇ। ਜਦੋਂ ਫੁੱਲ ਗਿਣੇ ਤਾਂ ਇਕ ਘਟ ਸੀ। ਵਿਸ਼ਨੂੰ ਨੇ ਸ਼ਰਧਾ ਭਾਵਨਾ ਨਾਲ ਆਪਣਾ ਇਕ ਨੇਤਰ ਕਢ ਕੇ ਕੰਵਲ ਫੁੱਲ ਦੀ ਥਾਂ ਰੱਖ ਕੇ, ਸ਼ਿਵ ਨੂੰ ਭੇਟ ਕਰ ਦਿਤਾ। ਵਿਸ਼ਨੂੰ ਦੀ ਅਪਾਰ ਸ਼ਰਧਾ ਤੇ ਭਗਤੀ ਭਾਵਨਾ ਵੇਖ ਕੇ, ਸ਼ਿਵ ਨੇ ਪ੍ਰਸੰਨ ਹੋ ਕੇ ਵਿਸ਼ਨੂੰ ਨੂੰ, ਤ੍ਰੈਲੋਕੀ ਦਾ ਰਾਜ ਬਖ਼ਸ਼ਿਆ ਅਤੇ ਨਾਲ ਹੀ ਅਸੁਰਾਂ ਦੇ ਨਾਸ਼ ਲਈ ਇਕ ਹਥਿਆਰ ਵੀ ਦਿਤਾ। ਸ਼ਿਵ ਨੇ ਲੋਕ-ਕਲਿਆਨ ਲਈ ਵਰ ਬਖ਼ਸ਼ਿਆ ਕਿ ਇਸ ਪੁੰਨ-ਤਿੱਥੀ ਨੂੰ ਜਿਹੜੇ ਸ਼ਰਧਾਵਾਨ ਮਰਯਾਦਾ ਪੂਰਵਕ ਵਰਤ ਰਖਣਗੇ, ਉਨ੍ਹਾਂ ਦਾ ਨਿਵਾਸ ਬੈਕੁੰਠ ਵਿਚ ਹੋਵੇਗਾ। ਪਰ ਕੇਵਲ ਅਜਿਹੇ ਭਗਤਾਂ ਦਾ ਹੀ ਜਿਹੜੇ ਪਹਿਲਾਂ ਵਿਸ਼ਨੂੰ ਦੀ ਤੇ ਫਿਰ ਸ਼ਿਵ ਦੀ ਉਪਾਸ਼ਨਾ ਕਰਨਗੇ। ਇਹੋ ਕਾਰਨ ਹੈ ਕਿ ਇਸ ਵਰਤ ਨੂੰ ਸ਼ੈਵ ਤੇ ਵੈਸ਼ਨਵ ਦੋਹਾਂ ਮਤਾਂ ਵਾਲੇ ਰਖਦੇ ਹਨ।

ਕੱਤਕ ਦੇ ਹਨੇਰੇ ਪੱਖ ਦੀ ਚੌਦਸ ਨੂੰ 'ਨਰਕ ਚੌਦਸ' ਕਿਹਾ ਜਾਂਦਾ ਹੈ ਤੇ ਇਸ ਦਿਨ ਹਿੰਦੂ ਯਮ ਦੀ ਪੂਜਾ ਕਰਦੇ ਹਨ (ਵੇਖੋ : ਨਰਕ ਚੌਦਸ)।

**(ਬ-255) ਬੇਖਰ :**

ਬੇਖਰ ਉਨ੍ਹਾਂ ਠੇਕੇਦਾਰਾਂ ਨੂੰ ਕਹਿੰਦੇ ਹਨ ਜੋ ਕੱਚੀਆਂ ਖਜੂਰਾਂ ਦੀ ਫ਼ਸਲ ਖ਼ਰੀਦਿਆ ਕਰਦੇ ਸਨ। ਅਰਬੀ ਬੈ+ਖਰ; ਬੈ ਦਾ ਭਾਵ ਵੇਚਣਾ ਤੇ ਖਰ ਦਾ ਖ਼ਰੀਦਣਾ ਹੈ। ਖਜੂਰਾਂ ਦੇ ਪਕਣ ਤਕ ਉਹ ਖਜੂਰਾਂ ਦੀ ਰਾਖੀ ਕਰਦੇ ਤੇ ਜਦੋਂ ਖਜੂਰਾਂ ਪਕ ਜਾਂਦੀਆਂ ਤਾਂ ਇਨ੍ਹਾਂ ਨੂੰ ਵੇਚ ਦੇਂਦੇ। ਦੀਵਾਨ ਸਾਵਨ ਮਲ ਦੇ ਸਮੇਂ ਮੁਲਤਾਨ ਵਿਚ ਬੇਖਰਾਂ ਦਾ ਮਹਤਵਪੂਰਣ ਸਥਾਨ ਬਣ ਚੁਕਾ ਸੀ। ਸਰਕਾਰ ਨੇ ਖਜੂਰਾਂ ਦੀ ਸਾਰੀ ਫਸਲ ਲੈ ਲੈਣੀ ਅਤੇ ਫਿਰ ਹਾੜ ਵਿਚ ਹਰ ਸਾਲ ਖਜੂਰਾਂ ਦੀ ਫ਼ਸਲਾਂ ਇਕ ਮਿਥੇ ਹੋਏ ਮੁੱਲ ਤੇ ਬੇਖਰਾਂ

ਨੂੰ ਵੇਚ ਦਿਤੀ ਜਾਂਦੀ। ਖਜੂਰਾਂ ਦੀ ਰਾਖੀ, ਪਕਾਣ, ਤੋੜਨ, ਤੇ ਸੁਕਾਣ ਦਾ ਸਾਰਾ ਖ਼ਰਚਾ ਬੇਖਰਾਂ ਦੇ ਸਿਰ ਪੈਂਦਾ। ਮਿਥੀ ਗਈ ਰਕਮ ਸਰਕਾਰ ਸਖ਼ਤੀ ਨਾਲ ਉਗਰਾਹੁੰਦੀ ਸੀ।

ਬਰਤਾਨਵੀ ਸਰਕਾਰ ਸਮੇਂ ਵੀ ਇਹੋ ਪ੍ਰਥਾ ਥੋੜੀ ਜਿਹੀ ਤਬਦੀਲੀ ਨਾਲ ਜਾਰੀ ਰਹੀ। ਇਹ ਵਿਪਾਰ ਬੜੇ ਲਾਹੇਵੰਦਾ ਸੀ, ਤਦੇ ਤਾਂ ਅਖਾਣ ਹੈ:

ਬੇਖਰਾਂ ਦੇ ਅਜਬ ਚਾਲੇ
ਹਿਕ ਮਾਂਹ ਖਟਦੇ
ਖਾਂਦੇ ਸਾਰਾ ਸਾਲੇ।

(ਬ-256) **ਬੈਂਗਣ :**

ਬੈਂਗਣ ਨੂੰ ਪਵਿਤ੍ਰ ਨਹੀਂ ਸਮਝਿਆ ਜਾਂਦਾ। ਧਾਰਨਾ ਹੈ ਕਿ ਬੈਂਗਣ ਦੇ ਬੀਜ ਪੇਟ ਵਿਚ ਕਈ ਦਿਨ ਨਹੀਂ ਗਲਦੇ ਤੇ ਜੇ ਕੋਈ ਸ਼ਖ਼ਸ ਇਨ੍ਹਾਂ ਦੇ ਗਲਣ ਤੋਂ ਪਹਿਲਾਂ ਮਰ ਜਾਵੇ ਤਾਂ ਉਹ ਨਰਕਾਂ ਦਾ ਭਾਗੀ ਹੁੰਦਾ ਹੈ। ਇਸੇ ਲਈ ਕਈ ਹਿੰਦੂ ਬੈਂਗਣ ਖਾਣ ਤੋਂ ਪਰਹੇਜ਼ ਕਰਦੇ ਹਨ।

ਸਹਿਗਲਾਂ ਦੀ ਗੋਤ ਵਿਚ ਬੈਂਗਣ ਖਾਣਾ ਨਿਸ਼ੇਧ ਹੈ। ਇਸ ਬਾਰੇ ਕਥਾ ਹੈ ਕਿ ਸਹਿਗਲਾਂ ਦੀ ਨੂੰਹ ਖੇਤ ਵਿਚ ਜੰਗਲ ਪਾਣੀ ਲਈ ਗਈ ਤੇ ਬੈਂਗਣ ਦੇ ਖੇਤ ਵਿਚੋਂ ਸੱਪ ਨਿਕਲ ਕੇ ਉਸ ਨੂੰ ਡਸ ਗਿਆ, ਉਦੋਂ ਤੋਂ ਉਸ ਕੁੱਲ ਵਿਚ ਬੈਂਗਣ ਖਾਣਾ ਨਿਸ਼ੇਧ ਹੋ ਗਿਆ।

(ਬ-257) **ਬੈਜੂ ਬਾਵਰਾ :**

ਇਕ ਪ੍ਰਸਿਧ ਗਵਈਆ, ਜਿਸ ਨੇ ਭਾਰਤੀ ਕਲਾਸਕੀ ਰਾਗ ਵਿਚ, ਕੁਝ ਤਬਦੀਲੀਆਂ ਲਿਆ ਕੇ ਉਨ੍ਹਾਂ ਨੂੰ ਨਵੇਂ ਲੌਕਿਕ ਰੂਪ ਵਿਚ ਢਾਲਣ ਦੇ ਸਫਲ ਯਤਨ ਕੀਤੇ। ਇਹ ਗਜ਼ਨੀ ਦਾ ਰਹਿਣ ਵਾਲਾ ਸੀ ਤੇ ਉਥੋਂ ਆ ਕੇ ਇਹ ਹੁਸ਼ਿਆਰਪੁਰ ਦੇ ਇਲਾਕੇ ਵਿਚ ਆ ਕੇ ਵਸਣ ਲੱਗਾ, ਜਿਥੇ ਉਸ ਨੇ ਇਕ ਨਿੱਕਾ ਜਿਹਾ ਨਗਰ ਆਪਣੇ ਨਾਂ ਉਤੇ ਵਸਾਇਆ, ਇਸ ਨਗਰ ਦਾ ਨਾਂ ਬੇਜਵਾਰਾ ਹੈ।

(ਬ-258) **ਬੈਠਕ ਦੇਣਾ :**

ਕਿਸੇ ਰੂਹ ਨੂੰ ਆਪਣੇ ਸਿਰ ਉਤੇ ਬੁਲਾ ਕੇ ਬਿਠਾਉਣ ਦੀ ਕਿਰਿਆ; ਮੁਸਲਮਾਨਾ ਵਿਚ ਇਸ ਨੂੰ ਬੈਠਕ ਦੇਣਾ ਕਹਿੰਦੇ ਹਨ। ਜਿਸ ਤੀਵੀਂ ਨੇ ਰੂਹ ਨੂੰ ਆਪਣੇ ਸਿਰ ਉਤੇ ਬੁਲਾਉਣਾ ਹੁੰਦਾ ਹੈ, ਉਹ ਜੁਮੇਰਾਤ ਵਾਲੇ ਦਿਨ ਬਹੁਤ ਸੁੰਦਰ ਪੁਸ਼ਾਕ ਪਹਿਨ ਕੇ ਤੇ ਹਾਰ ਸ਼ਿੰਗਾਰ ਕਰ ਕੇ, ਇਕ ਚੌਕੀ ਉਤੇ ਬੈਠ ਜਾਂਦੀ ਹੈ। ਬਾਕੀ ਤੀਵੀਆਂ ਉਸ ਦੇ ਆਲੇ ਦੁਆਲੇ ਘੇਰਾ ਪਾ ਕੇ ਬੈਠ ਜਾਂਦੀਆਂ ਹਨ। ਕੁਝ ਚਿਰ, ਉਹ ਤੀਵੀਂ ਦੂਜੀਆਂ ਤੀਵੀਆਂ ਨਾਲ ਰਲ ਕੇ ਕੁਝ ਗੀਤ ਗਾਉਂਦੀ ਹੈ। ਫਿਰ ਉਹ ਰੂਹ ਨੂੰ ਸੱਦਦੀ ਹੈ, ਜਦੋਂ ਕੋਈ ਰੂਹ ਉਸ ਵਿਚ ਪ੍ਰਵੇਸ਼ ਕਰ ਜਾਂਦੀ ਹੈ ਤਾਂ ਉਹ ਸਿਰ ਝੁਲਾਉਣ ਲਗਦੀ ਹੈ। ਜਦੋਂ ਉਸ ਤੀਵੀਂ ਨੂੰ ਆਪਣੀ ਸੁੱਧ ਬੁਧ ਨਹੀਂ ਰਹਿੰਦੀ ਤਾਂ ਦੂਜੀਆਂ ਤੀਵੀਆਂ ਉਸ ਤੋਂ ਪ੍ਰਸ਼ਨ ਪੁਛਦੀਆਂ ਹਨ, ਜਿਨ੍ਹਾਂ ਦਾ ਜਵਾਬ ਉਹ ਸਹਿਜ ਭਾਵ ਵਿਚ ਦੇਂਦੀ ਜਾਂਦੀ ਹੈ। ਧਾਰਨਾ ਹੈ ਕਿ ਸਵਾਲਾਂ ਦੇ ਉਤਰ ਉਹ ਤੀਵੀਂ ਖ਼ੁਦ ਨਹੀਂ ਦੇਂਦੀ ਸਗੋਂ ਉਸ ਵਿਚ ਪ੍ਰਵੇਸ਼ ਰੂਹ ਦੇਂਦੀ ਹੈ। ਜੋ ਕਾਲ ਤੇ ਵਿਥ ਤੋਂ ਉਪਰ ਹੋਣ ਕਰ ਕੇ ਸਰਬ ਗਿਆਤਾ ਮੰਨੀ ਜਾਂਦੀ ਹੈ।

(ਬ-259) **ਬੈਠਕ ਮੌਲਾ ਅਲੀ :**

ਪਛਮੀ ਪੰਜਾਬ ਦੇ ਬਹਾਵਲਪੁਰ ਜ਼ਿਲੇ ਵਿਚ ਕਿਲ੍ਹੇ ਦੇ ਬਾਹਰ ਵਲ ਇਕ ਪਵਿਤ੍ਰ ਸਥਾਨ, ਜੋ ਬੈਠਕ ਮੌਲਾ ਅਲੀ ਦੇ ਨਾਂ ਨਾਲ ਪ੍ਰਸਿਧ ਹੈ। ਮੁਸਲਮਾਨਾਂ ਦਾ ਵਿਸ਼ਵਾਸ਼ ਹੈ ਕਿ ਆਪਣੇ ਜੀਵਨ-ਕਾਲ ਵਿਚ ਇਥੇ ਹਜ਼ਰਤ ਅਲੀ ਪਧਾਰੇ ਸਨ ਅਤੇ ਇਸ ਅਸਥਾਨ 'ਤੇ ਇਕ ਸੰਗਮਰਮਰ ਦੇ ਬਣੇ ਲੰਮੇ ਥੜੇ ਉਤੇ ਉਨ੍ਹਾਂ ਨੇ ਨਿਮਾਜ਼ ਪੜ੍ਹੀ ਸੀ। ਇਸ ਪਥਰ ਉਤੇ ਉਨ੍ਹਾਂ ਦੇ ਹੱਥਾਂ, ਪੱਟਾਂ ਤੇ ਪੈਰਾਂ ਦੇ ਨਿਸ਼ਾਨ ਪੈ ਗਏ ਜੋ ਹੁਣ ਤਕ ਮੌਜੂਦ ਹਨ।

ਇਥੇ ਹੀ ਇਕ ਹੋਰ ਚਿੱਟਾ ਪੱਥਰ ਹੈ, ਜਿਸ ਬਾਰੇ ਰਵਾਇਤ ਹੈ ਕਿ ਇਹ ਪਹਿਲਾਂ ਊਂਠ ਦੇ ਦੁੱਧ ਦਾ ਮੱਖਣ ਸੀ, ਜੋ ਹਜ਼ਰਤ ਅਲੀ ਨੂੰ ਸ਼ਰਧਾ ਵਜੋਂ ਭੇਟ ਕੀਤਾ ਗਿਆ। ਹਜ਼ਰਤ ਅਲੀ ਨੂੰ ਇਹ ਬਕਬਕਾ ਲੱਗਾ ਤੇ ਉਨ੍ਹਾਂ ਕਰੋਧ ਵਿਚ ਆ ਕੇ ਇਸ ਨੂੰ ਪੱਥਰ ਹੋ ਜਾਣ ਦਾ ਸਰਾਪ ਦਿਤਾ। ਉਦੋਂ ਤੋਂ ਹੀ ਇਸ ਇਲਾਕੇ ਵਿਚ ਡਾਚੀ ਦੇ ਦੁੱਧ ਦਾ ਮੱਖਣ ਨਹੀਂ ਵਰਤਿਆ ਜਾਂਦਾ।

(ਬ-260) **ਬੈਂਤ :**

ਇਕ ਪ੍ਰਸਿਧ ਛੰਦ, ਜੋ ਫ਼ਾਰਸੀ ਕਾਵਿ ਦੇ ਪ੍ਰਭਾਵ ਹੇਠ ਪੰਜਾਬੀ ਵਿਚ ਵਰਤਿਆ ਜਾਣ ਲਗਾ, ਪਰ ਇਹ ਇਤਨਾ ਮਕਬੂਲ ਹੋਇਆ ਕਿ ਇਸ ਨੇ ਆਪਣਾ ਨਵੇਕਲਾ ਰੂਪ ਧਾਰਨ ਕਰ ਲਿਆ। ਬੈਂਤ ਫ਼ਾਰਸੀ ਦਾ ਸ਼ਬਦ ਹੈ ਤੇ ਇਸ ਦਾ ਅਰਥ ਹੈ--ਘਰ। ਫ਼ਾਰਸੀ ਵਿਚ ਬੈਂਤ ਛੰਦ ਦੋ ਤੁਕਾਂ ਦਾ ਹੁੰਦਾ ਹੈ।

ਪੰਜਾਬੀ ਵਿਚ, ਇਸ ਛੰਦ ਦੀ ਵਰਤੋਂ ਸਭ ਤੋਂ ਪਹਿਲਾਂ ਲੋਕ-ਕਾਵਿ ਵਿਚ ਹੋਈ। ਲੋਕਾਂ ਵਿਚ, ਇਸ ਛੰਦ ਨੂੰ ਬੜਾ ਮਕਬੂਲ ਵੇਖ ਕੇ ਅਹਿਮਦ ਨੇ ਇਸ ਵਿਚ ਹੀਰ ਲਿਖੀ। ਕੰਕਨ, ਜੋ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੀ, ਨੇ ਵੀ ਇਸ ਛੰਦ ਦੀ ਵਰਤੋਂ ਕੀਤੀ। ਪਰ ਉਸ ਨੇ ਇਸ ਨੂੰ

ਝੂਲਨਾ ਆਖਿਆ ਹੈ। ਲਾਲਾ ਧਨੀ ਰਾਮ ਚਾਤ੍ਰਿਕ ਦੇ ਕਥਨ ਅਨੁਸਾਰ, ਬੈਂਤ ਨੂੰ ਵਿਜੇ ਡੰਡਕ ਛੰਦ ਕਿਹਾ ਜਾਂਦਾ ਰਿਹਾ ਤੇ ਇਸ ਦੀਆਂ 40 ਮਾਤਰਾ ਹੁੰਦੀਆਂ ਹਨ। ਵਾਰਸ ਸ਼ਾਹ ਨੇ ਆਪਣੀ ਪ੍ਰਤਿਭਾ ਇਸੇ ਛੰਦ ਨਾਲ ਪ੍ਰਗਟਾਈ ਤੇ ਉਸ ਦੀ ਹੀਰ ਨੇ ਇਸ ਛੰਦ ਨੂੰ ਬਹੁਤ ਮਕਬੂਲ ਕੀਤਾ।

ਬੈਂਤ ਛੰਦ ਦੇ ਬਹੁਤ ਸਾਰੇ ਰੂਪ ਹਨ। ਜਿਥੇ ਮੁਕਬਲ ਨੇ ਚਹੁ-ਕਲੀਏ ਬੈਂਤ ਵਿਚ ਹੀਰ ਲਿਖੀ ਉਥੇ ਵਾਰਸ ਸ਼ਾਹ ਨੇ ਬਹੁ-ਕਲੀਏ ਬੈਂਤਾਂ ਵਿਚ। ਇਸ ਲਈ ਬੈਂਤ ਛੰਦ ਦੇ ਚਰਨਾਂ ਦਾ ਕੋਈ ਇਕ ਠੁਕ ਨਹੀਂ। ਬੈਂਤ ਦੀ ਪ੍ਰਤਿ ਚਰਨ ਮਾਤਰਾ ਵਿਚ ਵੀ ਇਕਸਾਰਤਾ ਨਹੀਂ ਮਿਲਦੀ। ਆਮ ਤੌਰ ਤੇ ਬੈਂਤ ਵਿਚ 40 ਦੇ ਲਗਪਗ ਮਾਤਰਾਂ ਹੁੰਦੀਆਂ ਹਨ ਤੇ ਹਰ ਚਰਨ ਵਿਚ 20-20 ਉਤੇ ਬਿਸਰਾਮ। ਅੰਤ ਵਿਚ ਦੋ ਗੁਰੂ, ਪਰ ਕਵੀਆਂ ਨੇ ਇਸ ਮਾਤ੍ਰਿਕ ਛੰਦ ਵਿਚ ਕਾਫ਼ੀ ਖੁਲ੍ਹ ਲੈ ਲਈ ਹੈ।

ਡਾ: ਮੋਹਨ ਸਿੰਘ ਬੈਂਤ ਛੰਦ ਉਤੇ ਟਿੱਪਣੀ ਕਰਦਿਆਂ ਲਿਖਦੇ ਹਨ : "ਬੈਂਤ ਭਰੀ ਛਾਤੀ ਮੰਗਦਾ ਹੈ ਤੇ ਹੇਕ ਏਨੀ ਉੱਚੀ ਰਖਣੀ ਪੈਂਦੀ ਹੈ ਕਿ ਆਪਣਾ ਹੀ ਇਕ ਕੰਨ ਬੰਦ ਕਰਨਾ ਪੈਂਦਾ ਹੈ; ਤੇ ਫਿਰ ਹੇਕ ਨੂੰ ਤਰੋੜ ਕੇ 2/3 ਵਾਰੀ ਤੇ 1/3 ਦੂਜੀ ਵਾਰੀ ਗਾਉਣਾ ਪੈਂਦਾ ਹੈ। ਇਸ ਦੇ ਲੰਮੇਰੇ ਹੋਣ ਕਰ ਕੇ ਇਸ ਵਿਚ ਖ਼ੂਬੀ ਵੀ ਹੈ ਤੇ ਨੁਕਸ ਵੀ। ਲਾਭ ਇਹ ਹੈ ਕਿ ਜੀਅ ਭਰ ਕੇ, ਰੱਜ ਕੇ ਇਕੋ ਤੁਕ ਵਿਚ ਜੋ ਆਖਣਾ ਆਖ ਲੌਂ, ਤੇ ਲਫ਼ਜ਼ੀ ਖ਼ੂਬੀਆਂ ਭਰ ਲੌਂ ਤੇ ਐਬ ਇਹ ਕਿ ਭਰਤੀ ਦੇ ਸ਼ਬਦ ਵੀ ਲਿਆਉਣੇ ਪੈਂਦੇ ਹਨ" (ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 90)।

**(ਬ-261) ਬੈਤਰਨੀ :**

(ੳ) ਪੁਰਾਣਾਂ ਅਨੁਸਾਰ ਇਕ ਦਰਿਆ, ਜਿਸ ਨੂੰ ਪਾਰ ਕਰ ਕੇ ਪ੍ਰਾਣੀ ਦੀ ਆਤਮਾ ਯਮਲੋਕ ਪਹੁੰਚਦੀ ਹੈ। ਇਹ ਨਦੀ ਦੋ ਯੋਜਨ ਚੌੜੀ ਹੈ ਅਤੇ ਇਸ ਦਾ ਪਾਣੀ ਲਹੂ-ਪਾਕ, ਮਿਝ ਤੇ ਮਲ-ਮੂਤਰ ਨਾਲ ਭਰਿਆ ਹੋਣ ਕਰ ਕੇ ਦੁਰਗੰਧੀ ਛੱਡਦਾ ਅਤੇ ਅੱਗ ਵਾਂਗ ਤਪਦਾ ਹੈ। ਇਸ ਨਦੀ ਦੀ ਚਾਲ ਬੜੀ ਤੇਜ਼ ਤੇ ਤੂਫ਼ਾਨੀ ਹੈ। ਇਸ ਨਦੀ ਨੂੰ ਪਾਰ ਕਰਨ ਲਗਿਆਂ, ਜੀਵਾਤਮਾ ਨੂੰ ਬੜੇ ਦੁਖ ਤੇ ਸੰਕਟ ਭਾਗਣੇ ਪੈਂਦੇ ਹਨ। ਪਰ ਇਸ ਦਰਿਆ ਨੂੰ ਗਊ ਦੀ ਪੂਛ ਫੜ ਕੇ ਸਹਿਜੇ ਹੀ ਪਾਰ ਕੀਤਾ ਜਾ ਸਕਦਾ ਹੈ। ਇਸੇ ਲਈ ਹਿੰਦੂ ਕਿਸੇ ਪ੍ਰਾਣੀ ਦੇ ਮਰਨ ਵੇਲੇ ਉਸ ਦੇ ਹੱਥ ਤੋਂ ਗਊ ਮਣਸਾ ਕੇ ਬ੍ਰਾਹਮਣ ਨੂੰ ਦਾਨ ਕਰਦੇ ਹਨ। ਪਹਿਲਿਆਂ ਵਿਚ ਇਹ ਗਊ ਪ੍ਰਾਣੀ ਦੀ ਮ੍ਰਿਤਕ ਦੇਹ ਨਾਲ ਹੀ ਦਾਹ ਦਿਤੀ ਜਾਂਦੀ ਸੀ। ਧਾਰਨਾ ਹੈ ਕਿ ਅਗਲੇ ਲੋਕ ਵਿਚ ਦਾਨ ਦਿਤੀ ਇਹ ਗਊ ਮੋਏ ਪ੍ਰਾਣੀ ਦੀ ਮਦਦ ਕਰਦੀ ਹੈ। ਤੇ ਉਹ ਉਸ ਦੀ ਪੂਛ ਫੜ ਕੇ ਇਹ ਨਦੀ ਸਹਿਜੇ ਹੀ ਪਾਰ ਕਰ ਜਾਂਦਾ ਹੈ।

ਇਸ ਨਦੀ ਦੀ ਉਤਪਤੀ ਬਾਰੇ ਪੁਰਾਣਾਂ ਵਿਚ ਇਕ ਕਥਾ ਮਿਲਦੀ ਹੈ। ਸਤੀ ਦੇ ਵਿਜੋਗ ਵਿਚ ਸ਼ਿਵ ਜੀ ਦੀਆਂ ਅੱਖਾਂ ਵਿਚੋਂ ਅਥਰੂ ਤੇ ਗਿਦਾਂ ਅਤੇ ਨੱਕ ਵਿਚੋਂ ਜੋ ਮੈਲ ਵਗਿਆ, ਉਹ ਨਦੀ ਦਾ ਰੂਪ ਧਾਰ ਕੇ ਦੋਹਾਂ ਲੋਕਾਂ ਵਿਚਕਾਰ ਵੱਗਣ ਲਗਾ।

(ਅ) ਕਿਸੇ ਪ੍ਰਾਣੀ ਦੀ ਮੌਤ ਸਮੇਂ ਮਣਸਾ ਕੇ ਦਾਨ ਵਜੋਂ ਦਿਤੀ ਗਊ ਨੂੰ, ਬੈਤਰਨੀ ਵੀ ਕਿਹਾ ਜਾਂਦਾ ਹੈ ਕਿਉਂ ਜੋ ਇਹ ਗਊ ਬੈਤਰਨੀ ਨਦੀ ਨੂੰ ਪਾਰ ਕਰਨ ਵਿਚ ਸਹਾਇਕ ਹੁੰਦੀ ਹੈ।

**(ਬ-262) ਬੈਤੁਲ ਅਕਸਾ :**

ਬੈਤੁਲ-ਅਕਸਾ ਦੇ ਸ਼ਾਬਦਕ ਅਰਥ ਹਨ : ਦੂਰ ਦਾ ਘਰ। ਇਹ ਯਹੂਦੀਆਂ ਦਾ ਇਕ ਪਾਵਨ ਅਸਥਾਨ ਹੈ, ਜੋ ਮੱਕੇ ਤੋਂ ਦੂਰ ਯਰੂਸਲਮ ਵਿਚ ਹੋਣ ਕਰ ਕੇ, ਬੈਤੁਲ ਅਕਸਾ ਦੇ ਨਾਉਂ ਨਾਲ ਪ੍ਰਸਿਧ ਹੈ। ਇਸ ਨੂੰ ਮੁਸਲਮਾਨ ਬੜਾ ਪਵਿਤ੍ਰ ਅਸਥਾਨ ਮੰਨਦੇ ਹਨ ਤੇ ਬੈਤੁਲ ਮੁਕੱਦਸ ਕਹਿੰਦੇ ਹਨ। ਕਾਦਰਯਾਰ ਦੇ 'ਮਹਿਰਾਜਨਾਮੇ' ਵਿਚ ਇਸਦਾ ਵੇਰਵੇ ਭਰਿਆ ਵਰਣਨ ਮਿਲਦਾ ਹੈ।

**(ਬ-263) ਬੈਤੁਲ ਅਤੀਕ :**

ਇਸ ਨੂੰ ਖ਼ਾਨਾ ਕਾਅਬਾ ਵੀ ਕਿਹਾ ਜਾਂਦਾ ਹੈ। ਇਥੇ ਹਜ਼ਰਤ ਆਦਮ ਨੇ, ਸਭ ਤੋਂ ਪਹਿਲੀ ਇਬਾਦਤ ਕੀਤੀ ਸੀ। ਹਜ਼ਰਤ ਨੂਹ ਦੇ ਤੂਫ਼ਾਨ ਸਮੇਂ ਇਹ ਥਾਂ ਬਰਬਾਦ ਹੋ ਗਈ, ਪਰ ਹਜ਼ਰਤ ਇਬਰਾਹੀਮ ਤੇ ਹਜ਼ਰਤ ਇਸਮਾਈਲ ਨੇ ਇਸ ਪਵਿਤ੍ਰ ਮੁਕਾਮ ਨੂੰ ਲੱਭ ਕੇ ਮੁੜ ਉਸਾਰਿਆ। ਮੁਸਲਮਾਨ ਇਸ ਥਾਂ ਨੂੰ ਬੜਾ ਮੁਕੱਦਸ ਮੰਨ-ਹਨ।

**(ਬ-264) ਬੈਤੁਲ ਮਾਮੂਰ :**

ਇਕ ਮਸਜਿਦ, ਜੋ ਮੁਸਲਮਾਨਾਂ ਦੀ ਧਾਰਨਾ ਅਨੁਸਾਰ, ਖ਼ਾਨਾ ਕਾਅਬਾ ਦੇ ਐਨ ਉਪਰ ਚੌਥੇ ਤਬਕ (ਅਸਮਾਨ) ਵਿਚ ਹੈ। ਇਹ ਬੜੇ ਕੀਮਤੀ ਪੱਥਰਾਂ ਤੇ ਜ਼ਮੁਰਦੀ ਯਾਕੂਤ ਦੀ ਬਣੀ ਹੋਈ ਹੈ ਅਤੇ ਇਥੇ ਫ਼ਰਿਸ਼ਤੇ ਰਹਿੰਦੇ ਹਨ। ਇਹ ਮਸਜਿਦ ਹਜ਼ਰਤ ਨੂਹ ਦੇ ਤੂਫ਼ਾਨ ਤੋਂ ਪਹਿਲਾਂ ਦੀ ਮੰਨੀ ਜਾਂਦੀ ਹੈ।

**(ਬ-265) ਬੈਰਾਗਣ :**

ਬੈਰਾਗੀ ਸਾਧੂਆਂ ਦੀ ਟਿਕਟਿਕੀ। ਬੈਰਾਗੀ ਸਮਾਧੀ

ਵੇਲੇ ਇਸ ਉਤੇ ਬਾਹਾਂ ਰਖ ਕੇ ਬੈਠਦੇ ਹਨ। ਇਹ ਫੁਟ ਕੁ ਲੰਮੀ ਹੁੰਦੀ ਹੈ। ਹਰ ਬੈਰਾਗੀ ਇਸ ਨੂੰ ਕੋਲ ਰਖਣਾ ਆਪਣਾ ਫ਼ਰਜ਼ ਸਮਝਦਾ ਹੈ। ਲੱਕੜ ਦੀ ਹੋਣ ਕਰਕੇ ਇਸ ਨੂੰ ਦੇਵਤੇ ਦੀ ਛੁਹ ਪ੍ਰਾਪਤ ਹੁੰਦੀ ਹੈ, ਤੇ ਇਸ 'ਤੇ ਬਾਂਹ ਟਿਕਾਣ ਨਾਲ ਆਪਣੇ ਇਸ਼ਟ ਨਾਲ ਜੋੜਦੀ ਹੈ।

(ਬ-266) **ਬੈਰਾਗੀ :**

ਵੈਸ਼ਨੋ ਸਾਧੂਆਂ ਦਾ ਇਕ ਫ਼ਿਰਕਾ; ਭਾਵੇਂ ਇਹ ਸੰਪਰਦਾਇ ਦਾ ਮੁੱਢ ਰਾਮਾਨੁਜ ਦੇ ਸਮੇਂ, ਗਿਆਰਵੀਂ ਬਾਰਵੀਂ ਸਦੀ ਵਿਚ ਹੋਇਆ, ਪਰ ਉਤਰ ਭਾਰਤ ਵਿਚ ਇਸ ਸੰਪਰਦਾਇ ਦਾ ਮੋਢੀ ਰਾਮਾਨੰਦ ਮੰਨਿਆ ਜਾਂਦਾ ਹੈ, ਜੋ 14ਵੀਂ ਸਦੀ ਵਿਚ ਹੋਇਆ। ਇਬਟਸਨ ਅਨੁਸਾਰ ਬੈਰਾਗੀ ਫ਼ਿਰਕੇ ਦਾ ਮੁੱਢ ਰਾਮਾਨੰਦ ਦੇ ਬਾਹਰਵੇਂ ਚੇਲੇ ਸ੍ਰੀ ਅਨੰਦ ਨੇ ਬੰਨ੍ਹਿਆ।

ਬੈਰਾਗੀ ਜਾਂ ਵੈਰਾਗੀ ਸੰਸਕ੍ਰਿਤ ਦੇ ਵੈਰਾਗਯ ਤੋਂ ਬਣਿਆ, ਜਿਸ ਦੇ ਅਰਥ ਹਨ : ਸੰਸਾਰਕ ਪਦਾਰਥਾਂ ਨਾਲ ਪ੍ਰੇਮ (ਰਾਗ) ਨਹੀਂ, ਬੈਰਾਗੀ ਵਿਸ਼ਨੂੰ ਦੇ ਉਪਾਸ਼ਕ ਹਨ ਤੇ ਸ੍ਰੀ ਰਾਮ ਤੇ ਕ੍ਰਿਸ਼ਨ ਦੀ ਪੂਜਾ ਕਰਦੇ ਹਨ।

ਬੈਰਾਗੀ ਚਾਰ ਸ਼ਾਖਾਂ ਵਿਚ ਵੰਡੇ ਹੋਏ ਹਨ।

(1) ਰਾਮਾਨੰਦੀ (2) ਵਿਸ਼ਨੂੰ ਸਵਾਮੀ (3) ਨਿਮਾ ਨੰਦੀ (4) ਮਾਧਵਚਾਰੀ।

ਇਹ ਸ਼ਾਖਾਂ ਅਗੋਂ 52 ਦਵਾਰ ਅਥਵਾ ਉਪ-ਸ਼ਾਖਾਂ ਵਿਚ ਵੰਡੀਆਂ ਹੋਈਆਂ ਹਨ। ਪੰਜਾਬ ਵਿਚ ਜੋ ਬੈਰਾਗੀ ਮਿਲਦੇ ਹਨ ਉਹ ਰਾਮਾਨੰਦੀ ਤੇ ਨੀਮਾ ਨੰਦੀ ਸ਼ਾਖ ਨਾਲ ਸਬੰਧਿਤ ਹਨ।

ਰਾਮਾਨੰਦੀ ਦੇ ਛੇ ਦਵਾਰ ਹਨ। ਅਨਭੀ ਮੰਦੀ, ਦੂੰਦਾਰਾਮ, ਅਗਰਜੀ, ਤੇਲਾ ਜੀ, ਕੁਬਾ ਜੀ ਤੇ ਰਾਮਸਲੂਜੀ। ਰਾਮਾਨੰਦੀ ਰਾਮਾਨੰਦ ਦੇ ਅਨੁਯਾਈ ਹਨ ਤੇ ਰਾਮ ਚੰਦਰ ਦੀ ਉਪਾਸਨਾ ਕਰਦੇ ਹਨ। ਇਹ ਲੋਕ ਰਾਮਾਇਣ ਦਾ ਪਾਠ ਕਰਦੇ ਤੇ ਅਜੁਧਿਆ ਤੀਰਥ ਯਾਤ੍ਰਾ ਲਈ ਜਾਂਦੇ ਹਨ। ਰਾਮਨੌਮੀ ਦਾ ਪੁਰਬ ਧੂਮ ਧਾਮ ਨਾਲ ਮਨਾਂਦੇ ਹਨ। ਇਹ ਆਪਣੇ ਮੱਥੇ ਉਤੇ ਸਫ਼ੈਦ ਰੰਗ ਦਾ 'ਤ੍ਰਿਪੁੰਡਰੀ' ਤਿਲਕ ਧਾਰਨ ਕਰਦੇ ਹਨ।

ਦੂਜੀ ਸ਼ਾਖ ਨਿਮਾਨੰਦੀ ਹੈ ਜੋ ਮਾਧਵਚਾਰੀਆ ਵਾਂਗ ਕ੍ਰਿਸ਼ਨ ਦੇ ਉਪਾਸ਼ਕ ਹਨ। ਇਹ ਗੀਤਾ ਦਾ ਪਾਠ ਕਰਦੇ ਹਨ ਤੇ ਬ੍ਰਿੰਦਾਬਨ, ਮਥਰਾ, ਦੁਵਾਰਕਾ ਨਾਥ ਆਦਿ ਥਾਵਾਂ ਦੀ ਯਾਤ੍ਰਾ ਲਈ ਜਾਂਦੇ ਹਨ। ਬੈਰਾਗੀ ਕ੍ਰਿਸ਼ਨ ਦੀ ਜਨਮ ਅਸ਼ਟਮੀ ਬੜੀ ਧੂਮ ਧਾਮ ਨਾਲ ਮਨਾਂਦੇ ਹਨ। ਇਹ ਮੱਥੇ ਉਤੇ ਸਫ਼ੈਦ ਰੰਗ ਨਾਲ ਦੁਸਾਂਗਾ ਤਿਲਕ ਲਗਾਂਦੇ ਹਨ। ਨਿਮਾਨੰਦੀ ਜਦੋਂ ਦਵਾਰਕਾ ਨਾਥ ਜਾਂਦੇ ਹਨ ਤਾਂ ਕ੍ਰਿਸ਼ਨ ਦੀ ਮੂਰਤੀ ਦਾ ਪੈਰਾਂ ਦਾ ਥਾਪਾ, ਮੂਰਤੀ ਨੂੰ ਅੱਗ ਵਿਚ ਗਰਮ ਕਰ ਕੇ, ਆਪਣੀ ਬਾਂਹ ਉਤੇ ਲਗਾਂਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਸਭ ਪਾਪਾਂ ਤੋਂ ਮੁਕਤੀ ਮਿਲਦੀ ਹੈ।

ਬੈਰਾਗੀ ਆਪਣੇ ਮ੍ਰਿਤਕਾਂ ਦਾ ਅਗਨ-ਸੰਸਕਾਰ ਕਰਦੇ ਹਨ ਅਤੇ ਭਾਰੀ ਭੋਜ ਦੇਂਦੇ ਹਨ। ਮਾਸ ਖਾਣ ਤੋਂ ਪਰਹੇਜ਼ ਕਰਦੇ ਹਨ ਤੇ ਵਧੇਰੇ ਕਰ ਕੇ ਸਨਾਤਨੀ ਹਿੰਦੂ ਰੀਤਾਂ ਉਤੇ ਚਲਦੇ ਹਨ। ਕਈ ਬੈਰਾਗੀ ਸਾਧੂ ਚੀਤੇ ਦੀ ਖਲ ਪਹਿਨਦੇ ਹਨ। ਚੀਤਾ, ਨਰਸਿੰਘ ਅਵਤਾਰ ਦਾ, ਪ੍ਰਤੀਕ ਮੰਨਿਆ ਜਾਂਦਾ ਹੈ। ਵਿਸ਼ਨੂੰ ਨੇ ਪ੍ਰਹਿਲਾਦ ਦੀ ਰਖਿਆ ਲਈ ਨਰਸਿੰਘ ਦਾ ਅਵਤਾਰ ਧਾਰਨ ਕੀਤਾ ਸੀ। ਤਪਸਿਆ ਕਰਨ ਵੇਲੇ ਬੈਰਾਗੀ ਸੱਜੀ ਬਾਂਹ ਹੇਠ ਬੈਰਾਗਨ ਟਿਕਾ ਲੈਂਦੇ ਹਨ (ਵੇਖੋ : ਬੈਰਾਗਣ)।

ਸਾਰੇ ਬੈਰਾਗੀ ਵਿਰਕਤ ਨਹੀਂ ਹੁੰਦੇ। ਅਨੇਕਾਂ ਬੈਰਾਗੀ ਘਰ ਗ੍ਰਿਹਸਤੀ ਵਾਲੇ ਵੀ ਮਿਲਦੇ ਹਨ। ਸਰਸਾ ਵਿਚ ਕਈ ਬੈਰਾਗੀ ਕਿਰਸਾਨੀ ਕਰਦੇ ਹਨ। ਕਰਨਾਲ ਵਿਚ ਕਈ ਬੈਰਾਗੀ ਗ੍ਰਿਹਸਤੀ ਮਿਲਦੇ ਹਨ। ਬੈਰਾਗੀ ਆਪਣੀ ਸੰਪਰਦਾ ਤੇ ਮਾਂ ਦੇ 'ਦਵਾਰ' ਵਿਚ ਵਿਆਹ ਨਹੀਂ ਕਰਦੇ। ਬੈਰਾਗੀ ਭਾਵੇਂ ਮਾਸ ਤੇ ਸੁਰਾ ਨਹੀਂ ਵਰਤਦੇ, ਪਰ ਕਈ ਬੈਰਾਗੀ ਭੰਗ ਦੀ ਵਰਤੋਂ ਖ਼ੂਬ ਕਰਦੇ ਹਨ। ਬੈਰਾਗੀ ਸਾਧੂ ਜਟਾਂ ਰਖਦੇ, ਲੰਗੋਟੀ ਪਹਿਨਦੇ ਤੇ ਆਪਣੇ ਨਾਂ ਮਗਰ ਦਾਸ ਉਪਾਧੀ ਵਰਤਦੇ ਹਨ।

ਬੈਰਾਗੀ ਦੇ ਧਰਮ ਦੇ ਪੰਜ ਮੁਖੀ ਕਰਮ, ਇਸ ਪ੍ਰਕਾਰ ਹਨ :

(1) ਬੈਰਾਗੀ ਦਵਾਰਕਾ ਦੀ ਯਾਤ੍ਰਾ ਕਰਦਾ ਹੈ ਅਤੇ ਉਥੇ ਸੱਜੀ ਬਾਂਹ 'ਤੇ ਸੰਖ, ਚਕ੍ਰ ਜਾਂ ਮੂਰਤੀ ਨਾਲ ਕੋਈ ਛਾਪਾ ਲਗਾਂਦਾ ਹੈ, ਜਿਸ ਨੂੰ 'ਤਪਤ ਮੁਦਰਾ ਚਿੰਨ੍ਹ' ਕਿਹਾ ਜਾਂਦਾ ਹੈ। ਧਾਰਨਾ ਹੈ ਕਿ ਵਿਸ਼ਨੂੰ ਦਾ ਕੋਈ ਚਿੰਨ੍ਹ ਸਰੀਰ ਤੇ ਉਕਰਨ ਨਾਲ ਬੈਕੁੰਠ ਨਸੀਬ ਹੁੰਦਾ ਹੈ।

(2) ਬੈਰਾਗੀ ਮੱਥੇ ਉਤੇ ਗੋਪੀ ਚੰਦਨ ਦਾ ਤਿਲਕ ਲਗਾਂਦਾ ਹੈ।

(3) ਬੈਰਾਗੀ ਵਿਸ਼ਨੂੰ ਦੇ ਕਿਸੇ ਇਕ ਅਵਤਾਰ ਦਾ ਉਪਾਸ਼ਕ ਹੁੰਦਾ ਹੈ ਭਾਵ ਰਾਮ ਜਾਂ ਕ੍ਰਿਸ਼ਨ ਦੀ ਮੂਰਤੀ ਦੀ ਪੂਜਾ ਕਰਦਾ ਹੈ।

(4) ਉਹ ਤੁਲਸੀ ਮਾਲਾ ਦੇ ਧਾਰਨੀ ਹਨ।

(5) ਉਹ ਵਿਸ਼ਨੂੰ ਦੇ ਕਿਸੇ ਇਕ ਅਵਤਾਰ ਨਾਲ ਸਬੰਧਿਤ ਮੰਤ੍ਰਾਂ ਦਾ ਜਾਪ ਕਰਦਾ ਹੈ। ਅਥਵਾ ਰਾਮਾਇਣ ਜਾਂ ਗੀਤਾ ਦਾ ਪਾਠ ਕਰਦਾ ਹੈ।

ਬੈਰਾਗੀਆਂ ਦੀ ਹਰ ਸੰਪਰਦਾ ਤੇ ਦਵਾਰ ਦੇ ਆਪੋ ਆਪਣੇ ਸਿਧਾਂਤ ਹਨ, ਜੋ ਮੂਲ ਸਿਧਾਂਤਾਂ ਨਾਲੋਂ ਥੋੜਾ

ਬਹੁਤਾ ਅੰਤਰ ਰਖਦੇ ਹਨ ।

ਬੰਦਾ ਬਹਾਦਰ ਬੈਰਾਗੀ ਸੰਪਰਦਾ ਨਾਲ ਹੀ ਸਬੰਧ ਰਖਦਾ ਸੀ, ਜੋ ਮਗਰੋਂ ਸਿੰਘ ਸਜ ਗਿਆ ।

(ਬ-267) **ਬੈਰਾਗੀ ਭਗਵਾਨ ਜੀ :**

ਇਕ ਪ੍ਰਸਿਧ ਬੈਰਾਗੀ, ਜੋ ਜਹਾਂਗੀਰ ਦੇ ਸਮੇਂ ਕਾਹਨੂੰਵਾਨ ਵਿਖੇ ਹੋਇਆ । ਇਨ੍ਹਾਂ ਦੀ ਲੋਕਾਂ ਵਿਚ ਬੜੀ ਮਾਨਤਾ ਸੀ । ਇਨ੍ਹਾਂ ਦੀਆਂ ਕਈ ਕਰਾਮਾਤਾਂ ਪ੍ਰਸਿਧ ਹਨ । ਗੁਰਦਾਸਪੁਰ ਗਜ਼ਟੀਅਰ (ਪੰਨਾ 61) ਅਨੁਸਾਰ ਇਕ ਵਾਰ ਜਹਾਂਗੀਰ ਬਾਦਸ਼ਾਹ, ਕਾਹਨੂੰਵਾਨ ਦੇ ਜੰਗਲਾਂ ਵਿਚ ਸ਼ਿਕਾਰ ਖੇਡਣ ਲਈ ਆਇਆ । ਉਸ ਨੇ ਬੈਰਾਗੀ ਜੀ ਨੂੰ ਮਿਲਣਾ ਚਾਹਿਆ । ਪਰ ਬੈਰਾਗੀ ਜਹਾਂਗੀਰ ਨੂੰ, ਦਰਸ਼ਨਾਂ ਨਾਲ ਨਿਹਾਲ ਨਹੀਂ ਸੀ ਕਰਨਾ ਚਾਹੁੰਦੇ । ਸੋ, ਉਹ ਜ਼ਮੀਨ ਵਿਚ ਘੁਰਨਾ ਬਣਾ ਕੇ, ਉਸ ਵਿਚ ਅਲੋਪ ਹੋ ਗਏ ਤੇ ਦਸ ਮੀਲ ਉਤਰ ਵਲ, ਪਿੰਡੋਰੀ ਵਿਚ ਜਾ ਪ੍ਰਗਟ ਹੋਏ । ਜਹਾਂਗੀਰ ਉਨ੍ਹਾਂ ਦੇ ਪਿਛੇ ਪਿਛੇ ਪਿੰਡੋਰੀ ਗਿਆ ਪਰ ਉਹ ਕਰਾਮਾਤ ਨਾਲ ਧਮਤਾਲ ਜਾ ਪਹੁੰਚੇ, ਜੋ ਚਕੀ ਦਰਿਆ ਤੋਂ ਪਾਰ ਕਾਂਗੜੇ ਵਿਚ ਹੈ । ਕਾਹਨੂੰਵਾਨ ਤੇ ਪਿੰਡੋਰੀ ਵਿਚ, ਜ਼ਿਮੀਂ ਵਿਚ ਜੋ ਘੁਰਨੇ ਮਿਲਦੇ ਹਨ । ਲੋਕੀਂ ਉਨ੍ਹਾਂ ਦਾ ਸਬੰਧ ਇਸੇ ਬੈਰਾਗੀ ਨਾਲ ਜੋੜਦੇ ਹਨ ।

ਰਵਾਇਤ ਹੈ ਕਿ ਇਕ ਵਾਰ ਫਿਰ ਜਦੋਂ ਜਹਾਂਗੀਰ ਕਾਹਨੂੰਵਾਨ ਵਿਚ ਸ਼ਿਕਾਰ ਖੇਡਣ ਆਇਆ ਤਾਂ ਪਿੰਡੋਰੀ ਵਿਚ ਭਗਵਾਨ ਜੀ ਦਾ ਚੇਲਾ ਨਰੈਣ ਰਹਿੰਦਾ ਸੀ । ਉਦੋਂ ਨਰੈਣ ਨੇ ਮੌਨ ਧਾਰਨ ਕੀਤਾ ਹੋਇਆ ਸੀ, ਇਸ ਲਈ ਉਸ ਨੇ ਜਹਾਂਗੀਰ ਨਾਲ ਕੋਈ ਗੱਲ ਨਾ ਕੀਤੀ । ਜਹਾਂਗੀਰ ਨਰੈਣ ਨੂੰ ਆਪਣੇ ਨਾਲ ਲਾਹੌਰ ਲੈ ਗਿਆ, ਜਿਥੇ ਨਰੈਣ ਨੂੰ ਸਤ ਜ਼ਹਿਰ ਦੇ ਅਜਿਹੇ ਪਿਆਲੇ ਦਿਤੇ ਗਏ ਜਿਸਨੂੰ ਜੀਭ ਨਾਲ ਛੁਹੰਦੇ ਸਾਰ ਹਾਥੀ ਮਰ ਸਕਦਾ ਸੀ, ਪਰ ਨਰੈਣ ਨੂੰ ਕੁਝ ਨਹੀਂ ਹੋਇਆ । ਜਹਾਂਗੀਰ ਨੂੰ ਬੈਰਾਗੀ ਦੀ ਕਰਾਮਾਤੀ ਸ਼ਕਤੀ ਤੇ ਯਕੀਨ ਹੋ ਗਿਆ ।

ਭਗਵਾਨ ਜੀ ਦੇ ਮੱਠ, ਪਿੰਡੋਰੀ ਵਿਚ, ਵਿਸਾਖੀ ਨੂੰ ਭਾਰੀ ਮੇਲਾ ਲਗਦਾ ਹੈ । ਭਗਵਾਨ ਜੀ ਦੀ ਗੁਫਾ ਕਾਹਨੂੰਵਾਨ ਵਿਚ ਹੈ, ਜਿਥੇ ਉਹ ਬੈਠ ਕੇ ਤਪਸਿਆ ਕੀਤਾ ਕਰਦੇ ਸਨ ।

(ਬ-268) **ਬੋਹਣੀ** :

ਦੁਕਾਨ ਅਥਵਾ ਛਾਬੇ ਵਿਚੋਂ ਵਿਕੇ ਸਭ ਤੋਂ ਪਹਿਲੇ ਸੌਦੇ ਦੀ ਵਟਕ । ਧਾਰਨਾ ਹੈ ਕਿ ਪਹਿਲੇ ਸੌਦੇ ਦਾ ਉਸ ਦਿਨ ਦੀ ਸਾਰੀ ਵਿਕਰੀ ਉਤੇ ਅਸਰ ਪੈਂਦਾ ਹੈ । ਜੇ ਬੋਹਣੀ ਚੰਗੀ ਹੋਵੇ ਅਥਵਾ ਭਲੇ ਆਦਮੀ ਦੁਆਰਾ ਹੋਵੇ, ਤਾਂ ਸਾਰਾ ਦਿਨ ਗਾਹਕ ਆਉਂਦੇ ਰਹਿੰਦੇ ਹਨ । ਇਸ ਲਈ ਵਸੇਂ ਵਸੇਂ ਦੁਕਾਨਦਾਰ ਪਹਿਲੇ ਗਾਹਕ ਨੂੰ ਸੌਦਾ ਲਏ ਬਗ਼ੈਰ ਨਹੀਂ ਜਾਣ ਦਿੰਦਾ, ਭਾਵੇਂ ਚੀਜ਼ ਸਸਤੀ ਹੀ ਦੇਣੀ ਪਵੇ । ਜੇ ਬੋਹਣੀ ਚੰਗੀ ਹੋਵੇ ਤਾਂ ਸਾਰਾ ਦਿਨ ਗਾਹਕ ਪੈਂਦੇ ਰਹਿੰਦੇ ਹਨ ਤੇ ਵਟਕ ਚੰਗੀ ਹੁੰਦੀ ਹੈ । ਅਖਾਣ ਵੀ ਹੈ :

ਪਹਿਲੀ ਬੋਹਣੀ ਸਦਾ ਹੀ ਸੋਹਣੀ ।
ਚੰਗੀ ਬੋਹਣੀ ਦਿਨ ਦਾ ਗਹਿਣਾ ।

ਇਸੇ ਲਈ ਬੋਹਣੀ ਸਮੇਂ ਨਕਦ ਸੌਦਾ ਵੇਚਿਆ ਜਾਂਦਾ ਹੈ । ਜੇ ਉਧਾਰ ਵੇਚਿਆ ਜਾਵੇ ਤਾਂ ਸਾਰਾ ਦਿਨ ਉਧਾਰ ਦੇ ਗਾਹਕ ਹੀ ਪੈਂਦੇ ਰਹਿੰਦੇ ਹਨ । ਜੇ ਬੋਹਣੀ ਕਿਸੇ ਭਲੇ ਪੁਰਸ਼ ਦੀ ਹੋਵੇ ਤਾਂ ਉਸ ਦੇ ਪੈਰਾਂ ਦਾ ਸਦਕਾ ਵਟਕ ਚੋਖੀ ਹੁੰਦੀ ਹੈ । ਜੇ ਝਗੜਾਲੂ ਜਾਂ ਭੈੜੀ ਸ਼ੁਹਰਤ ਵਾਲੇ, ਆਲਸੀ, ਅਥਵਾ ਦਲਿਦਰੀ ਦੀ ਬੋਹਣੀ ਹੋਵੇ ਤਾਂ ਉਸ ਦਿਨ ਗਾਹਕਾਂ ਨਾਲ ਝਗੜਾ ਰਹਿੰਦਾ ਅਥਵਾ ਵਿਕਰੀ ਘਟ ਹੁੰਦੀ ਹੈ । ਇਹ ਵਿਚਾਰ ਸਹਾਨੁਭੂਤੀ ਟੂਣੇ ਉਤੇ ਅਧਾਰਤ ਹੈ ।

ਕਈ ਸਨਾਤਨੀ ਹਿੰਦੂ ਤਾਂ ਬੋਹਣੀ ਦੇ ਪੈਸਿਆਂ ਨੂੰ ਲਛਮੀ ਦਾ ਰੂਪ ਮੰਨ ਕੇ ਪੂਜਦੇ ਤੇ ਮੱਥੇ ਨਾਲ ਛੁਹਾਂਦੇ ਹਨ ।

(ਬ-269) **ਬੋਹੜ :**

ਪੰਜਾਬ ਦਾ ਇਕ ਰੁੱਖ, ਜੋ ਘਣਾ ਤੇ ਘੇਰੇ ਵਾਲਾ ਹੁੰਦਾ ਹੈ । ਇਸ ਦੀਆਂ ਅਨੇਕਾਂ ਦਾਹੜਾਂ ਉਪਰੋਂ ਹੇਠਾਂ ਵਲ ਲਮਕਦੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਕਈ ਧਰਤੀ ਵਿਚ ਜੜ੍ਹ ਪਕੜ ਕੇ ਨਵੇਂ ਤਨੇ ਦੇ ਰੂਪ ਵਿਚ ਮੁੜ ਵਧਦੀਆਂ ਫੁਲਦੀਆਂ ਹਨ । ਬੋਹੜ ਬ੍ਰਿਛ ਬੜੀ ਲੰਮੀ ਉਮਰ ਭੋਗਦਾ ਹੈ । ਇਸ ਲਈ ਇਹ ਦੀਰਘ ਆਯੂ ਦਾ ਪ੍ਰਤੀਕ ਬਣ ਗਿਆ ਹੈ । ਇਹ ਪਰੰਪਰਾ ਦਾ ਵੀ ਅਹਿਸਾਸ ਕਰਵਾਂਦਾ ਹੈ । ਇਸ ਨੂੰ ਸਤਿਕਾਰ ਨਾਲ 'ਬਾਬਾ ਬੋਹੜ' ਵੀ ਕਿਹਾ ਜਾਂਦਾ ਹੈ । ਤੇ ਫੱਲ ਨੂੰ ਗੋਹਲਾਂ ਕਹਿੰਦੇ ਹਨ ।

ਬੋਹੜ ਨਾਲ, ਕਈ ਤਰ੍ਹਾਂ ਦੇ ਵਿਚਾਰ ਤੇ ਮਨੌਤਾਂ ਜੁੜੀਆਂ ਹੋਈਆਂ ਹਨ । ਗੋਹਲਾਂ ਖਾਣ ਨਾਲ ਦੀਰਘ ਆਯੂ ਹੁੰਦੀ ਹੈ । ਜੇ ਬੱਚਾ ਬੀਮਾਰ ਹੋਵੇ ਤਾਂ ਕਈ ਮਾਵਾਂ ਉਸ ਦੇ ਗਲ ਵਿਚ, ਬੋਹੜ ਦੀ ਦਾਹੜ ਦਾ ਟੋਟਾ, ਧਾਗੇ ਵਿਚ ਪਰੋ ਕੇ ਲਟਕਾ ਦੇਂਦੀਆਂ ਹਨ, ਇਸ ਤਰ੍ਹਾਂ ਬੱਚੇ ਦੀ ਜੀਵਨ ਜੜ੍ਹ ਜੇ ਖੋਖਲੀ ਹੋ ਗਈ ਹੋਵੇ ਤਾਂ ਮੁੜ ਲਗ ਜਾਂਦੀ ਹੈ ਤੇ ਬੱਚਾ ਨਵਾਂ ਨਰੋਆ ਹੋ ਜਾਂਦਾ ਹੈ ।

ਪੁਰਾਣਾ ਅਨੁਸਾਰ ਵਿਸ਼ਨੂੰ ਬੋਹੜ ਦੇ ਦਰਖ਼ਤ ਹੇਠਾਂ ਜੰਮਿਆ ਸੀ । ਬੋਹੜ ਨੂੰ ਸ਼ਿਵ ਦਾ ਸਰੂਪ ਵੀ ਮੰਨਿਆ ਜਾਂਦਾ ਹੈ । ਇਸ ਦੀਆਂ ਲੰਮੀਆਂ ਦਾਹੜਾਂ, ਸ਼ਿਵ ਦੀਆਂ ਜਟਾਵਾਂ ਦੀਆਂ ਬੋਧਿਕ ਹਨ । ਦਾਹੜਾਂ ਨੂੰ ਉਖਾੜਨਾ ਪਾਪ ਹੈ । ਉਖਾੜਨ ਵਾਲੇ ਦਾ ਬੀਜ ਨਾਸ਼ ਹੁੰਦਾ ਹੈ ਤੇ ਉਹ ਨਰਕਾਂ ਦਾ ਭਾਗੀ ਬਣਦਾ ਹੈ । ਇਸੇ ਕਰਕੇ ਬੋਹੜ ਦੇ

ਦਰਖ਼ਤ ਨੂੰ ਕੋਈ ਪੁਟਦਾ ਨਹੀਂ। ਬੋਹੜ ਦਾ ਰੁੱਖ ਲਗਾਣਾ ਬੜਾ ਪਵਿਤ੍ਰ ਕੰਮ ਸਮਝਿਆ ਜਾਂਦਾ ਹੈ। ਸ਼ਿਵ ਜੀ ਦਾ ਪ੍ਰਤੀਕ ਹੋਣ ਕਰ ਕੇ ਸੰਨਿਆਸੀ, ਜੋਗੀ ਤੇ ਸਾਧੂ ਇਸੇ ਰੁੱਖ ਹੇਠਾਂ ਸਮਾਧੀ ਲਗਾਂਦੇ ਹਨ।

ਪਹਿਲਿਆਂ ਵਿਚ ਬਾਣੀਏਂ ਬੋਹੜ ਦੇ ਬ੍ਰਿਛ ਹੇਠ ਨਿੱਕੇ ਨਿੱਕੇ ਮੰਦਰ ਉਸਾਰਦੇ ਸਨ। ਕਈ ਬਾਣੀਏਂ ਆਪਣਾ ਸੌਦਾ ਦਰਖ਼ਤ ਦੇ ਹੇਠਾਂ ਸਜਾ ਕੇ ਵੇਚਣ ਲਈ ਰਖਿਆ ਕਰਦੇ ਸਨ। ਇਸ ਲਈ ਕਈ ਲੋਕ ਇਸ ਨੂੰ 'ਬਾਣੀਏਂ ਦਾ ਦਰਖ਼ਤ' ਵੀ ਕਹਿਣ ਲਗ ਪਏ।

ਬੋਹੜ ਦਾ ਵਰਣਨ ਕਈ ਬੁਝਾਰਤਾਂ, ਅਖਾਣਾਂ ਤੇ ਗੀਤਾਂ ਵਿਚ ਮਿਲਦਾ ਹੈ। ਇਕ ਬੁਝਾਰਤ ਵਿਚ ਇਸ ਦੀ ਤੁਲਨਾ ਬਾਬੇ ਨਾਲ ਕੀਤੀ ਗਈ ਹੈ।

ਗਲੀ ਵਿਚਾਲੇ ਬੜੇ ਦੇ ਉਤੇ ਬਾਬਾ ਬੈਠਾ ਬੁਕਲ ਮਾਰੀ।
ਵਿਚ ਕਲਾਵੇ ਚੁਕੀ ਹੋਈ, ਪੁਤਰ ਪੋਤਰਿਆਂ ਦੀ ਖਾਰੀ।

ਬੋਹੜ ਨਰ ਤੇ ਮਾਦਾ ਹੁੰਦੇ ਹਨ। ਨਰ ਬੋਹੜ ਦੇ ਪੱਤੇ ਮਾਦਾ ਬੋਹੜ ਨਾਲੋਂ ਲੰਮੇ ਹੁੰਦੇ ਹਨ ਤੇ ਇਸ ਦੀਆਂ ਸ਼ਾਖ਼ਾਂ ਜ਼ਿਮੀਂ ਤਕ ਲਮਕਕੇ ਜ਼ਿਮੀਂ ਵਿਚ ਮੁੜ ਜੜ੍ਹ ਪਕੜ ਲੈਂਦੀਆਂ ਹਨ। ਨਰ ਬ੍ਰਿਛ ਦੇ ਪੱਤੇ ਜੇ ਸੱਤ ਪੂਰਨਮਾਸ਼ੀਆਂ ਨੂੰ ਖਾਧੇ ਜਾਣ ਤਾਂ ਬਾਂਝ ਇਸਤ੍ਰੀ ਦੇ ਘਰ ਬਾਲਕ ਜੰਮਦਾ ਹੈ।

(ਬ-270) **ਬੋਹੀਆ** :

ਮਠਿਆਈ ਤੇ ਹੋਰ ਪਦਾਰਥ, ਜੋ ਤੀਜ ਤਿਉਹਾਰਾਂ ਤੇ ਪੂਰਬਾਂ ਆਦਿ ਤੇ ਮਾਪੇ ਵਿਆਹੀਆਂ ਧੀਆਂ ਨੂੰ ਭੇਜਦੇ ਹਨ।

(ਬ-271) **ਬੋਗਬੰਦ** :

ਇਕ ਤਵੀਤ ਜੋ ਕਪੜੇ ਉਤੇ ਗੰਢਾਂ ਮਾਰ ਕੇ ਬਣਾਇਆ ਜਾਂਦਾ ਹੈ। ਇਸ ਨੂੰ ਬਾਂਹ ਉਤੇ ਬੰਨ੍ਹਿਆ ਜਾਂਦਾ ਹੈ।

(ਬ-272) **ਬੋਘੂ ਵਜਾਣਾ** :

ਛੋਟੇ ਬੱਚਿਆਂ ਦਾਂ ਇਕ ਖੇਡ; ਬਰਸਾਤ ਦੇ ਦਿਨਾਂ ਵਿਚ, ਨਿੱਕੇ ਬੱਚੇ ਗਿੱਲੀ ਮਿੱਟੀ ਦਾ ਕੁੱਪਾ ਬਣਾ ਕੇ, ਉਸ ਨੂੰ ਜ਼ਮੀਨ ਉਤੇ ਪਟਕਾ ਕੇ ਪੁੱਠੇ ਮਾਰਦੇ ਹਨ ਤੇ ਉਸ ਵਿਚੋਂ ਪਟਾਕੇ ਵਰਗੀ ਅਵਾਜ਼ ਨਿਕਲਦੀ ਹੈ।

(ਬ-273) **ਬੋਡਾ** :

ਝੁਮਕੇ ਦੀ ਸ਼ਕਲ ਦਾ ਕੰਨਾਂ ਦਾ ਇਕ ਗਹਿਣਾ।

(ਬ-274) **ਬੋਦਲਾ** :

ਇਕ ਮੁਸਲਮਾਨ ਕਬੀਲਾ, ਜੋ ਦੇਸ਼ ਵੰਡ ਤੋਂ ਪਹਿਲਾਂ ਜ਼ਿਆਦਾਤਰ ਫ਼ਿਰੋਜ਼ਪੁਰ ਜ਼ਿਲੇ ਤੇ ਸਰਸਾ ਵਿਚ ਅਬਾਦ ਸਨ। ਬਟਵਾਰੇ ਮਗਰੋਂ ਇਹ ਪੱਛਮੀ ਪੰਜਾਬ ਚਲੇ ਗਏ ਹਨ। ਫ਼ਿਰੋਜ਼ਪੁਰ ਗਜ਼ਟੀਅਰ (ਪੰਨਾ 96) ਅਨੁਸਾਰ ਬੋਦਲੇ ਕੁਰੈਸ਼ੀ ਹੋਣ ਦਾ ਦਾਅਵਾ ਕਰਦੇ ਹਨ ਅਤੇ ਆਪਣਾ ਪਿੱਛਾ ਅੱਬੂ ਬਕਰ ਸਾਦਿਕ ਨਾਲ ਜੋੜਦੇ ਹਨ। ਰਵਾਇਤਾਂ ਅਨੁਸਾਰ ਉਨ੍ਹਾਂ ਦਾ ਵਡਿਕਾ ਸ਼ਾਹਬਉਦੀਨ, ਜੋ ਸ਼ਹਾਬ ਉਲ ਮੁਲਕ ਦੇ ਨਾਂ ਨਾਲ ਪ੍ਰਸਿਧ ਸੀ, ਚਾਰ ਕੁ ਸਦੀਆਂ ਪਹਿਲਾਂ ਅਰਬ ਤੋਂ ਭਾਰਤ ਆਇਆ ਅਤੇ ਮੁਲਤਾਨ ਵਿਚ ਵਸਣ ਲਗਾ। ਜਿਥੇ ਉਹ ਖ਼ਵਾਜਾ ਮੁਹੰਮਦ ਇਰਕ ਅਜ਼ਮੀ ਦਾ ਮੁਰੀਦ ਬਣਿਆ। ਇਕ ਦਿਨ ਖ਼ਵਾਜਾ ਸਾਹਿਬ ਨੇ ਸ਼ਹਾਬ-ਉਲ-ਮੁਲਕ ਨੂੰ ਕਿਹਾ ਕਿ ਉਹ ਉਨ੍ਹਾਂ ਦੀ 'ਬੋਏ-ਦਿਲ' (ਦਿਲ ਦੀ ਮਹਿਕ) ਹੈ। ਜਿਸ ਦਾ ਭਾਵ ਸੀ ਕਿ ਉਹ ਅੰਤਰ-ਦ੍ਰਿਸ਼ਟੀ ਨਾਲ ਉਨ੍ਹਾਂ ਦੇ ਮਨ ਦੇ ਹਰ ਵਿਚਾਰ ਨੂੰ ਜਾਣ ਲੈਂਦਾ ਹੈ। ਇਸ ਤੋਂ ਉਹ 'ਸ਼ਹਾਬ ਉਲ ਮੁਲਕ' 'ਬੋਏ ਦਿਲ' ਪ੍ਰਸਿਧ ਹੋ ਗਿਆ ਤੇ ਉਸ ਦੀ ਵੰਸ਼ ਦਾ ਨਾਂ ਬੋਦਲਾ ਪੈ ਗਿਆ।

ਇਕ ਹੋਰ ਰਵਾਇਤ ਅਨੁਸਾਰ ਬੋਦਲਾ ਦੇ ਅਰਥ ਸਾਦਾ, ਲੋਹ ਅਥਵਾ ਸਿਧੇ ਸਾਦੇ ਇਨਸਾਨ ਤੋਂ ਹੈ। ਇਹ ਸ਼ਬਦ ਬੇਪਰਵਾਹ ਫ਼ਕੀਰਾਂ ਲਈ ਵੀ ਵਰਤਿਆ ਜਾਂਦਾ ਹੈ, ਸ਼ਹਾਬ-ਉਲ-ਮੁਲਕ ਲਈ ਵੀ ਵਰਤਿਆ ਜਾਣ ਲੱਗਾ ਤੇ ਮਗਰੋਂ ਇਹੋ ਨਾਂ ਇਨ੍ਹਾਂ ਦੀ ਵੰਸ਼ ਦਾ ਪੈ ਗਿਆ। ਸ਼ਹਾਬ ਉਲ ਮੁਲਕ ਮੁਲਤਾਨ ਤੋਂ ਸਤਲੁਜ ਦੇ ਨੇੜੇ, ਫਾਜ਼ਲਕਾ ਤੋਂ ਦੱਖਣ ਪੱਛਮ ਵਲ 'ਖਈ' ਵਿਚ ਵਸਣ ਲਗਾ ਤੇ ਇਥੋਂ ਹੀ ਇਸ ਦੀ ਵੰਸ਼ ਆਲੇ ਦੁਆਲੇ ਦੇ ਖੇਤਰਾਂ ਵਿਚ ਫੈਲ ਗਈ।

ਗਲਾਸਰੀ (2, 114-115) ਅਨੁਸਾਰ ਬੋਦਲਾ ਵਟੂ ਰਾਜਪੂਤਾਂ ਦੀ ਹੀ ਇਕ ਸ਼ਾਖ਼ ਹਨ। ਇਹ ਆਪਣੀਆਂ ਧੀਆਂ ਤਾਂ ਬੋਦਲਿਆਂ ਵਿਚ ਹੀ ਵਿਆਹੁੰਦੇ ਹਨ, ਪਰ ਆਪਣੇ ਲੜਕੇ ਵਟੂਆ ਦੀ ਧੀ ਧਿਆਣੀ ਨਾਲ ਵਿਆਹ ਲੈਂਦੇ ਹਨ। ਬੋਦਲਿਆਂ ਦੇ ਵਡਿਕੇ ਮੁਲਤਾਨ ਤੋਂ ਬਹਾਵਲਪੁਰ ਦੇ ਰਸਤੇ ਮਿੰਟਗੁਮਰੀ ਆ ਵਸੇ। ਉਥੋਂ ਉਹ ਸਰਸਾ ਦੇ ਇਲਾਕੇ ਵਿਚ ਫੈਲ ਗਏ।

ਬੋਦਲਾ ਜਾਤੀ ਦੇ ਲੋਕਾਂ ਨਾਲ ਕਈ ਤਰ੍ਹਾਂ ਦੀ ਲੋਕਧਾਰਾ ਜੁੜੀ ਹੋਈ ਹੈ। ਕਹਿੰਦੇ ਹਨ, ਇਨ੍ਹਾਂ ਦੀ ਦੁਰ-ਅਸੀਸ ਨੂੰ ਵਾਕ ਸਿਧੀ ਪ੍ਰਾਪਤ ਹੈ। ਜੇ ਇਹ ਆਪਣੇ ਦੁਸ਼ਮਣ ਨੂੰ ਕੋਈ ਸਰਾਪ ਦੇਣ ਤਾਂ ਉਹ ਅਵੱਸ਼ ਪੂਰਾ ਹੋ ਕੇ ਰਹਿੰਦਾ ਹੈ।

ਬੋਦਲਾ ਦੇ ਹੱਥਾਂ ਵਿਚ ਸ਼ਫ਼ਾ ਮੰਨੀ ਜਾਂਦੀ ਹੈ। ਜੇ ਕਿਸੇ ਸ਼ਖ਼ਸ ਨੂੰ ਬਾਵਲਾ ਕੁੱਤਾ ਜਾਂ ਸੱਪ ਲੜ ਜਾਵੇ ਤਾਂ ਇਨ੍ਹਾਂ ਦੇ ਝਾੜੇ ਤਵੀਤ ਨਾਲ, ਰੋਗੀ ਝਟ ਨਵਾਂ ਨਰੋਆ ਹੋ ਜਾਂਦਾ ਹੈ। ਸੱਪ ਦੇ ਡੱਸੇ ਨੂੰ ਰਾਜ਼ੀ ਕਰਨ ਦੀ ਸ਼ਕਤੀ ਇਨ੍ਹਾਂ ਨੂੰ ਹਜ਼ਰਤ ਮੁਹੰਮਦ ਸਾਹਿਬ ਤੋਂ ਪ੍ਰਾਪਤ ਹੋਈ ਦੱਸੀ ਜਾਂਦੀ ਹੈ।

ਰਵਾਇਤ ਹੈ ਕਿ ਜਦੋਂ ਹਜ਼ਰਤ ਮੁਹੰਮਦ ਤੇ ਉਨ੍ਹਾਂ ਦੇ ਸਾਥੀ ਅਬੂ ਬਕਰ ਨੇ, ਮੱਕੇ ਤੋਂ ਹਿਜ਼ਰਤ ਕੀਤੀ ਤਾਂ ਉਹ ਰਾਹ ਵਿਚ ਇਕ ਗੁਫਾ ਵਿਚ ਜਾ ਛੁਪੇ। ਅਬੂ ਬਕਰ ਨੇ ਆਪਣੀ ਪੱਗ ਫਾੜ ਕੇ ਗੁਫਾ ਦੇ ਸਭ ਸੁਰਾਖ਼ ਭਰ ਦਿਤੇ ਤਾਂ ਜੋ ਕੋਈ ਕੀੜਾ ਹਜ਼ਰਤ ਸਾਹਿਬ ਨੂੰ ਡੱਸ ਨਾ ਜਾਵੇ। ਇਕ ਸੁਰਾਖ਼ ਲਈ ਪੱਗੜੀ ਦਾ ਟੋਟਾ ਨਾ ਬਚਿਆ ਤੇ ਉਸ ਵਿਚ ਅਬੂ ਬਕਰ ਨੇ ਪੈਰ ਦਾ ਅੰਗੂਠਾ ਦੇ ਦਿਤਾ, ਜਿਸ ਨੂੰ ਸੱਪ ਨੇ ਡੰਗ ਲਿਆ। ਜਦੋਂ ਹਜ਼ਰਤ ਮੁਹੰਮਦ ਸਾਹਿਬ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਜ਼ਖ਼ਮ ਵਿਚੋਂ ਜ਼ਹਿਰ ਚੂਸ ਲਿਆ ਅਤੇ ਅਬੂ ਬਕਰ ਨੂੰ ਵਰ ਦਿਤਾ ਕਿ ਉਸ ਦੀ ਵੰਸ਼ ਦੇ ਹੱਥਾਂ ਵਿਚ ਸੱਪਾਂ ਦੇ ਕੱਟੇ ਲਈ ਸ਼ਫ਼ਾ ਹੋਵੇਗੀ। ਬੋਦਲੇ ਕਹਿੰਦੇ ਹਨ ਕਿ ਉਨ੍ਹਾਂ ਵਿਚ, ਸੱਪ ਦੇ ਕੱਟੇ ਨੂੰ ਅਰੋਗ ਕਰਨ ਲਈ ਸ਼ਫ਼ਾ ਹੈ, ਇਸੇ ਦਲੀਲ ਦੇ ਆਧਾਰ ਤੇ ਉਹ ਪਹਿਲੇ ਖ਼ਲੀਫ਼ੇ ਦੀ ਵੰਸ਼ ਵਿਚੋਂ ਹੋਣ ਦਾ ਦਾਅਵਾ ਕਰਦੇ ਹਨ।

(ਬ-275) **ਬੋਦੀ ਵਾਲਾ ਤਾਰਾ :**

ਇਕ ਤਾਰਾ, ਜਿਸ ਦੇ ਪਿਛੇ ਰੌਸ਼ਨੀ ਦੀ ਇਕ ਲਕੀਰ ਬੋਦੀ ਵਾਂਗ ਵਿਖਾਈ ਦੇਂਦੀ ਹੈ। ਇਸ ਨੂੰ ਪੂਛਲ ਵਾਲਾ ਤਾਰਾ ਵੀ ਕਿਹਾ ਜਾਂਦਾ ਹੈ। ਆਦਿ ਗ੍ਰੰਥ ਵਿਚ ਇਸ ਨੂੰ ਲੰਮਾ ਤਾਰਾ ਕਿਹਾ ਗਿਆ ਹੈ—'ਤਾਰਾ ਚੜ੍ਹਿਆ ਲੰਮਾ...'

ਬੋਦੀ ਵਾਲਾ ਤਾਰਾ ਅਸ਼ੁਭ ਹੁੰਦਾ ਹੈ। ਜਦੋਂ ਇਹ ਤਾਰਾ ਅਕਾਸ਼ ਵਿਚ ਵਿਖਾਈ ਦੇਵੇ ਉਦੋਂ ਲੋਕਾਂ ਦੇ ਨਿਸਚੇ ਅਨੁਸਾਰ ਧਰਤੀ ਉਤੇ ਯੁੱਧ, ਬੀਮਾਰੀ, ਭੁਖਮਰੀ ਆਦਿ ਫੈਲਦੀ ਹੈ। ਜੇ ਬੋਦੀ ਹੇਠਾਂ ਵਲ ਹੋਵੇ ਤਾਂ ਇਹ ਮਰਦਾਂ ਸਿਰ ਭਾਰਾ ਹੁੰਦਾ ਹੈ ਤੇ ਦੇਸ਼ ਵਿਚ ਕਲ੍ਹਾ ਵਰਤਦੀ ਅਤੇ ਯੁੱਧ ਹੁੰਦੇ ਹਨ। ਜੇ ਬੋਦੀ ਉਪਰ ਵਲ ਹੋਵੇ ਤਾਂ ਪਸ਼ੂਆਂ ਲਈ ਭਾਰਾ ਹੁੰਦਾ ਹੈ ਤੇ ਪਸ਼ੂਆਂ ਵਿਚ ਬੀਮਾਰੀ ਫੈਲਦੀ ਹੈ। ਬੋਦੀ ਵਾਲੇ ਤਾਰੇ ਬਾਰੇ ਪੰਜਾਬੀ ਵਿਚ ਇਕ ਕਹਾਵਤ ਹੈ :

ਬੋਦੀ ਵਾਲਾ ਤਾਰਾ
ਜਾਂ ਚੜ੍ਹੇ ਤੇ ਹੋਏ ਉਜਾੜਾ
ਜੇ ਕਲ ਤਲੇ ਤਾਂ ਧਰਤੀ ਬਣੇ ਅਖਾੜਾ
ਜੇ ਕਲ ਉਪਰ ਤਾਂ ਉਜੜੇ ਵਾੜਾ।

ਬੋਦੀ ਵਾਲੇ ਤਾਰੇ ਨੂੰ ਅਕਾਸ਼ ਉਤੇ ਚੜ੍ਹਿਆ ਵੇਖਣਾ ਵੀ ਅਸ਼ੁਭ ਹੁੰਦਾ ਹੈ। ਇਸ ਲਈ ਤੀਵੀਆਂ ਇਹਦੇ ਕੋਲੋਂ ਘੁੰਡ ਕਢਦੀਆਂ ਹਨ। ਜਦੋਂ ਇਹ ਤਾਰਾ ਅਕਾਸ਼ ਤੇ ਚੜ੍ਹਿਆ ਹੋਵੇ ਤਾਂ ਰਾਤ ਵੇਲੇ ਨੰਗੇ ਮੂੰਹ ਘਰੋਂ ਬਾਹਰ ਨਹੀਂ ਨਿਕਲਦੀਆਂ।

ਇਤਿਹਾਸ ਦਸਦਾ ਹੈ ਕਿ ਜਹਾਂਗੀਰ ਪਾਤਸ਼ਾਹੀ ਵੇਲੇ 1618 ਈ: ਵਿਚ, ਬੋਦੀ ਵਾਲਾ ਤਾਰਾ ਵਿਖਾਈ ਦਿਤਾ ਸੀ ਅਤੇ ਉਨ੍ਹੀਂ ਦਿਨੀਂ ਪੰਜਾਬ ਵਿਚ ਬੜੀ ਭਿਆਨਕ ਪਲੇਗ ਫੈਲੀ ਸੀ। ਇਸ ਦੇ ਮਗਰੋਂ 1665 ਈ: ਵਿਚ ਔਰੰਗਜ਼ੇਬ ਦੇ ਰਾਜ ਸਮੇਂ ਮੁੜ ਬੋਦੀ ਵਾਲਾ ਤਾਰਾ ਦਿਸਿਆ। ਰਵਾਇਤ ਹੈ ਕਿ ਇਨ੍ਹੀਂ ਦਿਨੀਂ ਔਰੰਗਜ਼ੇਬ ਜੌਂ ਦੀ ਰੋਟੀ ਦਾ ਇਕ ਟੁਕੜ ਖਾਂਦਾ ਤੇ ਕੇਵਲ ਇਕ ਪਿਆਲਾ ਪਾਣੀ ਦਾ ਪੀਂਦਾ। ਇਨ੍ਹੀਂ ਦਿਨੀਂ ਉਹ ਭੋਇੰ ਉਤੇ ਸੌਂਦਾ ਸੀ ਤੇ ਉਪਰ ਕੇਵਲ ਸ਼ੇਰ ਦੀ ਖਲ ਲਿਆ ਕਰਦਾ। ਇਸ ਦਾ ਔਰੰਗਜ਼ੇਬ ਦੀ ਸਿਹਤ ਉਤੇ ਬੜਾ ਮੰਦਾ ਅਸਰ ਪਿਆ। 1705 ਈ: ਵਿਚ ਫਿਰ ਬੋਦੀ ਵਾਲਾ ਤਾਰਾ ਦਿਸਿਆ ਅਤੇ 15 ਦਿਨਾਂ ਤਕ ਚੜ੍ਹਿਆ ਰਿਹਾ।

1910 ਈ: ਵਿਚ ਫਿਰ ਬੋਦੀ ਵਾਲਾ ਤਾਰਾ ਵਿਖਾਈ ਦਿਤਾ, ਇਨ੍ਹੀਂ ਦਿਨੀਂ ਲੋਕ ਬੜੇ ਖ਼ੁਸ਼ ਹੋਏ ਕਿ ਹੁਣ ਅੰਗਰੇਜ਼ੀ ਸਾਮਰਾਜ ਤੋਂ ਮੁਕਤੀ ਮਿਲੇਗੀ।

ਵਿਗਿਆਨੀਆਂ ਦਾ ਮਤ ਹੈ ਕਿ ਅਕਾਸ਼ ਵਿਚ ਅਨੇਕਾਂ ਬੋਦੀ ਵਾਲੇ ਤਾਰੇ ਹਨ, ਜੋ ਦਿਸਦੇ ਕਦੇ ਕਦਾਈਂ ਹੀ ਹਨ।

(ਬ-276) **ਬੋਧੀ ਖੂਹ :**

ਜ਼ਿਲਾ ਅਟੱਕ ਵਿਚ ਮੈਰਾਂ ਪਿੰਡ ਦੇ ਲਾਗੇ, ਨਿਮਕ ਦੀਆਂ ਪਹਾੜੀਆਂ ਦੇ ਪੈਰਾਂ ਵਿਚ, ਇਕ ਚੌਰਸ ਖੂਹ ਮਿਲਿਆ ਹੈ, ਜਿਸ ਨੂੰ 'ਬੋਧੀ ਖੂਹ' ਕਿਹਾ ਜਾਂਦਾ ਹੈ। ਇਸ ਵਿਚੋਂ ਇਕ ਪੱਥਰ ਮਿਲਿਆ ਹੈ ਜਿਸ ਉਤੇ ਖਰੋਸਟੀ ਲਿਪੀ ਵਿਚ ਕੁਝ ਸ਼ਬਦ ਲਿਖੇ ਹੋਏ ਹਨ। ਕਨਿੰਘਮ ਦਾ ਵਿਚਾਰ ਹੈ ਕਿ ਉਸ ਨੇ ਇਸ ਪੱਥਰ ਤੇ ਉਕਰੀ ਮਿਤੀ ਸੰਮਤ 58 ਪੜ੍ਹ ਲਈ ਹੈ (ਅਟਕ ਗਜ਼ਟੀਅਰ, 324)।

(ਬ-277) **ਬੋਰ :**

ਇਕ ਕਿਸਮ ਦਾ ਸੋਨੇ ਜਾਂ ਚਾਂਦੀ ਦਾ ਗਹਿਣਾ ਜੋ ਆਮ ਤੌਰ ਤੇ ਪੈਰਾਂ, ਲੱਕ ਅਤੇ ਬਾਹ ਤੇ ਬੰਨ੍ਹਿਆ ਜਾਂਦਾ ਹੈ। ਕਿਤੇ ਕਿਤੇ ਛਣਕਣ ਵਾਲਾ ਵੀ ਹੁੰਦਾ ਹੈ (ਮਯਾ ਸਿੰਘ ਕੋਸ਼)।

(ਬ-278) **ਬੋਲ :**

(ੳ) ਪ੍ਰਸੂਤ ਦੇ ਦੌਰਾਨ ਤੀਵੀਂ ਦੇ ਕੰਨਾਂ ਵਿਚ ਕਿਸੇ ਬਾਂਝ ਇਸਤ੍ਰੀ ਜਾਂ ਜਿਸ ਦਾ ਅੱਠਮਾਹਾ ਬੱਚਾ ਮਰ ਗਿਆ ਹੋਵੇ, ਦੇ ਬੋਲ ਨਹੀਂ ਪੈਣੇ ਚਾਹੀਦੇ, ਬੱਚੇ ਨੂੰ ਪਰਛਾਵਾਂ ਲਗ ਜਾਂਦਾ ਹੈ। ਇਹ ਵਿਚਾਰ ਲਾਗਵੇਂ ਟੂਣੇ 'ਤੇ ਆਧਾਰਤ ਹੈ।

(ਅ) ਲੋਕ-ਵਿਸ਼ਵਾਸ ਅਨੁਸਾਰ ਦੋ ਤੀਵੀਆਂ ਜਿਨ੍ਹਾਂ ਦਾ ਚਲੀਹਾ ਸਾਂਝਾ ਹੋਵੇ, ਚਲੀਹਾ ਪੂਰਾ ਹੋਣ ਤਕ ਇਕ ਦੂਜੇ ਦੇ ਸਾਹਮਣੇ ਨਹੀਂ ਹੁੰਦੀਆਂ। ਜੇ ਹੋ ਜਾਣ ਤਾਂ ਬੋਲਦੀਆਂ

ਨਹੀਂ । ਜੇ ਕੋਈ ਪਹਿਲਾਂ ਬੋਲ ਪਵੇ ਤਾਂ ਉਸ ਦੇ ਬੋਲ ਦਾ ਪਰਛਾਵਾਂ ਦੂਜੀ ਦੇ ਬੱਚੇ ਉਤੇ ਪੈ ਜਾਂਦਾ ਹੈ ਤੇ ਉਹ ਕਮਜ਼ੋਰ ਤੇ ਜ਼ਮਤੀਲ ਰਹਿੰਦਾ ਹੈ ।

**(ਬ-279) ਬੋਲੀ :**

ਪੰਜਾਬੀ ਲੋਕ-ਕਾਵਿ ਦਾ ਇਕ ਪ੍ਰਸਿਧ ਰੂਪ; ਇਹ ਰੂਪ ਇਤਨਾ ਹਰਮਨ ਪਿਆਰਾ ਹੋਇਆ ਹੈ ਕਿ ਪੰਜਾਬ ਦੇ ਲੋਕ-ਗੀਤਾਂ ਦੇ ਇਕ ਵਡੇ ਅੰਸ਼ ਵਿਚ ਬੋਲੀਆਂ ਨੂੰ ਹੀ ਮਾਧਿਅਮ ਬਣਾਇਆ ਗਿਆ ਹੈ । ਇਸ ਕਾਵਿ ਰੂਪ ਵਿਚ, ਥੋੜੇ ਜਿਹੇ ਸ਼ਬਦਾਂ ਵਿਚ, ਬੜੇ ਸੰਜਮ ਨਾਲ, ਦਿਲ ਦੇ ਉਦਗਾਰਾਂ ਦਾ ਵਰਣਨ ਕੀਤਾ ਜਾ ਸਕਦਾ ਹੈ । 'ਬੋਲੀ' ਅਸਲੋਂ ਕਿਸੇ ਇਕਹਿਰੇ ਭਾਵ ਨੂੰ ਸਾਕਾਰ ਕਰਦੀ ਹੈ । ਛਿਨ ਭੰਗਰੀ ਭਾਵਾਂ ਨੂੰ ਪਕੜਨਾ ਸੌਖਾ ਨਹੀਂ ਹੁੰਦਾ । ਘੜੀ ਦੀ ਘੜੀ ਕੋਈ ਮਨੁੱਖ ਭਾਵਾਂ ਦੇ ਵੇਗ ਵਿਚ ਜਾਂ ਜਜ਼ਬੇ ਦੀ ਪਕੜ ਵਿਚ ਜਕੜਿਆ, ਕਿਸੇ ਅਵਸਥਾ ਬਾਰੇ ਕੁਝ ਕਹਿ ਜਾਂਦਾ ਹੈ । ਇਹੋ ਇਕ ਤੁਕੀ ਸਤਰ ਬੋਲੀ ਦਾ ਰੂਪ ਧਾਰਨ ਕਰ ਲੈਂਦੀ ਹੈ । ਬੋਲੀ ਦਾ ਪੁਰਾਣਾ ਨਾਂ 'ਇਕ ਤੁਕੀਆ' ਸੀ । 'ਬੋਲੀ' ਨਾਂ ਬਹੁਤ ਪੁਰਾਣਾ ਨਹੀਂ । ਵੈਸੇ ਬੋਲੀ ਦਾ ਰੂਪ ਪੰਜਾਬੀ ਲੋਕ ਕਾਵਿ ਜਿਤਨਾ ਹੀ ਪੁਰਾਣਾ ਹੈ । 'ਬੋਲੀ' ਸ਼ਬਦ ਦਾ ਮੂਲ ਬੋਲ ਤੋਂ ਜਾਪਦਾ ਹੈ, ਜਿਸ ਦਾ ਭਾਵ ਇਕ ਬਝਵੇਂ ਵਾਕ ਦਾ ਉੱਚਾਰਨ ਹੈ ।

ਬੋਲੀ ਸ਼ਬਦ ਪੰਜਾਬੀ ਵਿਚ ਕਿਸੇ ਅਜਿਹੇ ਵਾਕ ਲਈ ਵੀ ਵਰਤਿਆ ਜਾਂਦਾ ਹੈ, ਜਿਸ ਵਿਚ ਕਿਸੇ ਨੂੰ ਮਿਹਣੇ ਤਾਣੇ ਮਾਰੇ ਗਏ ਹੋਣ । ਜਿਵੇਂ ਮੁਹਾਵਰਾ ਵੀ ਹੈ—ਬੋਲੀਆਂ ਮਾਰਨਾ । ਇਨ੍ਹਾਂ ਇਕ ਤੁਕੀਆਂ ਵਿਚ ਮਿਹਣੇ ਤਾਨਿਆਂ ਦੀ ਵੀ ਭਰਮਾਰ ਹੁੰਦੀ ਸੀ :

(ੳ) ਅਸਾਂ ਜੇਠ ਨੂੰ ਲੱਸੀ ਨਹੀਂ ਦੇਣੀ, ਦੇਉਰ ਭਾਵੇਂ ਦੁੱਧ ਪੀ ਜਾਵੇ ।

(ਅ) ਕਾਨੇ ਚੂਪਦੇ ਚਰੀ ਦੇ ਹਾਣੀਆਂ ਘਰ 'ਚ ਸਿੰਧੂਰੀ ਅੰਬੀਆਂ ।

ਭਾਵੇਂ ਮਿਹਣੇ ਤਾਣੇ ਬੋਲੀ ਦਾ ਉਘੜਵਾਂ ਲੱਛਣ ਨਹੀਂ, ਪਰ ਅਨੇਕਾਂ ਬੋਲੀਆਂ ਵਿਚ ਇਹ ਝੁਕਾਉ ਮਿਲਦਾ ਹੈ । ਇਸ ਸਦਕਾ ਇਕ ਤੁਕੀਆ ਤੋਂ ਇਹ ਕਾਵਿ-ਰੂਪ ਬੋਲੀਆਂ ਅਖਵਾਉਣ ਲੱਗਾ ।

ਇਨ੍ਹਾਂ ਇਕ ਤੁਕੀਆਂ ਦੇ ਕਈ ਰੂਪ ਲੋਕਾਂ ਵਿਚ ਪ੍ਰਚਲਤ ਸਨ । ਆਦਿ ਗ੍ਰੰਥ ਵਿਚ ਵੀ ਇਕ ਤੁਕੇ ਸਿਰਲੇਖ ਹੇਠ ਕੁਝ ਰੂਪ ਮਿਲਦੇ ਹਨ, ਜੋ ਕਾਵਿ-ਲੋਕ ਤੋਂ ਸਾਹਿਤ ਰਚਨਾਵਾਂ ਵਿਚ, ਛੰਦ ਰੂਪ ਵਿਚ ਪ੍ਰਵੇਸ਼ ਕਰ ਗਏ । ਇਸੇ ਇਕ ਤੁਕੀਆਂ ਦਾ ਇਕ ਰੂਪ ਬੋਲੀ ਅਖਵਾਉਣ ਲੱਗੀ ।

ਬੋਲੀ ਦਾ ਵਿਕਾਸ ਸਿਧਾ ਅਖਾਣਾਂ ਤੋਂ ਹੋਇਆ ਜਾਪਦਾ ਹੈ, ਕਾਵਿਮਈ ਅਖਾਣ ਜੋ ਇਕ ਤੁਕੇ ਹਨ, ਉਹ ਬੋਲੀ ਦੇ ਬਹੁਤ ਹੀ ਨੇੜੇ ਹਨ ਤੇ ਕਿਧਰੇ ਕਿਧਰੇ ਉਹ ਭਿੰਨ ਭੇਦਤਾ ਵੀ ਗੰਵਾ ਬੈਠੇ ਹਨ । ਕੁਝ ਬੋਲੀਆਂ ਅਜਿਹੀਆਂ ਹਨ ਜੋ ਅਖਾਣਾਂ ਵਾਂਙ ਵੀ ਪ੍ਰਚਲਤ ਹਨ ਜਿਵੇਂ :

'ਲਾਈ ਲਗ ਨਾ ਹੋਵੇ ਘਰ ਵਾਲਾ, ਚੰਦਰਾ ਗਵਾਂਢ ਨਾ ਹੋਵੇ' ਉਂਜ 'ਬੋਲੀ' ਤੇ ਅਖਾਣ ਵਿਚ ਜੋ ਅੰਤਰ ਹੈ, ਉਸ ਦਾ ਨਿਰਨਾ ਕਠਨ ਨਹੀਂ । ਅਖਾਣ ਵਿਚ ਜੀਵਨ ਦੇ ਕਿਸੇ ਅਨੁਭਵ ਦਾ ਰਸ ਜਾਂ ਨਚੋੜ ਹੁੰਦਾ ਹੈ, ਜੋ ਬੜੇ ਸੰਜਮ ਨਾਲ ਬਿਆਨ ਕੀਤਾ ਜਾਂਦਾ ਹੈ । ਪਰ ਬੋਲੀ ਵਿਚ ਕਿਸੇ ਅਨੁਭਵ ਦੀ ਝਲਕ ਹੁੰਦੀ ਹੈ । ਇਹ ਕਿਸੇ ਇਕਹਿਰੇ ਪੱਖ ਨੂੰ ਜਾਂ ਛਿਣ ਪਲ ਦੇ ਅਨੁਭਵ ਨੂੰ ਵਰਣਨ ਕਰਦੀ ਹੈ ਤੱਤ ਵਲ ਨਹੀਂ ਜਾਂਦੀ । ਪਰ ਜਿਸ ਬੋਲੀ ਵਿਚ ਅਨੁਭਵ ਦੀ ਝਲਕ ਤੇ ਤੱਤ ਦੋਵੇਂ ਗੁਣ ਆ ਜਾਂਦੇ ਹਨ, ਉਸ ਬੋਲੀ ਵਿਚ ਅਖਾਣ ਵੀ ਵਿਦਮਾਨ ਹੁੰਦਾ ਹੈ । ਬੋਲੀ ਅਖਾਣਾਂ ਜਿਤਨੀ ਹੀ ਪੁਰਾਣੀ ਹੋ ਸਕਦੀ ਹੈ, ਪਰ ਇਹ ਸੁਤੰਤਰ ਕਾਵਿ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੋਂਦ ਵਿਚ ਆ ਚੁਕੀ ਸੀ । ਪੁਰਾਣੇ ਲੋਕ-ਸਾਹਿਤ ਦੇ ਜੋ ਨਮੂਨੇ ਪ੍ਰਾਚੀਨ ਗ੍ਰੰਥਾਂ ਵਿਚ ਉਪਲਬਧ ਹਨ, ਉਨ੍ਹਾਂ ਵਿਚ ਬੋਲੀ ਦਾ ਸਰੂਪ ਵੀ ਵੇਖਣ ਵਿਚ ਆਇਆ ਹੈ ।

ਬੋਲੀ ਵਿਚ ਅਖਾਣ ਵਾਂਙ, ਲੈਅ ਦਾ ਹੋਣਾ ਜ਼ਰੂਰੀ ਹੈ । ਜੇ ਬੋਲੀ ਵਿਚ ਰਿਦਮ ਨਹੀਂ ਹੋਵੇਗਾ ਤਾਂ ਉਹ ਸਾਧਾਰਨ ਜਿਹਾ ਫਿਕਰਾ ਬਣ ਜਾਵੇਗੀ । ਬੋਲੀ ਵਿਚ ਪਹਿਲੇ ਅੱਖਰ ਨਾਲ ਹੀ ਲੈਅ ਸ਼ੁਰੂ ਹੋ ਜਾਂਦੀ ਹੈ ਤੇ ਅਖ਼ੀਰਲੇ ਅੱਖਰ ਤੇ ਜਾ ਕੇ ਮੁਕ ਜਾਂਦੀ ਹੈ । ਰਿਦਮ ਦੀ ਇਹ ਇਕਾਈ ਆਪਣੇ ਆਪ ਵਿਚ ਸੰਪੂਰਨ ਹੈ ਤੇ ਸਿਧਾ ਮਨ ਨੂੰ ਟੁੰਬਦੀ ਹੈ ।

ਬੋਲੀਆਂ ਦੇ ਕਈ ਰੂਪ ਹਨ । ਮੁਖ ਤੌਰ 'ਤੇ ਅਸੀਂ ਦੋ ਰੂਪਾਂ ਵਿਚ ਵੰਡ ਸਕਦੇ ਹਾਂ । ਇਕਤੁਕੀਆ ਬੋਲੀਆਂ ਤੇ ਬਹੁ-ਤੁਕੀਆਂ ਅਥਵਾ ਲੰਮੀਆਂ ਬੋਲੀਆਂ । ਇਕ-ਤੁਕੀਆ ਬੋਲੀਆਂ ਵਿਚ ਇਕੋ ਤੁਕ ਹੁੰਦੀ ਹੈ ਤੇ ਇਥੇ ਇਕਾਈ ਭਾਵ, ਰੂਪ ਤੇ ਲੈਅ ਦੇ ਪਖੋਂ ਸੰਪੂਰਨ ਹੁੰਦੀ ਹੈ, ਪਰ ਲੰਮੀਆਂ ਬੋਲੀਆਂ ਵਿਚ ਇਕ ਤੋਂ ਵਧੀਕ ਦੋ ਤੁਕਾਂ ਹੁੰਦੀਆਂ ਹਨ, ਜੋ ਦੋ ਤੋਂ ਅਠ ਤਕ ਹੁੰਦੀਆਂ ਹਨ । ਇਹ ਲੰਮੀਆਂ ਬੋਲੀਆਂ ਵੀ ਦੋ ਤਰ੍ਹਾਂ ਦੀਆਂ ਹਨ । ਕਈਆਂ ਵਿਚ ਤਾਂ ਹਰ ਤੁਕ ਆਪਣੇ ਆਪ ਵਿਚ ਸੁਤੰਤਰ ਹੁੰਦੀ ਹੈ ਪਰ ਕਈਆਂ ਵਿਚ ਅਗਲੀਆਂ ਪਿਛਲੀਆਂ ਤੁਕਾਂ ਨਾਲ ਮਾਲਾ ਦੇ ਮਣਕੇ ਵਾਂਗ ਬੀੜਿਆ ਹੁੰਦਾ ਹੈ ।

ਗਿੱਧੇ ਵਿਚ ਕੁੜੀਆਂ ਤੇ ਭੰਗੜੇ ਵਿਚ ਗਭਰੂ ਜੋ ਬੋਲੀਆਂ ਪਾਂਦੇ ਹਨ, ਉਹ ਤਰਤੀਬਵਾਰ ਗਿੱਧੇ ਤੇ ਭੰਗੜੇ ਦੀਆਂ ਬੋਲੀਆਂ ਅਖਵਾਂਦੀਆਂ ਹਨ । ਗਿੱਧੇ ਤੇ ਭੰਗੜੇ ਦੀਆਂ ਬੋਲੀਆਂ ਵਿਚ ਪੇਸ਼ਕਾਰੀ ਦਾ ਢੰਗ ਵਖੋ ਵਖਰਾ ਹੈ ।

ਗਿੱਧੇ ਦੀ ਬੋਲੀ ਸਾਰੀਆਂ ਕੁੜੀਆਂ ਰਲ ਕੇ ਪਾਂਦੀਆਂ ਤੇ ਨਾਲ ਨਾਲ ਨੱਚਦੀਆਂ ਤੇ ਤਾੜੀ ਮਾਰਦੀਆਂ ਹਨ ਪਰ ਭੰਗੜੇ ਦੀ ਬੋਲੀ ਇਕ ਲੜਕਾ ਸੁਰ ਨਾਲ ਗਾਂਦਾ ਤੇ ਬਾਕੀ ਚੁਪ ਸੁਣਦੇ ਤੇ ਅੰਤਲੇ ਤੁਕ ਦੀ ਉਡੀਕ ਕਰਦੇ ਹਨ, ਅੰਤਲੀ ਤੁਕ ਸਾਰੇ ਰਲ ਕੇ ਗਾਂਦੇ ਤੇ ਨਚਦੇ ਹਨ।

ਬੋਲੀ ਦਾ ਵਿਸ਼ਾ ਪੰਜਾਬੀ ਜੀਵਨ ਦੇ ਖੇਤਰ ਜਿਤਨਾ ਹੀ ਵਿਸ਼ਾਲ ਤੇ ਬਹੁਰੰਗਾ ਹੈ। ਇਨ੍ਹਾਂ ਵਿਚ ਸਮੁੱਚਾ ਸਭਿਆਚਾਰ ਉਲੀਕਿਆ ਪਿਆ ਹੈ।

(ਬ-280) **ਬੋੜਾ ਖੂਹ** :

ਬੱਚਿਆਂ ਦੀ, ਟਹਿਣਾਂ ਨਾਲ ਮਿਲਦੀ ਜੁਲਦੀ ਇਕ ਖੇਡ, ਜਿਸ ਨੂੰ ਜ਼ਮੀਨ ਉਤੇ ਖ਼ਾਨੇ ਬਣਾ ਕੇ ਗੀਟੀਆਂ ਨਾਲ ਖੇਡਿਆ ਜਾਂਦਾ ਹੈ। ਜ਼ਮੀਨ ਉਤੇ ਤੀਲੇ ਨਾਲ ਇਕ ਚੌਰਸ ਖ਼ਾਨਾ ਬਣਾ ਲਿਆ ਜਾਂਦਾ ਹੈ, ਜਿਸ ਦੀ ਇਕ ਬਾਹੀ ਨਹੀਂ ਮੇਲੀ ਜਾਂਦੀ, ਇਸ ਦੀਆਂ ਚਾਰੇ ਨੁਕਰਾਂ ਲਕੀਰਾਂ ਮਾਰ ਕੇ ਮਿਲਾ ਦਿਤੀਆਂ ਜਾਂਦੀਆਂ ਹਨ, ਜਿਸ ਨਾਲ ਪੰਜ ਖ਼ਾਨੇ ਬਣ ਜਾਂਦੇ ਹਨ। ਇਸ ਖੇਡ ਨੂੰ ਦੋ ਬੱਚੇ ਚਾਰ ਗੀਟੀਆਂ ਨਾਲ ਖੇਡਦੇ ਹਨ। ਦੋਹਾਂ ਬੱਚਿਆਂ ਦੀਆਂ ਗੀਟੀਆਂ ਵਖਰੇ ਵਖਰੇ ਰੰਗ ਦੀਆਂ ਹੁੰਦੀਆਂ ਹਨ ਤਾਂ ਜੋ ਇਕ ਦੂਜੇ ਨਾਲ ਨਾ ਰਲਣ। ਫਿਰ ਵਾਰੋ ਵਾਰੀ ਚਾਲ ਚੱਲੀ ਜਾਂਦੀ ਹੈ। ਇਹ ਖੇਡ ਉਦੋਂ ਤਕ ਜਾਰੀ ਰਹਿੰਦੀ ਹੈ ਜਦੋਂ ਤਕ ਇਕ ਧਿਰ ਦੀਆਂ ਸਾਰੀਆਂ ਗੀਟੀਆਂ ਮਰ ਨਾ ਜਾਣ।

ਭ

(ਭ-1) **ਭਉਣ :**

ਕੀੜਿਆਂ ਦੇ ਭਉਣ ਦੇ ਆਲੇ ਦੁਆਲੇ, ਸਵੇਰੇ ਸ਼ਾਮੀਂ ਤਿਲ ਚੌਲੀ ਤੇ ਆਟਾ ਬਿਖੇਰਨਾ ਪੁੰਨ ਕਰਮ ਸਮਝਿਆ ਜਾਂਦਾ ਹੈ। ਇਸ ਤਰ੍ਹਾਂ ਦਾ ਦਾਨ ਅਨੇਕਾਂ ਜੀਵਾਂ ਦੇ ਮੂੰਹ ਲਗਦਾ ਹੈ। ਨਿਸਚਾ ਹੈ ਕਿ ਅਗਲੇ ਲੋਕ ਵਿਚ, ਕੀੜੀਆਂ ਦੇ ਮੂੰਹ ਪਿਆ ਅੰਨ ਤੇ ਸਾਮਗਰੀ, ਸਹੰਸਰ ਗੁਣਾਂ ਵਧ ਹੋ ਕੇ ਦਾਨੀ ਨੂੰ ਪ੍ਰਾਪਤ ਹੁੰਦੀ ਹੈ।

(ਭ-2) **ਭਉਰੀ :**

ਸਰੀਰ ਦੇ ਕਿਸੇ ਭਾਗ ਉਤੇ ਰੇਖਾਵਾਂ, ਵਾਲਾਂ ਜਾਂ ਰੋਮਾਂ ਦਾ ਬਨਿਆ ਭੰਵਰ ਦੀ ਸ਼ਕਲ ਦਾ ਚੱਕਰ, ਜਿਸ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਸਮੁਦ੍ਰ ਰਿਸ਼ੀ ਭਉਰੀ ਦੀ ਵਿਦਿਆ ਵਿਚ ਬੜਾ ਨਿਪੁੰਨ ਸੀ ਜਿਸ ਤੋਂ ਰਿਸ਼ੀ ਦੇ ਨਾਂ 'ਤੇ ਹੀ ਇਸ ਵਿਦਿਆ ਦਾ ਨਾਂ ਸਾਮੁਦ੍ਰਕ ਪੈ ਗਿਆ (ਵੇਖੋ : ਸਾਮੁਦ੍ਰਕ)।

ਹਰ ਮਨੁੱਖ ਦੀਆਂ ਉਂਗਲਾਂ ਉਤੇ ਰੇਖਾਂ ਦੀਆਂ ਭਉਰੀਆਂ ਹੁੰਦੀਆਂ ਹਨ, ਜੋ ਕਿਸੇ ਦੋਹਾਂ ਮਨੁੱਖਾਂ ਦੀਆਂ ਆਪਸ ਵਿਚ ਮੇਲ ਨਹੀਂ ਖਾਂਦੀਆਂ। ਇਹੋ ਕਾਰਨ ਹੈ ਕਿ ਸ਼ਨਾਖ਼ਤ ਲਈ ਕੀਮਤੀ ਦਸਤਾਵੇਜ਼ ਉਤੇ ਅੰਗੂਠੇ ਦੇ ਨਿਸ਼ਾਨ ਲਗਾ ਲਏ ਜਾਂਦੇ ਹਨ। ਜੋਤਿਸ਼ ਵਿਦਿਆ ਅਨੁਸਾਰ ਇਨ੍ਹਾਂ ਭੰਵਰੀਆਂ ਤੋਂ ਮਨੁੱਖ ਦੇ ਸੁਭਾਵ ਤੇ ਭਵਿੱਖ ਬਾਰੇ ਗਿਆਨ ਮਿਲ ਸਕਦਾ ਹੈ।

ਵਾਲਾਂ ਦੀਆਂ ਭਉਰੀਆਂ ਦਾ ਵੀ ਮਹੱਤਵ ਹੈ ਅਤੇ ਇਨ੍ਹਾਂ ਦੀ ਸ਼ਕਲ, ਅਕਾਰ ਤੇ ਕਿਸਮਾਂ ਦੇ ਕਈ ਤਰ੍ਹਾਂ ਦੇ ਸ਼ੁਭ ਅਸ਼ੁਭ ਫਲ ਮੰਨੇ ਗਏ ਹਨ। ਧਾਰਨਾ ਅਨੁਸਾਰ ਜੇ ਕਿਸੇ ਬੱਚੇ ਦੇ ਸਿਰ ਉਤੇ ਭਉਰੀ ਹੋਵੇ ਤਾਂ ਉਸ ਪਿਛੋਂ ਜਿਹੜਾ ਅਗਲਾ ਬੱਚਾ ਜੰਮਦਾ ਹੈ ਉਹ ਲੜਕਾ ਹੁੰਦਾ ਹੈ।

ਘੋੜੇ ਦੇ ਸਰੀਰ ਉਤੇ ਵੀ ਕਈ ਤਰ੍ਹਾਂ ਦੀਆਂ ਵਾਲਾਂ ਦੀਆਂ ਭਉਰੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦੀ ਬਨਾਵਟ ਤੇ ਦਿਸ਼ਾ ਨੂੰ ਮੁਖ ਰਖ ਕੇ ਇਨ੍ਹਾਂ ਦੇ ਕਈ ਤਰ੍ਹਾਂ ਦੇ ਚੰਗੇ ਮੰਦੇ ਫਲ ਮੰਨੇ ਗਏ ਹਨ।

(ਭ-3) **ਭਈਆ ਦੂਜ :**

ਕੱਤਕ ਦੇ ਚਾਨਣ ਪੱਖ ਦੀ ਦੂਜੀ ਤਿੱਥ, ਅਥਵਾ ਦੀਵਾਲੀ ਤੋਂ ਦੋ ਦਿਨ ਮਗਰੋਂ ਦੀ ਤਿੱਥ ਨੂੰ 'ਭਈਆ ਦੂਜ' ਕਹਿੰਦੇ ਹਨ। ਇਸ ਨੂੰ ਭੈਣ ਭਰਾ ਦਾ ਪੂਰਬ ਵੀ ਕਿਹਾ ਜਾਂਦਾ ਹੈ। ਇਸ ਦਿਨ ਭੈਣਾਂ ਆਪਣੇ ਭਰਾਵਾਂ ਦੇ ਮੱਥੇ ਉਤੇ ਟਿੱਕਾ ਲਗਾਂਦੀਆਂ ਹਨ। ਜਿਸ ਕਰਕੇ ਇਸ ਤਿਉਹਾਰ ਨੂੰ 'ਟਿੱਕਾ' ਜਾਂ 'ਤਿਲਕ' ਵੀ ਕਿਹਾ ਜਾਂਦਾ ਹੈ। ਰੱਖੜੀ ਵਾਂਙ ਇਹ ਪੂਰਬ ਵੀ ਭੈਣ ਭਰਾ ਦੇ ਆਪਸੀ ਪਿਆਰ ਦਾ ਪ੍ਰਤੀਕ ਹੈ ਤੇ ਇਸ ਦਾ ਮਨੋਰਥ ਵੀ ਭੈਣ ਭਰਾ ਵਿਚ ਅਟੁਟ ਸਾਂਝ ਤੇ ਸਦਭਾਵਨਾ ਦਾ ਪ੍ਰਵਾਹ ਜਾਰੀ ਰਖਣਾ ਹੈ।

ਭਈਆ ਦੂਜ ਨੂੰ ਸਨਾਤਨੀ ਵਿਚਾਰ ਵਾਲੀਆਂ ਭੈਣਾਂ, ਮੂੰਹ-ਝਾਖਰੇ ਇਸ਼ਨਾਨ ਕਰ ਕੇ, ਭਰਾ ਦੀ ਦੀਰਘ ਆਯੂ ਤੇ ਸੁੱਖ ਲਈ, ਆਟੇ ਜਾਂ ਕੁਕੁਮ ਦਾ ਅਸ਼ਟਦਲ ਕੰਵਲ ਬਣਾ ਕੇ ਵਰਤ ਦਾ ਸੰਕਲਪ ਕਰਦੀਆਂ ਹਨ। ਫਿਰ ਆਪਣੇ ਭਰਾ/ਭਰਾਵਾਂ ਨੂੰ ਘਰ ਸੱਦ ਕੇ ਜਾਂ ਫਿਰ ਉਨ੍ਹਾਂ ਦੇ ਘਰ ਜਾ ਕੇ ਟਿੱਕਾ ਲਗਾਂਦੀਆਂ ਹਨ। ਟਿੱਕਾ ਸੁੱਚੇ ਮੂੰਹ ਲਗਾਇਆ ਜਾਂਦਾ ਹੈ। ਟਿੱਕਾ ਲਗਾਉਣ ਮਗਰੋਂ ਭੈਣ, ਭਰਾ ਦੇ ਮੂੰਹ ਵਿਚ, ਮਠਿਆਈ ਪਾਉਂਦੀ ਹੈ ਅਤੇ ਭਰਾ ਸ਼ਗਨ ਵਜੋਂ ਰੁਪਏ ਭੇਟ ਕਰਦਾ ਹੈ। ਜਿਹੜੀਆਂ ਭੈਣਾਂ ਦੇ ਭਰਾ ਦੂਰ ਰਹਿੰਦੇ ਹੋਣ, ਉਹ ਘਰ ਦੀ ਕਿਸੇ ਕੰਧ ਉਤੇ ਭਰਾ ਭਰਜਾਈ ਦੀ ਮੂਰਤੀ, ਗੇਰੂ ਮਿੱਟੀ ਨਾਲ ਉਲੀਕ ਕੇ, ਉਸ ਦੀ ਪੂਜਾ, ਧੂਪ, ਦੀਵੇ ਤੇ ਨਵੇਦ ਆਦਿ ਨਾਲ ਕਰ ਕੇ, ਉਸ ਨੂੰ ਮਠਿਆਈ ਦਾ ਭੋਗ ਲਗਾਂਦੀਆਂ ਹਨ।

ਸਕੰਦ ਪੁਰਾਣ ਅਨੁਸਾਰ ਜੋ ਭੈਣ ਭਈਆ ਦੂਜ ਦੇ ਦਿਨ ਭਰਾ ਨੂੰ ਟਿੱਕਾ ਲਗਾ ਕੇ, ਉਸ ਨੂੰ ਭੋਜ ਖਵਾਂਦੀ ਹੈ, ਉਹ ਕਦੇ ਵਿਧਵਾ ਨਹੀਂ ਹੁੰਦੀ ਤੇ ਉਸ ਦਾ ਭਰਾ ਵੀ ਲੰਮੀ ਉਮਰ ਭੋਗਦਾ ਹੈ।

ਇਸ ਤਿੱਥ ਬਾਰੇ, ਪੁਰਾਣਾਂ ਵਿਚ ਇਕ ਕਥਾ ਦਰਜ ਹੈ। ਇਕ ਵਾਰ ਕੱਤਕ ਦੀ ਚਾਨਣ ਪੱਖ ਦੀ ਦੂਜ ਨੂੰ ਯਮਰਾਜ ਆਪਣੀ ਭੈਣ ਯਮੁਨਾ ਦੇ ਘਰ ਆਇਆ ਤੇ ਯਮੁਨਾ

ਨੇ ਉਸ ਦਾ ਆਦਰ ਭਾਉ ਕਰਨ ਉਪ੍ਰੰਤ, ਉਸ ਦੇ ਮੱਥੇ ਉਤੇ ਟਿੱਕਾ ਲਗਾਇਆ ਤੇ ਪ੍ਰਸ਼ਾਦ ਖਵਾਇਆ। ਯਮਰਾਜ ਨੇ ਪ੍ਰਸੰਨ ਹੋ ਕੇ ਭੈਣ ਨੂੰ ਕੁਝ ਭੇਟਾਂ ਦਿਤੀਆਂ। ਫਿਰ ਕੁਝ ਮੰਗਣ ਲਈ ਕਿਹਾ। ਭਾਵਨਾ ਵਿਚ ਡੁੱਬੀ ਭੈਣ ਨੇ ਕਿਹਾ ਕਿ ਉਹ ਇਸ ਤਿੱਥ ਨੂੰ ਹਰ ਸਾਲ ਆ ਕੇ ਉਸ ਦਾ ਘਰ ਪਵਿਤ੍ਰ ਕਰਿਆ ਕਰੇ। ਉਦੋਂ ਤੋਂ ਇਸ ਤਿੱਥ ਦਾ ਨਾਂ ਭਈਆ ਦੂਜ' ਪੈ ਗਿਆ ਤੇ ਇਸ ਤਿੱਥ ਨੂੰ ਭੈਣਾਂ ਭਰਾਵਾਂ ਦੇ ਮੱਥੇ ਟਿੱਕਾ ਲਗਾਣ ਲਗੀਆਂ।

ਇਸ ਤਿੱਥ ਨੂੰ, ਕਈ ਸਨਾਤਨੀ ਘਰਾਂ ਵਿਚ ਯਮਰਾਜ, ਚਿਤ੍ਰਗੁਪਤ ਤੇ ਯਮੁਨਾ ਦੀ ਪੂਜਾ ਵੀ ਕੀਤੀ ਜਾਂਦੀ ਹੈ। ਯਮ ਦੀ ਪੂਜਾ ਕਰਨ ਵਾਲੇ ਸਨਾਤਨੀ ਇਸ ਨੂੰ 'ਯਮ ਦੂਜ' ਵੀ ਕਹਿੰਦੇ ਹਨ। ਕਈ ਸਨਾਤਨੀ ਲੋਕ, ਇਸ ਦਿਨ ਕਲਮ ਦਵਾਤ ਜੋ ਚਿਤਰ-ਗੁਪਤ ਦੀ ਬੋਧਿਕ ਹੈ, ਦੀ ਪੂਜਾ ਕਰਦੇ ਤੇ ਧੂਪ ਦੀਪ ਜਗਾ ਕੇ ਆਰਤੀ ਉਤਾਰਦੇ ਹਨ।

ਇਸ ਦਿਨ ਯਮੁਨਾ ਦੇ ਇਸ਼ਨਾਨ ਦਾ ਵੀ ਬੜਾ ਮਹੱਤਵ ਹੈ। ਇਕ ਕਥਾ ਅਨੁਸਾਰ ਇਸ ਤਿੱਥ ਨੂੰ ਯਮੁਨਾ ਨੇ ਯਮਰਾਜ ਨੂੰ ਭੋਜਨ ਖਵਾ ਕੇ ਇਹ ਵਰ ਮੰਗਿਆ ਸੀ ਕਿ ਜੋ ਭਰਾ ਮੇਰੇ ਜਲ ਵਿਚ ਆਪਣੀ ਭੈਣ ਦੇ ਨਾਂ ਦਾ ਇਸ਼ਨਾਨ ਕਰੇਗਾ, ਉਹ ਲੰਮੀ ਉਮਰ ਭੋਗੇਗਾ ਤੇ ਨਰਕ ਨਹੀਂ ਸਿਧਾਰੇਗਾ।

**(ਭ-4) ਭਸਮ :**

ਲੱਕੜੀ ਜਾਂ ਗੋਹਿਆਂ ਦੀ ਸਵਾਹ ਜਿਸ ਨਾਲ ਕਈ ਤਰ੍ਹਾਂ ਦੇ ਵਿਸ਼ਵਾਸ਼ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਭਸਮ ਨੂੰ ਸਦਾ ਪਵਿਤ੍ਰ ਸਮਝਿਆ ਜਾਂਦਾ ਹੈ, ਕਿਉਂ ਜੋ ਲਕੜੀ ਜਾਂ ਗੋਹੇ ਅਗਨ-ਪ੍ਰੀਖਿਆ ਵਿਚੋਂ ਲੰਘ ਕੇ, ਭਸਮ ਦਾ ਰੂਪ ਧਾਰਨ ਕਰਦੇ ਹਨ। ਅਗਨੀ ਜਿਸ ਚੀਜ਼ ਨੂੰ ਛੁਹ ਜਾਵੇ, ਉਹ ਪਵਿਤ੍ਰ ਹੋ ਜਾਂਦੀ ਤੇ ਉਸ ਦੀ ਸਾਰੀ ਮਲੀਨਤਾ ਨਸ਼ਟ ਹੋ ਜਾਂਦੀ ਹੈ।

ਚੁੱਲ੍ਹੇ ਦੀ ਸਵਾਹ ਨੂੰ ਵੀ ਬੜਾ ਪਵਿਤ੍ਰ ਮੰਨਿਆ ਜਾਂਦਾ ਹੈ। ਇਸੇ ਕਰਕੇ ਰਸੋਈ ਦੇ ਜੂਠੇ ਭਾਂਡੇ ਸਵਾਹ ਨਾਲ ਮਾਂਝਣ ਦਾ ਰਵਾਜ ਹੈ। ਧੂਣੀ ਦੀ ਸਵਾਹ ਵਿਚ ਅਧਿਆਤਮਕ ਅੰਸ਼ ਵਿਦਮਾਨ ਮੰਨਿਆ ਗਿਆ ਹੈ, ਕਿਉਂ ਜੋ ਧੂਣੀ ਦੇ ਦੁਆਲੇ ਹੀ ਜੋਗੀ ਸੰਨਿਆਸੀ ਪੂਜਾ ਪਾਠ ਤੇ ਹੋਰ ਧਾਰਮਿਕ ਕਰਮ ਕਰਦੇ ਹਨ, ਇਸ ਭਸਮ ਨੂੰ ਮੱਥੇ ਉਤੇ ਲਗਾਣ ਨਾਲ ਬੁੱਧੀ ਤੇਜ਼ ਹੁੰਦੀ ਤੇ ਸਦਗੁਣੀ ਸੁਭਾਵ ਉਭਰਦਾ ਮੰਨਿਆ ਜਾਂਦਾ ਹੈ।

ਧੂਣੀ ਦੀ ਭਸਮ ਵਿਚ ਕੋਈ ਅਲੌਕਿਕ ਸ਼ਕਤੀ ਮੰਨੀ ਗਈ ਹੈ। ਇਹ ਔਸ਼ਧੀ ਵੀ ਹੈ। ਲੋਕ-ਨਿਸਚੇ ਅਨੁਸਾਰ ਇਸ ਨਾਲ ਅਨੇਕਾਂ ਅਸਾਧ ਰੋਗ, ਦਲਿਦਰ ਤੇ ਮੁਸੀਬਤਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਜੋਗੀ ਤੇ ਸੰਨਿਆਸੀ ਸ਼ਰਧਾਲੂਆਂ ਨੂੰ ਹਰ ਬੀਮਾਰੀ ਲਈ ਚੁਟਕੀ ਭਰ ਧੂਣੀ ਦੀ ਭਸਮ ਦੇਂਦੇ ਹਨ। ਦੁੱਖਦੇ ਅੰਗਾਂ 'ਤੇ ਭਸਮ ਮਲਣ ਨਾਲ ਜਾਂ ਚੁਟਕੀ ਭਰ ਖਾ ਲੈਣ ਨਾਲ, ਰੋਗ ਦੂਰ ਹੋ ਜਾਂਦਾ ਮੰਨਦੇ ਹਨ।

ਜੋਗੀ ਤੇ ਸਾਧ-ਸੰਤ ਸਵਾਹ ਨੂੰ, ਪਵਿਤ੍ਰ ਜਾਣ ਕੇ ਆਪਣੇ ਸਰੀਰ ਉਤੇ ਵੀ ਮਲਦੇ ਹਨ। ਨਿਸਚਾ ਹੈ ਕਿ ਭਸਮ ਮਲਣ ਨਾਲ ਕਾਇਆ ਕਲਪ ਹੋ ਜਾਂਦਾ ਹੈ ਅਤੇ ਸਦਗੁਣੀ ਪਵਿਰਤੀਆਂ ਉਭਰਦੀਆਂ ਤੇ ਕਾਮਾਦਿਕ ਰੁਚੀਆਂ ਖੀਣ ਹੋ ਜਾਂਦੀਆਂ ਹਨ। ਕਈ ਸਾਧੂ ਤੇ ਜੋਗੀ ਖ਼ਾਸ ਤੌਰ ਤੇ ਸ਼ਿਵਲਿੰਗ ਦੇ ਉਪਾਸ਼ਕ ਤਾਂ ਪਵਿਤ੍ਰਤਾ ਲਈ ਭਸਮ ਇਸ਼ਨਾਨ ਕਰਦੇ ਹਨ। ਬ੍ਰਾਹਮਣ ਵੀ ਧਾਰਮਿਕ ਸੰਸਕਾਰ ਕਰਵਾਉਣ ਸਮੇਂ, ਕੁਝ ਭਸਮ ਮੱਥੇ ਉਤੇ ਮਲ ਲੈਂਦੇ ਹਨ (ਵੇਖੋ : ਭਬੂਤ)।

ਲੋਹੜੀ ਦੀ ਧਾਂਦੀ ਦੀ ਸਵਾਹ ਨੂੰ ਵੀ ਬੜਾ ਗੁਣਕਾਰੀ ਮੰਨਿਆ ਜਾਂਦਾ ਹੈ। ਸਨਾਤਨੀ ਵਿਚਾਰਾਂ ਦੇ ਕਈ ਲੋਕ, ਲੋਹੜੀ ਦੀ ਸਵਾਹ ਤੇ ਕੋਲੇ ਘਰ ਦੀ ਚੁਲ੍ਹ ਵਿਚ ਦਬ ਦੇਂਦੇ ਹਨ। ਲੋਹੜੀ ਦੀ ਸਵਾਹ ਨੂੰ ਕਈ ਅਸਾਧ ਰੋਗਾਂ ਲਈ ਔਸ਼ਧੀ ਵੀ ਮੰਨਿਆ ਜਾਂਦਾ ਹੈ। ਲੋਕ ਇਸ ਨੂੰ ਕਈ ਰੋਗਾਂ ਲਈ ਵਰਤਦੇ ਹਨ।

ਸਵਾਹ ਭਸਮ ਨੂੰ ਟੂਣੇ ਟੱਪੇ ਲਈ ਵੀ ਵਰਤਿਆ ਜਾਂਦਾ ਹੈ। ਟੂਣੇ-ਹਾਰੀਆਂ ਮੰਤਵ ਦੀ ਸਿਧੀ ਲਈ, ਸੱਤ ਚੁਲ੍ਹਿਆਂ ਦੀ ਸਵਾਹ ਇਕੱਠੀ ਕਰ ਕੇ, ਉਸ ਉਤੇ ਮੰਤ੍ਰ ਫੂਕਦੀਆਂ ਤੇ ਭਸਮ ਚੌਰਾਹੇ ਵਿਚ ਰੱਖ ਕੇ ਟੂਣਾ ਕਰਦੀਆਂ ਹਨ। ਸੱਤ ਚੁਲ੍ਹਿਆਂ ਦੀ ਸਵਾਹ ਇਕੱਠੀ ਕਰ ਕੇ, ਜੇ ਕਿਸੇ ਦੇ ਸਿਰ ਉਤੇ ਪਾ ਦਿਤੀ ਜਾਵੇ ਤਾਂ ਉਹ ਹਮੇਸ਼ਾ ਲਈ ਨਿਰਬਲ, ਰੋਗੀ ਤੇ ਦਲਿਦਰੀ ਰਹਿੰਦਾ ਹੈ। ਸ਼ਿਵੇ ਦੀ ਸਵਾਹ ਦੁਆਰਾ ਵੀ ਟੂਣੇ ਟੱਪੇ ਕੀਤੇ ਜਾਂਦੇ ਹਨ, ਇਸ ਨੂੰ 'ਕੱਚਾ ਮਸਾਣ' ਕਹਿੰਦੇ ਹਨ। 'ਕੱਚਾ ਮਸਾਣ' ਖਵਾਣ ਨਾਲ ਜਾਂ ਇਸ ਦੀ ਮੁੱਠ ਕਿਸੇ ਦੁਸ਼ਮਣ ਉਤੇ ਸੁਟਣ ਨਾਲ ਦੁਸ਼ਮਣ ਘੁਲ ਘੁਲ ਕੇ ਮਰ ਜਾਂਦਾ ਹੈ। ਸੱਤਾਂ ਸ਼ਿਵਿਆਂ ਦੀ ਸਵਾਹ ਇਕੱਠੀ ਕਰ ਕੇ, ਜੇ ਕਿਸੇ ਦੇ ਵਿਹੜੇ ਸੁਟ ਦਿਤੀ ਜਾਵੇ ਤਾਂ ਮੌਤ ਉਸ ਘਰ ਡੇਰਾ ਪਾ ਲੈਂਦੀ ਹੈ।

ਪੰਛੀਆਂ ਦੀ ਸਵਾਹ ਨਾਲ ਵੀ ਕੁਝ ਵਿਚਾਰ ਜੁੜੇ ਹੋਏ ਹਨ। ਜੇ ਉੱਲੂ ਦੇ ਦਿਲ ਤੇ ਅੱਖਾਂ ਸਾੜ ਕੇ ਸਵਾਹ ਬਣਾ ਕੇ ਕਿਸੇ ਸ਼ਖ਼ਸ ਨੂੰ, ਇਸ ਦੀ ਚੁਟਕੀ ਖਵਾ ਦਿਤੀ ਜਾਵੇ ਤਾਂ ਖਾਣ ਵਾਲਾ ਖਵਾਣ ਵਾਲੇ ਦਾ ਹੱਥ-ਬੱਧਾ ਗੁਲਾਮ ਹੋ ਜਾਂਦਾ ਹੈ ਤੇ ਉਸ ਦੀ ਹਰ ਇੱਛਾ ਦੀ ਪੂਰਤੀ ਲਈ ਤੱਤਪਰ ਰਹਿੰਦਾ ਹੈ।

**(ਭ-5) ਭਸਮਾਸੁਰ :**

ਇਕ ਅਸੁਰ, ਜਿਸ ਨੇ ਸ਼ਿਵ ਦੀ ਉਪਾਸਨਾ ਕਰ ਕੇ, ਉਸ ਤੋਂ ਇਹ ਵਰ ਪ੍ਰਾਪਤ ਕਰ ਲਿਆ ਸੀ ਕਿ ਜਿਸ ਸ਼ਖ਼ਸ ਦੇ ਸਿਰ ਤੇ ਉਹ ਹੱਥ ਰਖੇਗਾ, ਉਹ ਉਸੇ ਛਿਣ ਭਸਮ ਹੋ ਜਾਵੇਗਾ। ਭਸਮਾਸੁਰ ਦੀ ਕਥਾ ਭਾਗਵਤ (ਸਕੰਧ 10, ਅ:88) ਅਤੇ ਦਸਮ ਗ੍ਰੰਥ (ਉਪਾਖਾਨ ਚਰਿਤ੍ਰ 141) ਵਿਚ ਮਿਲਦੀ ਹੈ।

ਸ਼ਿਵ ਤੋਂ ਵਰ ਪ੍ਰਾਪਤ ਕਰਨ ਮਗਰੋਂ ਭਸਮਾਸੁਰ ਦੀ ਨੀਅਤ, ਪਾਰਬਤੀ ਦੀ ਸੁੰਦਰਤਾ ਵੇਖ ਕੇ, ਖੋਟੀ ਹੋ ਗਈ ਤੇ ਉਸ ਨੇ ਪਾਰਬਤੀ ਨੂੰ ਪ੍ਰਾਪਤ ਕਰਨ ਲਈ ਸ਼ਿਵ ਨੂੰ ਭਸਮ ਕਰ ਦੇਣਾ ਚਾਹਿਆ। ਸ਼ਿਵ ਜਾਨ ਬਚਾਣ ਲਈ ਲੁਕਦਾ ਫਿਰਿਆ ਅਤੇ ਕ੍ਰਿਸ਼ਨ ਨੇ ਸ਼ਿਵ ਦੀ ਸਹਾਇਤਾ ਕਰਨ ਲਈ ਭਸਮਾਸੁਰ ਨੂੰ ਕਿਸੇ ਢੰਗ ਨਾਲ ਆਪਣੇ ਸਿਰ ਉਤੇ ਹੱਥ ਰੱਖਣ ਲਈ ਵਰਗਲਾ ਲਿਆ। ਫਲਸਰੂਪ ਭਸਮਾਸੁਰ ਖ਼ੁਦ ਸਵਾਹ ਹੋ ਗਿਆ।

ਦਸਮ ਗ੍ਰੰਥ ਵਿਚ ਇਸ ਦਾਨਵ ਦਾ ਨਾਉਂ ਭਸਮਾਂਗਦ ਲਿਖਿਆ ਹੈ ਅਤੇ ਚਰਿਤ੍ਰ 141 ਅਨੁਸਾਰ ਪਾਰਬਤੀ ਨੇ ਸ਼ਿਵ ਨੂੰ ਬਚਾਉਣ ਲਈ ਭਸਮਾਸੁਰ ਨੂੰ ਕਿਹਾ ਕਿ ਉਸ ਦੀ ਇਹ ਸ਼ਕਤੀ ਖੀਣ ਹੋ ਗਈ ਹੈ ਤੇ ਜੇ ਉਸ ਨੂੰ ਵਿਸ਼ਵਾਸ਼ ਨਹੀਂ ਤਾਂ ਆਪਣੇ ਸਿਰ ਉਤੇ ਹੱਥ ਰਖ ਕੇ ਵੇਖੇ, ਇਕ ਰੋਮ ਵੀ ਨਹੀਂ ਜਲੇਗਾ। ਪਾਰਬਤੀ ਦੀ ਸੁੰਦਰਤਾ ਦੇ ਪ੍ਰਭਾਵ ਹੇਠ ਭਸਮਾਸੁਰ ਨੇ ਆਪਣੇ ਸਿਰ ਉਤੇ ਹੱਥ ਰਖਿਆ ਤੇ ਉਸੇ ਵੇਲੇ ਸਵਾਹ ਹੋ ਗਿਆ।

**(ਭ-6) ਭਸੀਣ :**

ਖਤ੍ਰੀਆਂ ਦੀ ਇਕ ਗੋਤ, ਜੋ ਖੁਖਰਾਣ ਭਾਈਚਾਰੇ ਨਾਲ ਸੰਬੰਧਿਤ ਹਨ। ਇਨ੍ਹਾਂ ਦੇ ਬਹੁਤੇ ਰੀਤ ਰਵਾਜ ਖੁਖਰਾਣਾਂ ਵਾਲੇ ਹੀ ਹਨ।

**(ਭ-7) ਭਹੋੜਾ ਚੜ੍ਹਨਾ :**

ਪਹਿਲੇ ਗਰਭ ਨਾਲ ਸਬੰਧਿਤ ਇਕ ਰੀਤ, ਜੋ ਗਰਭ ਦੇ ਸਤਵੇਂ ਮਹੀਨੇ ਕੀਤੀ ਜਾਂਦੀ ਹੈ। ਸਬੰਧਿਤ ਤੀਵੀਂ ਦੇ ਪੇਕੇ ਉਸ ਲਈ ਕੁਝ ਕਪੜੇ, ਮਠਿਆਈ ਤੇ ਹੋਰ ਚੀਜ਼ਾਂ ਭੇਜਦੇ ਹਨ। ਏਕਮ ਵਾਲੇ ਦਿਨ ਉਹ ਰਸਮੀ ਢੰਗ ਨਾਲ ਇਸ਼ਨਾਨ ਕਰ ਕੇ, ਪੇਕਿਆਂ ਤੋਂ ਆਏ ਕਪੜੇ ਪਹਿਨ ਕੇ ਚੌਕੀ ਉਤੇ ਬੈਠਦੀ ਹੈ। ਅਜਿਹੇ ਮੌਕੇ ਤੇ ਕਈ ਲੋਕ ਦੇਵ-ਉਪਾਸਨਾ ਕਰਦੇ ਹਨ ਤੇ ਕਈ ਪਿੱਤਰ ਪੂਜਦੇ ਹਨ। ਇਸ ਰੀਤ ਨੂੰ ਭਹੋੜੇ ਚੜ੍ਹਨਾ ਕਿਹਾ ਜਾਂਦਾ ਹੈ। ਮਿੰਟਗੁਮਰੀ ਦੇ ਇਲਾਕੇ ਵਿਚ ਇਸ ਨੂੰ 'ਭੋੜਾ' ਕਹਿੰਦੇ ਹਨ ਅਤੇ ਲਾਹੌਰ ਵਿਚ 'ਬਹੋੜੇ'। ਇਸ ਰਸਮ ਨੂੰ 'ਰੀਤ' ਵੀ ਕਿਹਾ ਜਾਂਦਾ ਹੈ।

**(ਭ-8) ਭੱਗ :**

ਪੁਰਾਣਿਕ ਕਥਾਵਾਂ ਅਨੁਸਾਰ ਇੰਦਰ ਨੇ ਗੌਤਮ ਰਿਸ਼ੀ ਦਾ ਰੂਪ ਧਾਰ ਕੇ ਅਹਿਲਿਆ ਨਾਲ ਆਪਣੀ ਕਾਮ ਲੋਚਾ ਪੂਰੀ ਕੀਤੀ ਤਾਂ ਰਿਸ਼ੀ ਦੇ ਸਰਾਪ ਨਾਲ ਇੰਦਰ ਦੇ ਸਰੀਰ ਉਤੇ ਸਹੰਸਰ ਭੱਗ ਉਭਰ ਆਏ। ਫਲਸਰੂਪ ਇੰਦਰ ਆਪਣਾ ਮੂੰਹ ਛੁਪਾਂਦਾ ਫਿਰਦਾ ਸੀ।

**(ਭ-9) ਭੰਗ :**

ਨਸ਼ਾ ਦੇਣ ਵਾਲੀ ਇਕ ਬੂਟੀ; ਇਸ ਦੀ ਉਤਪਤੀ ਬਾਰੇ ਇਕ ਮੁੱਢੀ ਪ੍ਰਚਲਤ ਹੈ : ਇਕ ਵਾਰ ਸ਼ਿਵ ਸਮਾਧੀ ਵਿਚ ਲੀਨ ਸਨ ਕਿ ਉਨ੍ਹਾਂ ਦੇ ਮੂੰਹ ਵਿਚੋਂ ਇਕ ਰਾਲ੍ਹ ਵਗ ਕੇ ਭੋਇੰ ਤੇ ਜਾ ਪਈ। ਭੋਇੰ ਨੇ ਆਦਰ ਨਾਲ ਉਸ ਨੂੰ ਆਪਣੀ ਹਿੱਕ ਵਿਚ ਸਮਾ ਲਿਆ ਤੇ ਉਥੋਂ ਭੰਗ ਦਾ ਬੂਟਾ ਉਗਿਆ। ਸ਼ਿਵ ਨਾਲ ਸਬੰਧਿਤ ਹੋਣ ਕਰ ਕੇ ਸ਼ਿਵ ਦੇ ਉਪਾਸਕ ਜੋਗੀ, ਸੰਨਿਆਸੀ ਤੇ ਅਵਧੂਤ ਭੰਗ ਦਾ ਸੇਵਨ ਕਰਦੇ ਹਨ। ਭੰਗੀਆਂ ਬਾਰੇ ਬੇਸ਼ੁਮਾਰ ਤੁਕਾਂ ਤੇ ਵਿਅੰਗ ਪ੍ਰਚਲਤ ਹਨ (ਵੇਖੋ : ਭੰਗੀ)।

**(ਭ-10) ਭਗਤ :**

ਜ਼ਾਹਿਰ ਪੀਰ ਦੇ ਉਹ ਪੈਰੋਕਾਰ, ਜੋ ਪੀਰ ਦਾ ਝੰਡਾ ਖੜਾ ਕਰਨ ਦੇ ਅਧਿਕਾਰੀ ਹੁੰਦੇ ਹਨ। ਭਗਤ ਲਈ ਪਹਿਲਾਂ ਜ਼ਾਹਿਰ ਪੀਰ ਦੀ ਮਾੜੀ ਦੀ ਜ਼ਿਆਰਤ ਕਰਨੀ ਜ਼ਰੂਰੀ ਹੈ। ਇਹ ਮਾੜੀ ਬਾਂਗਰ ਵਿਚ ਹੈ। ਇਥੋਂ ਹੀ ਇਨ੍ਹਾਂ ਨੂੰ ਝੰਡਾ ਫੇਰਨ ਦਾ ਅਧਿਕਾਰੀ ਥਾਪਿਆ ਜਾਂਦਾ ਹੈ ਤੇ ਪੀਰ ਦਾ ਝੰਡਾ ਸਿਰੋਪੇ ਵਜੋਂ ਦਿਤਾ ਜਾਂਦਾ ਹੈ।

ਜਦੋਂ ਕੋਈ ਮਿਹਤਰ ਬਾਂਗਰ ਦੀ ਯਾਤ੍ਰਾ ਲਈ ਜਾਂਦਾ ਹੈ ਤਾਂ ਉਸ ਦੇ ਪ੍ਰਵਾਰ ਦੇ ਲੋਕ, ਖ਼ਾਸ ਤੌਰ ਤੇ ਤੀਵੀਆਂ ਬੜੀ ਜ਼ਬਤ ਵਿਚ ਰਹਿੰਦੀਆਂ ਹਨ ਤੇ ਕਰੜਾ ਸੰਜਮੀ ਜੀਵਨ ਬਤੀਤ ਕਰਦੀਆਂ ਹਨ। ਯਾਤ੍ਰਾ ਉਤੇ ਗਏ ਸ਼ਖ਼ਸ ਦੀ ਤੀਵੀਂ ਦਿਨ ਵਿਚ ਤਿੰਨ ਵਾਰ ਜ਼ਾਹਿਰ ਪੀਰ ਦੇ ਝੰਡੇ ਨੂੰ ਮਨ ਵਿਚ ਚਿਤਵਦੀ ਤੇ ਅਰਾਧਨਾ ਕਰਦੀ ਹੈ ਅਤੇ ਨਾਲ ਹੀ ਘਰ ਤੋਂ ਬਾਹਰ ਉਸ ਰਾਹ ਵਲ ਜ਼ਿਮੀਂ ਉਤੇ ਪਾਣੀ ਤਰੌਂਕਦੀ ਹੈ, ਜਿਸ ਤੇ ਚਲ ਕੇ ਉਹ ਭਗਤ ਯਾਤ੍ਰਾ 'ਤੇ ਗਿਆ ਸੀ। ਇਸ ਤਰ੍ਹਾਂ ਬਾਂਗਰ ਵਲ ਜਾਂਦਾ ਪੰਧ ਸੁਖਾਵਾਂ ਤੇ ਸੀਤਲ ਰਹਿੰਦਾ ਹੈ।

ਜਦੋਂ ਯਾਤ੍ਰੀ ਬਾਂਗਰ ਦੀ ਯਾਤ੍ਰਾ ਕਰ ਕੇ ਵਾਪਸ ਆਉਂਦਾ ਹੈ ਤਾਂ ਉਸ ਨੇ ਸਾਧੂਆਂ ਵਾਂਗ ਖੱਟੇ ਰੰਗ ਦੇ ਕਪੜੇ ਪਹਿਨੇ ਹੁੰਦੇ ਹਨ। ਉਸ ਨੇ ਹੱਥ ਵਿਚ ਵੱਡਾ ਸਾਰਾ ਚਿਮਟਾ

ਫੜਿਆ ਹੁੰਦਾ ਹੈ। ਉਸ ਦੇ ਸੱਜਣ ਮਿੱਤਰ ਉਸ ਦਾ ਸਵਾਗਤ ਕਰਨ ਲਈ ਇਕੱਠੇ ਹੁੰਦੇ ਹਨ ਤੇ ਉਸ ਨੂੰ ਆਦਰ ਮਾਣ ਨਾਲ ਘਰ ਲਿਆਉਂਦੇ ਹਨ। ਉਹ ਭਗਤ ਬਣ ਚੁਕਾ ਹੁੰਦਾ ਹੈ ਤੇ ਜ਼ਾਹਿਰ ਪੀਰ ਦਾ ਹਰ ਪੈਰੋਕਾਰ, ਆਦਰ ਨਾਲ ਉਸ ਨੂੰ ਪ੍ਰਣਾਮ ਕਰਦਾ ਹੈ। ਜੇ ਭਗਤਾਂ ਵਿਚੋਂ ਕੋਈ ਬੇਨੇਮੀ ਕਰੇ ਤਾਂ ਬਾਂਗਰ ਦਾ ਮੁਖੀ ਪ੍ਰਬੰਧਕ ਉਸ ਨੂੰ ਤਾੜਨਾ ਕਰਦਾ ਹੈ।

## (ਭ-11) ਭਗਤ ਪੰਥੀ :

(ੳ) ਨਾਨਕ ਪੰਥੀਆਂ ਦੀ ਇਕ ਸੰਪਰਦਾਇ; ਇਸ ਸੰਪਰਦਾਇ ਦੇ ਲੋਕ ਦੇਸ਼ ਵੰਡ ਤੋਂ ਪਹਿਲਾਂ ਡੇਰਾ ਇਸਮਾਈਲ ਖ਼ਾਨ ਦੀ ਤਹਿਸੀਲ ਤੇ ਬੰਨੂ ਦੇ ਜ਼ਿਲੇ ਵਿਚ ਕਾਫ਼ੀ ਗਿਣਤੀ ਵਿਚ ਮਿਲਦੇ ਸਨ।

ਇਹ ਫ਼ਿਰਕਾ ਬ੍ਰਾਹਮਣਵਾਦ ਦੇ ਸਖ਼ਤ ਵਿਰੁਧ ਹੈ। ਭਗਤ ਪੰਥੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਮੰਨਦੇ ਹਨ ਅਤੇ ਕਰਮ ਕਾਂਡਾਂ ਵਿਚ ਵਿਸ਼ਵਾਸ਼ ਨਹੀਂ ਰਖਦੇ। ਉਹ ਨਿਤਨੇਮ ਤੇ ਜਾਪ 'ਤੇ ਜ਼ੋਰ ਦਿੰਦੇ ਹਨ। ਦਿਨ ਵਿਚ ਛੇ ਵਾਰ ਬਾਣੀ ਦਾ ਪਾਠ ਕਰਦੇ ਹਨ; ਸਰਘੀ ਵੇਲੇ, ਦੁਪਹਿਰ ਤੋਂ ਰਤਾ ਪਹਿਲਾਂ, ਦੁਪਿਹਰਾਂ ਤੋਂ ਬਾਅਦ, ਸ਼ਾਮ ਨੂੰ ਸੂਰਜ ਢਲਣ ਤੋਂ ਪਹਿਲਾਂ, ਡੂੰਘੀਆਂ ਤ੍ਰਿਕਾਲਾਂ ਵੇਲੇ ਤੇ ਰਾਤੀਂ ਸੌਣ ਵੇਲੇ। ਉਪਾਸਨਾ ਸਮੇਂ ਇਹ ਅੱਠ ਵਾਰ ਬੈਠਦੇ, ਅੱਠ ਵਾਰ ਉਠਦੇ ਤੇ ਅੱਠ ਵਾਰ ਡੰਡਉਤ ਕਰਦੇ ਹਨ।

ਭਗਤ ਪੰਥੀਆਂ ਵਿਚ ਵਿਆਹ ਉਤੇ ਕੋਈ ਰੀਤ ਰਸਮ ਨਹੀਂ ਕੀਤੀ ਜਾਂਦੀ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਨੰਦ ਰੀਤੀ ਨਾਲ ਵਿਆਹ ਕਰਦੇ ਹਨ। ਵਿਆਹ ਦੀ ਰਸਮ ਧਰਮਸਾਲ ਵਿਚ ਹੀ ਕੀਤੀ ਜਾਂਦੀ ਹੈ।

ਭਗਤ ਪੰਥੀ ਮੁਰਦਿਆਂ ਨੂੰ ਦਬਦੇ ਹਨ। ਸਿੱਖਾਂ ਵਾਂਙ 'ਦਾਹ-ਸੰਸਕਾਰ' ਨਹੀਂ ਕਰਦੇ। ਮਰਨ ਵਾਲੇ ਨਮਿਤ ਕੋਈ ਰੀਤ ਮਰਯਾਦਾ ਨਹੀਂ ਕੀਤੀ ਜਾਂਦੀ। ਹਾਂ, ਮੌਤ ਤੋਂ ਕੁਝ ਕੁ ਦਿਨ ਪਿਛੋਂ ਤਕ ਗੁਰੂ ਗ੍ਰੰਥ ਸਾਹਿਬ ਦਾ ਪਾਠ ਤੇ ਕੀਰਤਨ ਕੀਤਾ ਜਾਂਦਾ ਹੈ। ਸ਼ਰਾਧਾਂ ਤੇ ਪਿੰਡ-ਪੱਤਲਾਂ ਵਿਚ ਵਿਸ਼ਵਾਸ਼ ਨਹੀਂ ਰਖਦੇ।

ਭਗਤ ਪੰਥੀਆਂ ਲਈ ਸਭ ਮਨੁੱਖ ਇਕ ਸਮਾਨ ਹਨ। ਉਹ ਛੂਤ ਛਾਤ ਤੇ ਸੂਤਕ ਪਾਤਕ ਨੂੰ ਨਹੀਂ ਮੰਨਦੇ। ਉਹ ਨਾ ਤੀਰਥਾਂ ਦੀ ਯਾਤ੍ਰਾ ਕਰਦੇ ਹਨ ਤੇ ਨਾ ਹੀ ਮੂਰਤੀਆਂ ਪੂਜਦੇ ਹਨ।

(ਅ) ਦੇਸ਼ ਦੀ ਵੰਡ ਤੋਂ ਪਹਿਲਾਂ ਮੀਆਂਵਾਲੀ ਦੇ ਜ਼ਿਲੇ ਦੀ ਤਹਿਸੀਲ, ਈਸਾ ਖੇਲ ਵਿਚ ਇਕ ਖ਼ਾਸ ਸੰਪਰਦਾਇ ਭਗਤ ਪੰਥੀਆਂ ਦੀ ਸੀ। ਇਸ ਦਾ ਮੋਢੀ ਭਗਤ ਬਸਤੀ ਰਾਮ ਸੀ, ਜੋ ਉਨ੍ਹੀਵੀਂ ਸਦੀ ਦੇ ਮੱਧ ਵਿਚ ਹੋਇਆ। ਉਸ ਨੇ ਗੁਰਮੁਖੀ ਅੱਖਰਾਂ ਵਿਚ ਇਕ ਗ੍ਰੰਥ ਗੋਬਿੰਦ ਸ਼ਾਸਤਰ ਆਪਣੇ ਭਗਤਾਂ ਦੀ ਅਗਵਾਈ ਲਈ ਲਿਖਿਆ, ਇਸ ਪੰਥ ਦੇ ਪੈਰੋਕਾਰ ਆਦਿ ਗ੍ਰੰਥ ਨੂੰ ਵੀ ਆਪਣਾ ਗੁਰੂ ਮੰਨਦੇ ਹਨ।

ਇਸ ਸੰਪਰਦਾਇ ਦੀ ਮੁਖ ਵਿਸ਼ੇਸ਼ਤਾ ਇਹ ਹੈ ਕਿ ਇਕ ਬੰਦਨਾ ਜੋ ਭਗਤ ਨੇ ਰਚੀ ਹੈ, ਦਿਨ ਵਿਚ ਛੇ ਵਾਰ ਪੂਰਬ ਵਲ ਮੂੰਹ ਕਰ ਕੇ, ਮੁਸਲਮਾਨਾਂ ਵਾਂਗ ਹੀ ਪੜ੍ਹੀ ਜਾਂਦੀ ਹੈ ਅਤੇ 'ਹਰੀ ਰਾਮ ਜੀ' 'ਹਰੀ ਗੋਬਿੰਦ ਜੀ' ਤੇ 'ਵਿਸ਼ਨੂੰ ਭਗਵਾਨ ਜੀ' ਸ਼ਬਦ ਦੋਹਰਾਏ ਜਾਂਦੇ ਹਨ। ਇਸਲਾਮ ਵਾਂਙ ਬੰਦਨਾ ਤੋਂ ਪਹਿਲਾਂ ਪੰਜ ਇਸ਼ਨਾਨਾ ਜ਼ਰੂਰੀ ਹੈ।

ਇਸ ਸੰਪਰਦਾਇ ਦੇ ਲੋਕ, ਗੋਤ ਦੇ ਅੰਦਰ ਹੀ ਵਿਆਹ ਕਰਦੇ ਹਨ ਤੇ ਵਿਆਹ ਸਮੇਂ ਇਕੋ ਰੀਤ ਜੰਞ ਵਿਚ ਮਠਾਈ ਵੰਡਣ ਦੀ ਕੀਤੀ ਜਾਂਦੀ ਹੈ। ਹਿੰਦੂਆਂ ਵਿਚ ਪ੍ਰਚਲਤ, 'ਝੰਡ' ਦੀ ਰੀਤ ਵੀ ਇਸ ਸੰਪਰਦਾਇ ਵਾਲੇ ਨਹੀਂ ਕਰਦੇ। ਪਰ ਜੰਞੂ ਪਹਿਨਣ ਦੀ ਰਸਮ ਜ਼ਰੂਰੀ ਹੈ। ਕਈ ਭਗਤ ਜੰਞੂ ਦਰਬਾਰ ਸਾਹਿਬ, ਅੰਮ੍ਰਿਤਸਰ ਜਾ ਕੇ ਪਹਿਨਦੇ ਹਨ। ਮੌਤ ਨਾਲ ਸਬੰਧਿਤ ਕੋਈ ਰੀਤ ਨਹੀਂ। ਮੁਰਦੇ ਨੂੰ ਦੱਬ ਦਿਤਾ ਜਾਂਦਾ ਹੈ, ਸਾੜਿਆ ਨਹੀਂ ਜਾਂਦਾ। ਮਰਨ ਸਮੇਂ ਆਦਮੀ ਨੂੰ ਜੋਗੀ ਦੇ ਆਸਨ ਵਿਚ ਬੈਠਾ ਦਿਤਾ ਜਾਂਦਾ ਹੈ ਤੇ ਮੌਤ ਪਿਛੋਂ ਜਾਂ ਤਾਂ ਲਾਸ਼ ਨੂੰ ਪਾਲਕੀ ਵਿਚ ਬਿਠਾ ਕੇ ਸਮਾਧ ਬਣਾ ਦਿਤੀ ਜਾਂਦੀ ਹੈ ਜਾਂ ਦਰਿਆ ਵਿਚ ਪ੍ਰਵਾਹ ਦਿਤਾ ਜਾਂਦਾ ਹੈ। ਮ੍ਰਿਤੂ ਤੋਂ ਪਿਛੋਂ 10 ਦਿਨਾਂ ਤਕ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ, ਪਰ ਹੋਰ ਕੋਈ ਰੀਤ ਨਹੀਂ ਕੀਤੀ ਜਾਂਦੀ।

ਇਸ ਸੰਪਰਦਾ ਵਿਚ ਵਿਧਵਾ ਵਿਆਹ ਕਰਨਾ ਅਵੱਸ਼ਕ ਹੈ। ਇਹ ਬੁੱਤਾਂ ਨੂੰ ਨਹੀਂ ਪੂਜਦੇ ਤੇ ਨਿਰਗੁਣ ਉਪਾਸ਼ਨਾ ਦੇ ਧਾਰਨੀ ਹਨ। ਪਰ ਜੂਨੀਆਂ ਵਿਚ ਵੀ ਵਿਸ਼ਵਾਸ਼ ਰਖਦੇ ਹਨ। ਇਸ ਸੰਪਰਦਾਇ ਦੇ ਪੈਰੋਕਾਰ 'ਰਾਮ ਨਿਮਾਜ਼ੀ' ਅਖਵਾਉਂਦੇ ਹਨ, ਇਹ ਨਾਂ ਦੂਜੇ ਲੋਕਾਂ ਨੇ ਇਨ੍ਹਾਂ ਨੂੰ ਦਿਤਾ ਕਿਉਂ ਜੋ ਇਹ ਰਾਮ ਨੂੰ ਨਿਮਾਜ਼ ਦੀ ਸ਼ਕਲ ਵਿਚ ਬੰਦਨਾ ਕਰਦੇ ਹਨ। ਇਸ ਮਤ ਦਾ ਮੋਢੀ, ਬ੍ਰਾਹਮਣਾਂ ਦੇ ਸਖ਼ਤ ਵਿਰੁਧ ਸੀ ਤੇ ਉਸ ਨੇ ਹਿੰਦੂ, ਸਿੱਖ ਤੇ ਮੁਸਲਮਾਨ ਤਿੰਨਾਂ ਧਰਮਾਂ ਨੂੰ ਰਲਾ ਕੇ ਨਵੀਂ ਸੰਪਰਦਾਇ ਸ਼ੁਰੂ ਕੀਤੀ। ਇਹ ਲੋਕ ਵੈਸ਼ਨੋ ਹੁੰਦੇ ਹਨ।

## (ਭ-12) ਭੱਗਤੀਆ :

ਭਜਨ ਗਾਣ ਵਾਲੇ ਗਵੱਈਏ, ਜੋ ਭਜਨ ਨਾਲ ਨਿਰਤ ਵੀ ਕਰਦੇ ਹਨ। ਇਕ ਤਰ੍ਹਾਂ ਦੇ ਰਾਸਧਾਰੀਏ। ਭੱਗਤੀਆਂ ਤੇ ਰਾਸਧਾਰੀਆਂ ਵਿਚ ਵਡਾ ਅੰਤਰ ਇਹ ਹੈ ਕਿ ਭੱਗਤੀਏ ਭਗਤੀ ਭਾਵਨਾ ਦੇ ਭਜਨ ਗਾਉਂਦੇ ਤੇ ਨਾਲ ਨਾਲ ਨੱਚਦੇ ਹਨ, ਪਰ ਰਾਸਧਾਰੀਏ ਸਵਾਂਗ ਭਰਦੇ ਤੇ ਉਨ੍ਹਾਂ ਲਈ ਜ਼ਰੂਰੀ

ਨਹੀਂ ਕਿ ਭਗਤੀ ਭਾਵਨਾ ਵਾਲੇ ਭਜਨ ਹੀ ਗਾਣ ।

ਭੱਗਤੀਆਂ ਦੇ ਫ਼ਿਰਕੇ ਦਾ ਮੁੱਢ ਕਾਂਸੀ ਰਾਮ ਨੇ ਬੰਨ੍ਹਿਆ । ਪਹਿਲਾਂ ਉਹ ਸਾਧਾਂ ਦਾ ਜੀਵਨ ਬਤੀਤ ਕਰਦੇ ਤੇ ਕੇਵਲ ਮੰਦਰਾਂ ਵਿਚ ਹੀ ਭਗਤੀ ਭਾਵਨਾ ਨਾਲ ਭਰੇ ਭਜਨ ਗਾ ਕੇ ਸੁਣਾਉਂਦੇ ਤੇ ਨੱਚਦੇ ਸਨ । ਹੌਲੇ ਹੌਲੇ ਇਨ੍ਹਾਂ ਨੇ ਨੱਚਣ ਗਾਉਣ ਨੂੰ ਪੇਸ਼ੇ ਦੇ ਤੌਰ ਤੇ ਅਪਣਾ ਲਿਆ ਤੇ ਮੰਦਰਾਂ ਤੋਂ ਬਾਹਰ ਪਿੰਡ ਦੇ ਪਰਿਆਂ ਵਿਚ ਵੀ ਗਾਉਣ ਲਗੇ । ਹੌਲੇ ਹੌਲੇ ਇਹ ਰਾਸਧਾਰੀਆਂ ਨਾਲ ਰਲ ਗਏ । ਰਾਸਧਾਰੀਏ ਮੁੰਡੇ ਨਚਿਆ ਕਰਦੇ ਤੇ ਭੱਗਤੀਏ ਭਜਨ ਗਾਇਆ ਕਰਦੇ । ਹੌਲੇ ਹੌਲੇ ਲੋਕੀਂ ਇਨ੍ਹਾਂ ਨੂੰ ਵਿਆਹ, ਸ਼ਾਦੀ ਤੇ ਹੋਰ ਮੰਗਲ ਕਾਰਜਾਂ ਉਤੇ ਨੱਚਣ ਗਾਣ ਲਈ ਵੀ ਸੱਦਣ ਲਗੇ ।

ਬਹਾਵਲਪੁਰ ਰਿਆਸਤ ਵਿਚ ਵੰਡ ਤੋਂ ਪਹਿਲਾਂ ਕਾਫ਼ੀ ਗਿਣਤੀ ਵਿਚ ਭੱਗਤੀਏ ਮਿਲਦੇ ਸਨ, ਜੋ ਵਿਆਹ ਸ਼ਾਦੀਆਂ ਤੇ ਹੋਰ ਮੌਕਿਆਂ ਉਤੇ ਨਚਿਆ ਗਾਇਆ ਕਰਦੇ ਸਨ । ਉਥੇ ਭੱਗਤੀਏ ਦੋ ਤਰ੍ਹਾਂ ਦੇ ਸਨ । ਇਕ 'ਖੜੇ ਭੱਗਤੀਏ' ਤੇ ਦੂਜੇ 'ਬੈਠੇ ਭੱਗਤੀਏ' । ਖੜੇ ਭੱਗਤੀਏ ਖਲੋ ਕੇ ਗਾਉਂਦੇ ਤੇ ਨਚਿਆ ਵੀ ਕਰਦੇ ਸਨ ਪਰ ਬੈਠੇ ਭੱਗਤੀਏ ਕੇਵਲ ਬੈਠ ਕੇ ਭਜਨ ਗਾਉਂਦੇ ਸਨ । ਬਹਾਵਲਪੁਰ ਵਿਚ ਭੱਗਤੀਏ ਹਮੇਸ਼ਾ ਹਿੰਦੂ ਹੁੰਦੇ ਸਨ । ਉਹ ਕਾਫ਼ੀ ਤੇ ਦੋਹਰੇ ਵੀ ਗਾਇਆ ਕਰਦੇ ਸਨ ।

**(ਭ-13) ਭਗ ਦੇਵਤਾ :**

ਇਕ ਵੈਦਿਕ ਦੇਵਤਾ, ਜਿਸ ਦਾ ਜ਼ਿਕਰ ਰਿਗ ਵੇਦ ਵਿਚ ਆਉਂਦਾ ਹੈ । ਜੌਨ ਡੌਸਨ (ਹਿੰਦੂ ਮਿਥਿਹਾਸ ਕੋਸ਼) ਲਿਖਦਾ ਹੈ : ਇਸ ਦੇਵਤੇ ਦਾ ਵਿਅਕਤਿਤਵ ਤੇ ਸ਼ਕਤੀਆਂ ਬੜੀਆਂ ਅਸਪਸ਼ਟ ਹਨ । ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਧਨ ਪ੍ਰਦਾਨ ਕਰਨ ਵਾਲਾ ਅਤੇ ਵਿਆਹਾਂ ਦੀਆਂ ਰਸਮਾਂ ਦੀ ਪ੍ਰਧਾਨਤਾ ਕਰਨ ਵਾਲਾ ਹੈ । ਇਸ ਨੂੰ ਆਦਿਤਯ ਤੇ ਵਿਸ਼ਵਦੇਵਾਂ ਨਾਲ ਸ਼ਰੇਣੀਬੱਧ ਕੀਤਾ ਜਾਂਦਾ ਹੈ ।

**(ਭ-14) ਭੰਗੜਾ :**

ਪੰਜਾਬ ਦੇ ਲੋਕ-ਨਾਚਾਂ ਵਿਚ ਸਭ ਤੋਂ ਵਧ ਦਿਲ-ਟੁੰਬਵਾਂ ਤੇ ਪਿਆਰਾ ਨਾਚ ਭੰਗੜਾ ਹੈ । ਪੰਜਾਬ ਦੇ ਅਲਬੇਲੇ ਗਭਰੂਆਂ ਦੇ ਉਭਰਦੇ ਜੋਸ਼, ਮੱਚ ਮੱਚ ਪੈਂਦੇ ਵਲਵਲਿਆਂ ਤੇ ਛਲਕਦੀ ਖ਼ੁਸ਼ੀ ਦਾ ਪ੍ਰਤੀਕ ਹੋਣ ਕਰਕੇ, ਭੰਗੜਾ ਪੰਜਾਬੀਆਂ ਦਾ ਕੌਮੀ ਨਾਚ ਮੰਨਿਆ ਜਾਂਦਾ ਹੈ । ਇਕੋ ਇਸੇ ਨਾਚ ਵਿਚ ਪੰਜਾਬੀ ਕਲਚਰ ਦੇ ਅਨੇਕਾਂ ਰੰਗ ਵੇਖੇ ਜਾ ਸਕਦੇ ਹਨ । ਪੰਜਾਬੀ ਚਰਿਤ੍ਰ ਦੇ ਵਿਸ਼ੇਸ਼ ਗੁਣ ਜੋਸ਼, ਸਾਹਸ, ਬੀਰਤਾ ਤੇ ਅਲਬੇਲਾਪਨ ਸਭ ਇਸੇ ਨਾਚ ਵਿਚ ਰਚੇ ਹੋਏ ਹਨ । ਭੰਗੜੇ ਵਿਚ ਇਕ ਬੀਰ-ਰਸੀ ਘੂਕਰ ਹੈ, ਇਕ ਨਾਚ ਜਿਸ ਵਿਚ 'ਵਾਰ' ਦੀ ਭਾਵਨਾ ਸਮਾਈ ਹੋਈ ਹੈ । ਜੋਸ਼ ਤੇ ਤਾਲ ਦੀ ਘੂਕਵੀਂ ਚਾਲ ਦੇ ਪਖੋਂ ਭਾਰਤ ਦਾ ਕੋਈ ਵੀ ਲੋਕ-ਨਾਚ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ । ਇਹ ਨਾਚ ਆਪਣੇ ਆਪ ਵਿਚ ਇਕ ਮਹਾਂ ਕਾਵਿ ਹੈ । ਮਹਾਂ ਕਾਵਿ ਵਾਲੀ ਸਾਰੀ ਵਿਲੱਖਣਤਾ ਤੇ ਸੁਹਜ ਇਸ ਵਿਚ ਹੈ । ਇਸ ਨੂੰ ਨੱਚਣ ਲਈ ਤਕੜੇ ਜੁੱਸੇ, ਚੌੜੀ ਛਾਤੀ ਤੇ ਸਾਹਸ ਦੀ ਲੋੜ ਹੈ । ਇਸੇ ਲਈ ਇਹ ਨਾਚ ਇਕ ਸਾਧਨਾ ਹੈ, ਜਿਸ ਨੂੰ ਪੂਰੇ ਵੇਗ ਨਾਲ ਨੱਚਣ ਦੀ ਸ਼ਕਤੀ ਕੇਵਲ ਪੰਜਾਬੀਆਂ ਵਿਚ ਹੀ ਹੈ । ਪੰਜਾਬੀ ਸਦਾ ਇਸ ਨਾਚ ਨੂੰ ਸਹਿਜ ਰੂਪ ਵਿਚ ਮਾਣ ਨਾਲ ਨੱਚਦੇ ਹਨ ।

ਇਹ ਲੋਕ-ਨਾਚ, ਪੰਜਾਬ ਦੀ ਕਿਰਸਾਨੀ ਸੰਸਕ੍ਰਿਤੀ ਜਿਤਨਾ ਹੀ ਪ੍ਰਾਚੀਨ ਹੈ । ਪਹਿਲਾਂ ਪਹਿਲ ਜਦੋਂ ਪੰਜਾਬੀਆਂ ਨੇ ਹਰੀਆਂ ਫ਼ਸਲਾਂ ਨੂੰ ਸੁਨਹਿਰੀ ਸਿੱਟੇ ਪੈਂਦੇ ਵੇਖੇ, ਤਾਂ ਉਨ੍ਹਾਂ ਦਾ ਮਨ ਹੁਲਾਰੇ ਵਿਚ ਆ ਕੇ ਨੱਚ ਖਲੋਤਾ ।

ਲੰਮੀ ਘਾਲਨਾ ਤੇ ਕਰੜੀ ਮਿਹਨਤ ਨੂੰ ਸੁਨਹਿਰੀ ਫੁੱਲ ਲਗਿਆ ਵੇਖ, ਕਿਸ ਦਾ ਦਿਲ ਨਹੀਂ ਨੱਚ ਉਠਦਾ ? ਮੁੱਢ ਵਿਚ ਇਹ ਨਾਚ, ਫ਼ਸਲਾਂ ਦੀ ਉਪਜਾਊ ਸ਼ਕਤੀ ਵਧਾਉਣ ਲਈ ਕੀਤੀਆਂ ਰੀਤਾ ਰਸਮਾਂ ਸਮੇਂ ਖੁਲ੍ਹੇ ਖੇਤਾਂ ਵਿਚ ਨਚਿਆ ਜਾਂਦਾ ਸੀ । ਸਮੇਂ ਦੇ ਵਹਿਣ ਵਿਚ ਸੰਵਰਦਾ ਨਿਖਰਦਾ ਇਹ ਅਜੋਕਾ ਰੂਪ ਧਾਰਨ ਕਰ ਗਿਆ । ਆਮ ਤੌਰ ਤੇ ਇਹ ਨਾਚ ਪੰਜਾਬੀ ਗਭਰੂ ਕਣਕਾਂ ਦੀ ਵਾਢੀ ਪਿਛੋਂ, ਵਿਸਾਖੀ ਉਤੇ ਨੱਚਦੇ ਹਨ । ਉਂਜ ਇਹ ਨਾਚ ਕਿਸੇ ਵੀ ਮਗਲ ਕਾਰਜ ਸਮੇਂ ਬੇਕਾਬੂ ਹੋਏ ਜਜ਼ਬਿਆਂ ਦੇ ਵੇਗ ਵਿਚ, ਨੱਚ ਲਿਆ ਜਾਂਦਾ ਹੈ ।

ਭੰਗੜੇ ਦੇ ਨਾਚ ਦਾ ਕੋਈ ਖ਼ਾਸ ਪਹਿਰਾਵਾ ਮਿਥਿਆ ਹੋਇਆ ਨਹੀਂ । ਕਿਸੇ ਪੁਸ਼ਾਕ ਵਿਚ ਹੀ ਦਿਲੀ-ਤਰੰਗਾਂ ਭੰਗੜੇ ਰਾਹੀਂ ਪ੍ਰਗਟ ਕਰ ਲਈਆਂ ਜਾਂਦੀਆਂ ਹਨ । ਕਈ ਵਾਰ ਸੁਹਜ ਤੇ ਇਕਸਾਰਤਾ ਲਈ, ਗਭਰੂ ਗਲ ਵਿਚ ਖੁਲ੍ਹੀਆਂ ਬਾਹਵਾਂ ਵਾਲੇ ਚੁਸਤ ਕੁੜਤੇ, ਤੇੜ ਮਾਵਾ ਲਗੇ ਲੱਠੇ ਦੀਆਂ ਪੰਜ ਪੰਜ ਗਜ਼ੀਆਂ ਖੜਕਵੀਆਂ ਤਹਿਮਤਾਂ ਬੰਨ੍ਹ ਲੈਂਦੇ ਹਨ । ਕੁੜਤਿਆਂ ਉਤੇ ਲਾਲ, ਨਸਵਾਰੀ ਜਾਂ ਕਾਲੇ ਰੰਗ ਦੀਆਂ ਵਾਸਕਟਾਂ ਸਜਾ ਲਈਆਂ ਜਾਂਦੀਆਂ ਹਨ । ਸਿਰ ਉਤੇ ਤੁੱਰੇਦਾਰ ਪੱਗ, ਜਿਸ ਦੇ ਉਪਰ ਇਕ ਲਾਲ ਜਾਂ ਪੀਲੇ ਰੰਗ ਦਾ ਭੜਕੀਲਾ ਪਟਕਾ ਬੰਨ੍ਹ ਲਿਆ ਜਾਂਦਾ ਹੈ । ਲਾੜ੍ਹ ਵਾਂਗ ਸਜਿਆ ਪੰਜਾਬੀ ਗਭਰੂ, ਗਿੱਟਿਆਂ ਦਵਾਲੇ ਸਵਰ-ਲਹਿਰੀਆਂ ਲਈ, ਟੱਲੀਆਂ ਬੰਨ੍ਹ ਲੈਂਦਾ ਹੈ ।

ਭੰਗੜਾ ਢੋਲ ਦੇ ਤਾਲ ਉਤੇ ਨੱਚਿਆ ਜਾਂਦਾ ਹੈ । ਇਸ ਦਾ ਤਾਲ ਬੀਰ-ਰਸੀ ਘੂਕਰ ਵਾਲਾ ਹੋਣ ਕਰਕੇ, ਆਮ ਤਾਲਾਂ ਨਾਲੋਂ ਵੱਖਰਾ ਹੈ । ਢੋਲੀ ਅਖਾੜੇ ਵਿਚ ਖੜਾ ਹੋ ਕੇ

ਢੱਗਾ ਮਾਰਦਾ ਹੈ ਤੇ ਨਚਾਰ ਢੋਲੀ ਦੇ ਆਲੇ ਦੁਆਲੇ ਘੇਰਾ ਪਾ ਲੈਂਦੇ ਹਨ ਤੇ ਤਾਲ ਉਤੇ ਨੱਚਣਾ ਸ਼ੁਰੂ ਕਰਦੇ ਹਨ। ਉਨ੍ਹਾਂ ਦੀ ਗਤੀ ਤਾਲ ਦੀ ਘਟਦੀ ਵਧਦੀ ਘੂਕਰ ਨਾਲ ਹੀ ਮੱਧਮ ਪੈਂਦੀ ਜਾਂ ਤੇਜ਼ੀ ਫੜਦੀ ਹੈ। ਨਚਾਰ ਤਾਲ ਨਾਲ ਇਕਸੁਰ ਹੋ ਕੇ ਸਰੀਰ ਨੂੰ ਹਲੂਣੇ ਦੇਂਦੇ, ਮੋਢਿਆਂ ਨੂੰ ਹਿਲੋਰਦੇ, ਬਾਹਵਾਂ ਨੂੰ ਲਹਿਰਾਂ ਵਾਂਗ ਉਛਾਲਦੇ, ਕਦੇ ਘੋੜੇ ਵਾਂਗ ਅੱਡੀਆਂ ਛੰਡਦੇ, ਕਦੇ ਪੈਰਾਂ ਨਾਲ ਧਮਕ ਦੇਂਦੇ ਤੇ ਕਦੇ ਠੁੰਮਕ ਠੁੰਮਕ ਨੱਚਦੇ ਹਨ। ਮੁੱਢ ਵਿਚ ਚਾਲ ਦੀ ਗਤੀ ਹੌਲੀ ਹੁੰਦੀ ਹੈ ਤੇ ਸਿਖਰ ਉਤੇ ਪਹੁੰਚ ਕੇ ਸਾਗਰ ਦੀਆਂ ਤੂਫ਼ਾਨੀ ਲਹਿਰਾਂ ਵਾਂਗ ਸ਼ੂਕਦੀ। ਨਚਾਰ, ਢੋਲੀ ਦੇ ਤਾਲ ਉਤੇ ਮਸਤੀ ਵਿਚ ਆ ਕੇ ਝੂਮਦੇ ਹੋਏ ਸਰੀਰ ਨੂੰ ਕਦੀ ਛੱਬੀਆਂ ਵਿਚ ਹਲੂਣੇ ਦੇਂਦੇ ਹਨ। ਹੌਲੀ ਹੌਲੀ ਢੋਲੀ ਆਪਣੇ ਤਾਲ ਨੂੰ ਤੇਜ਼ ਕਰਦਾ ਹੈ ਤੇ ਇਕ ਖ਼ਾਸ ਅੰਦਾਜ਼ ਵਿਚ ਕੁੜਕੁਟਵਾਂ ਢੋਲ ਮਾਰਦਾ ਹੈ। ਅਤੇ ਬੀਰ ਰਸੀ ਜਿਹੇ ਅਲਾਪ ਨਾਲ ਭੰਗੜਾ ਕਈ ਘੁੰਮਰੀਆਂ ਤੇ ਚੱਕਰੀਆਂ ਕਢਦਾ, ਸਿਖਰ ਉਤੇ ਪੁਜਦਾ ਹੈ। ਇੰਜ ਜਾਪਦਾ ਹੈ ਨਚਾਰਾਂ ਦਾ ਅੰਗ ਅੰਗ, ਢੋਲ ਦੇ ਤਾਲ ਉਤੇ ਹਿਲੋਰੇ ਲੈ ਰਿਹਾ ਹੋਵੇ ਤੇ ਤਾਲ ਦੀਆਂ ਸਵਰ-ਲਹਿਰੀਆਂ ਸਰੀਰ ਵਿਚ ਜਜ਼ਬ ਹੋ ਕੇ ਮੁੜ ਅੰਗਾਂ ਵਿਚੋਂ ਪ੍ਰਗਟ ਹੋ ਰਹੀਆਂ ਹੋਣ। ਨਚਾਰ 'ਹੋਏ', 'ਹੋਏ' 'ਬੱਲੇ' 'ਬੱਲੇ' ਜਾਂ 'ਹੂ ਵਾਊਂ' ਦੀਆਂ ਅਵਾਜ਼ਾਂ ਇਕ ਸਵਰ ਹੋ ਕੇ ਕਢਦੇ ਹਨ। ਢੋਲ ਦਾ ਡੱਗਾ, ਪੈਰਾਂ ਵਿਚਲੇ ਘੁੰਘਰੂਆਂ ਦੇ ਤਾਲਬਧ ਟੁਣਕਾਰ, 'ਹੋਏ ਹੋਏ' ਤੇ 'ਬੱਲੇ ਬੱਲੇ' ਦੀ ਬੀਰ ਰਸੀ ਧੁਨੀ ਸਭੋ ਰਲ ਕੇ ਇਕ ਅਨੂਠਾ ਵਾਤਾਵਰਨ ਰਚ ਧਰਦੇ ਹਨ।

ਝੱਟ ਕੁ ਪਿਛੋਂ ਨਚਾਰ ਰੁਕ ਜਾਂਦੇ ਹਨ ਅਤੇ ਉਨ੍ਹ ਵਿਚੋਂ ਕੋਈ ਇਕ ਗਭਰੂ, ਘੇਰੇ ਦੇ ਅੰਦਰ ਖਲੋ ਕੇ, ਇਕ ਹੱਥ ਕੰਨ ਉਤੇ ਅਤੇ ਦੂਜਾ ਉੱਚਾ ਚੁੱਕ ਕੇ ਬੋਲੀ ਪਾਉਂਦਾ ਹੈ:

ਅਸੀਂ ਗਭਰੂ ਦੇਸ਼ ਪੰਜਾਬ ਦੇ
ਹਿੱਕਾਂ ਰਖਦੇ ਤਣੀਆਂ
ਕੱਠੇ ਹੋ ਕੇ ਪਾਈਏ ਬੋਲੀਆਂ
ਮੁੱਛਾਂ ਰਖਦੇ ਖੜ੍ਹੀਆਂ।
ਰਲ ਮਿਲ ਕੇ ਭੰਗੜਾ ਪਾਉਂਦੇ
ਕਦੇ ਨਾ ਸਹਿੰਦੇ ਤੜੀਆਂ।
ਐਰ ਗੈਰ ਨਾਲ ਗੱਲ ਨਹੀਂ ਕਰਦੇ
ਵਿਆਹ ਕੇ ਲਿਆਉਂਦੇ ਪਰੀਆਂ।
ਵੇਲਾਂ ਧਰਮ ਦੀਆਂ, ਵਿਚ ਦਰਗਾਹ ਦੇ ਹਰੀਆਂ।

ਬੋਲੀ ਦੇ ਅੰਤਲੇ ਟੱਪੇ ਉਤੇ ਢੋਲੀ, ਇਕ ਖ਼ਾਸ ਅੰਦਾਜ਼ ਨਾਲ ਡੱਗਾ ਮਾਰਦਾ ਹੈ ਤੇ ਗਭਰੂ ਬਕਰੇ ਬੁਲਾਉਂਦੇ ਤੇ ਬਾਘੀਆਂ ਪਾਉਂਦੇ ਹੋਏ ਬੋਲੀ ਚੁਕ ਲੈਂਦੇ ਹਨ। ਬੋਲੀ ਦੇ ਮੁੱਕਣ ਉਤੇ ਢੋਲੀ ਫਿਰ ਨਾਚ ਵਾਲਾ ਤਾਲ ਵਜਾਉਂਦਾ ਹੈ ਤੇ ਨਾਚ ਫਿਰ ਸ਼ੁਰੂ ਹੋ ਜਾਂਦਾ ਹੈ। ਨੱਚਣ ਵਾਲੇ ਲਈ ਜ਼ਰੂਰੀ ਹੈ ਕਿ ਉਹ ਢੋਲ ਦੇ ਤਾਲ ਨਾਲ ਨੱਚੇ, ਅੰਗ-ਲਹਿਰੀਆਂ ਉਤੇ ਕੋਈ ਬੰਦਸ਼ ਨਹੀਂ, ਜਿਵੇਂ ਉਹ ਚਾਹੇ ਪਿਆ ਕਰੇ। ਜਦੋਂ ਢੋਲ ਦਾ ਤਾਲ ਤੇਜ਼ ਗਤੀ ਵਿਚ ਹੋਵੇ, ਉਦੋਂ ਪੈਰ ਦੀ ਚਾਪ ਵੀ ਉਸੇ ਤੀਬਰ ਗਤੀ ਵਿਚ ਹੋਣੀ ਚਾਹੀਦੀ ਹੈ।

ਕਈ ਵਾਰ ਨਾਚ ਦੇ ਦੌਰਾਨ ਠੁਮਕਦੇ ਹੋਏ ਕੁਝ ਗਭਰੂ ਜੋਟੇ ਬਣਾ ਕੇ ਘੇਰੇ ਵਿਚ ਆ ਜਾਂਦੇ ਹਨ ਤੇ ਉਹ ਆਹਮੋ-ਸਾਹਮਣੇ ਹੋ ਕੇ ਤੇ ਇਕ ਦੂਜੇ ਨਾਲ ਬਿਦ ਕੇ ਸਰੀਰ ਨੂੰ ਝਟਕਦੇ, ਹਿਲੋਰਦੇ ਅਤੇ ਵਲਿਅਸ ਖਾਂਦੇ ਹਨ। ਇਨ੍ਹਾਂ ਹਰਕਤਾਂ ਤੋਂ ਉਨ੍ਹਾਂ ਦਾ ਜੋਸ਼, ਸਾਹਸ ਤੇ ਕਰੜਾਈ ਝਲਕਦੀ ਹੈ। ਇਹ ਹਰਕਤਾਂ ਬਹੁਤੇ ਲੰਮੇ ਸਮੇਂ ਤਕ ਕਰਨੀਆਂ ਕਠਨ ਹੁੰਦੀਆਂ ਹਨ। ਥੱਕ ਜਾਣ ਉਤੇ ਉਹ ਠੁਮਕਦੇ ਹੋਏ ਮੁੜ ਘੇਰੇ ਵਿਚ ਜਾ ਰਲਦੇ ਹਨ ਤੇ ਹੋਰ ਦੋ ਗਭਰੂ ਪਿੜ ਵਿਚ ਨਿਤਰ ਕੇ ਅਲਬੇਲੀਆਂ ਹਰਕਤਾਂ ਸ਼ੁਰੂ ਕਰ ਦੇਂਦੇ ਹਨ। ਇਸ ਤਰ੍ਹਾਂ ਇਹ ਨਾਚ ਲਗਾਤਾਰ ਕਈ ਕਈ ਘੰਟੇ ਤਕ ਨੱਚਿਆ ਜਾਂਦਾ ਹੈ।

ਭੰਗੜੇ ਦੀ ਸ਼ੈਲੀ ਵਿਚ, ਦੇਸ਼ ਦੇ ਸੁਤੰਤਰ ਹੋਣ ਪਿਛੋਂ, ਭਾਰੀ ਤਬਦੀਲੀ ਆਈ ਹੈ। ਭੰਗੜੇ ਦੀ ਸਾਦਗੀ ਤੇ ਸੁਭਾਵਕਤਾ ਨੂੰ ਅੰਗਾਂ ਦੀਆਂ ਕੋਮਲ ਅਦਾਵਾਂ ਤੇ ਹਾਵਾਂ ਭਾਵਾਂ ਦੀ ਬਰੀਕੀ ਵਿਚ ਬਦਲਿਆ ਜਾ ਰਿਹਾ ਹੈ ਅਤੇ ਇਸ ਨੂੰ ਕਈ ਕਲਾਤਮਿਕ ਛੁਹਾਂ ਦੇ ਕੇ ਗੁੰਝਲਦਾਰ ਬਣਾਇਆ ਜਾ ਰਿਹਾ ਹੈ। ਇਹ ਗਣਰਾਜੀਆ ਪੂਰਬ ਦੀ ਮੱਚ ਮਚ ਪੈਂਦੀ ਖ਼ੁਸ਼ੀ ਵੇਲੇ ਨੱਚਿਆ ਜਾਂਦਾ ਹੈ। ਫ਼ਿਲਮਾਂ ਵਿਚ ਪੇਸ਼ ਕੀਤਾ ਜਾਂਦਾ ਭੰਗੜਾ, ਬਹੁਤ ਹੱਦ ਤਕ ਆਪਣੀ ਸਾਦਗੀ ਤੇ ਸੁਭਾਵਿਕਤਾ ਗੰਵਾ ਚੁਕਾ ਹੈ ਅਤੇ ਪਿੰਡਾਂ ਵਿਚ ਨੱਚੇ ਜਾਂਦੇ ਭੰਗੜੇ ਨਾਲੋਂ ਕਾਫ਼ੀ ਵੱਖਰਾ ਹੈ।

## (ਭ-15) ਭੰਗੀ :

ਭੰਗ ਦਾ ਨਸ਼ਾ ਕਰਨ ਵਾਲਾ। ਪੰਜਾਬ ਵਿਚ ਪੋਸਤੀਆਂ ਤੇ ਅਫ਼ੀਮਚੀਆਂ ਵਾਂਗ ਭੰਗੀਆਂ ਬਾਰੇ ਵੀ ਅਨੇਕਾਂ ਟੱਪੇ, ਸਿੱਠਾਂ ਤੇ ਲਘੂ-ਕਥਾਵਾਂ ਪ੍ਰਚਲਤ ਹਨ। ਇਨ੍ਹਾਂ ਵਿਚੋਂ ਬਹੁਤੇ ਟੱਪੇ ਤੇ ਕਥਾਵਾਂ ਭੰਗ ਪੀਣ ਵਾਲਿਆਂ ਨੇ ਜੋੜੀਆਂ ਹਨ। ਇਨ੍ਹਾਂ ਟੱਪਿਆਂ ਵਿਚ ਭੰਗ ਪੀਣ ਵਾਲਿਆ ਦੀ ਮਾਨਸਕਤਾ ਪੂਰੀ ਤਰ੍ਹਾਂ ਪ੍ਰਗਟ ਹੁੰਦੀ ਹੈ।

ਭੰਗ ਦੀ ਪ੍ਰਸੰਸਾ :

(ੳ) ਜਿਥੇ ਭੰਗ ਨਹੀਂ, ਉਥੇ ਰੰਗ ਨਹੀਂ,
ਜਿਥੇ ਚਰਸ ਨਹੀਂ, ਉਥੇ ਤਰਸ ਨਹੀਂ,
ਜਿਥੇ ਅਫ਼ੀਮ ਨਹੀਂ, ਉਥੇ ਤਜ਼ੀਮ ਨਹੀਂ।

(ਅ) ਭੰਗ ਕਹੇ ਮੈਂ ਰੰਗਬਰੰਗੀ
ਪੋਸਤ ਕਹੇ ਮੈਂ ਸ਼ਾਹ ਜਹਾਨ
ਹਫ਼ੀਮ ਕਹੇ ਮੈਂ 'ਚਿਮਨੀ ਬੇਗਮ'
ਮੁਝੇ ਛੋੜ ਕੇ ਜਾਏ ਕਹਾਂ ।

(ੲ) ਗੰਗ ਭੰਗ ਦੋ ਭੈਣਾਂ, ਰਹਿਣ ਸ਼ਿਵ ਕੇ ਸੰਗ
ਹੱਡੀ ਖਾਣੀ ਗੰਗ ਹੈ, ਲੱਡੂ ਖਾਣੀ ਭੰਗ ।
ਗੰਗ ਭੰਗ ਦੋ ਭੈਣਾਂ, ਪਰਬਤ ਵਿਚ ਵੱਸਣ,
ਉਸ ਨਹਾਤਿਆਂ ਮਲ ਉਤਰੇ,
ਉਸ ਪੀਤਿਆਂ ਪਾਪ ਝੜਨ ।

ਇਹ ਤਾਂ ਭੰਗ ਪੀਣ ਵਾਲਿਆਂ ਦੀ ਭੰਗ ਸੰਬੰਧੀ ਰਾਇ ਹੈ, ਉਨ੍ਹਾਂ ਦੀ ਨਜ਼ਰ ਵਿਚ ਭੰਗ ਗੰਗਾ ਦੀ ਭੈਣ ਹੈ, ਗੰਗਾ ਸ਼ਿਵ ਦੀਆਂ ਲਿਟਾਂ ਵਿਚੋਂ ਨਿਕਲੀ ਹੈ । ਤੇ ਭੰਗ ਸ਼ਿਵ ਦੇ ਗਲੇ ਵਿਚੋਂ । ਜੇ ਗੰਗਾ ਵਿਚ ਨਹਾਤਿਆਂ ਮੈਲ ਉਤਰਦੀ ਹੈ ਤਾਂ ਭੰਗ ਪੀਤਿਆਂ ਪਾਪ ਝੜਦੇ ਹਨ । ਇਸ ਤਰ੍ਹਾਂ ਭੰਗ ਦਾ ਦੈਵੀਕਰਣ ਵੀ ਕਰ ਦਿਤਾ ਗਿਆ ਹੈ ।

ਭੰਗੀ ਜਦੋਂ ਭੰਗ ਘੋਟਦੇ ਹਨ ਤਾਂ ਭੰਗ ਦੇ ਪੱਤਿਆਂ ਨੂੰ ਰੜਗਦਿਆਂ, ਕਈ ਤਰ੍ਹਾਂ ਦੇ ਟੱਪੇ ਬੋਲਦੇ ਹਨ, ਜਿਨ੍ਹਾਂ ਵਿਚ ਭੰਗ ਦੀ ਕੀਰਤੀ ਹੁੰਦੀ ਹੈ ਤੇ ਭੰਗ ਦਾ ਵਿਰੋਧ ਕਰਨ ਵਾਲੇ 'ਮੂਜ਼ੀਆਂ' ਦੀ ਨਿੰਦਿਆ :

(ੳ) ਭੰਗ ਨਹੀਂ ਇਹ ਸਾਵਾ ਸਾਵਾ ਘਾਹ ਈ
ਆਸ਼ਕ ਨੂੰ ਮੁਵਾਹ ਈ, ਮੂਜ਼ੀ ਨੂੰ ਗੁਨਾਹ ਈ
ਦੋ ਚਾਰ ਮੁਲਾਂ ਬ੍ਰਾਹਮਣ ਮਰ ਗਏ ਤਾਂ ਕੀ ਹੋਇਆ
ਇਕ ਭੰਗੀ ਮਰ ਗਿਆ ਤਾਂ ਸਾਰਾ ਮੁਲਕ ਫਨਾਹ ਈ ।

(ਅ) ਘੋਟਿਓ, ਗੁਟੱਕ ਗੁਟੱਕ
ਛਾਣਿਓਂ ਛਣੱਕ ਛਣੱਕ
ਪੀਵਿਓ ਘੁਟੱਕ ਘੁਟੱਕ
ਚਲਿਉ ਲਟੱਕ ਲਟੱਕ ।

(ੲ) ਲਾਲਾਂ ਸੰਗ ਪੀਵੀਏ ਘੋਟਾ
ਸੰਗਮਰਮਰ ਦੀ ਦੌਰੀ ਮੰਗਾ ਦੇ
ਤੇ ਤੇਜਫਲ ਦਾ ਸੋਟਾ ।

ਭੰਗ ਦਾ ਪਿਆਲਾ ਪੀਣ ਲਗਿਆਂ, ਲੋਕਾਂ ਦੀਆਂ ਚੰਦਰੀਆਂ ਨਜ਼ਰਾਂ ਤੋਂ ਬਚਣ ਲਈ ਭੰਗੀ ਇਹ ਸਤਰਾਂ ਪੜ੍ਹਦੇ ਹਨ :

ਪਿਆਲੀ ਪੂਰ ਤੇ ਲੁੰਡੀ ਬੁੱਚੀ ਸਭ ਦੂਰ
ਤੇਰੇ ਆਸ਼ਕਾਂ ਦੇ ਮਗਨ ਪੂਰ ।

ਭੰਗੀਆਂ ਬਾਰੇ ਕੁਝ ਕਹਾਵਤਾਂ ਵੀ ਪ੍ਰਚਲਤ ਹਨ :

(ੳ) ਪੀਵੇਂ ਭੰਗਾਂ ਤੇ ਸੌਵੇਂ ਬਾਗੀਂ
ਪਿਛਲੇ ਜੀਵਣ ਆਪਣੀ ਭਾਗੀਂ ।

(ਅ) ਡੰਡਾ ਕੂੰਡਾ ਬਗਲ ਵਿਚ
ਚਾਰ ਚੱਕ ਜਗੀਰ ।

(ਭ-16) **ਭੰਗੀ :**

(ੳ) ਉਹ ਨਸ਼ਈ ਜੋ ਭੰਗ ਪੀ ਕੇ ਝੱਸ ਪੂਰਾ ਕਰਦੇ ਹਨ ।

(ਅ) ਇਕ ਪਛੜੀ ਜਾਤੀ, ਜੋ ਘਰਾਂ ਵਿਚ ਸਫ਼ਾਈ ਕਰਦੀ ਤੇ ਗੰਦਗੀ ਹੂੰਜਦੀ ਹੈ । ਪੁਰਾਣਾਂ ਅਨੁਸਾਰ ਇਨ੍ਹਾਂ ਦੀ ਉਤਪਤੀ ਸ਼ੂਦਰ ਦੀ ਬ੍ਰਾਹਮਣ ਵਿਧਵਾ ਨਾਲ ਸੰਜੋਗ ਤੋਂ ਹੋਈ । ਇਹ ਜਾਤੀ ਕਈ ਨਾਵਾਂ ਨਾਲ ਪ੍ਰਸਿਧ ਹੈ : ਭੰਗੀ, ਲਾਲ ਬੇਗੀ, ਹਲਾਲਖ਼ੋਰ, ਖ਼ਾਕ ਰੋਬ ਤੇ ਮਿਹਤਰ । ਭੰਗੀ ਇਸ ਲਈ ਕਿ ਇਨ੍ਹਾਂ ਵਿਚ ਭੰਗ ਪੀਣ ਦੀ ਬੁਰੀ ਆਦਤ ਹੈ । ਲਾਲ ਬੇਗ ਦੀ ਪੂਜਾ ਕਾਰਨ ਇਹ ਲਾਲ ਬੇਗੀ ਅਖਵਾਏ । ਲਾਲ ਬੇਗ ਅਸਲ ਵਿਚ ਲਾਲ ਗੁਰੂ ਹੈ, ਜੋ ਇਕ ਰਾਖਸ਼ ਅਰੋਨਾ ਦਾ ਨਾਂ ਸੀ ਪਰ ਪਿਛੋਂ ਇਸ ਦਾ ਮੁਸਲਮਾਨੀਕਰਣ ਕਰ ਕੇ ਲਾਲ ਬੇਗ ਬਣਾ ਲਿਆ ਗਿਆ । ਖਾਕਰੋਬ ਦਾ ਭਾਵ ਹੈ ਮਿੱਟੀ ਹੂੰਜਣ ਵਾਲੇ, ਇਹ ਫ਼ਾਰਸੀ ਸ਼ਬਦ ਹੈ, ਹਲਾਲਖ਼ੋਰ ਇਸ ਲਈ ਕਿ ਸਭ ਵਸਤੂਆਂ ਇਨ੍ਹਾਂ ਲਈ ਹਲਾਲ ਹਨ । 'ਮਿਹਤਰ' ਫ਼ਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਸ਼ਹਿਜ਼ਾਦੇ ਦੇ ਹਨ, ਜੋ ਆਦਰ ਵਜੋਂ ਕਿਹਾ ਜਾਂਦਾ ਹੈ ।

ਭੰਗੀ ਹਿੰਦੂ ਤੇ ਮੁਸਲਮਾਨ ਦੋਹਾਂ ਧਰਮਾਂ ਵਿਚ ਮਿਲਦੇ ਹਨ । ਭਾਵੇਂ ਧਰਮ ਕੋਈ ਵੀ ਹੋਵੇ ਇਹ ਆਪਣੇ ਮੁਰਦੇ ਦੱਬਦੇ ਹਨ, ਸਾੜਦੇ ਨਹੀਂ । ਲਾਲਬੇਗ ਦੇ ਨਾਂ ਉਤੇ ਇਹ ਕਦੇ ਕਦੇ ਮੁਰਗੇ ਦੀ ਬਲੀ ਦੇਂਦੇ ਹਨ ਤੇ ਮੁਸਲਮਾਨਾਂ ਵਾਂਗ ਮੁਰਗਾ ਹਲਾਲ ਕਰਦੇ ਹਨ। ਇਹ ਪ੍ਰਾਣੀ ਦੀ ਮੌਤ ਪਿਛੋਂ 'ਹੀਜ' ਕਰਦੇ ਹਨ, ਜੋ ਮੂਲ ਵਿਚ ਮੁਸਲਮਾਨੀ ਰੀਤ ਹੈ ।

(ਭ-17) **ਭਗੀਰਥ :**

ਇਕ ਰਾਜਾ, ਜਿਸ ਦੇ ਕਰੜੇ ਤੱਪਾਂ ਸਦਕਾ ਅਕਾਸ਼ ਵਿਚ ਵਗਦੀ ਗੰਗਾ ਨੂੰ, ਧਰਤੀ ਉਤੇ ਉਤਰਨਾ ਪਿਆ । ਇਸੇ ਰਾਜੇ ਦੇ ਨਾਉਂ ਉਤੇ ਗੰਗਾ ਨਦੀ ਨੂੰ ਭਗੀਰਥੀ ਵੀ ਕਿਹਾ ਜਾਂਦਾ ਹੈ । ਮਹਾਂਭਾਰਤ ਵਿਚ ਇਸ ਦੀ ਪੂਰੀ ਕਥਾ ਦਿਤੀ ਹੋਈ ਹੈ ।

ਭਗੀਰਥ, ਅਜੁਧਿਆ ਦੇ ਸੂਰਜਵੰਸ਼ੀ ਰਾਜੇ ਦਲੀਪ ਦਾ ਪੁੱਤਰ ਸੀ ।

(ਭ-18) **ਭਗੌਤੀ :**

ਭਗੌਤੀ ਸ਼ਬਦ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ । ਇਸ ਦੇ ਇਕ ਅਰਥ ਹਨ—ਤਲਵਾਰ, ਸ਼ਕਤੀ । ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਨੂੰ ਇਕ ਸ਼ਕਤੀ ਮੰਨ ਕੇ, ਏਸੇ ਰੂਪ ਵਿਚ ਉਸ ਦੀ ਪੂਜਾ ਕੀਤੀ ਹੈ । ਪ੍ਰਮਾਤਮਾ ਦਾ ਕੋਈ ਰੂਪ ਰੰਗ ਤੇ ਜ਼ਾਤ ਨਹੀਂ । ਉਹ ਇਕ ਅਥਾਹ

ਸ਼ਕਤੀ ਹੈ, ਜੋ ਅਨੰਤ ਰੂਪਾਂ ਵਿਚ ਵਿਦਮਾਨ ਹੈ। ਇਸ ਸ਼ਕਤੀ ਦੇ ਦੋ ਰੂਪ ਹਨ। ਇਕ 'ਅਫੁਰ' ਤੇ ਦੂਜਾ 'ਸਫੁਰ' ਅਫੁਰ ਅਵਸਥਾ ਵਿਚ ਇਸ ਮਹਾਂ ਸ਼ਕਤੀ ਵਿਚ ਸਭ ਕਿਰਿਆਵਾਂ ਲੁਪਤ ਰੂਪ ਵਿਚ ਕੇਂਦਰਤ ਹੁੰਦੀਆਂ ਹਨ ਤੇ ਇਸਨੂੰ ਨਿਰੰਕਾਰ ਕਿਹਾ ਜਾਂਦਾ ਹੈ, ਪਰ 'ਸਫੁਰ' ਅਵਸਥਾ ਵਿਚ ਇਹ ਸ਼ਕਤੀ ਕਿਰਿਆਸ਼ੀਲ ਹੁੰਦੀ ਹੈ ਤੇ ਇਸ ਨੂੰ ਈਸ਼ਵਰ ਅਥਵਾ ਸੰਸਾਰ ਦੀ ਰਚਨਾ ਕਰਨ ਵਾਲੀ ਮੰਨਿਆ ਜਾਂਦਾ ਹੈ। ਦੁਨੀਆਂ ਦੀ ਸਮਾਪਤੀ ਉਤੇ ਇਹੋ ਸ਼ਕਤੀ ਸਭ ਸੰਸਾਰ ਨੂੰ ਆਪਣੇ ਵਿਚ ਸਮੋ ਕੇ ਫਿਰ ਅਵਿਅਕਤ ਰੂਪ ਹੋ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਮਹਾਨ ਸ਼ਕਤੀ ਨੂੰ ਭਗੌਤੀ ਕਿਹਾ ਹੈ।

ਇਕ ਧਾਰਨਾ ਹੈ ਕਿ ਭਗੌਤੀ ਸ਼ਬਦ ਦੁਰਗਾ ਦੇਵੀ ਲਈ ਵੀ ਵਰਤਿਆ ਗਿਆ ਹੈ, ਪਰ ਭਗੌਤੀ ਦੀ ਵਾਰ ਦੂਜੀ ਪਉੜੀ ਵਿਚ ਗੁਰੂ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ ਹੈ ਕਿ ਇਸੇ ਭਗੌਤੀ (ਸ਼ਕਤੀ) ਤੋਂ ਹੀ ਸਾਰਾ ਸੰਸਾਰ ਪੈਦਾ ਹੋਇਆ ਤੇ ਇਸੇ ਸ਼ਕਤੀ ਨੇ ਹੀ ਦੁਰਗਾ ਨੂੰ ਸਿਰਜ ਕੇ ਦੈਂਤਾਂ ਦਾ ਨਾਸ ਕਰਵਾਇਆ।

(ਭ-19) **ਭੱਟ :**

ਵਿਲਸਨ ਅਨੁਸਾਰ ਭੱਟ ਵੈਸ਼ ਜਾਤੀ ਦੇ ਮਰਦ ਅਤੇ ਖੱਤਰੀ ਜਾਤੀ ਦੀ ਇਸਤ੍ਰੀ ਦੇ ਸੰਜੋਗ ਤੋਂ ਪੈਦਾ ਹੋਏ। ਪਰ ਭੱਟ ਆਮ ਤੌਰ ਤੇ ਖੱਤਰੀ ਤੇ ਬ੍ਰਾਹਮਣ ਵਿਧਵਾ ਦੇ ਸੰਜੋਗ ਤੋਂ ਉਪਜੇ।

ਇਕ ਮਿਥਕ ਕਥਾ ਅਨੁਸਾਰ ਭੱਟ ਸ਼ਿਵ ਦੇ ਮੱਥੇ ਦੇ ਪਸੀਨੇ ਦੇ ਤੁਪਕਿਆਂ ਵਿਚੋਂ, ਪਾਰਬਤੀ ਦੇ ਮਨੋਰੰਜਨ ਲਈ ਪੈਦਾ ਕੀਤੇ ਗਏ, ਪਰ ਭੱਟਾਂ ਨੇ ਪਾਰਬਤੀ ਦੀ ਥਾਂ ਸ਼ਿਵ ਦੀ ਮਹਿਮਾ ਗਾਉਣੀ ਸ਼ੁਰੂ ਕਰ ਦਿਤੀ। ਸੋ ਉਨ੍ਹਾਂ ਨੂੰ ਸਵਰਗ ਲੋਕ ਤੋਂ ਕੱਢ ਦਿਤਾ ਗਿਆ ਤੇ ਉਨ੍ਹਾਂ ਨੂੰ, ਧਰਤੀ 'ਤੇ ਤੁਰ ਫਿਰ ਕੇ ਗਾਉਣ ਦਾ ਸਰਾਪ ਦੇ ਦਿਤਾ।

ਭੱਟਾਂ ਦੇ ਮੁੱਢ ਬਾਰੇ ਪ੍ਰਚਲਤ ਕਥਾ ਅਨੁਸਾਰ, ਮਹਾਦੇਵ ਨੇ ਆਪਣੇ ਸ਼ੇਰ ਤੇ ਬਲਦ ਦੀ ਰਾਖੀ ਲਈ ਭੱਟ ਪੈਦਾ ਕੀਤੇ। ਪਰ ਸ਼ੇਰ ਬਲਦ ਨੂੰ ਖਾ ਗਿਆ, ਸੋ ਸ਼ਿਵ ਨੂੰ ਹਰ ਰੋਜ਼ ਖਿਝ ਚੜ੍ਹਦੀ ਤੇ ਨਵਾਂ ਬਲਦ ਪੈਦਾ ਕਰਨਾ ਪੈਂਦਾ। ਸੋ ਮਹਾਦੇਵ ਨੇ 'ਚਰਨ' ਪੈਦਾ ਕੀਤੇ, ਜੋ ਭੱਟ ਜਿਤਨੇ ਹੀ ਸ਼ਰਧਾਲੂ ਸਨ, ਪਰ ਉਨ੍ਹਾਂ ਵਿਚ ਸਾਹਸ ਤੇ ਦਲੇਰੀ ਜ਼ਿਆਦਾ ਸੀ ਅਤੇ ਉਸੇ ਨੂੰ ਇਨ੍ਹਾਂ ਜਾਨਵਰਾਂ ਦੀ ਰਖਿਆ ਦੀ ਜ਼ਿੰਮੇਵਾਰੀ ਸੌਂਪੀ। ਉਦੋਂ ਤੋਂ ਕੋਈ ਬੈਲ ਸ਼ੇਰ ਨੇ ਨਾ ਮਾਰਿਆ।

ਭੱਟ ਕਿਸੇ ਵੰਸ਼ ਦਾ ਸਾਰਾ ਸ਼ਜਰਾ ਰਖਦੇ ਹਨ ਅਤੇ ਵੰਸ਼ ਦਾ ਜੱਸ ਕਿਸੇ ਖ਼ੁਸ਼ੀ ਦੇ ਸਮਾਗਮ ਜਾਂ ਵਿਆਹ ਸ਼ਾਦੀ ਉਤੇ ਗਾਉਂਦੇ ਹਨ ਅਤੇ ਆਪਣੀ ਲਾਗ ਲੈਂਦੇ ਹਨ। ਜੇ ਕੋਈ ਇਨ੍ਹਾਂ ਨੂੰ ਲਾਗ ਨਾ ਦੇਵੇ ਤਾਂ ਇਹ ਉਸ ਦਾ ਗੁੱਡਾ ਬਣਾ ਕੇ ਸਾੜਦੇ ਹਨ।

ਸ਼ਹਾਬ ਉਦੀਨ ਗੌਰੀ ਦੇ ਸਮੇਂ ਅਨੇਕਾਂ ਭੱਟ ਮੁਸਲਮਾਨ ਬਣ ਗਏ ਤੇ ਇਹ ਸਿਲਸਿਲਾ ਮੁਗ਼ਲੀਆ ਰਾਜ ਦੇ ਅੰਤ ਤਕ ਚਲਦਾ ਰਿਹਾ। ਇਹ ਲੋਕ 'ਰਾਏ' ਅਖਵਾਏ।

(ਭ-20) **ਭੱਟਕਈਆ :**

ਇਕ ਬੂਟੀ ਜਿਸ ਨੂੰ 'ਕਟਾਈ' ਵੀ ਕਹਿੰਦੇ ਹਨ ਤੇ ਜਿਸ ਦੇ ਫੁੱਲ ਗੁੱਲ-ਖਾਰ ਅਖਵਾਉਂਦੇ ਹਨ। ਭੱਟਕਈਆ ਨੂੰ ਊਣ-ਬੂਟੀ (ਜਵਾਸਾਂ) ਵੀ ਕਹਿੰਦੇ ਹਨ।

ਲੋਕ ਧਾਰਨਾ ਹੈ ਕਿ ਭੱਟਕਈਆ ਦੀਆਂ ਜੜ੍ਹਾਂ, ਜੇ ਕਿਸੇ ਸੱਪ ਦੇ ਕੱਟੇ ਰੋਗੀ ਨੂੰ ਵਿਖਾਈਆਂ ਜਾਣ, ਤਾਂ ਉਹ ਝੱਟ ਰਾਜ਼ੀ ਹੋ ਜਾਂਦਾ ਹੈ।

(ਭ-21) **ਭੰਡ :**

ਭੰਡ, ਲੋਕਾਂ ਨੂੰ ਨਕਲਾਂ ਰਾਹੀਂ ਜਾਂ ਹਾਸੇ ਠੱਠੇ ਵਾਲੀਆਂ ਗੱਲਾਂ ਅਥਵਾ ਲਘੂ ਕਥਾਵਾਂ ਸੁਣਾ ਕੇ ਲੋਕਾਂ ਦਾ ਦਿਲ ਪਰਚਾਂਦੇ ਹਨ। ਪੁਰਾਣੇ ਸਮੇਂ ਵਿਚ ਰਾਜਿਆਂ, ਜਾਗੀਰਦਾਰਾਂ ਤੇ ਪਿੰਡ ਦੇ ਧਨੀ ਲੋਕਾਂ ਦੇ ਮਨ-ਪਰਚਾਵੇ ਵਿਚ ਇਹ ਵੱਡਾ ਹਿੱਸਾ ਪਾਉਂਦੇ ਸਨ ਤੇ ਹਰ ਵੱਡੇ ਜਾਗੀਰਦਾਰ/ਰਾਜੇ ਨੇ ਭੰਡ ਰਖੇ ਹੋਏ ਸਨ। ਇਨ੍ਹਾਂ ਨੂੰ ਮਸਖ਼ਰਾ ਜਾਂ ਨਕਾਲ ਵੀ ਕਿਹਾ ਜਾਂਦਾ ਸੀ। ਭੰਡ ਇਨ੍ਹਾਂ ਦਾ ਨਾਂ ਤਾਂ ਪਿਆ ਹੈ ਕਿਉਂਕਿ ਇਹ ਕਿਸੇ ਦੀ ਕੋਈ ਕਮਜ਼ੋਰੀ, ਕੰਜੂਸੀ ਜਾਂ ਜ਼ੁਲਮ ਦਾ ਹਾਸੋ ਹੀਣੇ ਢਂਗ ਨਾਲ, ਭੰਡੀ ਪਾ ਕੇ, ਠੱਠਾ ਉਡਾਂਦੇ ਹਨ। ਕਈ ਭੰਡ ਤਾਂ ਘੁੰਮ-ਫਿਰ ਕੇ ਲੋਕਾਂ ਦਾ ਮਨ-ਪਰਚਾਵਾ ਕਰਦੇ ਹਨ।

ਇਹ ਵੀ ਧਾਰਨਾ ਹੈ ਕਿ ਭੰਡ ਇਕ ਪੇਸ਼ਾ ਹੈ ਤੇ ਇਹ ਲੋਕ ਜ਼ਿਆਦਾ ਕਰ ਕੇ ਮਿਰਾਸੀ ਜਾਤੀ ਵਿਚੋਂ ਹੁੰਦੇ ਹਨ।

(ਭ-22) **ਭੰਡਾ ਭੰਡਾਰੀਆ :**

ਬੱਚਿਆਂ ਦੀ ਇਕ ਖੇਡ, ਜੋ ਧਨੀ-ਪੋਠੋਹਾਰ ਵਿਚ ਬੜੀ ਪ੍ਰਸਿਧ ਹੈ। ਭਾਰਤੀ ਪੰਜਾਬ ਵਿਚ ਵੀ ਬੱਚੇ ਇਸ ਖੇਡ ਨੂੰ ਖੇਡਦੇ ਹਨ। ਪਹਿਲਾਂ ਬੱਚੇ ਪੁੱਗਦੇ ਹਨ ਤੇ ਜਿਹੜਾ ਅਖ਼ੀਰ ਨਹੀਂ ਪੁੱਗਦਾ, ਉਸ ਸਿਰ ਦਾਈ ਆ ਜਾਂਦੀ ਹੈ।

ਦਾਈ ਬਣਨ ਵਾਲਾ ਬੱਚਾ ਇਕ ਥਾਂ ਬਾਹਵਾਂ ਅਗੇ ਫੈਲਾ ਕੇ ਤੇ ਗਡਿਆਂ ਉਤੇ ਸਿਰ ਧਰ ਕੇ, ਪੈਰਾਂ ਭਾਰ ਬੈਠ ਜਾਂਦਾ ਹੈ। ਬਾਕੀ ਬੱਚੇ ਕੋਲ ਬੈਠ ਕੇ, ਮੁੱਠੀਆਂ ਬੰਦ ਕਰ ਕੇ, ਇਕ ਦੂਜੇ ਉਤੇ ਮੁੱਠੀਆਂ ਰਖ ਕੇ ਇਕ ਮੁਨਾਰਾ ਜਿਹਾ ਖੜਾ ਕਰ ਲੈਂਦੇ ਹਨ। ਜਿਸ ਬੱਚੇ ਦੀਆਂ ਮੁੱਠੀਅ

ਉਪਰ ਹੁੰਦੀਆਂ ਹਨ, ਉਹ ਦਾਈ ਦੇਣ ਵਾਲੇ ਬੱਚੇ ਨੂੰ ਕਹਿੰਦਾ ਹੈ :

ਭੰਡਾ ਭੰਡਾਰੀਆ ਕਿਤਨਾ ਕੁ ਭਾਰ ?

ਅਗੋਂ ਦਾਈ ਦੇਣ ਵਾਲਾ ਬੱਚਾ ਉਤਰ ਦੇਂਦਾ ਹੈ :

ਇਕ ਮੁੱਠ ਚੁਕ ਲੈ ਦੂਜੀ ਤਿਆਰ ।

ਫਿਰ ਉਹ ਦੋਵੇਂ ਮੁੱਠਾਂ ਚੁਕ ਲੈਂਦਾ ਹੈ, ਇੰਜ ਵਾਰੋ ਵਾਰੀ ਸਭ ਬੱਚੇ ਕਰਦੇ ਹਨ । ਅਖ਼ੀਰਲਾ ਬੱਚਾ ਮੁੱਕੀ ਚੁੱਕਣ ਲਗਿਆਂ ਥੱਪੜ ਮਾਰ ਜਾਂਦਾ ਹੈ ਤੇ ਸਭ ਬੱਚੇ ਨੱਠ ਪੈਂਦੇ ਹਨ । ਦਾਈ ਦੇਣ ਵਾਲਾ ਉਨ੍ਹਾਂ ਬੱਚਿਆਂ ਨੂੰ ਫੜਨ ਦਾ ਯਤਨ ਕਰਦਾ ਹੈ । ਜਿਸ ਬੱਚੇ ਨੂੰ ਫੜ ਲਿਆ ਜਾਵੇ, ਫਿਰ ਉਹ ਦਾਈ ਬਣਦਾ ਹੈ, ਇਉਂ ਇਹ ਖੇਡ ਚਲਦੀ ਰਹਿੰਦੀ ਹੈ ।

ਕਈ ਵਾਰ ਖੇਡ ਨੂੰ ਹੋਰ ਸਵਾਦਲੀ ਬਣਾਉਣ ਲਈ, ਬਾਕੀ ਬੱਚੇ ਦਾਈ ਦੇਣ ਵਾਲੇ ਨੂੰ ਪੁਛਦੇ ਹਨ ਕਿ ਧੁੱਪ ਲੈਣੀ ਆਂ ਕਿ ਛਾਂ । ਜੇ ਉਹ ਧੁੱਪ ਮੁਲਕ ਲਏ ਤਾਂ ਉਹ ਕੇਵਲ ਧੁੱਪ ਵਿਚ ਖਲੋਤੇ ਬੱਚੇ ਹੀ ਫੜ ਸਕਦਾ ਹੈ, ਛਾਂ ਵਿਚ ਖੜਿਆਂ ਨੂੰ ਨਹੀਂ । ਪਰ ਜੇ ਛਾਂ ਮੰਗ ਲਏ ਤਾਂ ਇਸ ਦੇ ਉਲਟ ਹੁੰਦਾ ਹੈ । ਉਸ ਦੇ ਮੱਲੇ ਹੋਏ ਹਿੱਸੇ ਵਿਚ ਬੱਚੇ ਉਛਲਦੇ ਹਨ ਤੇ ਕਹਿੰਦੇ ਹਨ—ਤੇਰੀ ਧੁੱਪਾਂ/ਛਾਂਆਂ ਉਤੇ ਪੜ ਪੜ ਹਗਿਆ । ਤੇ ਉਹ ਉਨ੍ਹਾਂ ਬੱਚਿਆਂ ਨੂੰ ਫੜਨ ਦਾ ਯਤਨ ਕਰਦਾ ਹੈ । ਇੰਜ ਇਹ ਖੇਡ ਚਲਦੀ ਰਹਿੰਦੀ ਹੈ ।

ਇਹ ਖੇਡ ਗ੍ਰਿਹਸਤੀ ਜੀਵਨ ਦੇ ਬੋਝ ਵਲ ਸੰਕੇਤ ਕਰਦੀ ਹੈ, ਜਿਸ ਦਾ ਨਿਤ ਬੋਝ ਵਧਦਾ ਰਹਿੰਦਾ ਹੈ ।

ਅਖਾਣ ਰੂਪ ਵਿਚ ਇਹ ਤੁਕਾਂ ਪ੍ਰਚਲਤ ਹਨ :

ਭੰਡਾ ਭੰਡਾਰੀਆ ਕਿਤਨਾ ਕੁ ਭਾਰ ?

ਇਕ ਪੰਡ ਚੁਕ ਲੈ, ਦੂਜੀ ਤਿਆਰ ।

(ਭ–23) **ਭੰਡਾਰੀ** :

ਖੱਤਰੀਆਂ ਦੀ ਇਕ ਉਪ-ਜਾਤੀ । ਇਸ ਸ਼ਬਦ ਦਾ ਮੂਲ 'ਭੰਡਾਰ' ਹੈ । ਇਨ੍ਹਾਂ ਦਾ ਕੋਈ ਵਡਿਕਾ ਰਾਜੇ ਦੇ ਭੰਡਾਰੇ ਦਾ ਰਖਿਅਕ ਸੀ, ਜਿਸ ਕਰ ਕੇ ਉਸ ਦਾ ਨਾਂ ਭੰਡਾਰੀ ਪੈ ਗਿਆ ਤੇ ਉਸ ਦੀ ਵੰਸ਼ ਇਸੇ ਉਪਨਾਮ ਨਾਲ ਜਾਣੀ ਜਾਣ ਲੱਗੀ ।

ਇਕ ਹੋਰ ਦੰਦ-ਕਥਾ ਅਨੁਸਾਰ ਇਕ ਵਾਰ ਭੰਡਾਰੀਆਂ ਦਾ ਕੋਈ ਵਡਿਕਾ ਆਪਣੀ ਕੁੱਲ ਕਟੁੰਬ ਨਾਲ ਕਿਧਰੇ ਯਾਤ੍ਰਾ ਉਤੇ ਜਾ ਰਿਹਾ ਸੀ ਕਿ ਰਾਹ ਵਿਚ ਉਨ੍ਹਾਂ ਨੂੰ ਪ੍ਰਸਿਧ ਸੂਫ਼ੀ ਫ਼ਕੀਰ ਸ਼ੇਖ਼ ਫ਼ਰੀਦ ਮਿਲ ਗਏ । ਇਨ੍ਹਾਂ ਨੇ ਫ਼ਰੀਦ ਦੀ ਬੜੀ ਸੇਵਾ ਕੀਤੀ ਤੇ ਫ਼ਰੀਦ ਜੀ ਨੇ ਖ਼ੁਸ਼ ਹੋ ਕੇ, ਇਨ੍ਹਾਂ ਨੂੰ ਅਸੀਸ ਦਿਤੀ, 'ਤੁਹਾਡੇ ਭੰਡਾਰੇ ਭਰੇ ਰਹਿਣ' ਉਦੋਂ ਤੋਂ ਇਹ ਕੁੱਲ ਭੰਡਾਰੀ ਅਖਵਾਣ ਲੱਗੀ ।

ਭੰਡਾਰੀਆਂ ਵਿਚ ਜਨੇਊ ਦੀ ਰਸਮ 8 ਜਾਂ 9 ਸਾਲ ਦੀ ਉਮਰ ਵਿਚ ਕੀਤੀ ਜਾਂਦੀ ਹੈ । ਰਸਮ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਪ੍ਰੋਹਿਤ, ਇੱਲ ਨੂੰ, ਅਗਲੀ ਭਲਕ ਭੋਜ ਦਾ ਨਿਉਤਾ ਦੇਂਦਾ ਹੈ । ਰੀਤ ਸ਼ੁਰੂ ਹੋਣ ਤੋਂ ਪਹਿਲਾਂ ਖੀਰ ਪੂੜੀ ਆਦਿ ਇੱਲ ਨੂੰ ਭੇਟਾ ਕੀਤੀ ਜਾਂਦੀ ਹੈ । ਫਿਰ ਬ੍ਰਾਹਮਣਾਂ ਨੂੰ ਭੋਜ ਦਿਤਾ ਜਾਂਦਾ ਹੈ ਤੇ ਇਸ ਪਿਛੋਂ ਬਰਾਦਰੀ ਰੋਟੀ ਖਾਂਦੀ ਹੈ ।

ਭੋਜ ਖਾਣ ਪਿਛੋਂ ਲੜਕੇ ਦਾ ਮੁੰਨਣ ਕੀਤਾ ਜਾਂਦਾ ਹੈ । ਵਾਲਾਂ ਦੀ ਪਹਿਲੀ ਲਿਟ ਪ੍ਰੋਹਿਤ ਕਟਦਾ ਹੈ ਤੇ ਬਾਕੀ ਦੀਆਂ ਨਾਈ । ਫਿਰ ਬਾਲਕ ਇਸ਼ਨਾਨ ਕਰਦਾ ਤੇ ਜਨੇਊ ਪਹਿਨਦਾ ਹੈ । ਇਸ ਉਪਰੰਤ ਜੰਡੀ ਕੱਟਣ ਦੀ ਰਸਮ ਕੀਤੀ ਜਾਂਦੀ ਹੈ । ਅਜੇ ਬਾਲਕ ਜੰਡੀ ਕੱਟਣ ਗਿਆ ਹੁੰਦਾ ਹੈ ਕਿ ਪਿਛੋਂ ਉਸ ਦੀ ਮਾਂ, ਜਿਸ ਨੂੰ ਉਸ ਦਾ ਪਿਉ ਲੱਤ ਮਾਰ ਕੇ ਘਰੋਂ ਕੱਢ ਦੇਂਦਾ ਹੈ, ਰੁਸ ਕੇ ਪੇਕੇ ਚਲੀ ਜਾਂਦੀ ਹੈ । ਜੰਡੀਆਂ ਕੱਟ ਕੇ ਆਏ ਬਾਲਕ ਨੂੰ ਪਤਾ ਲੱਗਦਾ ਹੈ ਕਿ ਮਾਂ ਰੁਸ ਗਈ ਹੈ, ਫਿਰ ਤਾਂ ਬਾਲਕ ਆਪਣੇ ਪਿਉ ਤੇ ਬਰਾਦਰੀ ਨਾਲ ਉਸ ਨੂੰ ਮਨਾਣ ਜਾਂਦਾ ਹੈ । ਕਈ ਵਾਰ ਉਸ ਨੂੰ ਰਾਜ਼ੀ ਕਰਨ ਲਈ ਗਹਿਣਾ ਦਿਤਾ ਜਾਂਦਾ ਹੈ । ਇਹ ਰਸਮ ਬੁੰਜਾਹੀ ਖੱਤਰੀਆਂ ਵਿਚ ਆਮ ਪ੍ਰਚਲਤ ਹੈ ।

(ਭ–24) **ਭੱਤਾ** :

ਜੱਟ ਤੇ ਹੋਰ ਖੇਤਾਂ ਵਿਚ ਕੰਮ ਕਰਨ ਵਾਲੇ ਕਾਮੇ, ਸਵੇਰੇ ਹਲਕੀ ਜਿਹੀ ਖ਼ੁਰਾਕ ਖਾ ਕੇ ਖੇਤਾਂ ਨੂੰ ਚਲੇ ਜਾਂਦੇ ਹਨ ਤੇ ਕੰਮ ਵਿਚ ਜੁਟੇ ਰਹਿੰਦੇ ਹਨ । ਦੁਪਹਿਰ ਵੇਲੇ ਪਤਨੀ ਜਾਂ ਬਚੇ ਜਾਂ ਘਰ ਦਾ ਕੋਈ ਹੋਰ ਜੀਵ, ਉਸ ਲਈ ਨਾਸ਼ਤੇ ਵਾਸਤੇ ਕੁਝ ਚੀਜ਼ਾਂ ਤਿਆਰ ਕਰ ਕੇ ਖੇਤਾਂ ਨੂੰ ਲੈ ਜਾਂਦੀ ਹੈ, ਜਿਸ ਵਿਚ ਰੋਟੀ, ਪਿਆਜ਼, ਲੱਸੀ ਆਦਿ ਹੋਰ ਖਾਣ ਦੀਆਂ ਚੀਜ਼ਾਂ ਹੁੰਦੀਆਂ ਹਨ । ਇਸੇ ਨੂੰ 'ਭੱਤਾ' ਕਿਹਾ ਜਾਂਦਾ ਹੈ । ਕਿਸਾਨ ਭੱਤੇ ਦੀ ਉਡੀਕ ਬੜੀ ਰੀਝ ਨਾਲ ਕਰਦਾ ਹੈ ਤੇ ਅਨੇਕਾਂ ਗੀਤਾਂ ਵਿਚ ਭੱਤੇ ਦਾ ਵਰਣਨ ਮਿਲਦਾ ਹੈ । ਇਹ ਪਰੰਪਰਾ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ ਅਤੇ ਤੀਵੀਆਂ ਬੜੇ ਚਾਅ ਨਾਲ ਨਿਭਾਹੁੰਦੀਆਂ ਹਨ ।

(ਭ–25) **ਭੱਦਣ, ਭਦ੍ਹ** :

(ੳ) ਹਿੰਦੂਆਂ ਦੀ ਇਕ ਰੀਤ; ਕਿਸੇ ਵਡਿਕੇ ਜਾਂ ਪਿਤਾ ਦੇ ਮਰਨ 'ਤੇ, ਹਿੰਦੂ, ਆਪਣਾ ਸਿਰ ਮੁੰਨਵਾ ਲੈਂਦੇ ਹਨ । ਹਿੰਦੂਆਂ ਵਿਚ ਕਿਸੇ ਸ਼ਖ਼ਸ ਦੇ ਮਰਨ ਮਗਰੋਂ ਉਸ ਨਾਲ ਸਬੰਧਿਤ ਕਿਰਿਆ ਕਰਮ; ਪਿੰਡ ਪੱਤਲ ਤੇ ਸਰਾਧ ਆਦਿ ਦੀਆਂ ਰੀਤਾਂ ਉਸ ਦਾ ਵੱਡਾ ਲੜਕਾ ਹੀ ਕਰਦਾ ਹੈ ।

ਤੇਹਰਵੇਂ ਦਿਨ ਤਕ ਉਸ ਲਈ ਪਵਿਤ੍ਰ ਰਹਿਣਾ ਲਾਜ਼ਮੀ ਹੈ, ਤਾਂ ਜੋ ਉਸ ਦੇ ਕੀਤੇ ਕਰਮ ਕਾਂਡਾਂ ਦਾ ਫਲ ਉਸ ਦੇ ਪਿਉ ਨੂੰ ਮਿਲੇ। ਇਨ੍ਹੀਂ ਦਿਨੀਂ ਉਹ ਸਿਰ ਦੇ ਵਾਲ ਮੁੰਨਵਾ ਕੇ ਰਖਦਾ ਹੈ, ਸੰਨਿਆਸੀਆਂ ਵਾਲੇ ਕਪੜੇ ਪਹਿਨਦਾ ਹੈ ਤੇ ਰਾਤ ਨੂੰ ਜ਼ਿਮੀਂ 'ਤੇ ਸੌਂਦਾ ਹੈ ਅਤੇ ਪਤਨੀ ਦੀ ਸੰਗਤ ਨਹੀਂ ਕਰਦਾ।

ਹਿੰਦੂਆਂ ਵਿਚ ਬਚੇ ਦੇ ਪਹਿਲੇ ਮੁੰਡਣ ਨੂੰ ਵੀ ਭੱਦਣ ਜਾਂ ਭਦ੍ਰ ਕਿਹਾ ਜਾਂਦਾ ਹੈ। ਪਹਿਲੀ ਵਾਰ ਬਚੇ ਦਾ ਸਿਰ ਰਸਮੀ ਢੰਗ ਨਾਲ ਮੁੰਨਿਆ ਜਾਂਦਾ ਹੈ। ਮੁੰਡਣ ਦੀ ਰਸਮ ਬਰਾਦਰੀ ਨੂੰ ਸੱਦ ਕੇ ਕੀਤੀ ਜਾਂਦੀ ਹੈ। ਇਹ ਰੀਤ ਬਚੇ ਦੇ ਜੰਮਣ ਤੋਂ ਪਿਛੋਂ ਆਮ ਤੌਰ ਤੇ ਤੀਜੇ ਸਾਲ ਕੀਤੀ ਜਾਂਦੀ ਹੈ। ਭੱਦਣ ਸੰਸਕਾਰ ਸਮੇਂ ਪ੍ਰੋਹਿਤ ਨੂੰ ਸਦਿਆ ਜਾਂਦਾ ਹੈ ਤੇ ਹਵਨ ਕੀਤਾ ਜਾਂਦਾ ਹੈ। ਵਾਲਾਂ ਦੀ ਪਹਿਲੀ ਲਿਟ ਕੁਲ-ਪ੍ਰੋਹਿਤ ਆਪਣੇ ਹੱਥਾਂ ਨਾਲ ਮੰਤਰ ਦਾ ਉੱਚਾਰਣ ਕਰਦਿਆਂ ਕਟਦਾ ਹੈ।

### (ਭ-26) ਭੱਦਰ :

ਸ੍ਰੀ ਰਾਮਚੰਦਰ ਦੇ ਰਾਜ-ਦਰਬਾਰ ਦਾ ਇਕ ਮਖ਼ੌਲੀਆ ਭੰਡ; ਇਸੇ ਨੇ ਸ੍ਰੀ ਰਾਮਚੰਦਰ ਜੀ ਨੂੰ ਦਸਿਆ ਸੀ ਕਿ ਅਜੁਧਿਆ ਦੇ ਲੋਕੀਂ ਉਨ੍ਹਾਂ ਦੀ ਇਸ ਗੱਲੋਂ ਬਦਨਾਮੀ ਕਰਦੇ ਹਨ ਕਿ ਉਨ੍ਹਾਂ ਨੇ ਸੀਤਾ ਨੂੰ ਰਾਵਣ ਦੇ ਘਰ ਰਹਿਣ ਦੇ ਬਾਵਜੂਦ ਵੀ, ਮੁੜ, ਆਪਣੇ ਘਰ ਵਸਾ ਲਿਆ ਹੈ। ਭੱਦਰ ਦੀ ਗੱਲ ਸੁਣ ਕੇ ਰਾਮਚੰਦਰ ਨੇ ਸੀਤਾ ਨੂੰ ਘਰੋਂ ਕੱਢ ਦਿਤਾ ਸੀ।

### (ਭ-27) ਭਦ੍ਰਕਾਲੀ :

ਹਿੰਦੂਆਂ ਦੀ ਇਕ ਦੇਵੀ; ਕਈ ਇਸ ਨੂੰ ਦੁਰਗਾ ਦਾ ਹੀ ਵਿਕਰਾਲ ਰੂਪ ਮੰਨਦੇ ਹਨ। ਪਰ ਕਈ ਮਿੱਥਕ ਕਥਾਵਾਂ ਅਨੁਸਾਰ ਭਦ੍ਰਕਾਲੀ ਕੋਈ ਵੱਖਰੀ ਦੇਵੀ ਹੈ। ਇਸ ਦੇਵੀ ਨੂੰ ਭਦ੍ਰਕਾ ਵੀ ਕਿਹਾ ਜਾਂਦਾ ਹੈ, ਪਰ ਇਕ ਧਾਰਨਾ ਇਹ ਵੀ ਹੈ ਕਿ ਭਦ੍ਰਕਾ ਤੇ ਭਦ੍ਰਕਾਲੀ ਦੋ ਅੱਡੋ ਅੱਡ ਦੇਵੀਆਂ ਹਨ। ਭਦ੍ਰਕਾਲੀ ਨੂੰ ਦੁਰਗਾ ਦੀ ਇਕ ਉਪਾਧੀ ਵੀ ਮੰਨਿਆ ਗਿਆ ਹੈ ਅਤੇ ਭਦ੍ਰਕਾ ਦਾ ਚੰਡੀ ਦੇਵੀ ਦਾ ਇਕ ਨਾਂ ਮੰਨਦੇ ਹਨ। ਭਦ੍ਰਕਾਲੀ ਨੇ ਚੰਡ ਮੁੰਡ ਨਾਂ ਦੇ ਦੋ ਰਾਖਸ਼ ਮਾਰੇ ਸਨ। ਚੰਡ ਮੁੰਡ ਨੂੰ ਦੁਰਗਾ ਨੇ ਹੀ ਮਾਰਿਆ ਸੀ, ਜਿਸ ਕਰ ਕੇ ਉਸ ਨੂੰ ਚੰਡਿਕਾ ਵੀ ਕਿਹਾ ਜਾਂਦਾ ਹੈ (ਪੰਜਾਬੀ ਕੋਸ਼ 4,511)।

ਸ਼ਿਵ ਪੁਰਾਣ ਅਨੁਸਾਰ ਸ਼ਿਵ ਨੇ ਦੱਖਸ਼ ਦਾ ਜੱਗ ਨਾਸ਼ ਕਰਨ ਲਈ ਇਕ ਵਿਕਰਾਲ ਦੇਵੀ ਭਦ੍ਰਕਾਲੀ ਰਚੀ। ਕਾਲਿਕਾ ਪੁਰਾਣ ਅਨੁਸਾਰ ਇਸ ਦੇਵੀ ਦੀਆਂ ਸੋਲਾਂ ਬਾਹਾਂ ਹਨ ਅਤੇ ਮਹਿਖਾਸੁਰ ਵਰਗਾ ਮਹਾਂ ਬਲੀ ਵੀ ਇਸ ਦੀ ਉਪਾਸਨਾ ਕੀਤਾ ਕਰਦਾ ਸੀ।

ਭਦ੍ਰਕਾਲੀ ਇਕਾਦਸ਼ੀ ਨੂੰ ਕਈ ਹਿੰਦੂ ਵਰਤ ਰਖਦੇ ਹਨ। ਭਦ੍ਰਕਾਲੀ ਦਾ ਇਕ ਮੰਦਰ ਡੇਰਾ ਬਾਬਾ ਨਾਨਕ ਵਿਖੇ ਹੈ, ਜੋ ਦੇਵੀ ਦਵਾਰੇ ਦੇ ਨਾਂ ਨਾਲ ਪ੍ਰਸਿਧ ਹੈ। ਇਸ ਮੰਦਰ ਵਿਚ ਭਦ੍ਰਕਾਲੀ ਦੀ ਇਕ ਪੱਥਰ ਦੀ ਮੂਰਤੀ ਸਵਾ ਦੋ ਫ਼ੁਟ ਉੱਚੀ ਹੈ। ਭਦ੍ਰਕਾਲੀ ਦਾ ਇਕ ਮੰਦਰ ਅੰਮ੍ਰਿਤਸਰ ਵਿਚ ਵੀ ਸਥਿਤ ਹੈ, ਜਿਥੇ ਹਰ ਸਾਲ ਭਾਰੀ ਲੱਗਦਾ ਹੈ।

ਦੇਸ਼ ਵੰਡ ਤੋਂ ਪਹਿਲਾਂ ਲਾਹੌਰ ਤੋਂ ਸੱਤ ਕੁ ਮੀਲਾਂ ਦੀ ਵਿੱਥ 'ਤੇ ਨਿਆਜ਼ ਬੇਗ ਪਿੰਡ ਦੇ ਲਾਗੇ, ਹਰ ਸਾਲ ਇਕ ਭਾਰੀ ਮੇਲਾ ਲਗਿਆ ਕਰਦਾ ਸੀ, ਜਿਸ ਵਿਚ ਦੇਵੀ ਦੇ ਉਪਾਸ਼ਕ ਦੂਰੋਂ ਦੂਰੋਂ ਆ ਕੇ ਸ਼ਾਮਲ ਹੁੰਦੇ ਸਨ। ਇਥੇ ਇਕ ਮੰਦਰ ਹੈ, ਜਿਥੇ ਦੇਵੀ ਦੀ ਮੂਰਤੀ ਸਥਾਪਤ ਹੈ। ਇਸ ਮੰਦਰ ਦੇ ਨੇੜੇ ਇਕ ਹੋਰ ਕਲਸਦਾਰ ਮੰਦਰ ਬਣਿਆ ਹੋਇਆ ਹੈ। ਰਵਾਇਤ ਹੈ ਕਿ ਦੇਵੀ ਦੀ ਮੂਰਤੀ ਦੀ ਸਥਾਪਨਾ ਇਸ ਨਵੇਂ ਮੰਦਰ ਵਿਚ ਕੀਤੀ ਜਾਣੀ ਸੀ, ਪਰ ਮੰਦਰ ਦੇ ਪੁਜਾਰੀ ਨੂੰ ਸੁਪਨੇ ਵਿਚ ਦੇਵੀ ਪ੍ਰਗਟ ਹੋਈ ਤੇ ਕਿਹਾ ਕਿ ਉਸ ਦੀ ਥਾਂਉਂ ਨਾ ਬਦਲੀ ਜਾਵੇ। ਸੋ, ਪੁਰਾਣੀ ਥਾਂ ਹੀ ਦੇਵੀ ਦਾ ਮੰਦਰ ਸਥਾਪਤ ਹੈ।

### (ਭ-28) ਭੰਬਰ ਤਾਰੇ ਖੇਡਣਾ :

ਬਚਿਆਂ ਦੀ ਇਕ ਖੇਡ; ਭੈਣਾਂ ਛੋਟੇ ਬਚਿਆਂ ਨੂੰ ਵਿਰਚਾਣ ਲਈ, ਬਾਹਵਾਂ ਤੋਂ ਫੜ ਕੇ ਆਪਣੇ ਦੁਆਲੇ ਭੁਆਂਟਣੀਆਂ ਦੇਂਦੀਆਂ ਹਨ ਤੇ ਜਦੋਂ ਉਸ ਨੂੰ ਭੰਬਰ ਤਾਰੇ ਦਿੱਸਣ ਲੱਗ ਪੈਂਦੇ ਹਨ ਤਾਂ ਛੱਡ ਦੇਂਦੀਆਂ ਹਨ। ਬਚਾ ਸ਼ਰਾਬੀਆਂ ਵਾਂਙ ਲੜਖੜਾਂਦਾ ਤੇ ਪੁੱਠੀਆਂ ਸਿੱਧੀਆਂ ਲੇਟਣੀਆਂ ਲੈਂਦਾ ਹੈ ਤੇ ਭੈਣ ਉਸ ਨੂੰ 'ਭੌਂ ਬਿਲੀਆਂ' ਕਹਿੰਦੀ ਹੈ। ਇਸ ਤਰ੍ਹਾਂ ਬਚਾ ਵਿਰਚ ਜਾਂਦਾ ਹੈ। ਇਸ ਖੇਡ ਨੂੰ 'ਭੌਂ ਬਿਲੀਆਂ' ਵੀ ਕਹਿੰਦੇ ਹਨ।

### (ਭ-29) ਭੰਬੀਰੀ :

1. ਤੀਵੀਆਂ ਦਾ ਇਕ ਗਹਿਣਾ।

2. ਛੋਟੇ ਬਚਿਆਂ ਦੇ ਖੇਡਣ ਦਾ ਇਕ ਖਿਡੌਣਾ। ਭੰਬੀਰੀ ਨੂੰ ਹੱਥ ਨਾਲ ਭੁਆਂਟੀ ਦਿਤੀ ਜਾਂਦੀ ਹੈ ਤੇ ਇਹ ਲਾਟੂ ਵਾਂਗ ਘੁੰਮਦੀ ਰਹਿੰਦੀ ਹੈ।

3. ਕਾਗਜ਼ ਦਾ ਬਣਿਆ ਇਕ ਖਿਡਾਉਣਾ, ਜੋ ਹਵਾ ਵਿਚ ਘੁੰਮਦਾ ਤੇ ਫ਼ਰਾਟੇ ਕੱਢਦਾ ਹੈ। ਕਾਗਜ਼ ਦਾ ਚੌ-ਕਲੀਆ ਫੁੱਲ ਬਣਾ ਕੇ ਕਾਨੇ ਵਿਚ ਜੋੜ ਦਿਤਾ ਜਾਂਦਾ ਹੈ ਤੇ ਹਵਾ ਵਿਚ ਦੌੜਨ ਨਾਲ ਇਹ ਫੁੱਲ, ਚਕਰੀ ਵਾਂਗ ਘੁੰਮਦਾ ਹੈ।

**(ਭ-30) ਭਰਤੀ ਦੇ ਗੀਤ :**

ਪਹਿਲੀ ਤੇ ਦੂਜੀ ਵਿਸ਼ਵ ਯੁੱਧ ਦੇ ਵੇਲੇ ਅੰਗਰੇਜ਼ਾਂ ਨੇ, ਅਨੇਕਾਂ ਪੰਜਾਬੀ ਗਭਰੂਆਂ ਨੂੰ ਪਿੰਡਾਂ ਵਿਚੋਂ ਭਰਤੀ ਕਰ ਕੇ, ਬਦੇਸ਼ਾਂ ਵਿਚ ਲੜਨ ਲਈ ਭੇਜਿਆ। ਪਿੰਡਾਂ ਵਿਚ ਗਭਰੂਆਂ ਨੂੰ ਇਕੱਠਾ ਕਰਨ ਲਈ ਅਧਿਕਾਰੀ ਨਾਚ ਤੇ ਗਾਣੇ ਦੀਆਂ ਮਹਿਫ਼ਲਾਂ ਲਗਾਂਦੇ ਸਨ, ਜਿਨ੍ਹਾਂ ਵਿਚ ਭਰਤੀ ਹੋ ਜਾਣ ਲਈ ਪ੍ਰੇਰਨਾ ਹੁੰਦੀ। ਭਰਤੀ ਬਾਰੇ ਅਨੇਕਾਂ ਗੀਤ ਪ੍ਰਚਲਤ ਸਨ, ਜੋ ਹੁਣ ਤਕ ਲੋਕ-ਸਿਮਰਤੀ ਨੇ ਸਾਂਭੇ ਹੋਏ ਹਨ। ਇਕ ਲੋਕ ਗੀਤ ਹੈ :

(1) ਜੀਵੇ ਪੰਜਾਬੀ
ਜੀਵੇ ਪੰਜਾਬ ਦੀ ਧਰਤੀ
ਮੌਜਾਂ ਉਨ੍ਹਾਂ ਹੀ ਮਾਣਨੀਆਂ
ਜਿਹੜੇ ਹੋਣਗੇ ਭਰਤੀ।

(2) ਸਾਹਿਬ ਕਰੇ ਰੰਗਰੂਟ
ਭਰਤੀ ਹੋ ਜਾਵਾਂ।
ਇਥੇ ਤਾਂ ਮਿਲਦੇ ਖੁਥੇ ਪਲਾਣੇ
ਉਥੇ ਮਿਲਣਗੇ ਸੂਟ, ਭਰਤੀ ਹੋ ਜਾਵਾਂ।
ਇਥੇ ਤਾਂ ਮਿਲਦੇ ਫਟੇ ਤ੍ਰੁੱਪੜ
ਉਥੇ ਮਿਲਣਗੇ ਬੂਟ, ਭਰਤੀ ਹੋ ਜਾਵਾਂ।
ਇਥੇ ਤਾਂ ਮਿਲਦੀ ਡਾਂਗ ਜਾਂ ਸੋਟੀ
ਉਥੇ ਮਿਲੇ ਬੰਦੂਕ, ਭਰਤੀ ਹੋ ਜਾਵਾਂ।

**(ਭ-31) ਭਰਥਰੀ ਹਰੀ :**

ਭਰਥਰੀ ਹਰੀ ਸਬੰਧੀ ਅਨੇਕਾਂ ਲੋਕ-ਗੀਤ ਤੇ ਦੰਦ-ਕਥਾਵਾਂ ਪ੍ਰਚਲਤ ਹਨ। ਰਾਜਾ ਭਰਥਰੀ ਹਰੀ ਇਕ ਇਤਿਹਾਸਕ ਵਿਅਕਤੀ ਹੈ। ਪਰ ਇਨ੍ਹਾਂ ਦੇ ਜੀਵਨ ਵਿਚ ਤੱਥ ਤੇ ਮਿੱਥ ਦਾ ਸੰਜੋਗ ਹੋ ਗਿਆ ਤੇ ਲੋਕ-ਮਨ ਨੇ ਇਨ੍ਹਾਂ ਨੂੰ ਵਿਲੱਖਣ ਸਰੂਪ ਦੇ ਦਿਤਾ। ਇਨ੍ਹਾਂ ਨੇ 'ਸ਼ਿੰਗਾਰ ਸ਼ਤਕ' 'ਨੀਤੀ ਸ਼ਤਕ' ਤੇ 'ਵੈਰਾਗ ਸ਼ਤਕ' ਦੀ ਰਚਨਾ ਕੀਤੀ। ਭਰਥਰੀ ਹਰੀ ਉਜੈਨ ਦਾ ਰਾਜਾ ਸੀ ਤੇ ਕੁਝ ਚਿਰ ਬਾਅਦ ਹੀ ਇਨ੍ਹਾਂ ਦੇ ਮਨ ਵਿਚ ਵੈਰਾਗ ਪੈਦਾ ਹੋਇਆ ਤੇ ਗੋਰਖਨਾਥ ਦਾ ਚੇਲਾ ਬਣ ਗਿਆ। ਇਨ੍ਹਾਂ ਨੇ ਹੀ ਵੈਰਾਗ ਪੰਥ ਦਾ ਮੁੱਢ ਬੰਨ੍ਹਿਆ।

ਰਵਾਇਤਾਂ ਅਨੁਸਾਰ ਭਰਥਰੀ ਬਿਕਰਮਾਦਿਤਯ ਦਾ ਭਰਾ ਸੀ, ਜਦੋਂ ਭਰਥਰੀ ਨੇ ਸੰਸਾਰ ਦਾ ਤਿਆਗ ਕੀਤਾ ਤਾਂ ਆਪਣਾ ਰਾਜ ਭਾਗ ਬਿਕਰਮਾਦਿਤਯ ਨੂੰ ਹੀ ਸੌਂਪਿਆ। ਭਰਥਰੀ ਦਾ ਸਬੰਧ ਰਾਜਾ ਗੋਪੀ ਚੰਦ ਨਾਲ ਵੀ ਦਸਿਆ ਜਾਂਦਾ ਹੈ ਤੇ ਭਰਥਰੀ ਗੋਪੀ ਚੰਦ ਦੀ ਮਾਂ ਮੈਨਾਵੰਤੀ ਦਾ ਭਰਾ ਸੀ।

ਸੰਸਕ੍ਰਿਤ ਵਿਚ ਭਰਥਰੀ ਹਰੀ ਦੇ ਜੋ ਤ੍ਰਿੰਨ ਸ਼ਤਕ ਮਿਲਦੇ ਹਨ ਉਹ, ਲੋਕ-ਗਾਥਾ ਵਿਚ ਪ੍ਰਚਲਤ ਭਰਥਰੀ ਹਰੀ ਦੇ ਹੀ ਹਨ ਜਾਂ ਕਿਸੇ ਹੋਰ ਭਰਥਰੀ ਹਰੀ ਦੇ ? ਇਸ ਬਾਰੇ ਹਜ਼ਾਰੀ ਪ੍ਰਸਾਦ ਦਿਵੇਦੀ ਦਾ ਵਿਚਾਰ ਹੈ ਕਿ ਸ਼ਤਕਾਂ ਦਾ ਰਚਨਹਾਰ ਭਰਥਰੀ ਹਰੀ ਤੇ ਗੋਰਖ ਪਰੰਪਰਾ ਵਾਲਾ ਭਰਥਰੀ ਹਰੀ ਦੋ ਭਿੰਨ ਭਿੰਨ ਵਿਅਕਤੀ ਸਨ। ਜੇ ਇਨ੍ਹਾਂ ਸ਼ਤਕਾਂ ਦਾ ਕਰਤਾ ਵੀ ਗੋਰਖ ਨਾਥ ਦਾ ਚੇਲਾ ਭਰਥਰੀ ਹੁੰਦਾ, ਤਾਂ ਵੈਰਾਗ ਸ਼ਤਕ ਵਿਚ ਨਾਥ ਪੰਥ ਦਾ ਜ਼ਰੂਰ ਵਰਣਨ ਹੁੰਦਾ ਤੇ ਕਿਧਰੇ ਨਾ ਕਿਧਰੇ ਗੋਰਖ ਦਾ ਵੀ ਜ਼ਿਕਰ ਆ ਜਾਂਦਾ। ਅਚਾਰੀਆ ਹਜ਼ਾਰੀ ਪ੍ਰਸਾਦ ਦਿਵੇਦੀ ਦੇ ਵਿਚਾਰ ਹਨ ਕਿ ਸ਼ਤਕ ਦੇ ਰਚਨ ਵਾਲੇ ਭਰਥਰੀ ਹਰੀ ਆਪਣੀ ਕਿਸੇ ਰਾਣੀ ਦੇ ਅਨੁਚਿਤ ਆਚਰਣ ਕਾਰਨ ਵਿਰਕਤ ਹੋਏ ਸਨ ਤੇ ਉਨ੍ਹਾਂ ਅਖ਼ੀਰ ਵੈਰਾਗ ਸ਼ਤਕ ਦੀ ਰਚਨਾ ਕੀਤੀ।

ਲੋਕ-ਗੀਤਾਂ ਤੇ ਲੋਕ-ਕਥਾਵਾਂ ਵਿਚ ਜਿਸ ਭਰਥਰੀ ਹਰੀ ਦਾ ਜ਼ਿਕਰ ਮਿਲਦਾ ਹੈ, ਉਹ ਉਜੈਨ ਦਾ ਰਾਜਾ ਸੀ। 'ਭਰਥਰੀ ਚਰਿਤਰ' ਵਿਚ ਭਰਥਰੀ ਨੂੰ ਉਜੈਨ ਦਾ ਰਾਜੇ ਇੰਦਰ ਸੇਨ ਦਾ ਪੋਤਰਾ ਤੇ ਚੰਦਰ ਸੇਨ ਦਾ ਪੁੱਤਰ ਦਸਿਆ ਗਿਆ ਹੈ। ਇਤਿਹਾਸ ਵਿਚ ਭਰਥਰੀ ਹਰੀ ਰਾਜੇ ਦਾ ਕਿਧਰੇ ਜ਼ਿਕਰ ਨਹੀਂ ਮਿਲਦਾ। ਹੋ ਸਕਦਾ ਹੈ ਕਿ ਭਰਥਰੀ ਦਾ ਸਬੰਧ ਉਜੈਨ ਨਾਲ ਨਾ ਹੋਵੇ ਤੇ ਉਜੈਨ ਇਕ ਪ੍ਰਸਿਧ ਨਗਰ ਹੋਣ ਕਰਕੇ ਭਰਥਰੀ ਨੂੰ ਲੋਕ-ਸਿਮਰਤੀ ਨੇ ਉਜੈਨ ਨਗਰੀ ਦਾ ਰਾਜਾ ਬਣਾ ਦਿਤਾ ਹੋਵੇ।

ਭਰਥਰੀ ਹਰੀ ਦਾ ਸਬੰਧ ਰਾਜਾ ਵਿਕਰਮਾਦਿਤਯ ਨਾਲ ਵੀ ਜੋੜਿਆ ਜਾਂਦਾ ਹੈ। ਭਰਥਰੀ ਵਿਕਰਮਾਦਿਤਯ ਨੂੰ ਰਾਜ ਭਾਗ ਸੌਂਪ ਕੇ ਗੋਰਖ ਦਾ ਚੇਲਾ ਬਣ ਗਿਆ। ਇਤਿਹਾਸ ਅਨੁਸਾਰ ਉਜੈਨ ਵਿਚ ਇਕ ਵਿਕਰਮਾਦਿਤਯ ਨਾਂ ਦਾ ਰਾਜਾ 1076 ਤੋਂ 1226 ਤਕ ਰਾਜ ਕਰਦਾ ਰਿਹਾ ਹੈ।

'ਭਰਥਰੀ ਚਰਿਤਰ' ਵਿਚ ਰਾਜਾ ਭਰਥਰੀ ਨੂੰ ਗੋਪੀ ਚੰਦ ਦਾ ਮਾਮਾ ਦਸਿਆ ਗਿਆ ਹੈ। ਗੋਪੀ ਚੰਦ ਦਾ ਸਬੰਧ ਬੰਗਾਲ ਦੇ ਪਾਲ ਵੰਸ਼ ਰਾਜਿਆਂ ਨਾਲ ਦਸਿਆ ਜਾਂਦਾ ਹੈ।

ਰਾਜਾ ਭਰਥਰੀ ਨਾਲ ਸਬੰਧਿਤ ਕਥਾਵਾਂ ਸਾਰੇ ਉਤਰੀ ਭਾਰਤ ਵਿਚ ਬੜੀਆਂ ਪ੍ਰਸਿਧ ਹਨ।

ਇਕ ਕਥਾ ਅਨੁਸਾਰ ਰਾਜਾ ਭਰਥਰੀ ਦੀ ਰਾਣੀ ਦਾ ਨਾਂ ਪਿੰਗਲਾ ਸੀ। ਇਕ ਵਾਰ ਰਾਜਾ ਸ਼ਿਕਾਰ ਖੇਡਣ ਗਿਆ, ਉਥੇ ਉਸ ਵੇਖਿਆ ਕਿ ਕਿਸੇ ਸ਼ਿਕਾਰੀ ਨੂੰ ਸੱਪ ਲੜ ਗਿਆ। ਸ਼ਿਕਾਰੀ ਦੀ ਪਤਨੀ, ਆਪਣੇ ਪਤੀ ਨੂੰ ਚਿਤਾ ਉਤੇ ਰਖ ਕੇ, ਆਪ ਵੀ ਉਤੇ ਲੇਟ ਕੇ ਸਤੀ ਹੋ ਗਈ। ਇਹ ਵੇਖ ਭਰਥਰੀ ਹਰੀ ਨੇ ਪਿੰਗਲਾ ਦੀ ਪ੍ਰੀਖਿਆ ਲੈਣੀ ਚਾਹੀ। ਰਾਜੇ ਨੇ ਘਰ ਜਾ ਕੇ ਪਿੰਗਲਾ ਨੂੰ ਗੱਲ ਸੁਣਾਈ। ਪਿੰਗਲਾ ਨੇ ਕਿਹਾ ਕਿ ਮੈਂ ਤਾਂ ਤੁਹਾਡੀ ਮੌਤ ਦੀ ਖ਼ਬਰ ਸੁਣਦਿਆਂ ਸਾਰ

ਹੀ ਸਤੀ ਹੋ ਜਾਵਾਂਗੀ। ਕੁਝ ਦਿਨ ਪਿਛੋਂ ਭਰਥਰੀ ਮੁੜ ਸ਼ਿਕਾਰ ਖੇਡਣ ਗਏ। ਭਰਥਰੀ ਨੇ ਝੂਠੀ ਖ਼ਬਰ ਭੇਜ ਦਿਤੀ ਕਿ ਉਹ ਮਰ ਗਏ ਹਨ। ਰਾਣੀ ਪਿੰਗਲਾ ਖ਼ਬਰ ਸੁਣਦਿਆਂ ਹੀ ਚਿਤਾ ਵਿਚ ਸੜ ਗਈ। ਘਰ ਜਾ ਕੇ ਭਰਥਰੀ ਨੇ ਸੜਦੀ ਚਿਤਾ ਵੇਖੀ ਤਾਂ ਉਹ ਬੜੇ ਦੁਖੀ ਹੋਏ। ਉਦੋਂ ਉਥੇ ਗੋਰਖਨਾਥ ਪਹੁੰਚੇ ਉਨ੍ਹਾਂ ਜਾਣ ਕੇ ਹੱਥੋਂ ਚਪਣੀ ਛੱਡ ਦਿਤੀ, ਜੋ ਹੇਠਾਂ ਡਿਗ ਕੇ ਟੁਟ ਗਈ ਤੇ ਗੋਰਖ ਨਾਥ ਭਰਥਰੀ ਵਾਂਙ ਹੀ ਰੋਣ ਲਗੇ। ਭਰਥਰੀ ਨੇ ਇਹ ਵੇਖ ਕੇ ਕਿਹਾ, ਜੇ ਚਪਣੀ ਟੁਟ ਗਈ ਹੈ ਤਾਂ ਮੈਂ ਹੋਰ ਮੰਗਵਾ ਦੇਂਦਾ ਹਾਂ, ਰੋਣ ਦਾ ਕੀ ਲਾਭ! ਗੋਰਖਨਾਥ ਨੇ ਕਿਹਾ, 'ਫਿਰ ਤੂੰ ਕਿਉਂ ਰੋਂਦਾ ਹੈਂ ਪਿੰਗਲਾ ਵੀ ਮੁੜ ਜੀਅ ਸਕਦੀ ਹੈ।' ਗੋਰਖਨਾਥ ਨੇ ਜਲ ਤਰੌਂਕਿਆ ਤੇ ਪਿੰਗਲਾ ਜੀ ਉਠੀ। ਭਰਥਰੀ ਇਹ ਵੇਖ ਕੇ ਹੈਰਾਨ ਰਹਿ ਗਏ ਤੇ ਗੋਰਖਨਾਥ ਨੂੰ ਗੁਰੂ ਧਾਰਨ ਕਰ ਲਿਆ।

(ਭ-32) **ਭਰਮ ਵਹਿਮ** :

(ਵੇਖੋ : ਲੋਕ ਵਹਿਮ)।

(ਭ-33) **ਭਰਾਈ** :

ਪੰਜਾਬ ਵਿਚ ਢੋਲ ਵਜਾਉਣ ਵਾਲਿਆਂ ਨੂੰ ਭਰਾਈ ਕਿਹਾ ਜਾਂਦਾ ਹੈ। ਸਖੀ ਸਰਵਰ ਦੇ ਭਗਤ ਹੋਣ ਦੇ ਨਾਤੇ ਇਨ੍ਹਾਂ ਨੂੰ ਪੀਰਹਿਨ ਵੀ ਕਹਿੰਦੇ ਹਨ।

ਭਰਾਈ ਦੇ ਮੁੱਢ ਬਾਰੇ ਕਈ ਕਥਾਵਾਂ ਪ੍ਰਚਲਤ ਹਨ। ਇਕ ਦੰਦ ਕਥਾ ਅਨੁਸਾਰ, ਸਖੀ ਸੱਯਦ ਅਹਿਮਦ ਧੌਂਕਲ ਨੂੰ ਛੱਡ ਕੇ ਮੁਲਤਾਨ ਗਏ ਤੇ ਕੁਝ ਚਿਰ ਸ਼ਾਹ ਕੋਟ ਦੇ ਦੱਖਣ ਵਲ ਆਪਣੇ ਨਾਨਕੇ ਪੀਰਹਿਨ ਦੇ ਸਥਾਨ ਉਤੇ ਠਹਿਰੇ। ਮੁਲਤਾਨ ਵਿਚ ਇਕ ਅਫ਼ਗ਼ਾਨ ਰਹਿੰਦਾ ਸੀ, ਜਿਸ ਦੀ ਧੀ ਬੜੀ ਜਵਾਨ ਤੇ ਖ਼ੂਬਸੂਰਤ ਸੀ ਅਤੇ ਸ਼ਾਹ ਕੋਟ ਦੇ ਅਨੇਕਾਂ ਗਭਰੂ ਉਸ ਨਾਲ ਵਿਆਹ ਕਰਨ ਦੀ ਲਾਲਸਾ ਰਖਦੇ ਸਨ। ਅਫ਼ਗ਼ਾਨ ਨੇ ਸੱਯਦ ਅਹਿਮਦ ਨੂੰ ਇਕ ਭੋਜ ਉਤੇ ਸੱਦਿਆ ਤੇ ਉਸ ਨੂੰ ਬਿਨੈ ਕੀਤੀ ਕਿ ਉਹ ਉਸ ਦੀ ਲੜਕੀ ਨਾਲ ਵਿਆਹ ਕਰ ਲਏ। ਇਹ ਗੱਲ ਪ੍ਰਵਾਨ ਕਰ ਲਈ ਗਈ। ਵਿਆਹ ਦੀਆਂ ਰਸਮਾਂ ਸਮੇਂ ਮਿਰਾਸੀ ਨਾ ਆਏ ਤੇ ਅਖ਼ੀਰ ਜਦੋਂ ਉਹ ਆਏ ਤਾਂ ਸਵਾ ਗਜ਼ ਦਾ ਨੀਲਾ ਕਪੜਾ ਉਨ੍ਹਾਂ ਨੂੰ ਦਾਨ ਵਜੋਂ ਦਿਤਾ ਗਿਆ, ਜੋ ਉਨ੍ਹਾਂ ਕਬੂਲ ਨਾ ਕੀਤਾ। ਇਸ ਪਿਛੇ ਉਨ੍ਹਾਂ ਜੱਟਾਂ ਤੇ ਪਠਾਣਾਂ ਦਾ ਹੱਥ ਸੀ, ਜੋ ਅਫ਼ਗ਼ਾਨ ਦੀ ਲੜਕੀ ਨਾਲ ਵਿਆਹ ਕਰਨ ਦੀ ਲਾਲਸਾ ਰਖਦੇ ਸਨ। ਇਸ ਉਤੇ ਸੱਯਦ ਨੇ ਸ਼ੇਖ਼ ਬੁੱਡਾ, ਜੋ ਉਸ ਨਾਲ ਹੀ ਆਇਆ ਸੀ ਤੇ ਜ਼ਾਤ ਦਾ ਜੱਟ ਸੀ, ਨੂੰ ਇਹ ਕਪੜਾ ਦੇਂਦਿਆਂ ਕਿਹਾ, "ਇਹ ਬਿੰਦੀ ਹੈ, ਇਸ ਨੂੰ ਸਿਰ ਦੁਆਲੇ ਬੰਨ੍ਹ ਕੇ ਢੋਲ ਵਜਾਉ, ਸਾਨੂੰ ਮਿਰਾਸੀਆਂ ਦੀ ਲੋੜ ਨਹੀਂ। ਤੇ ਜਦੋਂ ਔਕੜ ਬਣੇ ਤਾਂ ਇਨ੍ਹਾਂ ਸ਼ਬਦਾਂ ਦਾ ਉਚਾਰਨ ਕਰਨਾ।

ਦਿਆ ਜੀ ਰੱਬ ਦਿਆ ਸਵਾਰਿਆ
ਬੌਹੜ ਕਾਲੀ ਕਕੀ ਵਾਲਿਆ।

ਇਸ ਤਰ੍ਹਾਂ ਤੁਹਾਨੂੰ ਸਾਡੀ ਪਨਾਹ ਮਿਲੇਗੀ ਤੇ ਤੈਨੂੰ 'ਪਨਾਹੀ' ਕਿਹਾ ਜਾਵੇਗਾ। ਇਹੋ ਪਨਾਹੀ ਸ਼ਬਦ ਪਿਛੋਂ ਪੀਰਹਿਨ ਬਣ ਗਿਆ।

(ਭ-34) **ਭਰਾਵਾਂ ਦਾ ਵਿਸ਼ਵਾਸ਼ਘਾਤ** :

ਪੰਜਾਬ ਦੀਆਂ ਲੋਕ ਕਹਾਣੀਆਂ ਦੀ ਇਕ ਕਥਾਨਿਕ ਰੂੜ੍ਹੀ। ਕਈ ਪ੍ਰੀਤ ਕਿੱਸਿਆਂ ਵਿਚ ਨਾਇਕ ਦੇ ਭਰਾ ਉਸ ਨਾਲ ਵਿਸ਼ਵਾਸ਼-ਘਾਤ ਕਰਦੇ ਹਨ। ਯੂਸਫ਼ ਜ਼ੁਲੈਖ਼ਾਂ ਦੇ ਕਿੱਸੇ ਵਿਚ ਯੂਸਫ਼ ਦੇ ਭਰਾ ਧੋਖੇ ਨਾਲ ਉਸ ਨੂੰ ਖੂਹ ਵਿਚ ਸੁਟ ਦੇਂਦੇ ਹਨ।

ਦਮੋਦਰ ਅਨੁਸਾਰ ਰਾਂਝੇ ਦੇ ਭਰਾ ਵੀ ਉਸ ਨੂੰ ਮਾਰ ਮੁਕਾਉਣ ਦੀਆਂ ਵਿਉਂਤਾਂ ਬਣਾਉਂਦੇ ਹਨ ਤੇ ਭਰਾਵਾਂ ਦਾ ਸਤਾਇਆ ਰਾਂਝਾ ਘਰੋਂ ਨਿਕਲ ਤੁਰਦਾ ਹੈ :

ਖੋਟੀ ਗਲ ਭਰਾਵਾਂ ਸੰਧੀ ਨੀਯਤ ਭਲੀ ਨਾਹੀਂ
ਆਖ ਦਮੋਦਰ ਟਲੀ ਨਾ ਟਾਲੀ ਬਣੀ ਜ਼ਬਾਬ ਤਿਵਾਈ
ਕਰਨ ਪਸੰਦ ਬੈਠ ਕਰ ਤ੍ਰਾਹੇ ਕੀਕਣ ਇਸ ਮਰੀਹਾਂ
ਹਿੱਕੇ ਤਾਂ ਮਾਰੋ ਰਾਤੀ ਸੁਤਿਆ
ਹਿੱਕੇ ਤਾਂ ਮੁਹਰਾਂ ਦੀਹਾਂ।

(ਭ-35) **ਭੱਲਾ** :

ਖੱਤਰੀਆਂ ਦੀ ਇਕ ਉਪ-ਜਾਤੀ। ਕਈ ਖੱਤਰੀ ਭੱਲਾ ਸ਼ਬਦ ਦਾ ਮੂਲ 'ਭੱਲ' ਦਸਦੇ ਹਨ, ਜਿਸ ਦੇ ਅਰਥ ਭਾਲਾ ਜਾਂ ਬਰਛਾ ਹੈ। ਇਸ ਵੰਸ਼ ਦੇ ਵਡਿਕੇ ਬਰਛੇ ਦਾ ਵਾਰ ਕਰਨ ਤੇ ਕਰਤੱਬ ਵਿਖਾਣ ਵਿਚ ਬੜੀ ਨਿਪੁੰਨਤਾ ਰਖਦੇ ਸਨ, ਜਿਸ ਲਈ ਇਹ ਭੱਲ ਪ੍ਰਸਿਧ ਹੋਏ।

ਪਰਸ਼ੁਰਾਮ ਨੇ ਜਦੋਂ ਖੱਤਰੀਆਂ ਦਾ ਸੰਘਾਰ ਕੀਤਾ ਤਾਂ ਇਕ ਚੂਹੜੇ ਨੇ ਇਨ੍ਹਾਂ ਦੇ ਵਡਿਕੇ ਦੀ ਰਖਿਆ ਕੀਤੀ। ਇਸ ਲਈ ਕਈ ਭੱਲੇ, ਖ਼ਾਸ ਤੌਰ ਉਤੇ ਹੁਸ਼ਿਆਰਪੁਰ ਦੇ ਨਿਵਾਸੀ ਵਿਆਹ ਦੀ ਰੀਤ ਸਮੇਂ, ਇਕ ਚੂਹੜੇ ਨੂੰ ਹਾਜ਼ਰ ਰਖਦੇ ਹਨ।

(ਭ-36) **ਭਵੱਟੇ** :

ਕੰਨਾਂ ਵਿਚ ਪਹਿਨਣ ਦਾ ਇਕ ਗਹਿਣਾ; ਜੋ ਨੀਲੀ ਬਾਰ ਦੇ ਟੱਪਰੀਵਾਸੀ ਆਮ ਪਹਿਨਦੇ ਹਨ।

**(ਭ-37) ਭੰਵਰਾ :**

ਰਾਜੇ ਰਸਾਲੂ ਦਾ ਪ੍ਰਸਿਧ ਘੋੜਾ, ਜਿਸ ਨੂੰ ਭੰਵਰਾ ਇਰਾਕੀ ਵੀ ਕਹਿੰਦੇ ਹਨ। ਇਰਾਕੀ ਮਧ-ਏਸ਼ੀਆ ਦੇ ਘੋੜਿਆਂ ਦੀ ਇਕ ਪ੍ਰਸਿਧ ਨਸਲ ਹੈ। ਦੰਦ-ਕਥਾਵਾਂ ਅਨੁਸਾਰ ਜਦੋਂ ਰਾਜਾ ਰਸਾਲੂ ਮਾਂ ਦੇ ਪੇਟ ਪਿਆ ਉਦੋਂ ਹੀ ਭੰਵਰਾ ਮਾਂ ਘੋੜੀ ਦੇ ਗਰਭ ਵਿਚ ਪਿਆ। ਫਲਸਰੂਪ ਰਾਜਾ ਰਸਾਲੂ ਤੇ ਭੰਵਰਾ ਇਕੋ ਦਿਨ, ਇਕੋ ਘੜੀ ਜੰਮੇ। ਇਸੇ ਲਈ ਇਨ੍ਹਾਂ ਦਾ ਯੋਗ ਹਮੇਸ਼ਾ ਸਿਧ ਰਿਹਾ। ਰਾਜਾ ਰਸਾਲੂ ਨੇ ਇਸ ਘੋੜੇ ਦੀ ਪਿੱਠ ਉਤੇ ਬੈਠ ਕੇ, ਜਿਤਨੇ ਵੀ ਯੁੱਧ ਲੜੇ, ਉਨ੍ਹਾਂ ਸਭਨਾਂ ਵਿਚ ਉਸ ਨੂੰ ਫ਼ਤਹਿ ਪ੍ਰਾਪਤ ਹੋਈ। ਜਦੋਂ ਰਾਜਾ ਰਸਾਲੂ, ਸਿਰਕਪ ਨਾਲ ਚੌਪਟ ਖੇਡਦਿਆਂ, ਸੰਕਟ ਵਿਚ ਫਸ ਗਿਆ ਸੀ ਤੇ ਲਗਭਗ ਬਾਜ਼ੀ ਹਾਰ ਚੁਕਾ ਸੀ ਤਾਂ ਭੰਵਰੇ ਨੇ ਹੀ ਸੰਕੇਤਾਂ ਦੁਆਰਾ ਉਸ ਨੂੰ ਗੁਪਤ ਭੇਦ ਸਮਝਾਏ ਸਨ।

ਰਾਜੇ ਰਸਾਲੂ ਦੀ ਇਕ ਹੋਰ ਘੋੜੀ ਦਾ ਨਾਉਂ ਫ਼ੌਲਾਦੀ ਸੀ, ਜੋ ਬੜੀ ਫੁਰਤੀਲੀ ਸੀ ਤੇ ਹਵਾ ਦੀ ਤੋਰ ਤੁਰਦੀ ਸੀ। ਇਸ ਦਾ ਰੰਗ ਬੱਗਾ ਸੀ, ਜਿਸ ਤੋਂ ਇਸ ਨੂੰ 'ਬੱਗੀ' ਵੀ ਕਿਹਾ ਜਾਂਦਾ ਸੀ।

**(ਭ-38) ਭੜਭੂੰਜਾ :**

ਭੜਭੂੰਜਾ ਦਾਣੇ ਭੁੰਨਣ ਵਾਲੇ ਭਠਿਆਰ ਨੂੰ ਕਹਿੰਦੇ ਹਨ। ਇਸ ਕਬੀਲੇ ਦੇ ਲੋਕ ਆਮ ਤੌਰ ਉਤੇ ਮੁੱਢੋਂ ਹੀ ਇਹੋ ਕੰਮ ਕਰਦੇ ਆਏ ਹਨ। ਰਵਾਇਤ ਹੈ ਕਿ ਇਸ ਕਬੀਲੇ ਦੀ ਉਤਪਤੀ ਕਹਾਰ ਮਰਦ ਦੀ ਸ਼ੂਦਰ ਤੀਵੀਂ ਨਾਲ ਸੰਜੋਗ ਤੋਂ ਹੋਈ।

ਇਨ੍ਹਾਂ ਦੇ ਸਤ ਕਬੀਲੇ ਹਨ ਜਿਨ੍ਹਾਂ ਵਿਚ ਵਧੇਰੇ ਪ੍ਰਸਿਧ ਕਨੋਜੀਆ, ਸੁਖਸੈਨ, ਤੇ ਉਤਰਾਹਾ ਹਨ। ਇਹ ਆਪੋ ਵਿਚ ਵਿਆਹ ਨਹੀਂ ਕਰਦੇ। ਸੱਤ ਕਬੀਲਿਆਂ ਦੇ ਨਾਂ ਤੋਂ ਕੋਈ ਵੀ ਜਾਣੂ ਨਹੀਂ, ਜਿਸ ਤੋਂ ਸੰਦੇਹ ਹੋ ਸਕਦਾ ਹੈ ਕਿ ਇਹ ਗਿਣਤੀ ਮਿੱਥਕ ਹੈ।

**(ਭ-39) ਭਾਈ ਪੰਚਮੀ :**

ਇਸ ਨੂੰ 'ਰਿਸ਼ੀ ਪੰਚਮੀ' ਵੀ ਕਿਹਾ ਜਾਂਦਾ ਹੈ। ਇਹ ਤਿੱਥ ਗਣੇਸ਼ ਚਤੁਰਥੀ ਤੋਂ ਅਗਲੇ ਦਿਨ ਆਉਂਦੀ ਹੈ। ਮਹੇਸ਼ਵਰੀ ਜਾਤੀ ਵਾਲੇ ਰਖਸ਼ਾ ਬੰਧਨ ਵਾਲੇ ਦਿਨ ਰਾਖੀ ਦਾ ਪੂਰਬ ਨਹੀਂ ਮਨਾਂਦੇ ਸਗੋਂ 20 ਦਿਨ ਪਿਛੋਂ ਭਾਦਰੋਂ ਦੇ ਦੂਜੇ ਅੱਧ ਦੀ ਪੰਜਵੀਂ ਨੂੰ ਮਨਾਂਦੇ ਹਨ।

**(ਭ-40) ਭਾਈ ਫੇਰੂ :**

ਭਾਈ ਫੇਰੂ ਅਕਬਰ ਦੇ ਸਮੇਂ ਹੋਇਆ। ਇਹ ਸਖੀ ਸਰਵਰ ਦਾ ਚੇਲਾ ਸੀ ਤੇ ਜ਼ਾਤ ਦਾ ਬ੍ਰਾਹਮਣ। ਅਕਬਰ ਨੇ ਭਾਈ ਫੇਰੂ ਨੂੰ ਇਕ ਜ਼ਿਲੇ ਦਾ ਅਧਿਕਾਰੀ ਬਣਾ ਦਿਤਾ। ਰਾਜ ਦੇ ਨਸ਼ੇ ਵਿਚ ਇਸ ਸਖੀ ਸਰਵਰ ਦੀ ਪੂਜਾ ਛੱਡ ਦਿਤੀ। ਕੁਝ ਚਿਰ ਬਾਅਦ ਇਸ ਨੂੰ ਕੋਹੜ ਹੋ ਗਿਆ। ਇਸ ਨੂੰ ਕਿਸੇ ਨੇ, ਮੰਤਰ ਕੇ ਮਿੱਟੀ ਦਿਤੀ ਜਿਸ ਨਾਲ ਇਸ ਦਾ ਕੋਹੜ ਦੂਰ ਹੋ ਗਿਆ ਅਤੇ ਇਹ ਸਖੀ ਸਰਵਰ ਦਾ ਮੁੜ ਸ਼ਿਸ਼ ਬਣ ਗਿਆ। ਇਸ ਦੀ ਮੌਤ ਉਤੇ ਇਸ ਦੀ ਖ਼ਾਨਗਾਹ ਮਿਆਨਕੀ ਜ਼ਿਲਾ ਲਾਹੌਰ ਵਿਚ ਬਣਾਈ ਗਈ।

ਜਦੋਂ ਵਾ ਵਰੋਲੇ ਝੂਲਦੇ ਹਨ ਤਾਂ ਹਿੰਦੂ ਇਸ ਦੀ ਅਰਾਧਨਾ ਕਰਦੇ ਹਨ ਤੇ ਕਹਿੰਦੇ ਹਨ, 'ਭਾਈ ਫੇਰੂ ਤੇਰੀ ਕਾਰ' ਇਸ ਤਰ੍ਹਾਂ ਦੀ ਬੇਨਤੀ ਕਰਨ ਵਾਲੇ ਦੀ ਰਖਿਆ ਭਾਈ ਫੇਰੂ ਕਰਦਾ ਹੈ।

**(ਭ-41) ਭਾਈ ਬਹਿਲੋ :**

ਗੁਰੂ ਅਰਜਨ ਦੇਵ ਜੀ ਦਾ ਇਕ ਸਿੱਖ ਜਿਸ ਬਾਰੇ ਗੁਰੂ ਸਾਹਿਬ ਨੇ ਆਖਿਆ ਸੀ, 'ਬਹਿਲੋ ਸਭ ਤੋਂ ਪਹਿਲੋਂ।' ਇਹ ਸਿਧੂ ਗੋਤ ਦਾ ਸੀ ਅਤੇ ਮਾਲਵੇ ਦੇ ਇਕ ਪਿੰਡ ਫਫੜੇ ਦਾ ਰਹਿਣ ਵਾਲਾ ਸੀ। ਭਾਈ ਬਹਿਲੋ ਪਹਿਲਾਂ ਸਖੀ ਸਰਵਰ ਦਾ ਉਪਾਸਕ ਸੀ, ਪਿਛੋਂ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਸੁਣ ਕੇ ਉਨ੍ਹਾਂ ਦਾ ਸ਼ਰਧਾਲੂ ਹੋ ਗਿਆ। ਜਿਨ੍ਹੀਂ ਦਿਨੀਂ ਅੰਮ੍ਰਿਤਸਰ ਸਾਹਿਬ ਕਾਰ ਸੇਵਾ ਹੁੰਦੀ ਸੀ, ਭਾਈ ਬਹਿਲੋ ਇੱਟਾਂ ਦੇ ਆਵਿਆਂ ਦੀ ਰੂੜ੍ਹੀ ਪਾਉਣ ਦੀ ਸੇਵਾ ਕਰਦਾ ਸੀ। ਜਿਸ ਆਵੇ ਵਿਚ ਭਾਈ ਬਹਿਲੋ ਰੂੜ੍ਹੀ ਪਾਉਂਦੇ ਸਨ, ਉਸ ਦੀਆਂ ਇੱਟਾਂ ਪੱਕੀਆਂ ਨਿਕਲਦੀਆਂ ਸਨ। ਕਿਹਾ ਜਾਂਦਾ ਹੈ ਕਿ ਇਹ ਗੁਰੂ ਜੀ ਦੇ ਲੰਗਰੋਂ ਪ੍ਰਸ਼ਾਦਿ ਨਹੀਂ ਸਨ ਛਕਦੇ ਸਗੋਂ ਪੇਟ ਭਰਨ ਲਈ ਵਿਹਲੇ ਸਮੇਂ ਕਿਸੇ ਦੀ ਚੱਕੀ ਪੀਹ ਕੇ ਰੋਟੀ ਲਈ ਕੁਝ ਕਮਾ ਕੇ ਖਾਂਦੇ। ਗੁਰੂ ਅਰਜਨ ਦੇਵ ਜੀ ਨੇ ਭਾਈ ਬਹਿਲੋ ਦੀ ਸੇਵਾ 'ਤੇ ਪ੍ਰਸੰਨ ਹੋ ਕੇ, ਇਨ੍ਹਾਂ ਨੂੰ ਸੰਗਤ ਦੇ ਸਾਹਮਣੇ 'ਬਹਿਲੋ ਸਭ ਤੋਂ ਪਹਿਲੋਂ' ਕਹਿ ਕੇ ਨਿਵਾਜਿਆ, ਇਕ ਦਸਤਾਰ ਬਖ਼ਸ਼ੀ ਤੇ ਪ੍ਰਚਾਰ ਦਾ ਕੰਮ ਸੌਂਪਿਆ।

**(ਭ-42) ਭਾਈ ਬਿਧੀ ਚੰਦ :**

ਇਹ ਗੁਰੂ ਅਰਜਨ ਦੇਵ ਜੀ ਦੇ ਇਕ ਸਿੱਖ ਸਨ ਜੋ ਅੰਮ੍ਰਿਤਸਰ ਦੇ ਇਕ ਪਿੰਡ ਛੀਨਾ ਦੇ ਰਹਿਣ ਵਾਲੇ ਸਨ। ਇਨ੍ਹਾਂ ਦੀ ਗੋਤ ਛੀਨਾ ਸੀ। ਇਹ ਗੁਰਸਿੱਖ ਬਣਨ ਤੋਂ ਪਹਿਲਾਂ ਚੋਰ ਤੇ ਧਾੜਵੀ ਸਨ ਤੇ ਲੋਕਾਂ ਵਿਚ ਇਨ੍ਹਾਂ ਦਾ ਬੜਾ ਦਬਦਬਾ ਸੀ। ਭਾਈ ਅਦਲੀ ਦੇ ਪ੍ਰੇਰਨਾ ਸਦਕਾ ਅੰਮ੍ਰਿਤਸਰ ਜਾ ਕੇ ਗੁਰੂ ਜੀ ਦੀ ਸ਼ਰਨ ਪਏ ਤੇ ਸਿੱਖ ਸਜ ਕੇ ਸੇਵਾ ਵਿਚ ਲਗ ਗਏ। ਇਨ੍ਹਾਂ ਦੀ ਲਗਨ ਅਤੇ ਸੇਵਾ ਨੂੰ

ਵੇਖ ਕੇ ਛੇਵੇਂ ਗੁਰੂ ਜੀ ਨੇ ਇਹ ਬਚਨ ਉਚਾਰਿਆ ਸੀ :

ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ ।

(ਭ-43) **ਭਾਈ ਮੰਝ ਜੀ :**

ਭਾਈ ਮੰਝ ਸਖੀ ਸਰਵਰ ਦੇ ਚੇਲੇ ਤੇ ਉਪਾਸਕ ਸਨ ਅਤੇ ਪਿਛੋਂ ਗੁਰੂ ਅਰਜਨ ਦੇਵ ਜੀ ਦੇ ਸਿੱਖ ਬਣੇ । ਇਨ੍ਹਾਂ ਦਾ ਅਸਲੀ ਨਾਂ ਤੀਰਥਾ ਸੀ । ਮੰਝ ਰਾਜਪੂਤ ਹੋਣ ਦੇ ਨਾਤੇ ਮੰਝ ਦੇ ਨਾਂ ਨਾਲ ਪ੍ਰਸਿਧ ਹੋਏ । ਭਾਈ ਮੰਝ, ਦੁਆਬੇ ਵਿਚ, ਮੰਜਕੀ ਦੇ ਰਹਿਣ ਵਾਲੇ ਸਨ ਅਤੇ ਇਹ ਹਰ ਸਾਲ ਨਿਗਾਹੇ ਜਾਂਦੇ ਸਨ ਅਤੇ ਘਰ ਵਿਚ ਵੀ ਇਨ੍ਹਾਂ ਨੇ ਸਖੀ ਸਰਵਰ ਦਾ ਪੀਰਖ਼ਾਨਾ ਬਣਾਇਆ ਹੋਇਆ ਸੀ ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਸਖੀ ਸਰਵਰ ਦੀ ਉਪਾਸਨਾ ਚੋਖੀ ਸੀ । ਭਾਈ ਮੰਝ, ਭਾਈ ਬਹਿਲੋ ਸਿੱਖ ਸਜਣ ਤੋਂ ਪਹਿਲਾਂ ਸਖੀ ਸਰਵਰ ਦੇ ਉਪਾਸਕ ਸਨ । ਇਕ ਵਾਰ ਨਿਗਾਹੇ ਤੋਂ ਵਾਪਸ ਆਉਂਦਿਆਂ ਇਨ੍ਹਾਂ ਦਾ ਮੇਲ ਗੁਰੂ ਅਰਜਨ ਦੇਵ ਜੀ ਨਾਲ ਅੰਮ੍ਰਿਤਸਰ ਹੋ ਗਿਆ ਤੇ ਉਨ੍ਹਾਂ ਨਾਲ ਗਿਆਨ-ਗੋਸ਼ਟ ਹੋਈ, ਜਿਸ ਤੋਂ ਪ੍ਰਭਾਵਤ ਹੋਕੇ ਭਾਈ ਮੰਝ ਗੁਰੂ ਜੀ ਦੇ ਸਿੱਖ ਬਣੇ ਤੇ ਮਨੋਂ ਤਨੋਂ ਸੇਵਾ ਵਿਚ ਰੁਝ ਗਏ । ਆਪ ਲੰਗਰ ਲਈ ਬਾਹਰੋਂ ਲਕੜੀਆਂ ਕਟ ਕੇ ਲਿਆ ਰਹੇ ਸਨ ਕਿ ਘੁਪ ਹਨੇਰੇ ਕਰਕੇ, ਰਾਹ ਵਿਚ ਇਕ ਖੂਹ ਵਿਚ ਡਿਗ ਪਏ । ਪਰ ਲਕੜੀਆਂ ਦਾ ਭਾਰ ਸਿਰ ਉਤੇ ਉੱਚਾ ਚੁਕੀ ਰਖਿਆ ਤਾਂ ਜੋ ਲਕੜਾਂ ਗਿੱਲੀਆਂ ਨਾ ਹੋਣ । ਗੁਰੂ ਜੀ ਨੂੰ ਜਦੋਂ ਖ਼ਬਰ ਹੋਈ ਤਾਂ ਉਨ੍ਹਾਂ ਇਨ੍ਹਾਂ ਨੂੰ ਖੂਹ ਵਿਚੋਂ ਬਾਹਰ ਕਢਿਆ, ਪਰ ਇਨ੍ਹਾਂ ਪਹਿਲਾਂ ਲਕੜੀਆਂ ਬੰਨ੍ਹ ਕੇ ਬਾਹਰ ਭੇਜੀਆਂ ਤਾਂ ਜੋ ਗਿੱਲੀਆਂ ਨਾ ਹੋ ਜਾਣ ਤੇ ਸਭ ਤੋਂ ਅਖ਼ੀਰ ਆਪ ਨਿਕਲੇ । ਗੁਰੂ ਜੀ ਨੇ ਮੰਝ ਨੂੰ ਛਾਤੀ ਨਾਲ ਲਗਾ ਕੇ ਕਿਹਾ :

ਮੰਝ ਪਿਆਰਾ ਗੁਰੂ ਕੋ, ਗੁਰ ਮੰਝ ਪਿਆਰਾ
ਮੰਝ ਗੁਰੂ ਕਾ ਬੋਹਿਥਾ ਜੱਗ ਲੰਘਣਹਾਰਾ ।

(ਭ-44) **ਭਾਗਵਤ ਪੁਰਾਣ :**

ਭਾਗਵਤ ਮੌਜੂਦਾ ਪੁਰਾਣਾਂ ਵਿਚੋਂ ਸਭ ਤੋਂ ਵਧ ਪ੍ਰਸਿਧ ਪੁਰਾਣ ਹੈ ਤੇ ਇਹ 'ਭਾਗਵਤ' ਫ਼ਿਰਕੇ ਨਾਲ ਸੰਬੰਧਿਤ ਹੈ । ਇਸ ਦੇ 12 ਸਕੰਧ ਜਾਂ ਭਾਗ ਹਨ ਜਿਨ੍ਹਾਂ ਵਿਚ ਬ੍ਰਹਿਮੰਡ, ਨਿਰਨਾ, ਵਿਭਿੰਨ ਘਰਾਣਿਆਂ ਦੇ ਸ਼ਜਰੇ ਮਿਥਿਹਾਸਕ ਕਥਾਵਾਂ ਤੇ ਦੰਦ-ਕਥਾਵਾਂ ਦਰਜ ਹਨ । ਇਸ ਵਿਚ 18 ਹਜ਼ਾਰ ਸ਼ਲੋਕ ਹਨ ਜੋ 12 ਸਕੰਧਾਂ ਤੇ 332 ਅਧਿਆਵਾਂ ਵਿਚ ਵੰਡੇ ਹੋਏ ਹਨ ।

ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਪੁਰਾਣ ਨੌਵੀਂ ਸਦੀ ਈਸਵੀ ਤੋਂ ਪਹਿਲਾਂ ਨਹੀਂ ਰਚਿਆ ਗਿਆ । ਪਰ ਅਲਬਰੂਨੀ ਨੇ ਆਪਣੀਆਂ ਲਿਖਤਾਂ ਵਿਚ ਭਾਗਵਤ ਅਥਵਾ ਵਾਯੂ ਦੇਵ ਪੁਰਾਣ ਦਾ ਵਰਨਣ ਕੀਤਾ ਹੈ, ਜੋ ਇਸ ਗੱਲ ਦਾ ਸੂਚਕ ਹੈ ਕਿ ਅਲਬਰੂਨੀ ਦਾ ਮੰਤਵ ਵੈਸ਼ਨਵ ਭਾਗਵਤ ਪੁਰਾਣ ਤੋਂ ਹੀ ਸੀ ਤੇ ਇਸ ਨੁਕਤੇ ਨੂੰ ਮੁਖ ਰਖਦਿਆਂ ਇਹ ਪੁਰਾਣ 800 ਈਸਵੀ ਤੋਂ ਬਾਅਦ ਦਾ ਨਹੀਂ ।

ਵਿਲਸਨ ਦਾ ਵਿਚਾਰ ਹੈ ਕਿ ਕਿਸੇ ਵੀ ਪੁਰਾਣ ਨੇ ਲੋਕਾਂ ਦੇ ਵਿਚਾਰਾਂ ਉਤੇ ਇਤਨਾ ਡੂੰਘਾ ਅਸਰ ਨਹੀਂ ਪਾਇਆ ਜਿਤਨਾ ਇਕੱਲੇ ਭਾਗਵਤ ਪੁਰਾਣ ਨੇ । ਇਸ ਵਿਚ ਭਾਗਵਤ ਜਾਂ ਵਿਸ਼ਨੂੰ ਦੀ ਮਹਿਮਾ ਦਾ ਵਰਨਨ ਹੈ । ਇਸ ਲਈ ਇਸ ਨੂੰ ਭਾਗਵਤ ਪੁਰਾਣ ਕਿਹਾ ਜਾਂਦਾ ਹੈ ।

ਭਾਗਵਤ ਪੁਰਾਣ ਦਾ ਦਸਵਾਂ ਸਕੰਧ ਬੜਾ ਲੋਕ-ਪ੍ਰਸਿਧ ਹੈ । ਇਸ ਵਿਚ ਕ੍ਰਿਸ਼ਨ ਜੀਵਨ-ਚਰਿਤ੍ਰ ਬੜਾ ਵਿਸਥਾਰ ਪੂਰਵਕ ਦਿਤਾ ਗਿਆ ਹੈ ।

ਵਿਦਵਾਨਾਂ ਦੀ ਰਾਏ ਹੈ ਕਿ ਇਹ ਪੁਰਾਣ ਵਸੁਦੇਵ ਨਾਂ ਦੇ ਵਿਆਕਰਣੀ ਦੀ ਰਚਨਾ ਹੈ ਜੋ ਦੇਵਗਿਰੀ ਦੇ ਰਾਜੇ ਦਾ ਦਰਬਾਰੀ ਸੀ ।

(ਭ-45) **ਭਾਗੀਰਤ :**

ਓਡ ਜਾਤੀ ਦਾ ਇਕ ਵਡਿਕਾ । ਭਾਗੀਰਤ ਨੇ ਪ੍ਰਣ ਕੀਤਾ ਹੋਇਆ ਸੀ ਕਿ ਉਹ ਇਕੋ ਖੂਹ ਤੋਂ ਦੂਜੀ ਵਾਰ ਪਾਣੀ ਨਹੀਂ ਪੀਵੇਗਾ । ਸੋ ਉਹ, ਹਰ ਰੋਜ਼ ਪਾਣੀ ਪੀਣ ਲਈ ਨਵਾਂ ਖੂਹ ਖੋਦਿਆ ਕਰਦਾ । ਇਕ ਦਿਨ ਉਹ ਧਰਤੀ ਖੋਦਦਾ ਹੋਇਆ ਆਪ ਵਿਚੇ ਹੀ ਸਮਾ ਗਿਆ । ਇਸ ਘਟਨਾ ਦੇ ਸੋਗ ਵਿਚ ਓਡ ਜਾਤੀ ਦੇ ਲੋਕ ਊਨੀ ਕਪੜੇ ਪਹਿਨਦੇ ਹਨ । ਹਰੇਕ ਓਡ ਨੇ ਘਟੋ ਘਟ ਇਕ ਊਨੀ ਕਪੜਾ ਜ਼ਰੂਰ ਪਹਿਨਿਆ ਹੁੰਦਾ ਹੈ । ਓਡ ਭਾਵੇਂ ਹਿੰਦੂ ਧਰਮ ਦੇ ਅਨੁਯਾਈ ਹੋਣ ਪਰ ਆਪਣੇ ਮੁਰਦੇ ਇਸੇ ਘਟਨਾ ਦੀ ਯਾਦ ਵਿਚ ਧਰਤੀ ਵਿਚ ਦਬਦੇ ਹਨ । ਜਦੋਂ ਤਕ ਭਾਗੀਰਤ ਮੁੜ ਪ੍ਰਗਟ ਨਹੀਂ ਹੋ ਜਾਂਦਾ, ਉਹ ਉਨ੍ਹਾਂ ਦੇ ਕਥਨ ਅਨੁਸਾਰ ਪਤਿਤ ਹੀ ਰਹਿਣਗੇ ।

(ਭ-46) **ਭਾਜੀ :**

ਵਿਆਹ ਸ਼ਾਦੀ, ਬੱਚੇ ਦੇ ਜਨਮ ਤੇ ਅਜਿਹੇ ਹੋਰ ਸਮਾਗਮਾਂ ਉਤੇ ਜੋ ਰੁਪਏ ਲਏ ਦਿਤੇ ਜਾਂਦੇ ਹਨ, ਉਸ ਨੂੰ ਭਾਜੀ ਕਹਿੰਦੇ ਹਨ । ਭਾਜੀ ਦੋ ਤਰ੍ਹਾਂ ਦੀ ਹੁੰਦੀ ਹੈ— ਮੋੜਵੀਂ ਤੇ ਨਵੀਂ । ਜਦੋਂ ਕਿਸੇ ਦੀ ਧੀ, ਭੈਣ ਜਾਂ ਪੁੱਤਰ ਨੂੰ ਕਿਸੇ ਖ਼ੁਸ਼ੀ ਦੇ ਸਮਾਗਮ ਉਤੇ ਰੁਪਏ ਪੈਸੇ ਦਿਤੇ ਜਾਣ ਤੇ ਉਹ ਅਗੋਂ ਦੇਣ ਵਾਲੇ ਦੇ ਘਰ ਹੋਏ ਕਿਸੇ ਸਮਾਗਮ ਸਮੇਂ ਰੁਪਏ ਪੈਸੇ ਦੇਵੇ ਤਾਂ ਇਹ ਮੋੜਵੀਂ ਭਾਜੀ ਹੈ । ਆਪਣੇ ਦਿਤੇ ਹੀ ਲਏ ਹੁੰਦੇ ਹਨ । ਪਰ ਜੇ ਕਿਸੇ ਪ੍ਰਵਾਰ ਨਾਲ ਅਗੇ

ਕੋਈ ਸਮਾਗਮਾਂ ਉਤੇ ਲੈਣ ਦੇਣ ਨਾ ਹੋਵੇ ਤੇ ਪਹਿਲੀ ਵਾਰ ਇਹ ਸਿਲਸਿਲਾ ਚਲ ਰਿਹਾ ਹੋਵੇ ਤਾਂ ਇਸ ਨੂੰ ਨਵੀਂ ਭਾਜੀ ਕਿਹਾ ਜਾਂਦਾ ਹੈ। ਕਈ ਵਾਰੀ ਕਿਸੇ ਪ੍ਰਵਾਰ ਨਾਲ ਲੈਣ ਦੇਣ ਦਾ ਲੇਖਾ ਜੇ ਬਰਾਬਰ ਹੋ ਗਿਆ ਹੋਵੇ, ਭਾਵ ਵਿਆਹ ਸ਼ਾਦੀ ਜਾਂ ਹੋਰ ਸਮਾਗਮਾਂ ਉਤੇ ਜਿਤਨਾ ਰੁਪਿਆ ਪੈਸਾ ਇਕ ਧਿਰੋਂ ਦਿਤਾ ਗਿਆ ਹੋਵੇ, ਉਤਨਾ ਹੀ ਦੂਜੀ ਧਿਰੋਂ ਵੀ, ਤਾਂ ਇਸ ਪਿਛੋਂ ਜੋ ਲੈਣ ਦੇਣ ਹੁੰਦਾ ਹੈ, ਉਸ ਨੂੰ ਨਵੀਂ ਭਾਜੀ ਕਿਹਾ ਜਾਂਦਾ ਹੈ।

ਜ਼ਰੂਰੀ ਨਹੀਂ ਕਿ ਭਾਜੀ ਰੁਪਏ ਪੈਸੇ ਦੀ ਹੀ ਹੋਵੇ, ਇਹ ਕੜਾਹ, ਸ਼ੀਰਾ, ਲੱਡੂ, ਮੱਠੀਆਂ, ਪੰਜੀਰੀ ਆਦਿ ਖਾਧ ਪਦਾਰਥਾਂ ਦੀ ਵੀ ਹੋ ਸਕਦੀ ਹੈ ਅਤੇ ਕਪੜੇ ਲੱਤੇ ਦੀ ਵੀ।

ਬੱਚੇ ਦੇ ਜਨਮ ਉਤੇ ਕੜਾਹ ਜਾਂ ਪੰਜੀਰੀ ਵੰਡੀ ਜਾਂਦੀ ਹੈ ਤੇ ਜਿਨ੍ਹਾਂ ਘਰਾਂ ਵਿਚ ਇਹ ਭਾਜੀ ਭੇਜੀ ਜਾਂਦੀ ਹੈ, ਉਹ ਬੱਚੇ ਦੀ ਤਲੀ ਉਤੇ ਅਠਾਨੀ/ਰੁਪਿਆ ਜਾਂ ਵੱਧ ਆਪਣੀ ਹੈਸੀਅਤ ਅਨੁਸਾਰ ਧਰ ਜਾਂਦੇ ਹਨ। ਇਹ ਨਿੱਕੀਆਂ ਭਾਜੀਆਂ ਹਨ ਜਿਨ੍ਹਾਂ ਦਾ ਕੋਈ ਲੇਖਾ ਨਹੀਂ ਰਖਦਾ, ਪਰ ਮੰਗਣੀ ਤੇ ਵਿਆਹ ਉਤੇ ਵੱਡੀ ਰਕਮ ਲੈਣ ਦੇਣ ਹੁੰਦੀ ਹੈ ਤੇ ਇਸ ਦੇ ਮੋੜਵੇਂ ਮਿਲਣ ਦਾ ਵੀ ਧਿਆਨ ਹੁੰਦਾ ਹੈ। ਧਨ-ਪੋਠੋਹਾਰ ਵਿਚ ਵਿਆਹ ਉਤੇ ਜਦੋਂ ਕਿਸੇ ਨੂੰ ਸੱਦਾ-ਪੱਤਰ ਭੇਜਿਆ ਜਾਂਦਾ ਸੀ ਤਾਂ ਨਾਲ ਭਾਜੀ ਵੀ ਭਜੀ ਜਾਂਦੀ ਸੀ, ਗੁੜ ਦੀ। ਜੇ ਕੋਈ ਦੂਰ ਰਹਿੰਦਾ ਹੋਵੇ ਤਾਂ ਚਵਾਨੀ ਨਕਦ ਨਾਈ ਹੱਥ ਭੇਜ ਦਿਤੀ ਜਾਂਦੀ ਸੀ। ਜੇ ਕੋਈ ਦੂਰ ਬੈਠਾ ਹੋਵੇ ਤਾਂ ਉਸ ਨੂੰ ਵਿਆਹ ਦੀ ਚਿੱਠੀ ਦੇ ਨਾਲ ਨਾਲ ਚਾਰ/ਅੱਠ ਆਨੇ/ਰੁਪਿਆ ਆਦਿ ਭੇਜਣਾ ਹੋਵੇ ਤਾਂ ਚਿੱਠੀ ਵਿਚ ਚਵਾਨੀ, ਅਠਾਨੀ ਦੀਆਂ ਟਿਕਟਾਂ ਪਾ ਦੇਂਦੇ ਸਨ।

(ਭ-47) **ਭਾਟ :**

ਵਰ ਅਥਵਾ ਕੰਨਿਆਂ ਨੂੰ ਵਿਆਹ ਸਮੇਂ ਦਿਤੇ ਕਪੜੇ। ਹਰਿਆਣੇ ਵਿਚ ਇਨ੍ਹਾਂ ਨੂੰ 'ਭਾਟ' ਕਿਹਾ ਜਾਂਦਾ ਹੈ। ਵਿਆਹ ਸਮੇਂ ਕੰਨਿਆਂ ਦੇ ਮਾਮੇ, ਕੰਨਿਆਂ ਲਈ ਫੇਰਿਆਂ ਵੇਲੇ ਪਹਿਨਣ ਦੇ ਕਪੜੇ, ਚੂੜਾ ਤੇ ਕੁਝ ਹੋਰ ਸੁਗਾਤਾਂ ਲਿਆਂਦੇ ਹਨ। ਜੇ ਮਾਮੇ ਅਮੀਰ ਹੋਣ, ਤਾਂ ਕੰਨਿਆਂ ਲਈ ਕੋਈ ਗਹਿਣਾ, ਖ਼ਾਸ ਤੌਰ ਤੇ ਸੋਨੇ ਦੀ ਮੁੰਦਰੀ, ਲਿਆਉਂਦੇ ਹਨ। ਇਸ ਤਰ੍ਹਾਂ ਵਰ ਦੇ ਮਾਮੇ, ਵਰ ਲਈ ਕਪੜ ਤੇ ਸਿਹਰਾ ਲਿਆਉਂਦੇ ਹਨ। ਇਨ੍ਹਾਂ ਸੁਗਾਤਾਂ ਦੇ ਨਾਲ ਹੀ ਕੁਝ ਨਕਦ ਰੁਪਏ ਵੀ ਦਿਤੇ ਜਾਂਦੇ ਹਨ।

ਜੇ ਵਰ/ਕੰਨਿਆਂ ਦੇ ਪਿਉ ਦੇ ਪਿਉ ਦੇ ਮਾਮੇ, ਕਪੜੇ ਆਦਿ ਲਿਆਉਣ ਤਾਂ ਇਨ੍ਹਾਂ ਨੂੰ 'ਬੜਾ ਭਾਟ' ਕਿਹਾ ਜਾਂਦਾ ਹੈ।

ਇਬਟਸਨ ਅਨੁਸਾਰ ਕਈ ਵਾਰ ਕੰਨਿਆਂ ਦੇ ਫੇਰਿਆਂ ਵੇਲੇ ਪਹਿਨਣ ਲਈ ਦੋ ਜੋੜੇ ਆ ਜਾਂਦੇ, ਇਕ ਕੰਨਿਆਂ ਦਾ ਮਾਮਾ ਦੇਂਦਾ ਹੈ ਤੇ ਦੂਜੇ ਵਰ ਦਾ ਮਾਮਾ। ਅਜਿਹੀ ਹਾਲਤ ਵਿਚ ਕੰਨਿਆਂ ਵਿਆਹ ਵੇਲੇ ਦੋਵੇਂ ਜੋੜੇ ਪਹਿਨਦੀ ਹੈ।

ਜਦੋਂ ਮਾਮੇ ਭਾਟ ਲੈ ਕੇ ਆਉਂਦੇ ਹਨ ਤਾਂ ਭੈਣ ਉਨ੍ਹਾਂ ਦਾ ਆਦਰ ਭਾਵ ਨਾਲ ਸਵਾਗਤ ਕਰਦੀ ਹੈ। ਘਰ ਦੇ ਵੱਡੇ ਦਰਵਾਜ਼ੇ ਅਗੇ ਆਟੇ ਦਾ ਚੌਂਕ ਪੂਰ ਕੇ ਉਥੇ ਵਰ/ਕੰਨਿਆਂ ਦੀ ਮਾਂ ਆਪਣੇ ਭਰਾ ਨੂੰ ਖੜਾ ਕਰਦੀ ਤੇ ਉਸ ਦੀ ਆਰਤੀ ਉਤਾਰਦੀ ਤੇ ਮੱਥੇ 'ਤੇ ਤਿਲਕ ਲਗਾਂਦੀ ਹੈ। ਤੀਵੀਆਂ ਗੀਤ ਗਾਉਂਦੀਆਂ ਹਨ। ਇਬਟਸਨ ਅਨੁਸਾਰ ਇਸ ਮੌਕੇ 'ਤੇ ਸੇਵਲ ਦੀ ਰਸਮ ਕੀਤੀ ਜਾਂਦੀ ਹੈ ਜਿਸ ਵਿਚ ਭੈਣ ਆਪਣਾ ਘੱਘਰਾ ਉੱਚਾ ਛੁੰਗ ਕੇ ਭਰਾ ਦੇ ਜਿਸਮ ਨਾਲ ਛੁਹਾਂਦੀ ਹੈ। ਜਿਸ ਦਾ ਭਾਵ ਹੈ ਕਿ ਅਸੀਂ ਦੋਵੇਂ ਇਕੋ ਕੁਖ ਦੇ ਜਾਏ ਹਾਂ ਤੇ ਸਾਡਾ ਪਿਆਰ ਇਸੇ ਤਰ੍ਹਾਂ ਬਣਿਆ ਰਹੇ।

(ਭ-48) **ਭਾਟੜੇ :**

ਬ੍ਰਾਹਮਣਾਂ ਦੀ ਇਕ ਉਪ-ਜਾਤੀ, ਜੋ ਹਰ ਤਰ੍ਹਾਂ ਦੀਆਂ ਭੇਟਾਂ ਕਬੂਲ ਕਰ ਲੈਂਦੇ ਹਨ। ਗ੍ਰਹਿਣ ਦੇ ਸਮੇਂ ਲੋਕਾਂ ਤੋਂ ਇਹ ਦਾਨ ਮੰਗਦੇ ਹਨ।

ਭਾਟੜੇ ਨਲ ਮਾਧਵ ਮਲ ਦੀ ਵੰਸ਼ ਵਿਚੋਂ ਦਸੇ ਜਾਂਦੇ ਹਨ, ਜੋ ਵਿਕਰਮਾਦਿਤਯ ਦੇ ਕਾਲ ਵਿਚ ਇਕ ਵੱਡਾ ਸੰਗੀਤਕਾਰ ਸੀ ਤੇ ਜਿਸ ਨੇ ਇਕ ਨਾਚੀ ਕਾਮ ਕੁੰਦਲਾ ਨਾਲ ਵਿਆਹ ਕੀਤਾ ਸੀ। ਭਾਟੜੇ ਤੇ ਡਕੋਤ ਬ੍ਰਾਹਮਣ ਦੋਵੇਂ ਅਸ਼ੁਧ ਵੰਸ਼ ਦੇ ਗਿਣੇ ਜਾਂਦੇ ਹਨ।

(ਭ-49) **ਭਾਨ :**

ਲੁਬਾਣਿਆਂ ਵਿਚ ਕੁੜਮਾਈ ਤੋਂ ਪਹਿਲਾਂ, ਲੜਕੇ ਦਾ ਪਿਉ ਲੜਕੀ ਦੇ ਘਰ ਜਾ ਕੇ ਲੜਕੀ ਦੇ ਪਿਉ ਨਾਲ ਰਿਸ਼ਤੇ ਲਈ ਕੁਝ ਰਕਮ ਚੁਕਾਂਦਾ ਹੈ, ਜੋ 'ਬੋਲ' ਅਖਵਾਉਂਦੀ ਹੈ। ਪਰ ਜਦੋਂ ਕੁੜਮਾਈ ਹੁੰਦੀ ਹੈ ਤਾਂ ਚੁਕਾਈ ਹੋਈ ਰਕਮ ਵਿਚੋਂ ਅੱਧੀ ਰਕਮ ਸਾਈ ਵਜੋਂ ਦਿਤੀ ਜਾਂਦੀ ਹੈ, ਜੋ ਭਾਨ ਅਖਵਾਉਂਦੀ ਹੈ। ਇਹ ਰਕਮ ਲੜਕੇ ਦਾ ਪਿਉ ਲੜਕੀ ਦੇ ਘਰ ਜਾ ਕੇ, ਉਸ ਦੇ ਪਿਉ ਨੂੰ 101 ਖੋਪੇ ਦੀਆਂ ਠੂਠੀਆਂ ਤੇ ਕੁਝ ਮੌਲੀ ਦੇ ਧਾਗੇ ਸਮੇਤ ਦੇਂਦਾ ਹੈ।

(ਭ-50) **ਭਾਬੜੇ :**

ਭਾਬੜੇ ਧਰਮ ਵਲੋਂ ਜੈਨੀ ਹੁੰਦੇ ਹਨ। ਇਹ ਜਾਤੀ

ਬੜੀ ਪ੍ਰਾਚੀਨ ਮੰਨੀ ਗਈ ਹੈ, ਕਿਉਂ ਜੋ ਭਾਬੜਾ ਸ਼ਬਦ ਅਸ਼ੋਕ ਦੇ ਇਕ ਕੁਤਬੇ ਉਤੇ ਵੀ ਲਿਖਿਆ ਮਿਲਦਾ ਹੈ।

ਭਾਬੜੇ ਜੈਨੀਆਂ ਦੇ ਦੋ ਫ਼ਿਰਕੇ ਹਨ : ਢੂੰਡੇਰਾ ਤੇ ਪੂਜੇਰਾ। ਢੂੰਡੇਰਾ ਮੂਰਤੀਆਂ ਦੀ ਪੂਜਾ ਨਹੀਂ ਕਰਦੇ, ਇਸ ਲਈ ਇਨ੍ਹਾਂ ਦੇ ਮੰਦਰ ਨਹੀਂ ਹੁੰਦੇ। ਇਹ 24 ਤੀਰਥੰਕਰਾਂ ਵਿਚ ਵਿਸ਼ਵਾਸ਼ ਰਖਦੇ ਹਨ ਤੇ ਉਨ੍ਹਾਂ ਦੇ ਨਾਵਾਂ ਦਾ ਹੀ ਜਾਪ ਕਰਦੇ ਹਨ।

ਪੂਜੇਰਾ ਮੰਦਰ ਉਸਾਰਦੇ ਹਨ ਤੇ ਉਨ੍ਹਾਂ ਵਿਚ ਤੀਰਥੰਕਰਾਂ ਦੀਆਂ ਮੂਰਤੀਆਂ ਸਥਾਪਤ ਕਰਦੇ ਹਨ। ਤੀਰਥੰਕਰਾਂ ਵਿਚ ਪਾਰਸਨਾਥ ਵਧੇਰੇ ਪ੍ਰਸਿਧ ਹੈ ਤੇ ਉਸ ਦੀ ਮੂਰਤੀ ਥਾਂ-ਥਾਂ ਮਿਲਦੀ ਹੈ।

ਭਾਬੜਿਆਂ ਵਿਚ ਤਿੰਨ ਤਰਾਂ ਦੇ ਪੁਜਾਰੀ ਮਿਲਦੇ ਹਨ— ਢੂੰਡੇਰਿਆਂ ਦੇ ਪੁਜਾਰੀ ਢੂੰਡੇਰੇ ਸਾਧੂ ਅਖਵਾਂਦੇ ਹਨ ਅਤੇ ਪੁਜੇਰਿਆਂ ਦੇ ਸਾਮਬੇਗੀ ਸਾਧੂ। ਪਰ ਇਕ ਹੋਰ ਸ਼੍ਰੇਣੀ ਵੀ ਹੈ ਜੋ 'ਜਤੀ' ਅਖਵਾਉਂਦੀ ਹੈ। ਇਹ ਪੱਕੇ ਪੂਰੇ ਜੈਨੀ ਨਹੀਂ। ਇਹ ਮਕਾਨਾਂ ਤੇ ਜਾਇਦਾਦਾਂ ਦੇ ਸਵਾਮੀ ਹਨ, ਜਦੋਂ ਕਿ ਪਹਿਲੀਆਂ ਦੋਹਾਂ ਸ਼੍ਰੇਣੀਆਂ ਨੂੰ ਇਹ ਅਧਿਕਾਰ ਨਹੀਂ।

ਜਤੀ ਪੂਜ ਵਾਂਙ ਕਪੜੇ ਪਹਿਨਦਾ ਹੈ ਤੇ ਸੰਪਰਦਾਇ ਵਲੋਂ ਇਹ ਪੁਜੇਰੇ ਹਨ।

ਢੂੰਡੀਆ ਸਾਧੂ ਚਿੱਟੇ ਕਪੜੇ ਪਹਿਨਦੇ ਤੇ ਮੂੰਹ ਉਤੇ ਚਿੱਟੇ ਰੰਗ ਦਾ ਕਪੜਾ, ਜੋ ਮੂੰਹ-ਪੱਟੀ ਅਖਵਾਉਂਦਾ ਹੈ, ਬੰਨ੍ਹਦੇ ਹਨ, ਤਾਂ ਜੋ ਕਿਰਮ ਸੁਆਸ ਦੁਆਰਾ ਅੰਦਰ ਨਾ ਜਾਣ।

ਸਾਮਬੇਗੀ ਗੇਰੂਆ ਰੰਗ ਦੇ ਕਪੜੇ ਪਹਿਨਦੇ ਤੇ ਆਪਣੇ ਨਾਲ ਇਕ ਡੰਡਾ ਰਖਦੇ ਹਨ। ਉਨ੍ਹਾਂ ਕੋਲ ਮੂੰਹ-ਪੱਟੀ ਹੁੰਦੀ ਹੈ। ਜਦੋਂ ਬੋਲਦੇ ਜਾਂ ਪੜ੍ਹਦੇ ਹਨ ਤਾਂ ਮੂੰਹ-ਪੱਟੀ ਮੂੰਹ ਅਗੇ ਰਖ ਲੈਂਦੇ ਹਨ। ਦੋਹਾਂ ਸ਼੍ਰੇਣੀਆਂ ਦੇ ਸਾਧ ਆਪਣੇ ਨਾਲ ਬੁਹਾਰੀ ਰਖਦੇ ਹਨ ਤੇ ਜਦੋਂ ਬੈਠਣ ਲਗਦੇ ਹਨ ਤਾਂ ਬੁਹਾਰੀ ਮਾਰ ਕੇ ਕੀੜੇ ਹੂੰਜ ਦੇਂਦੇ ਹਨ। ਇਹ ਸਾਧੂ ਆਪਣਾ ਸਿਰ ਤੇ ਪੈਰ ਨੰਗੇ ਰਖਦੇ ਹਨ। ਰਾਤ ਵੇਲੇ ਨਾ ਪਾਣੀ ਪੀਂਦੇ ਹਨ ਤੇ ਨਾ ਰੋਟੀ ਖਾਂਦੇ ਹਨ, ਤਾਂ ਜੋ ਕਿਰਮ ਅੰਦਰ ਨਾ ਲੰਘ ਜਾਣ। ਇਹ ਸਾਧੂ ਨਾ ਵਿਆਹ ਕਰਦੇ ਤੇ ਨਾ ਹੀ ਤੀਵੀਂ ਨੂੰ ਛੂਹੰਦੇ ਹਨ। ਇਹ ਸਾਧੂ ਲਕੜੀ ਦੇ ਬਰਤਨ ਵਰਤਦੇ ਤੇ ਆਪਣੀ ਰੋਟੀ ਖ਼ੁਦ ਮੰਗ ਕੇ ਖਾਂਦੇ ਹਨ।

(ਭ-51) **ਭਾਬੀ :**

ਭਰਾ ਦੀ ਵਹੁਟੀ; ਭਾਬੀਆਂ ਤੇ ਦੇਵਰਾਂ ਦਾ ਹਾਸੇ ਠੱਠੇ ਦਾ ਰਿਸ਼ਤਾ ਹੈ ਤੇ ਮਖ਼ੌਲ ਖ਼ੂਬ ਚਲਦੀ ਹੈ। ਲੋਕ ਗੀਤਾਂ ਵਿਚ 'ਦੇਰ ਭਾਬੀਆਂ ਦਾ ਗਹਿਣਾ' ਕਿਹਾ ਗਿਆ ਹੈ। ਪੰਜਾਬੀ ਵਿਚ ਅਨੇਕਾਂ ਲੋਕ-ਗੀਤ ਦੇਵਰ ਭਾਬੀਆਂ ਬਾਰੇ ਮਿਲਦੇ ਹਨ, ਜਿਨ੍ਹਾਂ ਵਿਚ ਹਾਸਾ-ਠੱਠਾ, ਵਿਅੰਗ ਤੇ ਟਿਚਕਰਬਾਜ਼ੀ ਹੈ।

ਪੰਜਾਬ ਦੇ ਕਈ ਕਬੀਲਿਆਂ ਵਿਚ ਜਦੋਂ ਵਡੇ ਭਰਾ ਦੀ ਮੌਤ ਹੋ ਜਾਂਦੀ ਹੈ ਤਾਂ ਉਹ, ਜੇ ਉਸ ਦਾ ਦਿਉਰ ਜੀਊਂਦਾ ਹੋਵੇ ਤਾਂ ਉਸ ਨਾਲ ਭਰਜਾਈ ਦਾ ਪੁਨਰ-ਵਿਆਹ ਕਰ ਦਿਤਾ ਜਾਂਦਾ ਹੈ।

ਰਾਂਝੇ ਦੇ ਕਿੱਸੇ ਵਿਚ ਭਾਬੀਆਂ ਦਾ ਵਰਣਨ ਅਨੇਕ ਰੰਗਾਂ ਵਿਚ ਆਉਂਦਾ ਹੈ, ਉਹ ਰਾਂਝੇ ਤੋਂ ਵਾਰਨੇ ਘੋਲਨੇ ਵੀ ਜਾਂਦੀਆਂ ਹਨ ਤੇ ਉਸ ਨੂੰ ਮਿਹਣੇ ਤਾਹਨੇ ਵੀ ਖ਼ੂਬ ਦੇਂਦੀਆਂ ਹਨ।

(ਭ-52) **ਭਾਮ :**

ਹੁਸ਼ਿਆਰਪੁਰ ਜ਼ਿਲੇ ਵਿਚ ਮਾਹਿਲਪੁਰ ਦੇ ਦੱਖਣ ਵਲ ਸੱਤ ਮੀਲਾਂ ਦੀ ਵਿੱਥ ਉਤੇ ਇਕ ਸਥਾਨ, ਜਿਥੇ ਪਾਂਡਵਾਂ ਨੇ ਦੇਸ-ਨਿਕਾਲੇ ਦੇ ਦਿਨ ਗੁਜ਼ਾਰੇ ਸਨ। ਇਥੇ ਇਸ ਘਟਨਾ ਦੀ ਯਾਦ ਵਿਚ ਇਕ ਸ਼ਿਵਾਲਾ ਹੈ।

(ਭ-53) **ਭਿਛਿਆ :**

ਲੋਕ-ਧਰਮ ਵਿਚ ਭਿਛਿਆ ਪਾਉਣ ਦਾ ਬੜਾ ਮਹੱਤਵ ਹੈ। ਘਰੋਂ ਫ਼ਕੀਰ/ਸਾਧ ਸੰਤ ਨੂੰ ਖ਼ਾਲੀ ਭੇਜਣਾ ਅਸ਼ੁਭ ਸਮਝਿਆ ਜਾਂਦਾ ਹੈ। ਧਾਰਨਾ ਹੈ ਕਿ ਇਸ ਲੋਕ ਵਿਚ ਭਿਛਿਆ ਦੇਣ ਨਾਲ ਅਗਲੇ ਲੋਕ ਵਿਚ ਦਸ ਗੁਣਾਂ ਵਧ ਹੋ ਕੇ ਪ੍ਰਾਪਤ ਹੁੰਦਾ ਹੈ।

ਭਿਛਿਆ ਦਲ੍ਹੀਜ ਤੋਂ ਬਾਹਰ ਪੈਰ ਰਖ ਕੇ ਦਿਤੀ ਜਾਂਦੀ ਹੈ। ਇਸ ਤਰ੍ਹਾਂ ਉਸ ਦਾ ਪੂਰਾ ਫਲ ਮਿਲਦਾ ਹੈ। ਦਲ੍ਹੀਜ ਅੰਦਰੋਂ ਦੇਣ ਨਾਲ ਫਲ ਘਟਦਾ ਹੈ।

(ਭ-54) **ਭਿੱਟ :**

ਜਿਸ ਘਰ ਵਿਚ ਕੋਈ ਮ੍ਰਿਤੂ ਹੋਈ ਹੋਵੇ, ਉਥੇ 13 ਦਿਨਾਂ ਲਈ ਭਿੱਟ ਮੰਨੀ ਜਾਂਦੀ ਹੈ ਅਤੇ ਦੂਜੇ ਹਿੰਦੂ ਇਸ ਘਰ ਦਾ ਕੁਝ ਖਾਂਦੇ ਪੀਂਦੇ ਨਹੀਂ। ਬਹਾਵਲਪੁਰ ਰਿਆਸਤ ਤੇ ਨਾਲ ਲਗਦੇ ਇਲਾਕੇ ਵਿਚ ਤਾਂ ਭਿੱਟ ਦਾ ਅਸਰ ਮ੍ਰਿਤਕ ਦੇ ਸਾਂਝੇ ਵਡਿਕੇ ਦੀਆਂ, ਪੰਜ ਪੀੜ੍ਹੀਆਂ ਦੀ ਸਾਰੀ ਵੰਸ਼ 'ਤੇ ਪੈਂਦਾ ਹੈ ਤੇ ਇਹ ਸਾਰੇ 'ਭਿੱਟਲ' ਅਖਵਾਉਂਦੇ ਹਨ ਤੇ ਇਨ੍ਹਾਂ ਸਭਨਾਂ ਦੇ ਘਰਾਂ ਦਾ ਕੋਈ 13 ਦਿਨਾਂ ਤਕ ਖਾਂਦਾ ਪੀਂਦਾ ਨਹੀਂ।

(ਭ-55) **ਭਿਰਗੂ :**

ਇਕ ਰਿਸ਼ੀ, ਜਿਸ ਸਬੰਧੀ ਕਈ ਕਥਾਵਾਂ ਪੁਰਾਣਾਂ ਤੇ

ਬੀਰ-ਕਾਵਿ ਵਿਚ ਮਿਲਦੀਆਂ ਹਨ।

ਮਹਾਂਭਾਰਤ ਅਨੁਸਾਰ, ਭਿਰਗੂ ਨੇ ਇਕ ਵਾਰ ਇਕ ਤੀਵੀਂ, ਜਿਸ ਦੀ ਮੰਗਣੀ ਇਕ ਅਸੁਰ ਨਾਲ ਤੈਅ ਹੋਈ ਸੀ, ਚੁਕ ਕੇ ਲੈ ਗਿਆ। ਇਹ ਅਸੁਰ ਅਗਨੀ ਦੇਵਤੇ ਕੋਲ ਉਸ ਇਸਤ੍ਰੀ ਦਾ ਪਤਾ ਪੁਛਣ ਲਈ ਗਿਆ, ਕਿਉਂ ਜੋ ਅਗਨੀ ਸਭ ਥਾਈਂ ਪਹੁੰਚਣ ਦੀ ਸਮਰੱਥ ਹੈ। ਅਗਨੀ ਨੇ ਅਸੁਰ ਨੂੰ ਦਸ ਦਿਤਾ ਕਿ ਉਹ ਤੀਵੀਂ ਕਿਥੇ ਹੈ ਤੇ ਅਸੁਰ ਉਸ ਨੂੰ ਵਾਪਸ ਲੈ ਆਇਆ। ਭਿਰਗੂ ਨੂੰ ਜਦੋਂ ਪਤਾ ਲਗਾ, ਕਿ ਅਗਨੀ ਨੇ ਉਸ ਅਸੁਰ ਨੂੰ ਤੀਵੀਂ ਦਾ ਥਹੁ-ਪਤਾ ਦਸਿਆ ਹੈ ਤਾਂ ਉਸ ਕਰੋਧ ਵਿਚ ਆ ਕੇ ਅਗਨੀ ਨੂੰ ਸਰਾਪ ਦਿਤਾ ਕਿ ਉਹ ਭੱਖ-ਅਭੱਖ ਸਭ ਕੁਝ ਖਾਵੇਗਾ। ਪਿਛੋਂ ਅਗਨੀ ਨੇ ਭਿਰਗੂ ਨੂੰ ਵਿਸ਼ਵਾਸ਼ ਦਿਵਾਇਆ ਕਿ ਦੇਵਤਾ ਹੋਣ ਦੇ ਨਾਤੇ, ਉਸ ਜੋ ਕੀਤਾ ਹੈ, ਠੀਕ ਹੀ ਕੀਤਾ ਹੈ ਤਾਂ ਭਿਰਗੂ ਨੇ ਅਗਨੀ ਨੂੰ ਅਸੀਸ ਦਿਤੀ ਕਿ ਉਹ ਭੱਖ-ਅਭੱਖ ਖਾ ਕੇ ਵੀ ਪਵਿਤ੍ਰ ਰਹੇਗਾ ਤੇ ਕਦੇ ਅਪਵਿਤ੍ਰ ਨਹੀਂ ਹੋਵੇਗਾ।

ਕੁਝ ਪੁਰਾਣਾਂ ਅਨੁਸਾਰ ਲਖਸ਼ਮੀ ਭਿਰਗੂ ਦੀ ਧੀ ਸੀ। ਰਿਸ਼ੀ ਨੇ ਕਿਸੇ ਗੱਲੋਂ ਇੰਦਰ ਨੂੰ ਸਰਾਪ ਦਿਤਾ ਤੇ ਸਭ ਦੇਵਤੇ ਇੰਦਰਪੁਰੀ ਨੂੰ ਛੱਡ ਕੇ ਕਿਤੇ ਹੋਰ ਰਹਿਣ ਲਗੇ। ਉਦੋਂ ਤਕ ਲਖਸ਼ਮੀ ਨੇ ਖੀਰ ਸਾਗਰ ਵਿਚ ਜਾ ਪਨਾਹ ਲਈ, ਅਤੇ ਜਦੋਂ ਸਾਗਰ ਮੱਥਿਆ ਗਿਆ ਤਾਂ ਇਸ ਨੂੰ ਮੁੜ ਦੇਵਤਿਆਂ ਦੇ ਹਵਾਲੇ ਕਰ ਦਿਤਾ ਗਿਆ।

ਭਿਰਗੂ ਦਸ ਪਰਜਾਪਤੀਆਂ ਵਿਚੋਂ ਇਕ ਗਿਣਿਆ ਜਾਂਦਾ ਹੈ।

ਭਿਰਗੂ ਦੀ ਚਿਤਰਾਂ ਵਿਚ ਦਾਹੜੀ ਨਹੀਂ ਵਿਖਾਈ ਜਾਂਦੀ। ਇਕ ਵਾਰ ਦਖਸ਼ ਦੇ ਮਹਿਲ ਵਿਚ ਝਗੜਾ ਹੋ ਗਿਆ। ਭਿਰਗੂ ਆਪਣੇ ਭਰਾ ਵਲ ਹੋ ਕੇ ਲੜਿਆ ਤੇ ਸ਼ਿਵ ਨੇ ਉਸ ਦੀ ਦਾਹੜੀ ਨੋਚ ਲਈ।

ਭਿਰਗੂ ਸੰਹਿਤਾ : ਇਕ ਪ੍ਰਾਚੀਨ ਦਸਤਾਵੇਜ਼ਾਂ ਦਾ ਸੰਗ੍ਰਹਿ, ਜੋ ਰਿਸ਼ੀ ਭਿਰਗੂ ਦਾ ਲਿਖਿਆ ਮੰਨਿਆ ਜਾਂਦਾ ਹੈ। ਇਸ ਗ੍ਰੰਥ ਵਿਚ, ਵਿਸ਼ਵਾਸ਼ ਅਨੁਸਾਰ, ਹਰੇਕ ਜੀਵ ਦਾ ਜੀਵਨ-ਇਤਿਹਾਸ ਅਗਲੇ ਪਿਛਲੇ ਸਭ ਜਨਮਾਂ ਦਾ ਦਰਜ ਹੈ। ਸਿਰਫ਼ ਇਹ ਲੱਭਣ ਦੀ ਲੋੜ ਹੈ ਕਿ ਕਿਹੜਾ ਬਿਆਨ ਉਸ ਉਤੇ ਢੁਕਦਾ ਹੈ। ਇਹ ਗ੍ਰੰਥ ਨਾ ਸਿਰਫ਼ ਵਰਤਮਾਨ ਜਨਮ ਬਾਰੇ ਹੀ ਦਸਦਾ ਹੈ, ਸਗੋਂ ਅਗਲੇ ਪਿਛਲੇ ਜਨਮਾਂ ਬਾਰੇ ਵੀ।

(ਭ-56) **ਭੀਸ਼ਮ ਅਸ਼ਟਮੀ ਵਰਤ** :

ਮਾਘ ਮਹੀਨੇ ਦੀ ਚਾਨਣ ਪੱਖ ਦੀ ਅਠਵੀਂ ਤਿੱਥ ਨੂੰ ਭੀਸ਼ਮ ਅਸ਼ਟਮੀ ਕਹਿੰਦੇ ਹਨ। ਇਸ ਤਿੱਥ ਨੂੰ ਹੀ ਭੀਸ਼ਮ ਨੇ ਸਰੀਰ ਤਿਆਗਿਆ ਸੀ। ਇਸ ਤਿੱਥੀ ਨੂੰ ਵਰਤ ਰਖਣ ਤੇ ਭੀਸ਼ਮ ਪਿਤਾਮਾ ਨਮਿਤ ਤਰਪਣ ਕਰਨ ਦਾ, ਬੜਾ ਮਹਾਤਮ ਦਸਿਆ ਜਾਂਦਾ ਹੈ। ਭੀਸ਼ਮ ਨੇ ਜੀਵਨ ਭਰ ਵਿਆਹ ਨਹੀਂ ਸੀ ਕੀਤਾ ਅਤੇ ਆਪਣਾ ਸਾਰਾ ਜੀਵਨ ਲੋਕ-ਸੇਵਾ ਵਿਚ ਗੁਜ਼ਾਰਿਆ। ਇਸ ਲਈ ਧਰਮ-ਸ਼ਾਸਤਰਾਂ ਅਨੁਸਾਰ ਜੋ ਸ਼ਖ਼ਸ ਇਸ ਤਿੱਥੀ ਨੂੰ ਤਿਲ, ਗੰਧ, ਫੁੱਲ, ਗੰਗਾ ਜਲ ਤੇ ਕੁੱਸਾ ਘਾਹ ਨਾਲ ਭੀਸ਼ਮ ਦਾ ਸ਼ਰਾਧ ਤੇ ਤਰਪਣ ਕਰਦਾ ਹੈ ਉਸ ਨੂੰ ਮੁਕਤੀ ਮਿਲਦੀ ਹੈ।

ਭੀਸ਼ਮ ਦੀ ਕਥਾ ਇਸ ਪ੍ਰਕਾਰ ਹੈ : ਭੀਸ਼ਮ ਚੰਦਰਵੰਸ਼ੀ ਰਾਜੇ ਸ਼ਾਨਤਨੂ ਦੀ ਇਸਤ੍ਰੀ ਗੰਗਾ ਦੀ ਕੁਖੋਂ ਜੰਮਿਆ। ਭੀਸ਼ਮ ਜਦੋਂ ਜਵਾਨ ਸੀ ਤਾਂ ਇਕ ਵਾਰ ਇਸ ਦੇ ਪਿਤਾ ਸ਼ਿਕਾਰ ਖੇਡਦੇ ਖੇਡਦੇ ਜੰਗਲ ਵਿਚ ਬਾਕੀ ਸਾਥੀਆਂ ਨਾਲੋਂ ਨਿਖੜ ਗਏ। ਗੰਗਾ ਪਾਰ ਕਰਨ ਲਗਿਆਂ ਇਨ੍ਹਾਂ ਦੀ ਨਜ਼ਰ ਇਕ ਮੱਲਾਹ ਦੀ ਕੰਨਿਆਂ ਸਤਯਗੰਧਾ ਤੇ ਪਈ, ਜੋ ਬੜੀ ਸੁੰਦਰ ਸੀ। ਰਾਜਾ ਉਸ ਦੇ ਰੂਪ ਉਤੇ ਮੋਹਿਤ ਹੋ ਗਿਆ ਤੇ ਮੱਲਾਹ ਤੋਂ ਉਸ ਲੜਕੀ ਦੀ ਬਾਂਹ ਮੰਗੀ। ਮੱਲਾਹ ਨਾ ਮੰਨਿਆ ਕਿਉਂ ਜੋ ਉਸ ਦਾ ਖ਼ਿਆਲ ਸੀ ਕਿ ਜੇ ਸਤਯਗੰਧਾ ਰਾਣੀ ਬਣ ਵੀ ਗਈ ਤਾਂ ਕੀ ਲਾਭ ਜਦੋਂ ਕਿ ਉਸ ਦੀ ਔਲਾਦ ਰਾਜਾ ਨਹੀਂ ਬਣ ਸਕਦੀ।

ਰਾਜਾ ਬੜਾ ਦੁਖੀ ਹੋਇਆ। ਇਕ ਦਿਨ ਉਸ ਨੇ ਇਹ ਸਾਰੀ ਗੱਲ ਆਪਣੇ ਪੁੱਤਰ ਭੀਸ਼ਮ ਨੂੰ ਦੱਸੀ। ਭੀਸ਼ਮ ਦਾ ਆਪਣੇ ਪਿਤਾ ਨਾਲ ਬੜਾ ਪ੍ਰੇਮ ਸੀ ਤੇ ਉਹ ਉਸੇ ਛਿੰਨ ਮੱਲਾਹ ਕੋਲ ਗਏ ਤੇ ਕੰਨਿਆਂ ਦਾ ਵਿਆਹ ਰਾਜੇ ਨਾਲ ਕਰਨ ਲਈ ਜ਼ੋਰ ਪਾਇਆ। ਪਰ ਮੱਲਾਹ ਨੇ ਇਕੋ ਗੱਲ ਉਤੇ ਜ਼ੋਰ ਦਿਤਾ ਕਿ ਉਸ ਦੀ ਕੰਨਿਆਂ ਦੀ ਔਲਾਦ ਰਾਜ ਦੀ ਉਤਰਾਧਿਕਾਰੀ ਨਹੀਂ ਬਣ ਸਕੇਗੀ। ਭੀਸ਼ਮ ਨੇ ਉਸੇ ਵੇਲੇ ਪ੍ਰਤਿਗਿਆ ਲਈ ਕਿ ਉਹ ਸਾਰੀ ਉਮਰ ਵਿਆਹ ਨਹੀਂ ਕਰੇਗਾ ਤੇ ਉਸ ਦੀ ਕੰਨਿਆਂ ਦੀ ਔਲਾਦ ਹੀ ਰਾਜੇ ਦੇ ਮਰਨ ਉਪਰੰਤ ਗੱਦੀ ਦੀ ਅਧਿਕਾਰੀ ਹੋਵੇਗੀ। ਮੱਲਾਹ ਕੰਨਿਆਂ ਦਾ ਵਿਆਹ ਕਰਨਾ ਮੰਨ ਗਿਆ। ਆਪਣੀ ਪ੍ਰਤਿਗਿਆ ਪੂਰੀ ਕਰਨ ਲਈ ਭੀਸ਼ਮ ਨੇ ਸਾਰੀ ਉਮਰ ਵਿਆਹ ਨਹੀਂ ਕਰਵਾਇਆ। ਰਾਜਾ ਸ਼ਾਨਤਨੂ ਨੇ ਭੀਸ਼ਮ ਨੂੰ ਵਰ ਦਿਤਾ ਕਿ ਉਹ ਕਿਸੇ ਦੇ ਮਾਰਨ ਨਾਲ ਨਹੀਂ ਮਰੇਗਾ ਸਗੋਂ ਆਪਣੀ ਇੱਛਾ ਨਾਲ ਉਸ ਦੀ ਮ੍ਰਿਤੂ ਹੋਵੇਗੀ।

ਮਹਾਂਭਾਰਤ ਦੇ ਯੁੱਧ ਵਿਚ ਭੀਸ਼ਮ ਨੇ ਕੌਰਵਾਂ ਦਾ ਸਾਥ ਦਿਤਾ ਤੇ ਪਾਂਡਵਾਂ ਨੂੰ ਬੜੇ ਹੱਥ ਵਿਖਾਏ। ਕ੍ਰਿਸ਼ਨ ਜੋ ਪਾਂਡਵਾਂ ਦਾ ਸਾਥ ਦੇ ਰਹੇ ਸਨ, ਨੇ ਪ੍ਰਤਿਗਿਆ ਕੀਤੀ ਹੋਈ ਸੀ ਤੇ ਦੁਰਯੋਧਨ ਨੂੰ ਬਚਨ ਦਿਤਾ ਹੋਇਆ ਸੀ, ਉਹ ਯੁੱਧ ਵਿਚ ਅਰਜਨ ਦਾ ਸਾਥ ਤਾਂ ਦੇਵੇਗਾ, ਪਰ ਹਥਿਆਰ ਨਹੀਂ ਚੁਕੇਗਾ। ਭੀਸ਼ਮ ਨੇ ਦ੍ਰਿੜ੍ਹ ਇਰਾਦਾ ਕੀਤਾ ਹੋਇਆ

ਸੀ ਕਿ ਉਹ ਕ੍ਰਿਸ਼ਨ ਦੀ ਇਸ ਪ੍ਰਤਿਗਿਆ ਨੂੰ ਭੰਗ ਕਰਾ ਕੇ ਰਹੇਗਾ। ਭੀਸ਼ਮ ਨੇ ਪਾਂਡਵਾਂ ਦੇ ਅਜਿਹੇ ਆਹੂ ਲਾਹੇ ਕਿ ਅਖ਼ੀਰ ਕ੍ਰਿਸ਼ਨ ਨੂੰ ਹਥਿਆਰ ਚੁਕਣਾ ਹੀ ਪਿਆ ਤੇ ਉਹਨਾਂ ਕ੍ਰਿਸ਼ਨ ਚੱਕਰ ਨਾਲ ਭੀਸ਼ਮ ਨੂੰ ਮਾਰਨਾ ਚਾਹਿਆ। ਭੀਸ਼ਮ ਕੇਵਲ ਕ੍ਰਿਸ਼ਨ ਦੀ ਪ੍ਰਤਿਗਿਆ ਹੀ ਭੰਗ ਕਰਨੀ ਚਾਹੁੰਦਾ ਸੀ, ਸੋ ਉਸ ਨੇ ਉਸੇ ਖਿਣ ਯੁਧ ਬੰਦ ਕਰ ਦਿਤਾ।

ਮਹਾਂਭਾਰਤ ਦੇ ਯੁੱਧ ਦੀ ਸਮਾਪਤੀ ਪਿਛੋਂ ਵੀ ਭੀਸ਼ਮ ਯੁਧਿਸ਼ਟਰ ਨੂੰ ਰਾਜਨੀਤੀ ਤੇ ਸਦਾਚਾਰ ਨੀਤੀ ਅਤੇ ਲੋਕ-ਵਿਵਹਾਰ ਦੀ ਅਮੁਲ ਸ਼ਿਖਸ਼ਾਵਾਂ ਦੇਂਦੇ ਰਹੇ।

(ਭ-57) **ਭੀਸ਼ਮਸਰ :**

ਅਲਾਵਲਪੁਰ ਦੇ ਨੇੜੇ ਮੁਹੰਮਦਪੁਰ ਵਿਖੇ ਇਕ ਪੱਕਾ ਸਰੋਵਰ ਹੈ ਜਿਸ ਨੂੰ ਭੀਸ਼ਮਸਰ ਕਹਿੰਦੇ ਹਨ, ਕਿਹਾ ਜ ਦਾ ਹੈ ਕਿ ਇਹ ਪਾਂਡਵਾਂ ਦੇ ਦਾਦੇ ਭੀਸ਼ਮ ਪਿਤਾਮਾ ਨੇ ਬਣਵਾਇਆ ਸੀ। ਹਿੰਦੂ ਇਸ ਅਸਥਾਨ ਨੂੰ ਬੜਾ ਪਾਵਨ ਮੰਨਦੇ ਹਨ ਅਤੇ ਇਥੇ ਹਰ ਸਾਲ, ਹੋਲੀ, ਚੇਤ ਚੌਦਸ, ਬਿਸਾਖੀ ਤੇ ਦਿਵਾਲੀ ਉਤੇ ਮੇਲੇ ਲਗਦੇ ਹਨ।

(ਭ-58) **ਭੀਸ਼ਮਾ ਦੇ ਦੀਵੇ :**

ਕੱਤਕ ਦੇ ਮਹੀਨੇ ਤੀਵੀਆਂ ਮਹਾਂਭਾਰਤ ਦੇ ਪ੍ਰਸਿਧ ਯੋਧੇ ਭੀਸ਼ਮ ਦੀ ਯਾਦ ਵਿਚ ਇਕ ਪੰਜ ਦਿਨਾਂ ਦਾ ਉਤਸਵ ਮਨਾਂਦੀਆਂ ਹਨ। ਤੀਵੀਆਂ ਬ੍ਰਾਹਮਣਾਂ ਦੇ ਘਰ ਦੀਵੇ ਲੈ ਕੇ ਜਾਂਦੀਆਂ ਹਨ। ਬ੍ਰਾਹਮਣ ਦੀ ਪਤਨੀ ਇਸ ਉਤਸਵ ਦੇ ਦਿਨੀਂ ਕਿਸੇ ਨਵੇਕਲੇ ਥਾਂ ਗੋਹੇ ਦਾ ਪੋਚਾ ਦੇ ਕੇ ਤੇ ਕੋਲ ਦੀਵੇ ਬਾਲ ਕੇ ਰਖਦੀ ਹੈ ਤੇ ਲੰਮੀ ਪਈ ਰਹਿੰਦੀ ਹੈ। ਦੀਵਿਆਂ ਵਿਚ ਸਰਹੋਂ ਦਾ ਤੇਲ ਪਾਇਆ ਜਾਂਦਾ ਹੈ। ਦੀਵੇ ਵਿਚ ਲਾਲ ਰੰਗ ਦੀਆਂ ਵਟੀਆਂ, ਜੋ ਸਰਹੋਂ ਦੀਆਂ ਟਹਿਣਾਂ ਦੁਆਲੇ ਲਪੇਟੀਆਂ ਹੁੰਦੀਆਂ ਹਨ ਰਖੀਆਂ ਜਾਂਦੀਆਂ ਹਨ। ਸੂਰਜ ਢਲਣ ਸਮੇਂ ਤੀਵੀਆਂ ਦੀਵਿਆਂ ਦੀ ਪ੍ਰਕਰਮਾ ਕਰ ਕੇ ਪ੍ਰਨਾਮ ਕਰਦੀਆਂ ਹਨ।

ਇਨ੍ਹੀਂ ਦਿਨੀਂ, ਹਿੰਦੂ ਤੀਵੀਆਂ ਹਰ ਰੋਜ਼ ਸਵੇਰੇ ਜਾਗ ਕੇ ਇਸ਼ਨਾਨ ਕਰਦੀਆਂ ਹਨ। ਦਿਨ ਵਿਚ ਕੇਵਲ ਇਕੋ ਵਾਰ ਭੋਜਨ ਖਾਧਾ ਜਾਂਦਾ ਹੈ। ਜਿਸ ਵਿਚ ਕੁਝ ਤਰਲ ਪਦਾਰਥ ਦੁੱਧ ਤੇ ਧਰਤੀ ਅੰਦਰ ਉਗੀਆਂ ਸਬਜ਼ੀਆਂ ਤੇ ਅੰਨ ਹੁੰਦਾ ਹੈ। ਪੰਜਵੇਂ ਦਿਨ ਸਰਘੀ ਵੇਲੇ ਦੇ ਇਸ਼ਨਾਨ ਪਿਛੋਂ ਪੰਜ ਆਟੇ ਦੇ ਬਣੇ ਦੀਵੇ ਬਾਲੇ ਜਾਂਦੇ ਹਨ, ਇਕ ਪਿੰਡ ਦੇ ਮੁਖ ਦਰਵਾਜ਼ੇ ਉਤੇ ਰਖਿਆ ਜਾਂਦਾ ਹੈ ਤੇ ਬਾਕੀ ਚੌਰਾਹੇ ਵਿਚ, ਪਿੱਪਲ ਦੇ ਬ੍ਰਿਛ ਹੇਠ ਮੰਦਰ ਤੇ ਕਿਸੇ ਨੁਦੀ ਜਾਂ ਤੁਲਾਬ ਦੇ ਕੰਢੇ ਰਖੇ ਜਾਂਦੇ ਹਨ। ਜਦੋਂ ਦੀਵੇ ਬੁਝ ਜਾਣ ਤਾਂ ਦੀਵੇ ਦੀ ਕਾਲਖ ਨੂੰ ਅੱਖਾਂ ਤੇ ਉਂਗਲਾਂ ਉਤੇ ਮਲਿਆ ਜਾਂਦਾ ਹੈ ਤੇ ਦੀਵੇ ਵਿਚਲਾ ਤੇਲ ਨਹੁੰਆਂ ਉਤੇ ਲਗਾਇਆ ਜਾਂਦਾ ਹੈ। ਇਸ ਗੀਤ ਦਾ ਮੰਤਵ ਇਹ ਹੈ ਕਿ ਭੀਸ਼ਮ ਨੂੰ ਪ੍ਰੇਰਿਆ ਜਾਵੇ ਕਿ ਉਹ ਬਦ-ਰੂਹਾਂ ਨੂੰ ਇਸ ਘਰ ਤੋਂ ਪਰੇਡੇ ਰਖੇ।

ਇਸ ਗੀਤ ਦੇ ਸਬੰਧ ਵਿਚ ਇਕ ਦੰਦ-ਕਥਾ ਵੀ ਪ੍ਰਚਲਤ ਹੈ : ਇਕ ਵਾਰ ਇਕ ਰਾਜਾ, ਜਿਸ ਦੇ ਘਰ ਔਲਾਦ ਨਹੀਂ ਸੀ ਹੁੰਦੀ, ਨੇ ਆਪਣੀਆਂ ਸੱਤਾਂ ਰਾਣੀਆਂ ਨੂੰ ਮਾਰ ਦੇਣ ਦੀ ਧਮਕੀ ਦਿਤੀ ਜੇ ਉਨ੍ਹਾਂ ਵਿਚੋਂ ਕਿਸੇ ਨੇ ਵੀ ਬੱਚੇ ਨੂੰ ਜਨਮ ਨਾ ਦਿਤਾ। ਇਕ ਰਾਣੀ ਨੇ, ਬਿੱਲੀ ਦਾ ਬੱਚਾ ਲਿਆ ਕੇ ਆਪਣੀ ਗੋਦ ਲੈ ਲਿਆ ਤੇ ਕਿਹਾ ਕਿ ਉਸ ਦੇ ਘਰ ਲੜਕੀ ਨੇ ਜਨਮ ਲਿਆ ਹੈ ਜਿਸ ਨੇ 12 ਸਾਲ ਮੂੰਹ ਨਹੀਂ ਲਗਣਾ ਸੋ ਉਸ ਨੂੰ ਭੋਰੇ ਵਿਚ ਪਾ ਦਿਤਾ। ਪਰ ਜਦੋਂ ਵਿਆਹ ਦਾ ਸਮਾਂ ਆਇਆ ਤਾਂ ਉਹ ਰਾਣੀ ਚਿੰਤਾ ਵਿਚ ਡੁਬ ਗਈ ਪਰ ਭੀਸ਼ਮ ਜੋ ਬਿੱਲੀ ਉਤੇ ਇਸ ਲਈ ਪ੍ਰਸੰਨ ਸੀ ਕਿ ਉਸ ਨੇ ਭੀਸ਼ਮ ਦਿਵਸ ਉਤੇ ਦੀਵਿਆਂ ਦੀ ਰਾਖੀ ਕੀਤੀ ਸੀ, ਫਲਸਰੂਪ ਉਸ ਬਿੱਲੀ ਨੂੰ ਸੁੰਦਰ ਲੜਕੀ ਵਿਚ ਬਦਲ ਦਿਤਾ ਗਿਆ। ਦੀਵਿਆਂ ਦੀ ਕਾਲਖ ਤੇ ਤੇਲ ਨੂੰ, ਮੁਟਿਆਰਾਂ ਆਪਣੇ ਰੂਪ ਨੂੰ ਚਮਕਾਣ ਲਈ ਵਰਤਦੀਆਂ ਹਨ।

(ਭ-59) **ਭੀਲਣੀ :**

ਭੀਲ ਜਾਤੀ ਦੀ ਇਕ ਤੀਵੀਂ; ਰਵਾਇਤ ਹੈ ਕਿ ਇਸ ਦੇ ਜੂਠੇ ਬੇਰ ਸ੍ਰੀ ਰਾਮ ਚੰਦਰ ਨੇ ਖਾਧੇ ਸਨ। ਇਸ ਦਾ ਅਸਲੀ ਨਾਂ ਸ਼ਬਰੀ ਸੀ। ਇਹ ਮਤੰਗ ਰਿਸ਼ੀ ਦੀ ਚੇਲੀ ਸੀ ਤੇ ਪੰਪਾਸਰ ਦੇ ਕੰਢੇ ਰਹਿੰਦੀ ਸੀ। ਬਨਬਾਸ ਦੇ ਦਿਨੀਂ ਸ੍ਰੀ ਰਾਮ ਚੰਦਰ ਜੀ ਕੁਝ ਚਿਰ, ਸ਼ਬਰੀ ਦੇ ਆਸ਼ਰਮ ਵਿਚ ਠਹਿਰੇ ਅਤੇ ਇਥੇ ਹੀ ਉਨ੍ਹਾਂ ਨੇ ਭੀਲਣੀ ਦੇ ਜੂਠੇ ਬੇਰ, ਪਿਆਰ ਵਿਚ ਮੁਗਧ ਹੋ ਕੇ ਖਾਧੇ ਸਨ। ਇਥੇ ਹੀ ਸ੍ਰੀ ਰਾਮ ਚੰਦਰ ਜੀ ਦੇ ਸਾਹਮਣੇ ਭੀਲਣੀ ਆਪਣੀ ਚਿਤਾ ਬਣਾ ਕੇ ਭਸਮ ਹੋ ਗਈ।

(ਭ-60) **ਭੁੱਗੇ ਦਾ ਵਰਤ :**

ਪੋਹ ਦੇ ਮਹੀਨੇ ਭੁੱਗੇ ਦਾ ਵਰਤ ਰਖਿਆ ਜਾਂਦਾ ਹੈ। ਇਹ ਵਰਤ ਭਰਾਵਾਂ ਦੀ ਦੀਰਘ ਆਯੂ ਲਈ ਰਖਿਆ ਜਾਂਦਾ ਹੈ। ਇਸ ਵਰਤ ਵਿਚ ਬਹੁਤੇ ਬੰਧੇਜ ਨਹੀਂ। ਪੰਜਾਬ ਦੇ ਕਈ ਪਿੰਡਾਂ ਵਿਚ, ਤਿਲਾਂ ਨੂੰ ਕੁਟ ਕੇ ਤੇ ਗੁੜ ਪਾ ਕੇ ਪਿੰਨੀਆਂ ਬਣਾਈਆਂ ਜਾਂਦੀਆਂ ਹਨ ਅਤੇ ਵਰਤ ਵਾਲੇ ਦਿਨ ਖਾਧੀਆਂ ਜਾਂਦੀਆਂ ਹਨ।

(ਭ-61) **ਭੁੰਜੇ ਸੌਣਾ :**

ਸਮਾਜਕ ਤੇ ਧਾਰਮਿਕ ਮੌਕਿਆਂ ਉਤੇ ਕਈ ਹਿੰਦੂ ਰੀਤ ਵਜੋਂ ਭੁੰਜੇ ਸੌਂਦੇ ਹਨ, ਤੀਰਥ ਯਾਤਰਾ ਸਮੇਂ ਸਨਾਤਨੀ ਵਿਚਾਰਾਂ ਵਾਲੇ ਹਿੰਦੂ ਭੋਇੰ ਉਤੇ ਹੀ ਰਾਤ ਨੂੰ ਬਿਸਤਰ ਵਿਛਾ ਕੇ ਲੇਟਦੇ ਹਨ। ਮੰਜੇ ਉਤੇ ਸੌਣ ਨਾਲ, ਦੇਵਤੇ ਦੀ ਪੂਰੀ ਮਾਣ-ਪ੍ਰਤਿਸ਼ਟਾ ਨਹੀਂ ਹੋਈ ਮੰਨੀ ਜਾਂਦੀ ਤੇ ਤੀਰਥਾਂ ਦਾ ਪੂਰਾ ਮਹਾਤਮ ਨਹੀਂ ਮਿਲਦਾ। ਫਿਰ ਧਰਤੀ ਮਾਤਾ ਵੀ ਹੈ ਤੇ ਦੇਵੀ ਵੀ। ਤੀਰਥਾਂ ਦੇ ਭਰਮਣ ਸਮੇਂ ਧਰਤੀ ਉਤੇ ਸੌਣ ਦਾ ਦੂਹਰਾ ਮਹਾਤਮ ਹੈ, ਇੰਜ ਧਰਤੀ ਮਾਤਾ ਦੀ ਵੀ ਬਖ਼ਸ਼ਿਸ਼ ਰਹਿੰਦੀ ਹੈ।

ਕਈ ਹਿੰਦੂ ਜਾਤੀਆਂ ਵਿਚ, ਬੱਚੇ ਦੇ ਜਨਮ ਸਮੇਂ ਸੂਤਕ ਦੇ ਦਿਨੀਂ ਭੁੰਜੇ ਸੌਣ ਦੀ ਰੀਤ ਹੈ।

(ਭ-62) **ਭੁੱਟਾ ਵਾਹਣ :**

ਇਹ ਬਹਾਵਲਪੁਰ ਜ਼ਿਲੇ ਦਾ ਇਕ ਪ੍ਰਾਚੀਨ ਕਸਬਾ ਹੈ। ਇਥੇ ਕਦੇ ਭੱਟੀਆਂ ਦੀ ਕੋਈ ਸ਼ਾਖ ਭੁੱਟਾ ਵਸਿਆ ਕਰਦੀ ਸੀ, ਜਿਸ ਤੋਂ ਇਸ ਦਾ ਨਾਂ 'ਭੁੱਟਾ ਵਾਹਣ' ਪੈ ਗਿਆ। ਵਾਹਣ ਦੇ ਅਰਥ ਸਿੰਧੀ ਵਿਚ ਵਸੇਂ ਦੇ ਹਨ।

ਇਕ ਦੰਦ-ਕਥਾ ਅਨੁਸਾਰ ਜੋ ਭੁੱਟਾ ਵਾਹਣ ਵਿਚ ਪ੍ਰਚਲਤ ਹੈ, ਸੱਸੀ ਇਥੋਂ ਦੇ ਵਸਨੀਕ, ਥਾਣੀ ਬ੍ਰਾਹਮਣ ਦੀ ਧੀ ਸੀ, ਅਤੇ ਜਦੋਂ ਬ੍ਰਾਹਮਣ ਨੇ ਇਸ ਦੀ ਪਤ੍ਰੀ ਬਣਾਈ ਤਾਂ ਪਤਾ ਲਗਾ ਕਿ ਇਸ ਦਾ ਇਸ਼ਕ ਇਕ ਮੁਸਲਮਾਨ ਬਲੋਚ ਨਾਲ ਹੋਵੇਗਾ। ਆਪਣੀ ਕੁੱਲ ਨੂੰ ਬਦਨਾਮੀ ਤੋਂ ਬਚਾਣ ਲਈ ਬ੍ਰਾਹਮਣ ਨੇ ਸੱਸੀ ਨੂੰ ਇਕ ਸੰਦੂਕ ਵਿਚ ਬੰਦ ਕਰ ਕੇ, ਪਹਿਲੀ ਚੇਤਰ ਨੂੰ, ਮੰਗਲਵਾਰ ਦੀ ਰਾਤ ਦਰਿਆ ਵਿਚ ਰੋੜ੍ਹ ਦਿਤਾ ਸੀ। ਇਹ ਦੰਦ-ਕਥਾ ਸਾਰੇ ਪੰਜਾਬ ਵਿਚ ਪ੍ਰਚਲਤ ਹੈ। ਪਰ ਭੁੱਟਾ ਵਾਹਣ ਦੀਆਂ ਸਨਾਥਕ ਰਵਾਇਤਾਂ ਅਨੁਸਾਰ ਸੱਸੀ ਭੁੱਟਾ ਵਾਹਣ ਵਿਖੇ ਹੀ ਜੰਮੀ।

ਸੱਸੀ ਨੂੰ ਸੰਦੂਕ ਵਿਚ ਬੰਦ ਕਰ ਕੇ ਜਿਸ ਥਾਂ ਤੇ ਦਰਿਆ ਵਿਚ ਰੋਹੜਿਆ ਗਿਆ ਸੀ, ਉਸ ਨੂੰ 'ਤਿਰਮੂੰਹੀ' ਕਹਿੰਦੇ ਹਨ ਅਤੇ ਉਹ ਸਥਾਨ ਅਜੇ ਵੀ ਭੁੱਟਾ ਵਾਹਣ ਦੇ ਲੋਕ ਪੂਜਦੇ ਹਨ।

ਇਸੇ ਭੁੱਟਾ ਵਾਹਣ ਵਿਖੇ ਇਕ ਥਾਂ ਬੜੀ ਪਵਿਤਰ ਮੰਨੀ ਜਾਂਦੀ ਹੈ। ਇਸ ਬਾਰੇ ਰਵਾਇਤ ਪ੍ਰਚਲਤ ਹੈ ਕਿ ਜੇ ਕੋਈ ਤੀਵੀਂ ਇਥੇ ਬੱਚੇ ਨੂੰ ਜਨਮ ਦੇਵੇ, ਤਾਂ ਉਸ ਬੱਚੇ ਦੀ ਸੰਸਾਰ ਭਰ ਵਿਚ ਪ੍ਰਸਿਧੀ ਹੋਵੇਗੀ ਜਾਂ ਤਾਂ ਉਹ ਅਬੂ ਫ਼ਜ਼ਲ ਵਾਂਙ ਰਾਜਨੀਤਕ ਹੋਵੇਗਾ ਜਾਂ ਫ਼ਿਆਜ਼ੀ ਵਾਂਙ ਵਿਦਵਾਨ ਜਾਂ ਸੱਸੀ ਵਾਂਙ ਪ੍ਰੇਮੀ। ਜਾਂ ਕਿਸੇ ਹੋਰ ਢੰਗ ਨਾਲ ਪ੍ਰਸਿਧ ਹੋਵੇਗਾ। ਅਬੂ ਫ਼ਜ਼ਲ ਤੇ ਫ਼ਿਆਜ਼ੀ ਜੋ ਮੁੱਲਾ ਮੁਬਾਰਕ ਦੇ ਪੁੱਤਰ ਸਨ, ਇਸੇ ਭੁੱਟਾ ਵਾਹਣ ਵਿਚੋਂ ਜੰਮੇ ਮੰਨੇ ਜਾਂਦੇ ਹਨ।

(ਭ-63) **ਭੁੱਲਰ :**

ਜੱਟਾਂ ਦੀ ਇਕ ਜਾਤੀ। 'ਭੁੱਲਰ' 'ਹੇਰ' ਤੇ 'ਮਾਨ' ਕਬੀਲਿਆਂ ਵਾਲੇ ਆਪਣੇ ਆਪ ਨੂੰ 'ਅਸਲ' ਜੱਟ ਅਖਵਾਉਂਦੇ ਹਨ ਤੇ ਕਹਿੰਦੇ ਹਨ ਕਿ ਉਹ ਮਹਾਂਦਿਉ ਦੀਆਂ ਜਟਾਵਾਂ ਵਿਚੋਂ ਉਪਜੇ। ਇਹ ਤਿੰਨ ਕਬੀਲੇ ਆਪਣੇ ਆਪ ਨੂੰ ਢਾਈ ਗਿਣਦੇ ਹਨ, ਹੇਰ ਕਬੀਲੇ ਨੂੰ ਅੱਧਾ ਗਿਣਿਆ ਜਾਂਦਾ ਹੈ। ਭੁੱਲਰ ਮਾਲਵੇ ਨੂੰ ਆਪਣਾ ਮੂਲ ਅਸਥਾਨ ਦਸਦੇ ਹਨ।

ਮਾਨ ਕਬੀਲੇ ਦੇ ਜੱਟਾਂ ਅਨੁਸਾਰ 'ਮਾਨ', 'ਭੁੱਲਰ' ਤੇ 'ਹੇਰ' ਰਾਜਪੂਤੀ ਕਬੀਲੇ ਉਨ੍ਹਾਂ ਮੁਢਲੇ ਕਸ਼ਤਰੀਆਂ 'ਚੋਂ ਹਨ, ਜੋ ਰਾਜਸਥਾਨ ਤੋਂ ਪੰਜਾਬ ਵਿਚ ਆ ਕੇ ਵਸੇ। ਮਾਝੇ ਤੇ ਮਾਲਵੇ ਵਿਚ, ਭੁੱਲਰ ਕਾਫ਼ੀ ਗਿਣਤੀ ਵਿਚ ਵਸਦੇ ਹਨ।

ਜੀਂਦ ਵਿਚ ਭੁੱਲਰ ਜਾਤੀ ਦਾ 'ਸਿਧ ਕੁਲੰਜਰ' ਹੈ, ਜਿਸ ਦੀ ਸਮਾਧ ਮਾੜੀ ਵਿਖੇ ਹੈ। ਇਥੇ ਇਹ ਹਰ ਮਹੀਨੇ 14 ਵਧੀ ਨੂੰ ਦੁੱਧ ਭੇਟ ਕਰਦੇ ਹਨ ਤੇ ਵਿਆਹ ਜਾਂ ਬੱਚੇ ਦੇ ਜਨਮ ਉਤੇ ਕਪੜਾ ਚਾੜ੍ਹਦੇ ਹਨ।

ਸਿਆਲਕੋਟ ਵਿਚ ਇਨ੍ਹਾਂ ਦਾ ਸਿਧ ਭੋਰਾ ਹੈ, ਜਿਸ ਦੀ ਖ਼ਾਨਗਾਹ ਉਤੇ ਵਿਆਹ ਸਮੇਂ ਇਹ ਆਸ਼ੀਰਵਾਦ ਲੈਣ ਜਾਂਦੇ ਹਨ।

ਭੁੱਲਰ ਹਿੰਦੂ ਤੇ ਮੁਸਲਮਾਨ ਦੋਹਾਂ ਜਾਤੀਆਂ ਵਿਚ ਮਿਲਦੇ ਹਨ।

(ਭ-64) **ਭੂਚਾਲ :**

ਲੋਕ-ਚਿੰਤਨ ਅਨੁਸਾਰ ਧੌਲੇ ਬਲਦ ਨੇ ਸਾਰੀ ਧਰਤੀ ਨੂੰ ਆਪਣੇ ਸਿੰਙਾਂ ਉਤੇ ਚੁਕਿਆ ਹੋਇਆ ਹੈ। ਜਦੋਂ ਉਹ ਬੋਝ ਹੇਠਾਂ ਥੱਕ ਜਾਂਦਾ ਹੈ ਤੇ ਆਪਣੇ ਇਕ ਸਿੰਙ ਤੋਂ ਦੂਜੇ ਸਿੰਙ ਉਤੇ ਬੋਝ ਬਦਲਦਾ ਹੈ ਤਾਂ ਧਰਤੀ ਕੰਬਦੀ ਹੈ। ਆਦਿ ਗ੍ਰੰਥ ਵਿਚ ਹਿੰਦੂਆਂ ਦੇ ਇਸ ਮਿਥਕ ਵਿਸ਼ਵਾਸ਼ ਦੀ ਖੰਡਨਾ ਕੀਤੀ ਹੈ :

ਜੇ ਕੋ ਬੁਝੈ ਹੋਵੈ ਸਚਿਆਰ
ਧਵਲੈ ਉਪਰ ਕੇਤਾ ਭਾਰ

ਕਈ ਹਿੰਦੂਆਂ ਦਾ ਵਿਚਾਰ ਹੈ ਕਿ ਵਿਸ਼ਨੂੰ ਦਾ ਅਵਤਾਰ, ਜੋ ਜੰਗਲੀ ਸੂਰ ਦੇ ਰੂਪ ਵਿਚ ਸੀ, ਨੇ ਧਰਤੀ ਨੂੰ ਆਪਣੇ ਬੋਝ ਉਤੇ ਚੁਕਿਆ ਹੋਇਆ ਹੈ ਤੇ ਇਹ ਆਪਣੀ ਇਕ ਨਾਸ ਤੋਂ ਦੂਜੀ ਨਾਸ ਉਤੇ ਜਦੋਂ ਬੋਝ ਬਦਲਦਾ ਹੈ ਤਾਂ ਭੂਚਾਲ ਆਉਂਦਾ ਹੈ।

ਇਕ ਧਾਰਨਾ ਅਨੁਸਾਰ ਜਦੋਂ ਪ੍ਰਮਾਤਮਾ ਗੁਨਾਹਾਂ ਦੀ

ਸਜ਼ਾ, ਲੋਕਾਂ ਨੂੰ ਦੇਣਾ ਚਾਹੁੰਦਾ ਹੈ, ਤਾਂ ਇਕ ਬਿੱਛੂ ਉਸ ਧੌਲੇ ਬਲਦ ਨੂੰ ਡੰਗ ਮਾਰਦਾ ਹੈ, ਜਿਸ ਦੇ ਸਿਰ ਉਤੇ ਪ੍ਰਿਥਵੀ ਹੈ, ਤੇ ਬਲਦ ਦੇ ਠਨੰਬਣ ਨਾਲ ਧਰਤੀ ਕੰਬਦੀ ਹੈ।

ਕਈਆਂ ਦਾ ਵਿਸ਼ਵਾਸ਼ ਹੈ ਕਿ ਧਰਤੀ ਉਤੇ ਜਦੋਂ ਬਹੁਤ ਅਪਰਾਧ ਹੋਣ ਅਤੇ ਧਰਤੀ ਉਨ੍ਹਾਂ ਅਪਰਾਧਾਂ ਦਾ ਭਾਰ ਸੰਭਾਲ ਨਾ ਸਕੇ, ਤਾਂ ਉਹ ਚੇਤਾਵਨੀ ਲਈ ਹੇਠੋਂ ਕੰਬ ਕੇ ਲੋਕਾਂ ਨੂੰ ਜਾਣੂੰ ਕਰਾਂਦੀ ਹੈ ਕਿ ਉਹ ਹੋਰ ਪਾਪ ਨਾ ਕਰਨ।

(ਭ-65) **ਭੂਤ ਸ਼ਿਲਾ :**

ਧਰਮਸਾਲਾ ਤੋਂ ਪੂਰਬ ਵਲ, ਚਾਰ ਮੀਲ ਦੀ ਵਿਥ ਉਤੇ ਚੋਰਣ ਨਦੀ ਦੇ ਕੰਢੇ ਕਨਿਆਰ ਨਾਂ ਦਾ ਨਗਰ ਹੈ, ਜੋ ਬੜਾ ਪੁਰਾਤਨ ਸਥਾਨ ਮੰਨਿਆ ਜਾਂਦਾ ਹੈ। ਇਥੇ ਕੁਝ ਸ਼ਿਲਾ ਲੇਖ ਮਿਲੇ ਹਨ, ਜੋ ਦੂਜੀ ਸਦੀ ਈਸਵੀ ਦੇ ਹਨ। ਇਹ ਸ਼ਿਲਾ ਲੇਖ ਬ੍ਰਹਮੀ ਤੇ ਖਰੋਸ਼ਟੀ ਲਿਪੀ ਵਿਚ ਹਨ।

ਇਥੇ ਹੀ ਸ਼ਮਸ਼ਾਨ ਘਾਟ ਵਿਚ, ਇਕ ਚੌੜਾ ਪੱਥਰ ਮਿਲਦਾ ਹੈ, ਜਿਸ ਨੂੰ ਭੂਤ ਸ਼ਿਲਾ ਕਿਹਾ ਜਾਂਦਾ ਹੈ ਤੇ ਜਿਸ ਬਾਰੇ ਇਕ ਦੰਦ ਕਥਾ ਇਉਂ ਪ੍ਰਚਲਤ ਹੈ :

ਇਕ ਬ੍ਰਾਹਮਣ ਚੇਲੇ ਨੇ ਇਕ ਭੂਤ ਅਥਵਾ ਬੇਤਾਲ ਨੂੰ ਮੰਤਰਾਂ ਨਾਲ ਕਾਬੂ ਕੀਤਾ ਹੋਇਆ ਸੀ ਤੇ ਉਸ ਤੋਂ ਆਪਣੇ ਖੇਤਾਂ ਵਿਚ ਹਲ ਵਾਹੁੰਦਾ ਤੇ ਹੋਰ ਨਿੱਕੇ ਵੱਡੇ ਕੰਮ ਕਰਵਾਂਦਾ ਸੀ। ਬ੍ਰਾਹਮਣ ਭੂਤ ਨੂੰ ਮਲ ਆਦਿ ਖਾਣ ਨੂੰ ਦੇਂਦਾ ਸੀ ਤੇ ਪੀਣ ਲਈ ਦਰਿਆ ਦੀ ਝੱਗ। ਇਕ ਦਿਨ ਜਦੋਂ ਉਹ ਬਾਹਰ ਤਿਉਹਾਰ ਉਤੇ ਗਿਆ ਹੋਇਆ ਸੀ ਉਸ ਦੀ ਪਤਨੀ ਨੇ ਤਿਉਹਾਰ ਵਾਲੇ ਦਿਨ, ਤਿਆਰ ਸਵਾਦੀ ਭੋਜਨ ਖਵਾਏ ਜੋ ਭੂਤ ਲਈ ਜ਼ਹਿਰ ਸਨ, ਸੋ ਉਹ ਭੂਤਸ਼ਿਲਾ ਉਤੇ ਜਾ ਕੇ ਬਹਿ ਗਿਆ ਤੇ ਹਰੇਕ ਜਿਊਂਦੀ ਚੀਜ਼ ਨੂੰ ਜੋ ਉਧਰੋਂ ਲੰਘਦੀ ਖਾ ਜਾਂਦਾ। ਜਦੋਂ ਬ੍ਰਾਹਮਣ ਆਇਆ ਤਾਂ ਉਸ ਨੇ ਮੇਖ ਮਾਰ ਕੇ ਭੂਤ ਨੂੰ ਪੱਥਰ ਨਾਲ ਹੀ ਜੜ੍ਹ ਦਿਤਾ। ਇਸ ਪੱਥਰ ਉਤੇ ਜੋ ਅੱਖਰ ਉਕਰੇ ਮਿਲਦੇ ਹਨ, ਉਹ ਮੰਤਰ ਹਨ, ਜੋ ਉਹ ਬ੍ਰਾਹਮਣ ਪੜ੍ਹਦਾ ਸੀ। ਉਸ ਥਾਂ ਉਤੇ ਹੁਣ ਇਕ ਇੰਦਰੂ ਨਾਗ ਦਾ ਸਥਾਨ ਹੈ। ਇੰਦਰੂ ਨਾਗ ਔੜ ਦੇ ਸਮੇਂ ਕਨਿਆਰਾ ਵਿਚ ਮੀਂਹ ਵਸਾਇਆ ਕਰਦਾ ਸੀ।

(ਭ-66) **ਭੂਤ ਨਾਥ ਦਾ ਮੰਦਰ :**

ਮੰਡੀ ਵਿਚ ਸ਼ਿਵ ਦਾ ਇਕ ਪ੍ਰਸਿਧ ਮੰਦਰ। ਇਸ ਮੰਦਰ ਵਿਚ, ਰੱਖੀ ਮੂਰਤੀ ਦੇ ਉਪਲਬਧ ਹੋਣ ਬਾਰੇ ਇਕ ਦਿਲਚਸਪ ਦੰਦ-ਕਥਾ ਪ੍ਰਚਲਤ ਹੈ : ਇਸ ਮੰਦਰ ਵਾਲੀ ਥਾਂ ਪਹਿਲਾਂ ਗਾਵਾਂ ਚਰਿਆ ਕਰਦੀਆਂ ਸਨ। ਇਕ ਗਊ ਨੇ ਕਈ ਦਿਨ ਦੁੱਧ ਨਾ ਦਿਤਾ। ਗਊ ਦੇ ਮਾਲਕ ਨੇ ਉਸ ਗਊ ਨੂੰ ਆਪਣੀ ਨਿਗਰਾਨੀ ਹੇਠ ਰਖਿਆ ਕਿ ਵੇਖੀਏ ਇਸ ਦਾ ਦੁੱਧ ਕਿਧਰ ਜਾਂਦਾ ਹੈ ਤਾਂ ਉਸ ਨੂੰ ਪਤਾ ਲੱਗਾ ਕਿ ਇਹ ਦੁੱਧ ਇਕ ਪੱਥਰ ਨੂੰ ਦੇ ਦੇਂਦੀ ਹੈ। ਇਹ ਖ਼ਬਰ ਸਾਰੇ ਇਲਾਕੇ ਵਿਚ ਫੈਲ ਗਈ ਤੇ ਰਾਜਾ ਅੰਬਰ ਸੈਨ ਕੋਲ ਵੀ ਪਹੁੰਚੀ। ਰਾਜੇ ਨੂੰ ਸੁਪਨੇ ਵਿਚ ਸ਼ਿਵ ਨੇ ਇਸ ਪੱਥਰ ਵਾਲੀ ਥਾਂ ਨੂੰ ਖੋਦਣ ਦਾ ਹੁਕਮ ਦਿਤਾ। ਜਦੋਂ ਇਹ ਪੱਥਰ ਵਾਲੀ ਥਾਂ ਖੋਦੀ ਗਈ ਤਾਂ ਹੇਠਾਂ ਇਕ ਮੂਰਤੀ ਮਿਲੀ ਜਿਸ ਨੂੰ ਮੰਦਰ ਵਿਚ ਸਥਾਪਿਤ ਕੀਤਾ ਗਿਆ। ਇਹ ਸ਼ਹਿਰ ਇਸੇ ਮੰਦਰ ਦੇ ਆਲੇ ਦੁਆਲੇ ਬਣਿਆ।

(ਭ-67) **ਭੂਤ ਪ੍ਰੇਤ :**

ਆਮ ਲੋਕਾਂ ਦਾ ਭੂਤ ਪ੍ਰੇਤ ਵਿਚ ਪੂਰਾ ਵਿਸ਼ਵਾਸ਼ ਹੈ। ਜਿਹੜੇ ਪ੍ਰਾਣੀ ਕਿਸੇ ਦੁਰਘਟਨਾ ਨਾਲ ਅਚਨਚੇਤੀ ਮਰ ਜਾਂਦੇ ਹਨ ਜਾਂ ਜਿਨ੍ਹਾਂ ਦਾ ਮਰਨ ਉਪਰੰਤ ਕਿਰਿਆ-ਕਰਮ ਰੀਤੀ ਅਨੁਸਾਰ ਨਹੀਂ ਕੀਤਾ ਜਾਂਦਾ, ਉਹ ਜੀਵਾਤਮਾ ਭੂਤ-ਪ੍ਰੇਤ ਬਣਦੇ ਹਨ। ਆਤਮਘਾਤੀ, ਵੱਬਾ ਨਾਲ ਮਰੇ ਜਾਂ ਸੂਲੀ ਤੇ ਚਾੜ੍ਹੇ ਪ੍ਰਾਣੀ ਵੀ ਮਰਨ ਉਪਰੰਤ ਭੂਤ ਬਣਦੇ ਮੰਨੇ ਜਾਂਦੇ ਹਨ।

ਭੂਤ ਕਈ ਪ੍ਰਕਾਰ ਦੇ ਹਨ। ਜਿਨ੍ਹਾਂ ਦੇ ਘਰ ਔਲਾਦ ਨਹੀਂ ਹੁੰਦੀ ਤੇ ਸੰਸਾਰ ਤੋਂ ਨਿਪੁਤੇ ਵਿਦਾ ਹੋ ਜਾਂਦੇ ਹਨ, ਉਹ ਸੰਸਾਰ ਤੋਂ ਨਿਰਾਸ ਜਾਣ ਕਰ ਕੇ ਭੂਤ ਬਣਦੇ ਹਨ। ਕਿਉਂ ਜੋ ਉਨ੍ਹਾਂ ਦਾ ਅੰਤਮ ਸੰਸਕਾਰ ਤੇ ਪਿੰਡ ਪੱਤਲ ਕਰਨ ਵਾਲਾ ਕੋਈ ਨਹੀਂ ਹੁੰਦਾ। ਮਨੂ ਅਨੁਸਾਰ ਲੜਕੇ ਨੂੰ ਪੁੱਤਰ ਇਸ ਲਈ ਕਿਹਾ ਜਾਂਦਾ ਹੈ ਕਿਉਂ ਜੋ ਪੁੱਤਰ ਪੂ ਨਾਂ ਦੇ ਨਰਕ ਤੋਂ ਤੁਰਾਂਦਾ ਹੈ, ਅਥਵਾ ਪੂ-ਤਰ।

ਜਿਹੜੇ ਪ੍ਰਾਣੀ ਮਰਨ ਉਪਰੰਤ ਦੱਬੇ ਜਾਂ ਸਾੜੇ ਨਹੀਂ ਜਾਂਦੇ ਅਤੇ ਉਨ੍ਹਾਂ ਦੀਆਂ ਲਾਸ਼ਾਂ ਰੁਲਦੀਆਂ ਰਹਿੰਦੀਆਂ ਹਨ, ਉਨ੍ਹਾਂ ਦੀ ਜੀਵਾਤਮਾ ਵੀ ਭੂਤ ਪ੍ਰੇਤ ਬਣਦੀ ਮੰਨੀ ਜਾਂਦੀ ਹੈ। ਇਸ ਲਈ ਕਈ ਜਾਤੀਆਂ ਵਿਚ ਰਵਾਜ ਹੈ ਕਿ ਜੇ ਮਰੇ ਪ੍ਰਾਣੀ ਦੀ ਲਾਸ਼ ਨਾ ਮਿਲੀ ਹੋਵੇ ਤਾਂ ਉਹ ਉਸ ਪ੍ਰਾਣੀ ਦਾ ਪੁਤਲਾ ਬਣਾ ਕੇ, ਉਸ ਦਾ ਬਾਕਾਇਦਾ ਸੰਸਕਾਰ ਕਰਦੇ ਹਨ। ਚਮਾਰਾਂ ਵਿਚ ਰਵਾਜ ਹੈ ਕਿ ਜਦੋਂ ਕੋਈ ਘਰੋਂ ਦੂਰ ਮਰ ਜਾਵੇ ਤਾਂ ਉਸ ਦੇ ਮ੍ਰਿਤਕ ਸਰੀਰ ਦਾ ਅੰਤਮ ਸੰਸਕਾਰ ਝਟ ਕਰ ਦਿਤਾ ਜਾਂਦਾ ਹੈ, ਪਰ ਜਦੋਂ ਉਨ੍ਹਾਂ ਦੇ ਘਰ ਵਾਲਿਆਂ ਨੂੰ ਮੌਤ ਦੀ ਖ਼ਬਰ ਮਿਲਦੀ ਹੈ ਤਾਂ ਉਹ ਉਸ ਦਾ ਪੁਤਲਾ ਬਣਾ ਕੇ ਕਿਰਿਆ ਕਰਮ ਕਰਦੇ ਹਨ।

ਬ੍ਰਾਹਮਣ ਦਾ ਭੂਤ ਸਭ ਤੋਂ ਵਧ ਹਾਨੀ ਪਹੁੰਚਾਣ ਵਾਲਾ ਮੰਨਿਆ ਜਾਂਦਾ ਹੈ। ਖ਼ਾਸ ਤੌਰ ਉਤੇ ਜਦੋਂ ਇਸ ਦੀ

ਮ੍ਰਿਤੂ ਕਿਸੇ ਹਿੰਸਾਤਮਕ ਕਿਰਿਆ ਦੁਆਰਾ ਹੋਈ ਹੋਵੇ। ਰਾਮ ਚੰਦਰ ਨੇ ਜਦੋਂ ਰਾਵਨ ਨੂੰ ਜਾਨੋਂ ਮਾਰਿਆ ਤਾਂ ਰਾਵਨ ਦੇ ਪ੍ਰੇਤ ਨੇ ਬ੍ਰਾਹਮਣ ਭੂਤ ਦਾ ਰੂਪ ਧਾਰ ਕੇ ਰਾਮ ਚੰਦਰ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ। ਜਿਸ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਰਾਮ ਚੰਦਰ ਨੂੰ ਅਨੇਕਾਂ ਤੀਰਥਾਂ ਦੀ ਯਾਤ੍ਰਾ ਕਰਨੀ ਪਈ।

ਭੂਤਾਂ ਦਾ ਵਾਸਾ ਮਰਘਟ, ਝਾਨੀਆਂ ਤੇ ਕਬਰਾਂ ਵਿਚ ਮੰਨਿਆ ਜਾਂਦਾ ਹੈ। ਝਾਨੀਆਂ ਤੇ ਕਬਰਸਤਾਨਾਂ ਵਿਚ ਵਸਦੇ ਭੂਤ ਕਈ ਤਰ੍ਹਾਂ ਦੇ ਰੂਪ ਬਦਲਦੇ ਮੰਨੇ ਜਾਂਦੇ ਹਨ। ਉਜਾੜਾਂ ਤੇ ਇਕੱਲੀਆਂ ਥਾਂਵਾਂ ਵਿਚ ਵੀ ਭੂਤਾਂ ਦਾ ਵਾਸਾ ਮੰਨਿਆ ਜਾਂਦਾ ਹੈ। ਪੁਰਾਣੇ ਉਜੜੇ ਮਕਾਨਾਂ ਤੇ ਥੇਹਾਂ ਵਿਚ ਵੀ ਭੂਤਾਂ ਦਾ ਵਾਸਾ ਦਸਿਆ ਜਾਂਦਾ ਹੈ।

ਨਵੀਂ ਥਾਂ ਉਤੇ ਜਦੋਂ ਮਕਾਨ ਬਣਾਇਆ ਜਾਂਦਾ ਹੈ ਤਾਂ ਉਸ ਥਾਂ ਤੋਂ ਭੂਤ ਪ੍ਰੇਤ ਦੂਰ ਰਖਣ ਲਈ, ਕਈ ਤਰ੍ਹਾਂ ਦੀਆਂ ਰੱਖਾਂ ਤੇ ਰੀਤੀਆਂ ਕੀਤੀਆਂ ਜਾਂਦੀਆਂ ਹਨ। ਸਿੱਖ ਆਦਿ ਗ੍ਰੰਥ ਦਾ ਪਾਠ ਕਰਵਾਂਦੇ ਹਨ। ਹਿੰਦੂ ਵੇਦ ਮੰਤ੍ਰ ਦਾ ਪਾਠ ਤੇ ਮੁਸਲਮਾਨ ਮੁੱਲਾ ਨੂੰ ਬੁਲਾ ਕੇ ਕੁਝ ਰਸਮਾਂ ਕਰਦੇ ਹਨ। ਪਰ ਨਵੇਂ ਘਰ ਵਿਚ ਪਹਿਲਾਂ ਕੁੰਭ ਪੂਰ ਕੇ ਰਖਿਆ ਜਾਂਦਾ ਹੈ। ਇਕ ਘੜੇ ਨੂੰ ਪਾਨੀ ਨਾਲ ਭਰ ਕੇ ਉਪਰ ਨਾਰੀਅਲ ਰਖ ਕੇ ਕੋਲ ਦੀਵਾ ਬਾਲ ਦਿਤਾ ਜਾਂਦਾ ਹੈ। ਜਲ ਦੀ ਪਵਿਤਰਤਾ ਤੇ ਦੀਵੇ ਦੀ ਰੌਸ਼ਨੀ ਕਾਰਨ ਕਰੂਰ ਤਾਕਤਾਂ ਉਥੋਂ ਨਸ ਜਾਂਦੀਆਂ ਮੰਨੀਆਂ ਜਾਂਦੀਆਂ ਹਨ। ਬੂਹੇ ਦੇ ਬਾਹਰ ਸਰਹੋਂ ਦਾ ਤੇਲ ਚੋਟ ਕੇ ਫਿਰ ਅੰਦਰ ਕਦਮ ਰਖਿਆ ਜਾਂਦਾ ਹੈ।

ਭੂਤਾਂ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਇਸ ਦਾ ਪਰਛਾਵਾਂ ਨਹੀਂ ਹੁੰਦਾ ਅਤੇ ਇਨ੍ਹਾਂ ਦੇ ਪੈਰ ਪਿਛੇ ਵਲ ਮੁੜੇ ਹੁੰਦੇ ਹਨ। ਭੂਤ-ਪ੍ਰੇਤ ਮੂੰਹ ਜਾਂ ਨੱਕ ਰਾਹੀਂ ਸਰੀਰ ਵਿਚ ਦਾਖ਼ਲ ਹੋ ਕੇ ਸਰੀਰ ਉਤੇ ਵਸੀਕਾਰ ਪ੍ਰਾਪਤ ਕਰ ਲੈਂਦੇ ਹਨ। ਇਸ ਲਈ ਉਬਾਸੀ ਲੈਣ ਸਮੇਂ ਜਦੋਂ ਮੂੰਹ ਖੁਲ੍ਹ ਜਾਂਦਾ ਹੈ ਤਾਂ ਲੋਕੀਂ ਝਟ ਅਗੇ ਹੱਥ ਧਰ ਲੈਂਦੇ ਹਨ। ਨਿੱਛ ਦਾ ਸਬੰਧ ਵੀ ਭੂਤ ਪ੍ਰੇਤ ਨਾਲ ਦਸਿਆ ਜਾਂਦਾ ਹੈ। ਇਸ ਲਈ ਜਦੋਂ ਨਿੱਛ ਆਉਂਦੀ ਹੈ ਤਾਂ ਝਟ ਮਾਂ ਕਹਿੰਦੀ ਹੈ: 'ਖੈਰੀ ਖੈਰੀ ਦੀ ਆਵੇ, ਰੱਬ ਸੁੱਖ ਰਖੇ।'

ਨੱਕ ਵਿਚ ਨੱਥ ਪਾਣ ਨਾਲ ਭੂਤ ਨੱਕ ਰਾਹੀਂ ਸਰੀਰ ਵਿਚ ਦਾਖ਼ਲ ਨਹੀਂ ਹੁੰਦਾ। ਕੰਨਾਂ ਰਾਹੀਂ ਵੀ ਭੂਤ ਸਰੀਰ ਵਿਚ ਵੜ ਸਕਦਾ ਹੈ। ਇਸ ਲਈ ਪੱਛਮੀ ਪੰਜਾਬ ਦੇ ਹਿੰਦੂ ਮੁੰਡਿਆਂ ਦੇ ਕੰਨ ਵੀ ਵਿੰਨ੍ਹ ਦੇਂਦੇ ਸਨ ਤਾਂ ਜੋ ਭੂਤ ਪ੍ਰੇਤ ਤੋਂ ਬਚਾਉ ਰਹੇ।

ਭੂਤ ਪ੍ਰੇਤ ਤੋਂ ਬਚਣ ਦੀ ਲੋਕ-ਵਿਧੀ ਇਹੋ ਹੈ ਕਿ ਘਰ ਵਿਚ ਗੁੱਗਲ ਜਾਂ ਧੂਪ ਧੁਖਾ ਕੇ ਰਖੇ ਤੇ ਪੂਜਾ ਪਾਠ ਕਰੇ। ਧੂਪ ਦੀ ਖ਼ੁਸ਼ਬੋ ਤੋਂ ਭੂਤ ਪ੍ਰੇਤ ਪਰੇ ਦੌੜਦਾ ਹੈ।

ਭੂਤ ਪ੍ਰੇਤ ਦਰਖ਼ਤਾਂ ਉਤੇ ਜਾਂ ਘਰਾਂ ਵਿਚ ਵੀ ਰਹਿੰਦੇ ਹਨ। ਇਸ ਲਈ ਦਰਖ਼ਤ ਹੇਠਾਂ ਪਿਸ਼ਾਬ ਨਹੀਂ ਕਰਨਾ ਚਾਹੀਦਾ। ਹੋ ਸਕਦਾ ਹੈ ਕਿ ਉਸ ਦਰਖ਼ਤ ਉਤੇ ਰਹਿੰਦਾ ਪ੍ਰੇਤ, ਇਸ ਨੂੰ ਆਪਣਾ ਅਪਮਾਨ ਸਮਝ ਕੇ ਉਸ ਪ੍ਰਾਣੀ ਨੂੰ ਚੰਮੜ ਜਾਵੇ। ਜੇ ਘਰ ਵਿਚ ਭੂਤ ਦੀ ਹੋਂਦ ਦਾ ਵਿਸ਼ਵਾਸ਼ ਹੋਵੇ ਤਾਂ ਰਾਤ ਵੇਲੇ ਪਲੰਘ ਉਤੇ ਨਹੀਂ ਸੌਣਾ ਚਾਹੀਦਾ। ਧਰਤੀ ਉਤੇ ਲੇਟੇ ਬੰਦੇ ਨੂੰ ਪ੍ਰੇਤ ਕੁਝ ਨਹੀਂ ਕਹਿੰਦਾ ਕਿਉਂ ਜੋ ਧਰਤੀ ਦੀ ਪੱਧਰ ਤੋਂ ਉਪਰ ਦੀਆਂ ਚੀਜ਼ਾਂ ਨੂੰ ਹੀ ਉਹ ਹਾਨੀ ਪਹੁੰਚਾ ਸਕਦਾ ਹੈ।

ਜੇ ਕਿਸੇ ਨੂੰ ਭੂਤ ਪ੍ਰੇਤ ਚੰਮੜ ਜਾਵੇ ਤਾਂ ਚੇਲਿਆਂ ਰਾਹੀਂ ਪ੍ਰੇਤ ਨੂੰ ਕਢਵਾਇਆ ਜਾਂਦਾ ਹੈ। ਚੇਲੇ ਉਹ ਜੋਗੀ ਪੀਰ ਫ਼ਕੀਰ ਹੁੰਦੇ ਹਨ, ਜਿਨ੍ਹਾਂ ਕਬਰਾਂ ਜਾਂ ਝਾਨੀਆਂ ਉਤੇ ਚਿਲ੍ਹੇ ਕਟ ਕੇ ਭੂਤਾਂ ਨੂੰ ਵਸ ਵਿਚ ਕੀਤਾ ਹੁੰਦਾ ਹੈ। ਜਿਸ ਪ੍ਰਾਣੀ ਨੂੰ ਭੂਤ ਪ੍ਰੇਤ ਚੰਬੜਿਆ ਹੋਵੇ, ਉਸ ਨੂੰ ਚੇਲੇ ਮਾਰਦੇ ਹਨ। ਲੋਹੇ ਦੀਆਂ ਸਲਾਖ਼ਾਂ ਨਾਲ ਉਸ ਦਾ ਸਾਰਾ ਸਰੀਰ ਪਛ ਦੇਂਦੇ ਹਨ ਤੇ ਜਦੋਂ ਉਹ ਪ੍ਰਾਣੀ ਦਰਦ ਨਾਲ ਕੁਰਲਾਂਦਾ ਹੈ, ਤਾਂ ਲੋਕਾਂ ਦਾ ਵਿਚਾਰ ਹੈ ਕਿ ਇਹ ਪੀੜ ਉਸ ਦੇ ਸਰੀਰ ਦੇ ਵਿਚਲੇ ਪ੍ਰੇਤ ਨੂੰ ਪੀੜ ਹੋ ਰਹੀ ਹੁੰਦੀ ਹੈ, ਉਸ ਪ੍ਰਾਣੀ ਨੂੰ ਮਾਰ ਦਾ ਅਸਰ ਨਹੀਂ ਹੁੰਦਾ।

ਜਦੋਂ ਕਿਸੇ ਪ੍ਰਾਣੀ ਵਿਚੋਂ ਭੂਤ ਪ੍ਰੇਤ ਨਿਕਲਦਾ ਹੈ ਤਾਂ ਉਹ ਘਰ ਦੀ ਕੋਈ ਚੀਜ਼ ਭੰਨ ਤੋੜ ਕੇ ਜਾਂਦਾ ਹੈ ਤੇ ਇਸ ਟੁਟੀ ਭੱਜੀ ਵਸਤ ਤੋਂ ਹੀ ਅਨੁਮਾਨ ਲਗਾਇਆ ਜਾਂਦਾ ਹੈ ਕਿ ਪ੍ਰੇਤ ਸਰੀਰ ਜਾਂ ਘਰ ਛੱਡ ਗਿਆ ਹੈ।

ਜਿਸ ਘਰ ਦੇ ਕਮਰੇ ਵਿਚ ਭੂਤ ਪ੍ਰੇਤ ਹੋਵੇ, ਉਸ ਕਮਰੇ ਵਿਚ ਦੀਵੇ ਬਾਲੇ ਜਾਂਦੇ ਹਨ ਤੇ ਪੂਜਾ ਕੀਤੀ ਜਾਂਦੀ ਹੈ। ਰਾਤ ਵੇਲੇ ਉਸ ਕਮਰੇ ਵਿਚ ਜਾਣਾ ਠੀਕ ਨਹੀਂ ਸਮਝਿਆ ਜਾਂਦਾ। ਦਿਨ ਵੇਲੇ ਪ੍ਰੇਤ ਕੁਝ ਨਹੀਂ ਕਹਿੰਦੇ।

## (ਭ-68) ਭੂਮੀਆ :

ਪਿੰਡ ਦਾ ਇਕ ਦਿਉਤਾ, ਜੋ ਭੂਮੀ ਵਿਚਲੀ ਉਪਜਾਊ ਸ਼ਕਤੀ ਦਾ ਪ੍ਰਤੀਕ ਹੈ। ਇਸ ਦੀ ਪੂਜਾ ਫ਼ਸਲਾਂ ਦੀ ਕਟਾਈ ਵੇਲੇ, ਵਿਆਹ ਸ਼ਾਦੀ ਸਮੇਂ, ਲੜਕੇ ਦੇ ਜਨਮ ਸਮੇਂ ਕੀਤੀ ਜਾਂਦੀ ਹੈ ਅਤੇ ਬ੍ਰਾਹਮਣਾਂ ਨੂੰ ਭੂਮੀਆ ਦੇ ਨਾਂ ਉਤੇ ਭੋਜਨ ਖਵਾਇਆ ਜਾਂਦਾ ਹੈ। ਪਿੰਡ ਦੀਆਂ ਤੀਵੀਆਂ, ਆਪਣੇ ਬੱਚਿਆਂ ਨੂੰ ਐਤਵਾਰ ਵਾਲੇ ਦਿਨ ਭੂਮੀਆ ਦਿਉਤੇ ਕੋਲ ਲਿਜਾਂਦੀਆਂ ਹਨ। ਮੱਝ ਜਾਂ ਗਊ ਦੇ ਸੂਣ ਪਿਛੋਂ, ਪਹਿਲੀਆਂ ਪੰਜ ਜਾਂ ਸੱਤ ਧਾਰਾਂ ਭੂਮੀਏ ਨੂੰ ਭੇਟਾ ਕੀਤੀਆਂ ਜਾਂਦੀਆਂ ਹਨ। ਮੱਝ ਗਾਂ ਨੂੰ ਚੋਣ ਲਗਿਆਂ ਵੀ

ਪਹਿਲੀਆਂ ਇਕ ਦੋ ਧਾਰਾਂ ਧਰਤੀ ਉਤੇ ਮਾਰੀਆਂ ਜਾਂਦੀਆਂ ਹਨ ਤੇ ਭੂਮੀਏ ਨੂੰ ਭੇਟਾ ਕੀਤੀਆਂ ਜਾਂਦੀਆਂ ਹਨ। ਚੌਦਸ ਦਾ ਦਿਨ ਭੂਮੀਆ ਦਾ ਪਵਿੱਤਰ ਦਿਨ ਗਿਣਿਆ ਜਾਂਦਾ ਹੈ।

ਹਰ ਪਿੰਡ ਦਾ ਭੂਮੀਆ ਵੱਖਰਾ ਹੁੰਦਾ ਹੈ। ਕਈ ਭੂਮੀਏ ਚਿੜਚਿੜੇ ਸੁਭਾ ਦੇ ਹਨ, ਜੇ ਕੋਈ ਆਦਮੀ ਭੂਮੀਏ ਦੇ ਸਥਾਨ ਦੇ ਨੇੜੇ ਅਨਜਾਣੇ ਸੌਂ ਜਾਏ, ਉਹ ਆਪਣੀ ਛਾਤੀ ਉਤੇ ਬੋਝ ਅਨੁਭਵ ਕਰਦਾ ਹੈ। ਭੂਮੀਏ ਦੇ ਸਥਾਨ ਦੇ ਨੇੜੇ ਕੋਈ ਡਰਦਾ ਦਾਤਨ ਨਹੀਂ ਕਰਦਾ। ਥੁੱਕਾਂ ਸੁਟਣ ਨਾਲ ਭੂਮੀਏ ਦਾ ਅਪਮਾਨ ਹੁੰਦਾ ਹੈ, ਕਿਉਂ ਜੋ ਅਜਿਹਾ ਕਰਨ ਵਾਲੇ ਨੂੰ, ਕੋਈ ਨਾ ਕੋਈ ਰੋਗ ਚੰਮੜ ਜਾਂਦਾ ਹੈ। ਅਜਿਹੇ ਭੈੜੇ ਸੁਭਾਵ ਵਾਲੇ ਭੂਮੀਏ ਦਾ ਆਦਰ ਸਤਿਕਾਰ ਤੇ ਪੂਜਾ ਕੀਤੀ ਜਾਂਦੀ ਹੈ।

ਪੂਰਬੀ ਪੰਜਾਬ ਦੇ ਕੁਝ ਹਿੱਸਿਆਂ ਵਿਚ ਭੂਮੀਏ ਦੀ ਥਾਂ 'ਭਾਈਯੇ' ਦਿਉਤੇ ਦੀ ਪੂਜਾ ਕੀਤੀ ਜਾਂਦੀ ਹੈ, ਜੋ ਸਾਕੇਦਾਰੀ ਦੀ ਪ੍ਰਤੀਨਿਧਤਾ ਕਰਦਾ ਹੈ। ਜਦੋਂ ਵੀ ਕਿਸੇ ਨਵੇਂ ਪਿੰਡ ਦੀ ਨੀਂਹ ਰੱਖੀ ਜਾਂਦੀ ਹੈ ਤਾਂ ਪਹਿਲੇ ਵਾਲੇ ਪਿੰਡ ਦੇ 'ਭਾਈਯੇ' ਦੇ ਸਥਾਨ ਤੋਂ ਕੁਝ ਇੱਟਾਂ ਲਿਆ ਕੇ ਇਥੇ ਟਿਕਾਈਆਂ ਜਾਂਦੀਆਂ ਹਨ, ਤਾਂ ਜੋ ਪਹਿਲੇ ਭੂਮੀਏ ਦਿਉਤੇ ਦੀ ਬਰਕਤ ਇਥੇ ਨਵੀਂ ਥਾਂ ਵੀ ਮਿਲਦੀ ਰਹੇ।

ਪੰਜਾਬ ਦੇ ਕਈ ਪਿੰਡਾਂ ਵਿਚ 'ਖੇਰਾ ਦਿਉਤੇ' ਦੀ ਪੂਜਾ ਵੀ ਕੀਤੀ ਜਾਂਦੀ ਹੈ, ਜੋ ਮੂਲ ਵਿਚ ਪਿੰਡ ਦੀ ਥੇਹ ਦਾ ਮਾਨਵੀਕਰਣ ਹੈ ਅਤੇ ਕਈ ਥਾਈਂ ਭੂਮੀਏ ਨਾਲ ਰਲਗਡ ਕਰ ਦਿਤੀ ਜਾਂਦੀ ਹੈ। ਕਈ ਥਾਈਂ ਜਠੇਰਿਆਂ ਦੀ ਪੂਜਾ ਵੀ ਕੀਤੀ ਜਾਂਦੀ ਹੈ (ਵੇਖੋ : ਜਠੇਰੇ)।

ਜਦੋਂ ਕਿਸੇ ਪਿੰਡ ਦੀ ਨੀਂਹ ਰਖੀ ਜਾਂਦੀ ਹੈ ਤਾਂ ਇਕ ਮਿੱਟੀਲਾ ਜਿਹਾ ਖੜਾ ਕਰ ਦਿਤਾ ਜਾਂਦਾ ਹੈ ਅਤੇ ਨਾਲ ਹੀ ਇਕ ਜੰਡ ਦਾ ਬ੍ਰਿਛ ਗੱਡ ਦਿਤਾ ਜਾਂਦਾ ਹੈ, ਪਿੰਡ ਵਿਚ ਜਿਹੜਾ ਆਦਮੀ ਪਹਿਲਾਂ ਮਰਦਾ ਹੈ, ਭਾਵੇਂ ਉਹ ਕਿਸੇ ਜ਼ਾਤ ਦਾ ਹੋਵੇ, ਉਸ ਮਿੱਟੀਲੇ ਵਿਚ ਦਬਿਆ ਜਾਂ ਸਾੜਿਆ ਜਾਂਦਾ ਹੈ।

## (ਭ-69) ਭੇਟਾ ਦੇਵੀ ਦੀਆਂ :

ਕਿਸੇ ਦੇਵੀ ਦੀ ਉਸਤਤ ਵਿਚ ਗਾਏ ਗੀਤ। ਜਦੋਂ ਲੋਕੀਂ ਕਿਸੇ ਦੇਵੀ ਦੇ ਅਸਥਾਨ ਦੀ ਯਾਤ੍ਰਾ ਕਰਨ ਜਾਂਦੇ ਹਨ ਤਾਂ ਰਾਹ ਵਿਚ ਚੌਕੀਆਂ ਲਗਾ ਕੇ ਭੇਟਾਂ ਵੀ ਗਾਉਂਦੇ ਹਨ, ਦੇਵੀ ਦੀ ਪੂਜਾ ਤੇ ਅਰਾਧਨਾ ਸਮੇਂ ਵੀ ਭੇਟਾਂ ਗਾਈਆਂ ਜਾਂਦੀਆਂ ਹਨ। ਕਈ ਦੇਵੀ ਦੇ ਉਪਾਸਕ 'ਜਾਗਾ' ਰਖ ਕੇ ਸਾਰੀ ਰਾਤ ਭੇਟਾਂ ਗਾਉਂਦੇ ਹਨ, ਇਸਦਾ ਬੜਾ ਮਹਾਤਮ ਹੈ।

ਭੇਟਾਂ ਦਾ ਨਮੂਨਾ :

ਬਸਣਾ ਰਾਣੀ ਦੇ ਕਿਨਾਰੇ ਬੇ,  
ਭਲਿਆ ਬਸਣਾ ਰਾਣੀ ਦੇ ਕਿਨਾਰੇ।  
ਨੈਣਾਂ ਦੇਵੀ ਤੇਰਾ ਬਾਕਰੂ ਰਹੇਂਦੇ ਮਾਂ  
ਜੁਆਲਾਮੁਖੀ ਤੇਰਾ ਛੇਲੂ  
ਚਿੰਤਪੂਰਨੀ ਤੇਰੇ ਦਰਸਨ ਆਸਾ ਚਰਨ ਬਲਿਹਾਰੇ  
ਬੇ ਭਲਿਆ ਬਸਣਾ ਰਾਣੀ ਦੇ ਕਿਨਾਰੇ।

## (ਭ-70) ਭੈਰਵ ਅਸ਼ਟਮੀ :

ਮੱਘਰ ਦੇ ਮਹੀਨੇ ਦੀ ਕ੍ਰਿਸ਼ਨ ਪੱਖ ਦੀ ਅਟਸ਼ਮੀ ਤਿੱਥ ਨੂੰ ਭੈਰਵ ਅਸ਼ਟਮੀ ਕਹਿੰਦੇ ਹਨ। ਇਸੇ ਤਿੱਥ ਨੂੰ ਭੈਰੋ ਦਾ ਜਨਮ ਹੋਇਆ ਸੀ। ਪ੍ਰਾਨਿਕ ਕਥਾ ਅਨੁਸਾਰ ਇਕ ਵਾਰ ਬ੍ਰਹਮਾ, ਵਿਸ਼ਨੂੰ, ਸ਼ੰਕਰ ਤੇ ਇੰਦਰ ਵਿਚ ਵਾਦ-ਵਿਵਾਦ ਹੋ ਗਿਆ ਕਿ ਇਨ੍ਹਾਂ ਵਿਚੋਂ ਕਿਹੜਾ ਸਰੇਸ਼ਟ ਹੈ। ਚਾਰੇ ਦੇਵਤੇ ਆਪੋ ਆਪਣੀ ਮਹਿਮਾ ਵਧ ਚੜ੍ਹ ਕੇ ਦਸ ਰਹੇ ਸਨ ਤੇ ਦੂਜੇ ਦੀ ਨਿੰਦਿਆ ਕਰ ਰਹੇ ਸਨ। ਬ੍ਰਹਮਾ ਨੇ ਸ਼ਿਵ ਦੀ ਨਿੰਦਿਆ ਵਿਚ ਕੁਝ ਅਪਮਾਨਜਨਕ ਗਾਲ੍ਹਾਂ ਕਹੀਆਂ। ਜੋ ਸ਼ਿਵ ਸੁਣ ਕੇ ਕਰੋਧ ਵਿਚ ਆ ਗਏ। ਉਨ੍ਹਾਂ ਭੈਰਵ ਨੂੰ ਆਪਣੀ ਸ਼ਕਤੀ ਨਾਲ ਉਤਪੰਨ ਕੀਤਾ ਤੇ ਉਸ ਨੂੰ ਬ੍ਰਹਮਾ ਦਾ ਇਕ ਮੁਖ ਕੱਟਣ ਦਾ ਹੁਕਮ ਦਿਤਾ। ਭੈਰਵ ਨੇ ਬ੍ਰਹਮਾ ਦੇ ਪੰਜ ਮੁਖਾਂ ਵਿਚੋਂ ਇਕ ਮੁਖ ਕਟ ਕੇ, ਉਨ੍ਹਾਂ ਨੂੰ ਪੰਚਮੁਖਾ ਤੋਂ ਚਤੁਰਮੁਖ ਬਣਾ ਦਿਤਾ। ਉਦੋਂ ਤੋਂ ਭੈਰੋਂ ਤੋਂ ਸਾਰੇ ਦੇਵੀ ਦੇਵਤੇ ਭੈ ਖਾਂਦੇ ਹਨ। ਭੈਰੋਂ ਕੇਵਲ ਸ਼ੰਕਰ ਦੇਵਤੇ ਦੀ ਹੁਕਮ ਦੀ ਪਾਲਣਾ ਕਰਦਾ ਹੈ।

ਭੈਰਵ ਦੇ ਕਈ ਮੰਦਰ ਪੰਜਾਬ ਵਿਚ ਮਿਲਦੇ ਹਨ। ਪਛੜੀਆਂ ਜਾਤੀਆਂ ਦੇ ਕਈ ਲੋਕ ਇਨ੍ਹਾਂ ਦੇ ਉਪਾਸ਼ਕ ਹਨ, ਜੋ 'ਭੈਰਵ ਅਸ਼ਟਮੀ' ਨੂੰ ਵਰਤ ਰਖਦੇ ਹਨ। ਭੈਰਵ ਦੇ ਮੁਖੀ ਮੰਦਰ ਕਾਸ਼ੀ ਵਿਚ ਹਨ। ਉਥੇ ਕਾਲ ਭੈਰਵ, ਆਨੰਦ ਭੈਰਵ, ਆਸ਼ਾ ਭੈਰਵ ਆਦਿ ਕਈ ਮੰਦਰ ਹਨ। ਭੈਰੋ ਦਾ ਵਾਹਨ ਕੁੱਤਾ ਹੈ। ਭੈਰਵ ਦੇ ਹੱਥ ਵਿਚ ਤ੍ਰਿਸ਼ੂਲ, ਖੜਗ ਤੇ ਡੰਡਾ ਹੁੰਦਾ ਹੈ। ਇਹ ਦੇਵਤਾ ਬੜਾ ਕਰੋਧੀ ਹੈ ਤੇ ਹਮੇਸ਼ਾ ਲਹੂ ਦਾ ਪਿਆਸਾ ਰਹਿੰਦਾ ਹੈ।

ਭੈਰਵ ਦਾ ਵਰਤ ਰਖਣ ਨਾਲ, ਕਿਸੇ ਸ਼ੁਭ ਕਾਰਜ ਵਿਚ ਵਿਘਨ ਨਹੀਂ ਪੈਂਦਾ। ਰੋਗ ਤੇ ਬੀਮਾਰੀਆਂ ਦੂਰ ਰਹਿੰਦੀਆਂ ਹਨ। ਭੈਰਵ ਅਸ਼ਟਮੀ ਨੂੰ ਵਰਤ ਰਖਣ ਵਾਲੇ ਭੈਰਵ ਦੇ ਮੰਦਰ ਵਿਚ ਜਾ ਕੇ ਭੈਰੋਂ ਤੇ ਉਨ੍ਹਾਂ ਦੇ ਵਾਹਨ ਕੁੱਤੇ ਦੀ ਪੂਜਾ ਕਰਦੇ ਹਨ। ਦਿਨੇ ਕਥਾ ਕੀਰਤਨ ਸੁਣਿਆ ਜਾਂਦਾ ਹੈ ਤੇ ਰਾਤ ਨੂੰ ਕਈ ਜਗਰਾਤਾ ਕਟਦੇ ਅਤੇ ਸ਼ਿਵ ਦੀ ਕਥਾ ਸੁਣਦੇ ਹਨ।

**(ਭ-71) ਭੋਹਰਾ :**

ਜ਼ਮੀਨ ਦੇ ਅੰਦਰ ਬਣਾਇਆ ਇਕ ਕੋਠਾ। ਕਈ ਲੋਕ-ਕਥਾਵਾਂ ਵਿਚ ਭੋਹਰੇ ਦਾ ਵਰਣਨ ਆਉਂਦਾ ਹੈ। ਪੁਰਾਣੇ ਜ਼ਮਾਨੇ ਵਿਚ ਜਿਹੜੇ ਬੱਚੇ ਚੰਗੇ ਨਖਸ਼ਤਰ ਜਾਂ ਸ਼ੁਭ ਘੜੀ ਵਿਚ ਪੈਦਾ ਨਹੀਂ ਹੁੰਦੇ ਸਨ ਤੇ ਮਾਂ ਪਿਉ ਉਤੇ ਭਾਰੇ ਸਮਝੇ ਜਾਂਦੇ ਸਨ, ਉਨ੍ਹਾਂ ਨੂੰ ਮਾਂ ਪਿਉ ਤੋਂ ਉਹਲੇ ਰੱਖਣ ਲਈ ਭੋਹਰੇ ਪਾ ਦਿਤਾ ਜਾਂਦਾ ਸੀ। ਜਿਥੇ ਦਾਈਆਂ ਨਿਸਚਤ ਸਮੇਂ ਲਈ ਉਸ ਨੂੰ ਪਾਲਦੀਆਂ ਪੋਸਦੀਆਂ ਸਨ।

ਪੂਰਨ ਭਗਤ ਮੂਲ ਨਖਸ਼ਤ੍ਰ ਵਿਚ ਪੈਦਾ ਹੋਇਆ ਸੀ ਤੇ ਉਸ ਨੂੰ 12 ਸਾਲਾਂ ਲਈ ਭੋਹਰੇ ਵਿਚ ਰਖਿਆ ਗਿਆ। ਜੋਤਸ਼ੀਆਂ ਨੇ ਰਾਜੇ ਰਸਾਲੂ ਨੂੰ ਵੀ 12 ਵਰ੍ਹੇ ਤਕ ਮਾਂ ਪਿਉ ਦੇ ਮੱਥੇ ਨਹੀਂ ਲੱਗਣ ਦਿਤਾ, ਕਿਉਂ ਜੋ ਉਨ੍ਹਾਂ ਅਨੁਸਾਰ ਉਹ ਰਾਜੇ ਜਾਂ ਰਾਣੀ ਲਈ ਅਸ਼ੁਭ ਹੈ। ਉਸ ਨੂੰ ਭੋਹਰੇ ਵਿਚ ਰਖਿਆ ਗਿਆ।

ਬਾਰਾਂ ਸਾਲਾਂ ਪਿਛੋਂ, ਜਦੋਂ ਪੂਰਨ ਭਗਤ ਰਾਜੇ ਸਲਵਾਹਨ ਨੂੰ ਭੋਹਰੇ ਤੋਂ ਨਿਕਲ ਮਿਲਣ ਲਈ ਗਿਆ ਤਾਂ ਉਹ ਆਪਣੇ ਨਾਲ ਪਾਨ ਲੈ ਕੇ ਗਿਆ। ਪਾਨ ਦਾ ਪੱਤਾ ਪ੍ਰੇਮ ਦੀ ਭੇਟ ਮੰਨੀ ਜਾਂਦੀ ਹੈ। 'ਪੂਰਨ ਪੁਤ੍ਰ ਰਾਜੇ ਸਲਵਾਹਨ ਤਾਈਂ, ਪਾਨ ਲੈ ਕੇ ਮਿਲਣ ਤਿਆਰ ਹੋਇਆ'—ਕਿੱਸਾ ਪੂਰਨ ਭਗਤ ਪਹਿਲੀ ਸੀਹਰਫੀ)।

**(ਭ-72) ਭੋਗ ਬਿਲਾਸ :**

ਧਰਮ ਸੂਤਰਾਂ ਤੇ ਸਿਮਰਤੀਆਂ ਅਨੁਸਾਰ ਗਰਭ ਲਈ ਰਾਤ ਵੇਲੇ ਭੋਗ ਬਿਲਾਸ ਕਰਨਾ ਚਾਹੀਦਾ ਹੈ। ਦਿਨ ਵੇਲੇ ਭੋਗ ਕਰਨਾ ਵਿਵਰਜਤ ਹੈ। (ਯਜਨਵਾਲਕਾ ਸਿਮਰਤੀ)। ਦਿਨ ਵੇਲੇ ਪਤਨੀ ਨਾਲ ਭੋਗ ਬਿਲਾਸ ਕਰਨ ਨਾਲ ਪ੍ਰਾਣ ਵਾਯੂ ਦੇ ਬਾਹਰ ਨਿਕਲ ਜਾਣ ਦਾ ਡਰ ਹੁੰਦਾ ਹੈ। ਰਾਤ ਵੇਲੇ ਭੋਗ ਬਿਲਾਸ ਕਰਨ ਵਾਲਾ ਬ੍ਰਹਮਚਾਰੀ ਰਹਿੰਦਾ ਹੈ। ਸੂਰਜ ਡੁਬਿਆ ਹੋਣ ਕਰ ਕੇ ਇਹ ਭੋਗ ਉਹ ਵੇਖ ਨਹੀਂ ਸਕਦਾ।

ਦਿਨ ਵੇਲੇ ਭੋਗ ਕਰਨ ਨਾਲ ਅਭਾਗੇ, ਕਮਜ਼ੋਰ ਤੇ ਥੋੜੀ ਆਯੂ ਭੋਗਣ ਵਾਲੇ ਬੱਚੇ ਜਨਮ ਲੈਂਦੇ ਹਨ। ਕੁਝ ਸੂਤਰਾਂ ਅਨੁਸਾਰ ਕੇਵਲ ਉਹ ਹੀ ਦਿਨ ਵੇਲੇ ਭੋਗ ਕਰ ਸਕਦੇ ਹਨ, ਜੋ ਵਧੇਰੇ ਕਰ ਕੇ ਬਾਹਰ ਰਹਿੰਦੇ ਹੋਣ ਤੇ ਚਿਰ ਤਕ ਆਪਣੀ ਪਤਨੀ ਤੋਂ ਵਿਛੜ ਕੇ ਰਹੇ ਹੋਣ।

ਬੁਧਯਾਨਾ ਅਨੁਸਾਰ ਔਲਾਦ ਲਈ ਪਤੀ ਨੂੰ ਪਤਨੀ ਕੋਲ ਰਿਤੂ ਪਿਛੋਂ ਚੌਥੀ ਤੋਂ ਸੋਲਵੀਂ ਰਾਤ ਵਿਚ ਭੋਗ ਕਰਨ ਲਈ ਜਾਣਾ ਚਾਹੀਦਾ ਹੈ। ਅਖੀਰਲੇ ਦਿਨ ਵਧੇਰੇ ਚੰਗੇ ਹਨ। ਆਪਸਤੰਬਾ ਤੇ ਕਈ ਹੋਰਨਾਂ ਦੇ ਵੀ ਇਹੋ ਵਿਚਾਰ ਹਨ। ਵਿਆਸ ਅਨੁਸਾਰ ਚੌਥੀ ਰਾਤ ਨੂੰ ਗਰਭ ਵਿਚ ਠਹਿਰਿਆ ਬੱਚਾ ਅਲਪ ਆਯੂ ਭੋਗਦਾ ਹੈ ਤੇ ਧਨ ਦੀ ਵੀ ਬੜੀ ਥੋੜ ਰਹਿੰਦੀ ਹੈ। ਪੰਜਵੀਂ ਰਾਤ ਦੀ ਬੱਚੀ ਹਮੇਸ਼ਾਂ ਕੁੜੀਆਂ ਨੂੰ ਜਨਮ ਦੇਂਦੀ ਹੈ। ਛੇਵੀਂ ਰਾਤ ਨੂੰ ਗਰਭਿਆ ਬੱਚਾ ਸਾਧਾਰਨ ਬੁੱਧੀ ਦਾ ਹੁੰਦਾ ਹੈ, ਸਤਵੀਂ ਰਾਤ ਨੂੰ ਗਰਭ ਵਿਚ ਪਈ ਬੱਚੀ ਬਾਂਝ ਰਹਿੰਦੀ ਹੈ। ਅਠਵੀਂ ਰਾਤ ਨੂੰ ਗਰਭ ਪਿਆ ਬੱਚਾ ਬੜਾ ਖ਼ੁਸ਼ਹਾਲ ਹੁੰਦਾ ਹੈ। ਨੌਵੀਂ ਰਾਤ ਨੂੰ ਜੇ ਗਰਭ ਠਹਿਰ ਜਾਵੇ ਤਾਂ ਸੁਭਾਗੀ ਕੰਨਿਆਂ ਪੈਦਾ ਹੁੰਦੀ ਹੈ। ਦਸਵੀਂ ਰਾਤ ਨੂੰ ਗਰਭਿਆ ਬੱਚਾ ਬੁਧੀਮਾਨ ਤੇ ਦਾਨਾ ਹੁੰਦਾ ਹੈ। ਗਿਆਰਵੀਂ ਰਾਤ ਨੂੰ ਗਰਭ ਪਈ ਕੰਨਿਆਂ ਬੜੀ ਅਧਾਰਮਕ ਰੁਚੀਆਂ ਦੀ ਮਾਲਕ ਹੁੰਦੀ ਹੈ। ਬਾਰਵੀਂ ਰਾਤ ਨੂੰ ਗਰਭ ਠਹਿਰੇ ਤੇ ਬੜਾ ਉੱਤਮ ਪੁਰਸ਼ ਪੈਦਾ ਹੁੰਦਾ ਹੈ। ਤੇਰਵੀਂ ਰਾਤ ਨੂੰ ਭ੍ਰਿਸ਼ਟੀ ਕੰਨਿਆਂ ਦਾ ਜਨਮ ਹੁੰਦਾ ਹੈ। ਚੌਦਵੀਂ ਰਾਤ ਨੂੰ ਗਰਭਿਆ ਲੜਕਾ ਬੜਾ ਧਾਰਮਕ ਭਾਵ ਵਾਲਾ, ਸਵੈ-ਚੇਤਨਾ ਤੇ ਦ੍ਰਿੜ੍ਹ ਇਰਾਦੇ ਦਾ ਮਾਲਕ ਹੁੰਦਾ ਹੈ। ਪੰਦਰਵੀਂ ਰਾਤ ਨੂੰ ਗਰਭ ਵਿਚ ਪਈ ਕੰਨਿਆਂ ਕਈ ਬੱਚਿਆਂ ਦੀ ਮਾਂ ਬਣਦੀ ਹੈ ਤੇ ਆਪਣੇ ਪਤੀ ਪ੍ਰਤੀ ਬੜੀ ਵਫ਼ਾਦਾਰ ਹੁੰਦੀ ਹੈ। ਸੋਲਵੀਂ ਰਾਤ ਨੂੰ ਗਰਭਿਆ ਬੱਚਾ ਵਿਦਵਾਨ, ਸੁਭਾਗਾ, ਸੱਚਾਈ-ਪਸੰਦ, ਸ੍ਵੈ-ਕਾਬੂ ਵਾਲਾ ਤੇ ਸਭ ਨੂੰ ਸ਼ਰਣ ਦੇਣ ਵਾਲਾ ਹੁੰਦਾ ਹੈ। ਭਾਵ ਇਹ ਹੈ ਕਿ ਰਿਤੂ ਤੋਂ ਜਿਤਨਾ ਦੂਰ ਗਰਭ ਠਹਿਰੇਗਾ, ਚੰਗੀ ਔਲਾਦ ਪੈਦਾ ਹੋਵੇਗੀ। ਕਿਉਂਕਿ ਰਿਤੂ ਨੂੰ ਸੂਤਕ ਮੰਨਿਆ ਜਾਂਦਾ ਸੀ ਤੇ ਸੂਤਕ ਦੇ ਨੇੜੇ ਦੇ ਦਿਨੀਂ ਜੰਮੇ ਬੱਚੇ ਅਪਵਿੱਤਰ ਹੋਣ ਕਰ ਕੇ, ਚੰਗੇ ਨਹੀਂ ਮੰਨੇ ਜਾਂਦੇ। ਬੱਚੇ ਦੇ ਲਿੰਗ ਦਾ ਨਿਰਣਾ ਇੰਜ ਕੀਤਾ ਜਾਂਦਾ ਹੈ : ਰਿਤੂ ਪਿਛੋਂ ਜਿਸਤ ਰਾਤਾਂ ਵਿਚ ਠਹਿਰਿਆ ਗਰਭ ਲੜਕਾ ਹੁੰਦਾ ਤੇ ਤਾਕ ਰਾਤਾਂ ਵਿਚ ਗਰਭ ਪਿਆ ਬੱਚਾ ਲੜਕੀ। ਅਠਵੀਂ, ਗਿਆਰਵੀਂ, ਪੰਦਰਵੀਂ ਰਾਤ ਅਥਵਾ ਪੂਰਨਮਾ ਵਿਚ ਠਹਿਰਿਆ ਗਰਭ, ਠੀਕ ਔਲਾਦ ਨਹੀਂ ਪੈਦਾ ਹੁੰਦੀ। ਸੋ, ਇਹ ਦਿਨ ਭੋਗ ਬਿਲਾਸ ਲਈ ਅਸ਼ੁਭ ਹਨ।

ਜਿਹੜਾ ਦੋ-ਜਨਮਾ ਉਪ੍ਰੋਕਤ ਗੱਲਾਂ ਨੂੰ ਧਿਆਨ ਵਿਚ ਰਖਦਾ ਹੈ, ਉਹ ਹਮੇਸ਼ਾ ਬ੍ਰਹਮਚਾਰੀ ਸਮਝਿਆ ਜਾਂਦਾ ਹੈ।

**(ਭ-73) ਭੋਗ ਭਰਨੇ ਕੀ :**

ਫ਼ਿਰੋਜ਼ਪੁਰ ਇਲਾਕੇ ਵਿਚ ਪ੍ਰਚਲਤ ਗਰਭ ਤੇ ਉਪਜਾਇਕਤਾ ਨਾਲ ਸਬੰਧਿਤ ਇਕ ਰੀਤੀ ਜੋ ਸਤਵੇਂ ਮਹੀਨੇ ਕੀਤੀ ਜਾਂਦੀ ਹੈ। ਇਸ ਸਮੇਂ ਇਕ ਹੋਰ ਰੀਤ 'ਜੜ੍ਹ ਭਰਨੇ ਕੀ' ਦੀ ਵੀ ਕੀਤੀ ਜਾਂਦੀ ਹੈ।

'ਭੋਗ ਭਰਨੇ ਕੀ' ਦੀ ਰੀਤ ਵਿਚ ਸਬੰਧਿਤ ਤੀਵੀਂ ਦੇ ਪੇਕੇ ਦੋ ਤ੍ਰੇਵਰ ਆਪਣੀ ਧੀ ਲਈ ਅਤੇ ਪੱਗ ਚਾਦਰ ਜਵਾਈ ਲਈ ਮਠਿਆਈ ਤੇ ਕੁਝ ਹੋਰ ਵਸਤੂਆਂ ਸਮੇਤ

ਭੇਜਦੇ ਹਨ। ਜਿਸ ਦਿਨ ਨਵਾਂ ਚੰਨ ਵਿਖਾਈ ਦੇਂਦਾ ਹੈ, ਉਸ ਦਿਨ ਸਬੰਧਤ ਤੀਵੀਂ ਬਰਾਦਰੀ ਦੇ ਲੋਕਾਂ ਦੇ ਘਰੀਂ ਜਾ ਕੇ ਚਾਵਲ ਦੇ ਆਉਂਦੀ ਹੈ ਤੇ ਅਗਲੇ ਦਿਨ ਆਉਣ ਦਾ ਸੱਦਾ ਵੀ ਦੇ ਆਉਂਦੀ ਹੈ।

ਘਰ ਦੀ ਕਿਸੇ ਗੁੱਠੇ, ਪੂਰਬੀ ਕੰਧ ਵਾਲੇ ਪਾਸੇ, ਗੋਹੇ ਦਾ ਪੋਚਾ ਦਿਤਾ ਜਾਂਦਾ ਹੈ ਤੇ ਚਾਵਲਾਂ ਦਾ ਆਟਾ ਗੁੰਨ੍ਹ ਕੇ ਸੱਤ ਪੰਜੇ ਦੇ ਨਿਸ਼ਾਨ ਲਗਾਏ ਜਾਂਦੇ ਹਨ। ਦੀਵਾਰ ਦੇ ਨਾਲ ਲਕੜੀ ਦਾ ਫੱਟਾ ਜੋੜ ਕੇ ਦੀਵਾ ਜਲਾ ਕੇ ਰਖਿਆ ਜਾਂਦਾ ਹੈ। ਬਰਾਦਰੀ ਦੇ ਲੋਕ ਜਦੋਂ ਆਉਂਦੇ ਹਨ ਤਾਂ ਥੋੜੇ ਜਿਹੇ ਉਹ ਚਾਵਲ, ਜੋ ਸੰਬੰਧਿਤ ਤੀਵੀਂ ਉਨ੍ਹਾਂ ਦੇ ਘਰ ਵੰਡ ਆਈ ਸੀ, ਤੇ ਅੰਨ ਵੀ ਨਾਲ ਲੈ ਆਉਂਦੇ ਹਨ ਤੇ ਚਾਵਲਾਂ ਨੂੰ ਦੀਵੇ ਕੋਲ ਬਖੇਰ ਦੇਂਦੇ ਹਨ ਤੇ ਅੰਨ ਨੂੰ ਇਕ ਥਾਂ ਇਕੱਠਾ ਕਰਦੇ ਜਾਂਦੇ ਹਨ। ਫਿਰ ਘਿਉ-ਖੰਡ ਪਾ ਕੇ ਮਿੱਠੇ ਚਾਵਲ ਰਿੰਨ੍ਹੇ ਜਾਂਦੇ ਹਨ। ਕਿਸੇ ਸਮੇਂ ਬਾਈ ਸੇਰ ਚਾਵਲ, ਪੰਜ ਸੇਰ ਖੰਡ ਤੇ ਢਾਈ ਸੇਰ ਘਿਉ ਰਲਾ ਕੇ, ਚਾਵਲ ਰਿੰਨ੍ਹੇ ਜਾਂਦੇ ਸਨ। ਇਨ੍ਹਾਂ ਚਾਵਲਾਂ ਨੂੰ ਥਾਲੀਆਂ ਵਿਚ ਇਕੋ ਜਿਹਾ ਪਾ ਕੇ ਬਰਾਦਰੀ ਵਿਚ ਵੰਡ ਦਿਤਾ ਜਾਂਦਾ ਸੀ। ਜੇ ਕਿਸੇ ਨੂੰ ਵਧ ਘਟ ਚਾਵਲ ਮਿਲਣ, ਤਾਂ ਉਹ ਇਤਰਾਜ਼ ਕਰਦੇ ਸਨ, ਇਹ ਰੀਤ ਉਪਜਾਇਕਤਾ ਨਾਲ ਸਬੰਧਿਤ ਹੈ।

ਇਸ ਮਗਰੋਂ ਸਬੰਧਿਤ ਤੀਵੀਂ ਆਪਣੇ ਪੇਕਿਆਂ ਵਲੋਂ ਆਏ ਕਪੜੇ ਪਹਿਨਦੀ ਹੈ ਅਤੇ ਉਸ ਦੇ ਕਪੜੇ ਦਾ ਪੱਲਾ ਕਿਸੇ ਕੰਵਾਰੇ ਮੁੰਡੇ ਨਾਲ ਬੰਨ੍ਹ ਕੇ ਥਾਲੀਆਂ ਦੇ ਦੁਆਲੇ ਸੱਤ ਗੇੜੇ ਦਿਤੇ ਜਾਂਦੇ ਹਨ ਤੇ ਦੀਵੇ ਅਗੇ ਪ੍ਰਨਾਮ ਕਰਨ ਲਈ ਕਿਹਾ ਜਾਂਦਾ ਹੈ ਇਸ ਤਰ੍ਹਾਂ ਲੋਕਾਂ ਦਾ ਨਿਸਚਾ ਹੈ ਕਿ ਲੜਕਾ ਛੇਤੀ ਵਿਆਹਿਆ ਜਾਂਦਾ ਹੈ।

ਸਬੰਧਿਤ ਤੀਵੀਂ ਦੇ ਅਗੇ ਇਕ ਭਾਂਡਾ ਰਖਿਆ ਜਾਂਦਾ ਹੈ, ਜਿਸ ਵਿਚ ਬਰਾਦਰੀ ਦੇ ਸਭ ਲੋਕ ਆਪੋ ਆਪਣੀ ਥਾਲੀ ਵਿਚ ਕੁਝ ਚਾਵਲ ਪਾਉਂਦੇ ਹਨ, ਜਿਸ ਵਿਚੋਂ ਉਹ ਖਾਂਦੀ ਹੈ। ਇਸ ਪਿਛੋਂ ਉਸ ਦੀ ਸੱਸ ਨੂੰ ਵਧਾਈ ਦਿਤੀ ਜਾਂਦੀ ਹੈ। ਦਾਣੇ ਜੋ ਬਰਾਦਰੀ ਦੇ ਲੋਕ ਲਿਆਉਂਦੇ ਹਨ, ਉਹ ਕਮੀ ਕਮੀਣ ਤੇ ਪ੍ਰੋਹਿਤ ਲੈ ਜਾਂਦਾ ਹੈ।

## (ਭ-74) ਭੋਛਣ :

ਇਕ ਚਾਦਰ, ਜੋ ਜ਼ਨਾਨੀਆਂ ਫੁੱਲਕਾਰੀ ਨਾਲ ਜੋੜ ਕੇ ਕਰਦੀਆਂ ਹਨ। ਕਈ ਲੋਕ-ਗੀਤਾਂ ਵਿਚ ਇਸ ਦਾ ਜ਼ਿਕਰ ਮਿਲਦਾ ਹੈ :

ਚੰਭੇ ਦੀ ਛਾਉਂ ਮੇਰਾ ਭੋਛਣ ਅੜਿਆ
ਰਾਂਝੇ ਆਣ ਛੁੜਾਇਆ।

## (ਭ-75) ਭੋਜਕੀ :

ਕਾਂਗੜੇ ਤੇ ਸ਼ਿਮਲੇ ਦੀਆਂ ਪਹਾੜੀਆਂ ਵਿਖੇ ਧਾਰਮਿਕ ਅਸਥਾਨਾਂ ਦੇ ਪੁਜਾਰੀ ਭੋਜਕੀ ਅਖਵਾਉਂਦੇ ਹਨ। ਇਨ੍ਹਾਂ ਦੀ ਵੱਖਰੀ ਜਾਤੀ ਹੋਂਦ ਵਿਚ ਆ ਚੁਕੀ ਹੈ। ਭੋਜਕੀ ਜਵਾਲਾਮੁਖੀ ਤੇ ਭਵਨ ਦੇ ਵੱਡੇ ਮੰਦਰਾਂ ਵਿਚ ਆਮ ਮਿਲਦੇ ਹਨ। ਇਹ ਸਭ ਦੇਵੀਆਂ ਦੀ ਪੂਜਾ ਕਰਦੇ ਹਨ ਅਤੇ ਇਨ੍ਹਾਂ ਦਾ ਨਾਂ ਪੂਜਕੀ ਤੋਂ ਵਿਗੜ ਕੇ ਭੋਜਕੀ ਬਣ ਗਿਆ।

ਧਾਰਨਾ ਅਨੁਸਾਰ ਭੋਜਕੀ ਬ੍ਰਾਹਮਣ ਜਾਤੀ ਦੇ ਨਹੀਂ, ਭਾਵੇਂ ਇਹ ਪ੍ਰਸਿਧ ਮੰਦਰਾਂ ਦੇ ਕਈ ਪੁਸ਼ਤਾਂ ਤੋਂ ਪੁਜਾਰੀ ਚਲੇ ਆ ਰਹੇ ਹਨ। ਇਹ ਸਭ ਜਨੇਊ ਪਹਿਨਦੇ ਹਨ ਤੇ ਆਪਣੀ ਬਰਾਦਰੀ ਵਿਚ ਹੀ ਵਿਆਹ ਕਰਦੇ ਹਨ। ਇਹ ਮਾਸਾਹਾਰੀ ਹਨ ਤੇ ਸ਼ਰਾਬ ਦਾ ਸੇਵਨ ਵੀ ਕਰਦੇ ਹਨ।

ਭੋਜਕੀ ਸ਼ਬਦ ਦਾ ਮੂਲ ਸੰਸਕ੍ਰਿਤ ਦਾ ਭੋਜ ਸ਼ਬਦ ਹੈ, ਜਿਸ ਦੇ ਅਰਥ ਖਾਣ ਦੇ ਪਦਾਰਥਾਂ ਤੋਂ ਹੈ।

ਦੇਵੀ ਦੇ ਮੰਦਰਾਂ ਜਾਂ ਅਸਥਾਨਾਂ ਦੇ ਪੁਜਾਰੀਆਂ ਨੂੰ ਭੋਜਕੀ ਕਿਹਾ ਜਾਂਦਾ ਹੈ। ਭੋਜਕੀ ਦੇਵੀ ਨੂੰ ਭੇਟਾ ਕੀਤੇ ਖਾਧ ਪਦਾਰਥ ਤੇ ਹੋਰ ਵਸਤੂਆਂ ਪ੍ਰਾਪਤ ਕਰਦੇ ਹਨ।

ਇਹ ਆਪਣੇ ਆਪ ਨੂੰ ਸਾਰਸਵਤ ਬ੍ਰਾਹਮਣ ਦਸਦੇ ਹਨ, ਪਰ ਸਾਧਾਰਨ ਬ੍ਰਾਹਮਣ ਇਨ੍ਹਾਂ ਤੋਂ 'ਕੱਚੀ ਰਸੋਈ' ਵੀ ਨਹੀਂ ਲੈਂਦਾ।

ਚਿੰਤਪੂਰਨੀ ਦੇ ਭੋਜਕੀ ਬ੍ਰਾਹਮਣ ਹਨ ਅਤੇ ਉਹ ਬ੍ਰਾਹਮਣਾਂ ਨਾਲ ਵਿਆਹ ਕਰਦੇ ਹਨ।

## (ਭ-76) ਭੋੜੇ ਚੜ੍ਹਨਾ :

ਜਦੋਂ ਕਿਸੇ ਤੀਵੀਂ ਨੂੰ ਵਿਆਹ ਪਿਛੋਂ ਪਹਿਲਾ ਗਰਭ ਠਹਿਰਦਾ ਹੈ ਤਾਂ ਹਿੰਦੂਆਂ ਵਿਚ ਇਸ ਸਮੇਂ ਸ਼ਗਨ ਮਨਾਇਆ ਜਾਂਦਾ ਹੈ। ਜਿਸ ਨੂੰ 'ਰੀਤ ਚੜ੍ਹਾਉਣਾ' ਜਾਂ 'ਭੋੜੇ ਚੜ੍ਹਨਾ' ਕਹਿੰਦੇ ਹਨ। ਭੋੜੇ ਚੜ੍ਹਨਾ ਮਾਝੇ ਵਿਚ ਵਰਤਿਆ ਜਾਂਦਾ ਹੈ। ਇਸ ਸਮੇਂ ਬਰਾਦਰੀ ਵਿਚ ਪਕਵਾਨ—ਪੂਰੀਆਂ ਕਚੌਰੀਆਂ ਵੰਡੇ ਜਾਂਦੇ ਹਨ, ਤੇ ਪਿਤਰਾਂ ਨਮਿਤ ਦਾਨ ਦਿਤਾ ਜਾਂਦਾ ਹੈ।

## ਮ

**(ਮ-1) ਮਉਲੀ :**

ਲਾਲ-ਪੀਲੇ ਰੰਗ ਦੇ ਸੂਤ੍ ਦੇ ਧਾਗੇ, ਜੋ ਮੰਗਲਮਈ ਵਸਤੂ ਜਾਣ ਕੇ, ਹਿੰਦੂ ਵਿਆਹ ਆਦਿ ਸ਼ੁਭ ਕਾਰਜਾਂ ਵਿਚ, ਬਾਂਹ ਤੇ ਬੰਨ੍ਹਦੇ ਹਨ। ਇਹ ਧਾਗਾ ਬਦਰੂਹਾਂ ਨੂੰ ਦੂਰ ਰੱਖਣ ਵਾਲਾ ਤੇ ਖ਼ੁਸ਼ੀ ਵਿਚ ਵਾਧਾ ਕਰਨ ਵਾਲਾ ਅਥਵਾ ਖ਼ੁਸ਼ੀ ਨੂੰ ਪ੍ਰਫੁਲਤ ਕਰਨ ਵਾਲਾ ਮੰਨਿਆ ਜਾਂਦਾ ਹੈ, ਜਿਸ ਤੋਂ ਇਸ ਦਾ ਨਾਂ ਮਉਲੀ ਪੈ ਗਿਆ। ਲਾਲ ਧਾਗਾ ਮੁਹੱਬਤ ਦਾ ਪ੍ਰਤੀਕ ਹੈ ਤੇ ਪੀਲਾ 'ਬਸੰਤੀ ਬਹਾਰ ਦਾ'।

**(ਮ-2) ਮਈਅਤ :**

ਮੁਸਲਮਾਨਾਂ ਵਿਚ ਮ੍ਰਿਤਕ ਸਰੀਰ ਅਥਵਾ ਮੜ੍ਹੇ ਨੂੰ ਮਈਅਤ ਕਹਿੰਦੇ ਹਨ। ਜਦੋਂ ਕੋਈ ਪ੍ਰਾਣੀ ਮਰ ਜਾਂਦਾ ਹੈ, ਤਾਂ 'ਫ਼ਕੀਰ' ਨੂੰ ਸੱਦਿਆ ਜਾਂਦਾ ਹੈ, ਜੋ ਮਈਅਤ ਦੀ ਅੰਤਮ ਸਫ਼ਰ ਲਈ ਤਿਆਰੀ ਕਰਵਾਉਂਦਾ ਹੈ। ਗੁੜਗਾਵਾਂ ਦੀ ਮਿਊ ਜਾਤੀ ਵਿਚ 16 ਗਜ਼ ਲੰਮਾ ਸਫ਼ੈਦ ਕਪੜਾ ਲੈ ਕੇ, ਉਸ ਦੀਆਂ ਤਿੰਨ ਚਾਦਰਾਂ ਬਣਾ ਲਈਆਂ ਜਾਂਦੀਆਂ ਹਨ। ਇਸ ਤੋਂ ਬਿਨਾਂ ਇਕ ਟੋਪੀ, ਦੋ ਤਹਿਮਤਾਂ, ਇਕ ਅਲਫੀ, ਇਕ ਜਨ ਨਵਾਜ (ਚਾਦਰ ਜਿਸ ਨੂੰ ਫ਼ਰਸ਼ ਤੇ ਵਿਛਾ ਕੇ ਨਮਾਜ਼ ਪੜ੍ਹੀ ਜਾਂਦੀ ਹੈ), ਇਕ ਤੌਲੀਆ, ਇਕ ਥੈਲਾ ਤੇ ਤਿੰਨ ਚੌੜੇ ਫੀਤੇ, ਜਿਸ ਨਾਲ ਮਈਅਤ ਨੂੰ ਬੰਨ੍ਹਿਆ ਜਾਂਦਾ ਹੈ। ਮਈਅਤ ਨੂੰ ਲਕੜੀ ਦੇ ਪਟੇ ਉਤੇ ਰਖ ਕੇ, ਮੁਸਲਮਾਨੀ ਪਰੰਪਰਾ ਅਨੁਸਾਰ, ਪਵਿਤਰ ਕੀਤਾ ਜਾਂਦਾ ਹੈ। ਪੁਰਾਣੇ ਕਪੜੇ ਉਤਾਰ ਦਿਤੇ ਜਾਂਦੇ ਹਨ ਤੇ ਤਹਿਮਤ ਪਹਿਨਾਈ ਜਾਂਦੀ ਹੈ। ਪੰਜ ਮਿੱਟੀ ਦੇ ਢੇਲਿਆਂ ਨਾਲ ਗੁਦਾ, ਤੇ ਦੋ ਢੇਲਿਆਂ ਨਾਲ ਇੰਦਰੀ ਸਾਫ਼ ਕੀਤੀ ਜਾਂਦੀ ਹੈ। ਫਿਰ ਵਜ਼ੂ ਕਰਵਾਇਆ ਜਾਂਦਾ ਹੈ ਅਤੇ ਗਰਮ ਪਾਣੀ, ਜਿਸ ਵਿਚ ਬੇਰ ਦੇ ਪੱਤੇ ਪਾ ਕੇ ਪਹਿਲਾਂ ਹੱਥ, ਫਿਰ ਮੂੰਹ, ਫਿਰ ਬਾਹਾਂ, ਫਿਰ ਚਿਹਰਾ ਤੇ ਫਿਰ ਸੱਜੀ ਤੇ ਖੱਬੀ ਬਾਂਹ ਕੂਹਣੀ ਤਕ ਤੇ ਅਖੀਰ ਵਿਚ ਸੱਜਾ ਤੇ ਖੱਬਾ ਪੈਰ ਧੋਤਾ ਜਾਂਦਾ ਹੈ। ਫਿਰ ਸਾਰੇ ਜਿਸਮ ਨੂੰ ਇਸ਼ਨਾਨ ਕਰਵਾਇਆ ਜਾਂਦਾ ਹੈ। ਤੇ ਫਿਰ ਮਈਅਤ ਨੂੰ ਇਕ ਮੰਜੀ ਉਤੇ ਦੋ ਚਾਦਰਾਂ ਤੇ ਇਕ 'ਅਲਫੀ' ਵਿਛਾ ਕੇ ਲਿਟਾ ਦਿਤਾ ਜਾਂਦਾ ਹੈ। ਇਸ ਉਪਰੰਤ ਕਪੜੇ ਪਹਿਨਾਏ ਜਾਂਦੇ ਹਨ। ਉਪਰ ਦੋ ਚਾਦਰਾਂ ਦੇ ਦਿਤੀਆਂ ਜਾਂਦੀਆਂ ਹਨ ਤੇ ਤਿੰਨ ਫੀਤਿਆਂ ਦੁਆਰਾ ਇਕ ਸਿਰ ਵਲ, ਇਕ ਕਮਰ ਦੁਆਲੇ ਤੇ ਇਕ ਪੈਰਾਂ ਵਲ, ਮਈਅਤ ਨੂੰ ਮਜ਼ਬੂਤੀ ਨਾਲ ਬੰਨ੍ਹ ਦਿਤਾ ਜਾਂਦਾ ਹੈ। ਉਪਰ ਸੁਗੰਧੀਆਂ ਛਿੜਕੀਆਂ ਜਾਂਦੀਆਂ ਹਨ। ਤੀਜੀ ਚਾਦਰ ਇਸ ਤਰ੍ਹਾਂ ਉਪਰ ਦਿਤੀ ਜਾਂਦੀ ਹੈ ਕਿ ਮਈਅਤ ਦੇ ਨਾਲ ਮੰਜੀ ਵੀ ਸਾਰੀ ਢੱਕੀ ਜਾਂਦੀ ਹੈ।

ਇਸ ਉਪਰੰਤ ਕਲਮਾ ਪੜ੍ਹਦਿਆਂ, ਚਾਰ ਸ਼ਖ਼ਸ ਜੋ ਪ੍ਰਾਣੀ ਦੇ ਚਚੇਰੇ, ਮਮੇਰੇ ਜਾਂ ਮਸੇਰੇ ਭਰਾ ਹੁੰਦੇ ਹਨ, ਮੰਜੀ ਮੋਢਿਆਂ ਤੇ ਚੁਕਦੇ ਹਨ ਤੇ ਕਬਰਸਤਾਨ ਵਲ ਤੁਰ ਪੈਂਦੇ ਹਨ। ਜਦੋਂ ਵੀ ਕੋਈ ਦੂਜਾ ਸ਼ਖ਼ਸ ਮੋਢਾ ਦੇਂਦਾ ਹੈ, ਉਹ ਪਹਿਲਾਂ ਕਲਮਾ ਪੜ੍ਹਦਾ ਹੈ। ਮੋਢਾ ਦੇਣ ਵਾਲਿਆਂ ਦੇ ਸਿਰ ਕੱਜੇ ਹੁੰਦੇ ਹਨ। ਕਬਰਸਤਾਨ ਵਿਚ ਜਾ ਕੇ ਕਬਰ ਦੇ ਕੋਲ ਮੰਜੀ ਰਖ ਦਿਤੀ ਜਾਂਦੀ ਹੈ ਤੇ ਚਾਦਰ ਵਿਛਾਕੇ ਮੁੱਲਾਂ ਨਿਮਾਜ਼ ਪੜ੍ਹਦਾ ਹੈ, ਜਿਸ ਵਿਚ ਦੂਜੇ ਲੋਕ ਵੀ ਸ਼ਾਮਲ ਹੁੰਦੇ ਹਨ। ਫਿਰ ਮਈਅਤ ਦਾ ਮੂੰਹ ਮੱਕੇ ਵਲ ਕਰ ਕੇ ਉਸ ਨੂੰ ਕਬਰ ਵਿਚ ਲਿਟਾ ਦਿਤਾ ਜਾਂਦਾ ਹੈ।

**(ਮ-3) ਮਈਆ :**

ਹਿੰਦੂ ਦੇਵੀ ਨੂੰ ਆਦਰ ਨਾਲ ਮਈਆ ਕਹਿੰਦੇ ਹਨ, ਜੋ ਮਾਤਾ ਦਾ ਬੋਧਿਕ ਹੈ। ਗੰਗਾ ਤੇ ਜਮਨਾ ਦੇ ਉਪਾਸਕ ਇਨ੍ਹਾਂ ਦੋਹਾਂ ਨਦੀਆਂ ਨੂੰ ਆਦਰ ਨਾਲ ਤਰਤੀਬਵਾਰ ਗੰਗਾ ਮਈਆ ਤੇ ਜਮਨਾ ਮਈਆ ਕਹਿੰਦੇ ਹਨ।

ਦੁਰਗਾ ਅਥਵਾ ਭਵਾਨੀ ਲਈ ਵੀ ਮਈਆ ਸ਼ਬਦ ਦਾ ਪ੍ਰਯੋਗ ਕੀਤਾ ਜਾਂਦਾ ਹੈ।

**(ਮ-4) ਮਸਜਿਦ :**

ਸਿਜਦਾ ਕਰਨ ਦਾ ਅਸਥਾਨ; ਮੁਸਲਮਾਨਾਂ ਦਾ ਪੂਜਾ ਪਾਠ

ਅਥਵਾ ਨਿਮਾਜ਼ ਪੜ੍ਹਨ ਲਈ ਬਣਿਆ ਅਸਥਾਨ; ਮੁਸਲਮਾਨ ਨਿਮਾਜ਼ ਪੜ੍ਹਨ ਵੇਲੇ ਝੁਕ ਕੇ ਸਿਜਦਾ ਕਰਦੇ ਹਨ, ਜਿਸ ਤੋਂ ਉਨ੍ਹਾਂ ਦੇ ਧਾਰਮਿਕ ਅਸਥਾਨ ਦਾ ਨਾਂ ਮਸਜਿਦ ਪੈ ਗਿਆ। ਜਦੋਂ ਅਰਬੀ ਮੁਸਲਮਾਨ ਸਿੰਧ ਦੇ ਰਸਤੇ ਭਾਰਤ ਵਿਚ ਆਏ ਤਾਂ ਉਨ੍ਹਾਂ ਨਾਲ ਹੀ ਉਨ੍ਹਾਂ ਦਾ ਧਰਮ, ਗ੍ਰੰਥ ਤੇ ਪੂਜਾ ਪਾਠ ਦੀਆਂ ਵਿਧੀਆਂ ਵੀ ਇਥੇ ਨਾਲ ਹੀ ਆਈਆਂ ਅਤੇ ਉਨ੍ਹਾਂ ਨੇ ਆਪਣੇ ਅਕੀਦੇ ਅਨੁਸਾਰ ਮਸਜਿਦਾਂ ਬਣਵਾਈਆਂ। ਆਰੰਭ ਵਿਚ ਤਾਂ ਮੁਸਲਮਾਨ ਧਾੜਵੀਆਂ ਨੇ ਹਿੰਦੂ ਮੰਦਰਾਂ ਨੂੰ ਹੀ ਮਸਜਿਦਾਂ ਵਿਚ ਬਦਲਿਆ, ਪਰ ਤੇਰਵੀਂ ਸਦੀ ਤੋਂ ਬਾਕਾਇਦਾ ਸੁੰਦਰ ਤੇ ਆਲੀਸ਼ਾਨ ਮਸਜਿਦਾਂ ਉਸਾਰੀਆਂ ਜਾਣ ਲੱਗੀਆਂ। ਭਾਰਤ ਵਿਚ ਸਭ ਤੋਂ ਪੁਰਾਣੀ ਮਸਜਿਦ, ਜੋ ਹੁਣ ਤਕ ਮੌਜੂਦ ਹੈ, ਕੁਤਬ ਦੀ ਲਾਠ ਨਾਲ ਲੱਗਦੀ ਮਸਜਿਦ ਹੈ, ਜੋ ਬਾਰਵੀਂ ਸਦੀ ਵਿਚ ਬਣਾਈ ਗਈ। ਇਹ ਤੇ ਅਜਮੇਰ ਕਨੌਜ ਤੇ ਅਹਿਮਦਾਬਾਦ ਆਦਿ ਦੀਆਂ ਕਈ ਮਸਜਿਦਾਂ ਹਿੰਦੂ ਜਾਂ ਜੈਨ ਮੰਦਰਾਂ ਨੂੰ ਡੇਗ ਕੇ ਬਣਾਈਆਂ ਗਈਆਂ।

ਇਕ ਸਾਧਾਰਨ ਮਸਜਿਦ ਦੀ ਉਸਾਰੀ ਬੜੀ ਸਿਧੀ ਸਾਧੀ ਹੁੰਦੀ ਹੈ। ਆਕਾਰ ਮੁਸਤਤੀਲ ਦਾ ਹੁੰਦਾ ਹੈ। ਮਸਜਿਦ ਅੰਦਰ, ਖੁਲ੍ਹਾ ਦਾਲਾਨ ਅਥਵਾ ਵਿਹੜਾ ਹੁੰਦਾ ਹੈ। ਭਾਵੇਂ ਛੋਟੀਆਂ ਮਸਜਿਦਾਂ ਵਿਚ ਇਹ ਨਾਂ-ਮਾਤਰ ਹੀ ਹੁੰਦਾ ਹੈ, ਪਰ ਮਸਜਿਦ ਲਈ ਜ਼ਰੂਰੀ ਹੈ ਕਿ ਇਥੋਂ ਖੁਲ੍ਹਾ ਆਕਾਸ਼ ਵਿਖਾਈ ਦੇਵੇ, ਕਿਉਂ ਜੋ ਮੁਸਲਮਾਨੀ ਅਕੀਦੇ ਅਨੁਸਾਰ ਅੱਲ੍ਹਾ ਸਤਵੇਂ ਆਕਾਸ਼ ਵਿਚ ਤਖਤ ਉਤੇ ਬਿਰਾਜਮਾਨ ਹੈ। ਇਸ ਲਈ ਨਿਮਾਜ਼ ਮਸਜਿਦ ਵਿਚ ਖੁਲ੍ਹੇ ਆਕਾਸ਼ ਹੇਠ ਹੀ ਪੜ੍ਹੀ ਜਾਂਦੀ ਹੈ। ਮਸਜਿਦ ਵਿਚ ਪਾਣੀ ਦਾ ਛੋਟਾ ਜਿਹਾ ਤਾਲ ਜਾਂ ਹੌਜ਼ ਦਾ ਹੋਣਾ ਜ਼ਰੂਰੀ ਹੈ। ਕਿਉਂ ਜੋ ਹੱਥ ਪੈਰ ਧੋਣ ਅਥਵਾ ਵਜ਼ੂ ਕਰੇ ਬਗ਼ੈਰ ਮੁਸਲਮਾਨ ਨਿਮਾਜ਼ ਨਹੀਂ ਪੜ੍ਹਦੇ।

ਨਿਮਾਜ਼ ਪੜ੍ਹਨ ਵੇਲੇ ਮੁਸਲਮਾਨ ਕਾਅਬੇ ਵਲ ਮੂੰਹ ਕਰਦੇ ਹਨ। ਇਸ ਲਈ ਮਸਜਿਦ ਵਿਚ ਪੱਛਮ ਦਿਸ਼ਾ ਵਲ ਇਕ ਮਿਹਰਾਬ ਬਣੀ ਹੁੰਦੀ ਹੈ, ਜਿਸ ਦੇ ਸਾਹਮਣੇ ਖੜੇ ਹੋ ਕੇ ਮੁਸਲਮਾਨ ਨਿਮਾਜ਼ ਪੜ੍ਹਦੇ ਹਨ। ਕਈ ਥਾਈਂ ਮਿਹਰਾਬ ਦੀ ਕੰਧ ਵਿਚ ਇਕ ਆਲਾ ਬਣਿਆ ਹੁੰਦਾ ਹੈ, ਜੋ ਕਾਅਬੇ ਦੀ ਠੀਕ ਦਿਸ਼ਾ ਦਾ ਬੋਧਿਕ ਹੁੰਦਾ ਹੈ।

ਮਸਜਿਦ ਵਿਚ ਕਾਅਬੇ ਦੀ ਤਸਵੀਰ ਦੇ ਸਿਵਾਏ ਕੋਈ ਹੋਰ ਤਸਵੀਰ, ਮੂਰਤੀ ਜਾਂ ਪੂਜਾ ਸਾਮਗਰੀ ਨਹੀਂ ਹੁੰਦੀ, ਕਿਉਂ ਜੋ ਮੁਸਲਮਾਨ ਮੂਰਤੀ ਤੇ ਵਸਤੂ ਪੂਜਾ ਦੇ ਵਿਰੁਧ ਹਨ। ਕਾਅਬੇ ਦੀ ਤਸਵੀਰ ਵੀ ਕਿਸੇ ਕਿਸੇ ਮਸਜਿਦ ਵਿਚ ਲੱਗੀ ਹੁੰਦੀ ਹੈ।

(ਮ-5) **ਮਸਤਕ :**

ਮਸਤਕ ਦਾ ਲੇਖਾਂ ਨਾਲ ਬੜਾ ਗਹਿਰਾ ਸਬੰਧ ਮੰਨਿਆ ਜਾਂਦਾ ਹੈ। ਕਈ ਜੋਤਸ਼ੀ ਮੱਥੇ ਦੀਆਂ ਰੇਖਾਵਾਂ ਅਤੇ ਸਿਰ ਦੇ ਟੋਇਆਂ ਤੋਂ ਕਿਸੇ ਪ੍ਰਾਣੀ ਦੇ ਭਵਿੱਖ, ਮਾਨਸਿਕ ਸ਼ਕਤੀ ਤੇ ਯੋਗਤਾ ਦਾ ਅਨੁਮਾਨ ਲਗਾ ਲੈਂਦੇ ਮੰਨੇ ਜਾਂਦੇ ਹਨ। ਚੌੜੇ ਮਸਤਕ ਵਾਲਾ ਸ਼ਖ਼ਸ ਬੜਾ ਭਾਗਵਾਨ ਮੰਨਿਆ ਜਾਂਦਾ ਹੈ। ਜਿਸ ਦੇ ਮੱਥੇ ਤੇ ਆਭਾ ਅਥਵਾ ਸੂਰਜ ਦਾ ਤੇਜ ਹੋਵੇ, ਉਹ ਸ਼ਖ਼ਸ ਬੜਾ ਪ੍ਰਾਕਰਮੀ ਹੁੰਦਾ ਹੈ ਤੇ ਉੱਚ ਅਧਿਕਾਰੀ ਬਣਦਾ ਹੈ। ਜਿਸ ਬੱਚੇ ਦੇ ਮੱਥੇ ਉਤੇ ਲਾਟ ਬਲਦੀ ਹੋਵੇ, ਉਹ ਬਹੁਤ ਦੇਰ ਜੀਊਂਦਾ ਨਹੀਂ ਰਹਿੰਦਾ। ਹਾਂ, ਜੇ ਇਹ ਲਾਟ (ਜੋਤ) ਕਿਸੇ ਦੀ ਨਜ਼ਰੇ ਨਾ ਪਏ ਤਾਂ ਕੋਈ ਡਰ ਨਹੀਂ। ਜੇ ਇਹ ਜਵਾਨੀ ਤਕ ਜੀਊਂਦਾ ਰਹੇ ਤਾਂ ਬੜਾ ਪ੍ਰਾਕਰਮੀ ਤੇ ਤੇਜਵਾਨ ਹੁੰਦਾ ਹੈ।

ਸਿਰ ਦੇ ਵਾਲਾਂ ਦੀਆਂ ਭੌਰੀਆਂ ਤੋਂ ਵੀ ਭਵਿੱਖ ਜਾਣਿਆ ਜਾਂਦਾ ਹੈ। ਜਿਸ ਬੱਚੇ ਦੇ ਸਿਰ ਵਿਚ ਪਗ ਵਲ ਹੋਵੇ (ਵੇਖੋ : ਪਗ ਵਲ), ਉਸ ਮਗਰੋਂ ਉਸ ਦੀ ਮਾਂ ਦੀ ਕੁਖੋਂ ਅਗਲੀ ਵਾਰ ਲੜਕਾ ਜੰਮਦਾ ਹੈ। ਜਿਸ ਬੱਚੇ ਦੇ ਸਿਰ ਦੇ ਵਾਲ ਖੜੇ ਰਹਿਣ, ਉਹ ਬਹੁਤੀ ਦੇਰ ਨਹੀਂ ਜੀਊਂਦਾ।

(ਮ-6) **ਮਸਤਾਨੀ ਫ਼ਕੀਰ :**

ਫ਼ਕੀਰਾਂ ਦਾ ਇਕ ਫ਼ਿਰਕਾ, ਜੋ ਪੈਰਾਂ ਨਾਲ ਘੁੰਗਰੂ ਬੰਨ੍ਹ ਕੇ, ਗਲੀਆਂ ਬਜ਼ਾਰਾਂ ਵਿਚ ਨਚਦੇ ਅਤੇ ਹਰ ਘਰ ਤੋਂ ਪੈਸਾ ਪੈਸਾ ਉਗਰਾਉਂਦੇ ਹਨ।

(ਮ-7) **ਮਸਲੇ :**

ਮਹਾਨ ਕੋਸ਼ ਅਨੁਸਾਰ ਮਸਲਾ ਪਦ ਦਾ ਅਰਥ ਹੈ— ਵਿਚਾਰ ਯੋਗ ਬਾਤ, ਧਰਮ ਦੀ ਬਾਤ ਜੋ ਵਿਚਾਰ ਦੇ ਲਾਇਕ ਹੋਵੇ। ਮਸਲੇ ਵਿਚ ਕਿਸੇ ਉਪਦੇਸ਼, ਸੰਕਲਪ, ਨੈਤਿਕ ਵਿਚਾਰ, ਅਕੀਦੇ ਅਤੇ ਧਾਰਨਾ ਦੀ ਵਿਆਖਿਆ ਬ੍ਰਿਤਾਂਤ ਦੁਆਰਾ ਕੀਤੀ ਗਈ ਹੁੰਦੀ ਹੈ। ਮਸਲਾ ਅਤੇ ਸੁਖਨ ਭਾਵੇਂ ਕਈ ਗੱਲਾਂ ਵਿਚ ਮੇਲ ਰਖਦੇ ਹਨ, ਪਰ ਦੋਹਾਂ ਦੀ ਪ੍ਰਕ੍ਰਿਤੀ ਵਿਚ ਕਾਫ਼ੀ ਅੰਤਰ ਹੈ। ਸੁਖਨ ਵਿਚ ਬ੍ਰਿਤਾਂਤਕ ਤੱਤ ਕਿਸੇ ਸਤਿ ਕਥਨ ਦੀ ਵਿਆਖਿਆ ਵਿਚ ਹੁੰਦਾ ਹੈ, ਪਰ ਮਸਲੇ ਵਿਚ ਕਿਸੇ ਪੀਰ ਪੈਗੰਬਰ ਜਾਂ ਮਹਾਂਪੁਰਸ਼ ਦੇ ਸਤਿ-ਕਰਮ ਦੇ ਬ੍ਰਿਤਾਂਤ ਦੁਆਰਾ ਕਿਸੇ ਸਿਧਾਂਤ ਦੀ ਵਿਆਖਿਆ ਕੀਤੀ ਜਾਂਦੀ ਹੈ। ਇਸ ਤਰ੍ਹਾਂ ਮਸਲੇ ਵਿਚ ਬ੍ਰਿਤਾਂਤਕ ਤੱਤ ਸਾਰੀ ਰਚਨਾ ਵਿਚ ਫੈਲਿਆ ਹੁੰਦਾ ਹੈ। ਸੁਖਨ ਵਿਚ ਇਹ ਤੱਤ ਕੇਵਲ ਸੰਕੇਤ ਮਾਤਰ ਹੀ ਹੁੰਦਾ ਹੈ ਅਤੇ ਇਸਨੂੰ ਪ੍ਰਾਥਮਿਕਤਾ ਪ੍ਰਾਪਤ ਨਹੀਂ ਹੁੰਦੀ।

ਮੁਸਲਮਾਨੀ ਕਥਾਵਾਂ ਦੀ ਲੌਕਿਕ ਪਰੰਪਰਾ ਤਾਂ ਹੋਰ ਪੰਜਾਬੀਆਂ ਨਾਲ ਇਕ ਰੂਪ ਹੋ ਕੇ ਸਾਂਝੀ ਰਹੀ, ਪਰ ਧਾਰਮਿਕ ਕਥਾਵਾਂ ਹਿੰਦੂ-ਸਿੱਖ ਪਰੰਪਰਾ ਨਾਲੋਂ ਨਿਖੜਵੇਂ ਰੂਪ ਵਿਚ ਵਿਗਸਿਤ ਹੋਈਆਂ ਅਤੇ ਦੋਹਾਂ ਸੰਪ੍ਰਦਾਵਾਂ ਦੀਆਂ ਅਧਿਆਤਮਕ, ਰਹੱਸਮਈ ਅਤੇ ਧਾਰਮਿਕ ਵਸਤੂ-ਪਰਕ ਕਥਾਵਾਂ ਇਕ ਦੂਜੇ ਤੋਂ ਨਿਖੜ ਕੇ ਯਾਤ੍ਰਾ ਕਰਦੀਆਂ ਰਹੀਆਂ। ਜਿਵੇਂ ਇਕੋ ਰੂਪ-ਰਚਨਾ ਹੁੰਦਿਆਂ ਵੀ ਬਚਨ ਅਤੇ ਸੁਖਨ ਦੋ ਨਿਖੜਵੀਆਂ ਕਥਾ-ਪਰੰਪਰਾ ਬਣੀਆਂ, ਉਸੇ ਤਰ੍ਹਾਂ ਹਿੰਦੂਆਂ ਨੇ ਸਿਧਾਂਤ ਤੇ ਸੰਕਲਪਾਂ ਦੀ ਵਿਆਖਿਆ ਲਈ ਪ੍ਰਮਾਰਥ ਜਾਂ ਸੰਕਲਪ-ਕਥਾ ਰਚੀਆਂ, ਪਰ ਮੁਸਲਮਾਨਾਂ ਨੇ ਮਸਲੇ।

ਮਸਲਿਆਂ ਦਾ ਪੁਰਸ਼ ਤਾਂ ਇਸਲਾਮੀ ਪੁਰਾਣ ਸ਼ਾਸਤ੍ਰ ਵਿਚੋਂ ਲਿਆ ਗਿਆ ਕੋਈ ਪੈਗੰਬਰ ਹੁੰਦਾ ਹੈ ਜਾਂ ਕੋਈ ਪੀਰ-ਫ਼ਕੀਰ। ਮਸਲੇ ਬੁਨਿਆਦੀ ਰੂਪ ਵਿਚ ਇਕ ਤਰ੍ਹਾਂ ਦੀਆਂ ਸਾਖੀਆਂ ਹੀ ਹਨ, ਜਿਨ੍ਹਾਂ ਦੁਆਰਾ ਕੋਈ ਸਿਧਾਂਤ ਸਿਧ ਕੀਤਾ ਗਿਆ ਹੈ। ਪੰਜਾਬੀ ਵਿਚ ਹੱਥ-ਲਿਖਤ ਰੂਪ ਵਿਚ 'ਮਸਲੇ ਹਜ਼ਰਤ ਰਸੂਲ ਦੇ', 'ਮਸਲੇ ਮੂਸੇ ਪੈਗੰਬਰ ਕੇ', 'ਮਸਲਾ ਹਸਨ ਹੁਸੈਨ ਕਾ', 'ਮਸਲੇ ਸ਼ੇਖ਼ ਫ਼ਰੀਦ ਕੇ' ਆਦਿ ਮਿਲਦੇ ਹਨ। ਪਰ ਇਨ੍ਹਾਂ ਵਿਚੋਂ ਸਭ ਤੋਂ ਵਧ ਮਹੱਤਵਸ਼ੀਲ ਰਚਨਾ 'ਮਸਲੇ ਸ਼ੇਖ਼ ਫ਼ਰੀਦ ਕੇ' ਹੈ, ਜੋ ਪ੍ਰਕਾਸ਼ਿਤ ਰੂਪ ਵਿਚ ਵੀ ਮਿਲਦੀ ਹੈ।

(ਮ-8) **ਮਸਾਣ :**

1. ਇਕ ਪ੍ਰੇਤ, ਜੋ ਸ਼ਮਸ਼ਾਨ ਭੂਮੀ ਦਾ ਮਾਨਵੀਕਰਣ ਹੈ। ਮਸਾਣ ਦੇ ਪ੍ਰੇਤ ਨੂੰ ਵਸ ਵਿਚ ਕਰਨ ਲਈ, ਕਈ ਚੇਲੇ/ਜੋਗੀ/ਫ਼ਕੀਰ ਸ਼ਮਸ਼ਾਨਾਂ ਵਿਚ ਜਾ ਕੇ ਚਿਲੇ ਕਟਦੇ ਤੇ ਮੰਤ੍ਰਾਂ ਦਾ ਜਾਪ ਕਰਦੇ ਹਨ। ਕਾਲਾ ਜਾਦੂ ਕਰਨ ਵਾਲਾ, ਮਸਾਣ ਉਤੇ ਕਾਬੂ ਪਾਉਣ ਲਈ, ਰਾਤ ਵੇਲੇ, ਕਿਸੇ ਨਵੀਂ ਜਲੀ ਚਿਖਾ ਦੀ ਕੋਈ ਹੱਡੀ, ਸਵਾਹ ਤੇ ਜਲੇ ਹੋਏ ਕੋਲੇ ਇਕੱਠੇ ਕਰ ਕੇ, ਉਨ੍ਹਾਂ ਉਤੇ ਮੰਤ੍ਰ ਪੜ੍ਹਦਾ ਹੈ। ਜਦੋਂ ਕਿਸੇ ਪ੍ਰੇਤ ਉਤੇ ਉਸ ਦਾ ਵਸੀਕਾਰ ਹੋ ਜਾਂਦਾ ਹੈ, ਤਾਂ ਉਹ ਉਸ ਪ੍ਰੇਤ ਦੁਆਰਾ ਆਪਣੇ ਮੰਤਵ ਦੀ ਸਿਧੀ ਕਰਦਾ ਹੈ।

ਮਸਾਣ ਦੀ ਸਵਾਹ ਨਾਲ ਕਈ ਟੂਣੇ-ਟੱਪੇ ਕੀਤੇ ਜਾਂਦੇ ਹਨ। ਜੇ ਮਸਾਣ ਦੀ ਸਵਾਹ, ਜਿਸ ਨੂੰ ਕੱਚਾ ਮਸਾਣ ਕਿਹਾ ਜਾਂਦਾ ਹੈ, ਕਿਸੇ ਸ਼ਖ਼ਸ ਨੂੰ ਪਾਣੀ ਵਿਚ ਘੁਲ ਕੇ ਪਿਆ ਦਿਤੀ ਜਾਵੇ, ਤਾਂ ਉਹ ਘੁਲ ਘੁਲ ਕੇ ਮਰਦਾ ਹੈ। ਕਈ ਟੂਣੇਹਾਰੀਆਂ ਤੀਵੀਆਂ ਕੱਚੇ ਮਸਾਣ ਨੂੰ ਆਪਣੇ ਦੁਸ਼ਮਣ ਦੇ ਬੂਹੇ ਅਗੇ ਸੁਟ ਜਾਂ ਦੱਬ ਦੇਂਦੀਆਂ ਹਨ ਅਤੇ ਉਸ ਤੋਂ ਦੁਸ਼ਮਣ ਦੇ ਪਰਿਵਾਰ ਦਾ ਜਿਹੜਾ ਜੀਅ ਪਹਿਲਾਂ ਟਪਦਾ ਹੈ, ਉਹ ਘੁਲ ਘੁਲ ਕੇ ਮਰਦਾ ਹੈ (ਵੇਖੋ : ਕੱਚਾ ਮਸਾਣ)। ਮਸਾਣ ਨੂੰ ਮੁਠ ਵਿਚ ਭਰ ਕੇ ਦੁਸ਼ਮਣ ਦਾ ਨਾਂ ਲੈ ਕੇ, ਉਸ ਦਿਸ਼ਾ ਵਲ ਸੁਟਿਆ ਜਾਂਦਾ ਹੈ, ਜਿਧਰ ਦੁਸ਼ਮਣ ਦਾ ਘਰ ਹੋਵੇ, ਇਸ ਨੂੰ 'ਮੁਠ ਸੁਟਣਾ' ਕਹਿੰਦੇ ਹਨ। ਇਸ ਟੂਣੇ ਨਾਲ ਦੁਸ਼ਮਣ ਸਦਾ ਰੋਗੀ ਰਹਿੰਦਾ ਹੈ।

ਜੇ ਕੋਈ ਬੱਚਾ ਮਸਾਣ ਦੇ ਅਸਰ ਹੇਠਾਂ ਸੁਕ ਸੁਕ ਕੇ ਮਰ ਜਾਵੇ ਤਾਂ ਕਈ ਜਾਤੀਆਂ (ਰੋਜ਼, ਗਲਾਸਰੀ 1 215) ਵਿਚ ਰਵਾਜ ਹੈ ਕਿ ਉਸ ਬੱਚੇ ਦਾ ਖਫਣ ਮਰਘਟ ਤੋਂ ਵਾਪਸ ਘਰ ਲੈ ਆਉਂਦੇ ਹਨ ਅਤੇ ਉਸ ਨੂੰ ਧੋ ਕੇ ਸੰਭਾਲ ਕੇ ਰਖ ਦਿਤਾ ਜਾਂਦਾ ਹੈ ਅਤੇ ਜਦੋਂ ਅਗਲਾ ਬੱਚਾ ਜੰਮਦਾ ਹੈ ਤਾਂ ਉਸ ਦੇ ਹੇਠ ਵਿਛਾਇਆ ਜਾਂਦਾ ਹੈ। ਇਸ ਤਰ੍ਹਾਂ ਉਹ ਬੱਚਾ ਮਸਾਣ ਦੀ ਬੀਮਾਰੀ ਤੋਂ ਨਿਰਲੇਪ ਰਹਿੰਦਾ ਹੈ।

ਮਸਾਣ ਨੂੰ ਕਈ ਬੱਚੇ ਦੀ ਪ੍ਰੇਤ-ਆਤਮਾ ਮੰਨਦੇ ਹਨ। ਪੰਜਾਬ ਦੇ ਪਹਾੜੀ ਇਲਾਕੇ ਕਾਂਗੜੇ ਵਿਚ ਲੋਕਾਂ ਦਾ ਵਿਸ਼ਵਾਸ਼ ਹੈ ਕਿ ਮਸਾਣ ਰਿੱਛ ਦੇ ਰੂਪ ਵਿਚ ਫਿਰਦਾ ਹੈ।

2. ਮਸਾਣ ਸਿਰ ਪਾਉਣਾ : ਇਕ ਟੂਣਾ; ਚਿਤਾ ਵਿਚੋਂ ਕੋਈ ਹੱਡੀ ਪੀਸ ਕੇ ਜਾਂ ਰਾਖ਼ ਲੈ ਕੇ ਉਸ ਉਤੇ ਕੁਝ ਮੰਤ੍ਰਾਂ ਦਾ ਜਾਪ ਕਰ ਕੇ ਦੁਸ਼ਮਣ ਦੇ ਸਿਰ ਉਤੇ ਸੁਟਣ ਨਾਲ ਦੁਸ਼ਮਣ ਦੀ ਮੱਤ ਮਾਰੀ ਜਾਂਦੀ ਹੈ। ਜੇ ਦੁਸ਼ਮਣ ਉਤੇ ਸਾਹਮਣੇ ਮਸਾਣ ਸੁਟਣਾ ਮੁਸ਼ਕਲ ਹੋਵੇ, ਤਾਂ ਮਸਾਣ ਨੂੰ ਮੁੱਠੀ ਵਿਚ ਰਖ ਕੇ ਵੈਰੀ ਦਾ ਨਾਮ ਲੈ ਕੇ ਉਸ ਵਲ ਵਗਾ ਦਿਤੀ ਜਾਂਦੀ ਹੈ। ਇਸ ਨੂੰ ਮੁੱਠ ਚਲਾਉਣੀ ਕਹਿੰਦੇ ਹਨ, ਇਸ ਦੇ ਅਸਰ ਨਾਲ ਵੈਰੀ ਨਸ਼ਟ ਹੋ ਜਾਂਦਾ ਹੈ।

3. ਮਸਾਣ ਜਗਾਉਣਾ : ਮੰਤ੍ਰ ਸ਼ਕਤੀ ਨਾਲ, ਕਿਸੇ ਮ੍ਰਿਤਕ ਦੇ ਪ੍ਰੇਤ ਨੂੰ, ਚਿਖਾ ਵਿਚੋਂ ਉਠਾ ਕੇ, ਆਪਣੇ ਕਾਬੂ ਕਰਨਾ। ਕਈ ਚੇਲੇ, ਜੋਗੀ ਜਾਂ ਫ਼ਕੀਰ ਮਰਘਟ ਵਿਚ ਜਾ ਕੇ ਚਿਲੇ ਕਟਦੇ ਤੇ ਮੰਤ੍ਰਾਂ ਦੇ ਜਾਪ ਦੁਆਰਾ ਕਿਸੇ ਪ੍ਰੇਤ ਨੂੰ ਜਗਾ ਕੇ ਆਪਣੇ ਵਸ ਕਰ ਲੈਂਦੇ ਹਨ ਤੇ ਫਿਰ ਇਸ ਪ੍ਰੇਤ ਦੁਆਰਾ ਆਪਣੇ ਮੰਤਵ ਦੀ ਸਿਧੀ ਪ੍ਰਾਪਤ ਕਰਦੇ ਹਨ।

(ਮ-9) **ਮਸਾਣੀ :**

ਇਕ ਦੇਵੀ ਜੋ ਮਰਘਟ ਵਿਚ ਰਹਿੰਦੀ ਮੰਨੀ ਜਾਂਦੀ ਹੈ। ਇਹ ਸੀਤਲਾ ਦੇਵੀ ਦੀ ਭੈਣ ਹੈ ਅਤੇ ਬੱਚਿਆਂ ਵਿਚ ਕਈ ਤਰ੍ਹਾਂ ਦੀਆਂ ਬੀਮਾਰੀਆਂ ਫੈਲਾਂਦੀ ਹੈ (ਵੇਖੋ : ਸੀਤਲਾ)।

✓(ਮ-10) **ਮਸਿਆ :**

ਚੰਦਰਮਾਸ ਦੇ ਹਨੇਰੇ ਪੱਖ ਦੀ ਪੰਦਰਵੀਂ ਤਿੱਥ, ਜਦੋਂ

ਚੰਦਰਮੇ ਦਾ ਅਭਾਵ ਹੁੰਦਾ ਹੈ (ਵੇਖੋ : ਅਮਾਵਸ)। ਪੰਜਾਬ ਵਿਚ ਅਨੇਕਾਂ ਥਾਈਂ ਮਸਿਆ ਨੂੰ ਮੇਲੇ ਲਗਦੇ ਹਨ। ਸਭ ਤੋਂ ਪ੍ਰਸਿੱਧ ਮੇਲਾ ਤਰਨ ਤਾਰਨ ਦਾ ਹੈ, ਜਿਸ ਵਿਚ ਆਲੇ ਦੁਆਲੇ ਦੇ ਇਲਾਕੇ ਦੇ ਲੋਕ ਹੁੰਮ ਹੁੰਮਾ ਕੇ ਸ਼ਾਮਲ ਹੁੰਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਮਸਿਆ ਵਾਲੇ ਦਿਨ ਤਰਨ ਤਾਰਨ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਕੋਹੜੀਆਂ ਦੇ ਕੋਹੜ ਤੇ ਦੁਖੀਆਂ ਦੇ ਰੋਗ ਦੂਰ ਹੋ ਜਾਂਦੇ ਹਨ।

**(ਮ-11) ਮਹਰ :**

ਇਸਲਾਮ ਮੱਤ ਅਨੁਸਾਰ ਨਿਕਾਹ ਸਮੇਂ ਇਕ ਨਿਸਚਿਤ ਕੀਤੀ ਰਕਮ, ਜੋ ਤਲਾਕ ਦੇਣ ਵੇਲੇ ਪਤੀ ਉਸ ਹਾਲਤ ਵਿਚ ਪਤਨੀ ਨੂੰ ਦੇਣ ਦੀ ਪ੍ਰਤਿੱਗਿਆ ਕਰਦਾ ਹੈ, ਜਦੋਂ ਮਰਦ ਮਗਰੋਂ ਉਸ ਨੂੰ ਤਲਾਕ ਦੇਣਾ ਚਾਹੇ। ਨਿਕਾਹ ਵੇਲੇ ਇਸ ਰਕਮ ਦਾ ਐਲਾਨ ਕੀਤਾ ਜਾਂਦਾ ਹੈ। ਇਹ ਰਕਮ ਮਿੱਥਣ ਲਗਿਆਂ ਪਤੀ ਆਪਣੀ ਹੈਸੀਅਤ, ਰੁਤਬਾ ਤੇ ਘਰਾਣੇ ਦੇ ਨਾਲ ਪਤਨੀ ਦੀ ਹੈਸੀਅਤ ਤੇ ਰੂਪ ਨੂੰ ਮੁਖ ਰਖਦਾ ਹੈ। ਹਰ ਪਤਨੀ ਦਾ ਮਹਰ ਵਖੋ ਵਖਰਾ ਹੁੰਦਾ ਹੈ, ਪਰ ਮੁਸਲਮਾਨੀ ਪਰੰਪਰਾ ਅਨੁਸਾਰ ਮਹਰ ਦਸ ਦਿਰਹਮ ਤੋਂ ਘਟ ਨਹੀਂ ਹੋ ਸਕਦਾ। ਤਲਾਕ ਦੀ ਹਾਲਤ ਵਿਚ ਪਤਨੀ ਕਾਨੂੰਨੀ ਤੌਰ ਉਤੇ ਮਹਰ ਦੀ ਰਕਮ ਪ੍ਰਾਪਤ ਕਰ ਸਕਦੀ ਹੈ।

**(ਮ-12) ਮਹਰਾਵਣ :**

ਇਕ ਸਹਸਤ੍ਰਮੁਖ ਰਾਵਣ, ਜਿਸ ਦਾ ਜ਼ਿਕਰ ਵਾਲਮੀਕੀ ਰਿਸ਼ੀ ਨੇ 'ਅਦਭੁਤ ਰਾਮਾਇਣ' ਵਿਚ ਕੀਤਾ ਹੈ। ਲੰਕਾ ਦੇ ਰਾਵਣ ਦੇ ਦਸ ਸਿਰ ਸਨ, ਪਰ ਮਹਰਾਵਣ ਦੇ ਸਹੰਸਰ। ਸੀਤਾ ਨੇ ਇਸ ਨੂੰ ਕਾਲੀ ਮਾਈ ਦਾ ਰੂਪ ਧਾਰ ਕੇ ਮਾਰਿਆ ਸੀ।

ਕਥਾ ਹੈ ਕਿ ਇਕ ਵਾਰ ਅਜੁਧਿਆ ਵਿਚ ਬੈਠਿਆਂ ਰਾਮ ਚੰਦਰ ਨੇ ਰਾਵਣ ਵਰਗੇ ਦਹਿਸਰ ਨੂੰ ਮਾਰਨ ਕਾਰਨ 'ਹਉਂ' ਪ੍ਰਗਟ ਕੀਤੀ। ਸੀਤਾ ਨੇ ਦਸਿਆ ਕਿ ਰਾਵਣ ਤੋਂ ਵੀ ਵੱਡੇ ਰਾਵਣ, ਜਿਸ ਦੇ ਹਜ਼ਾਰ ਸਿਰ ਹਨ, ਨੂੰ ਮਾਰ ਲਓ ਤਾਂ ਜਾਣਾਂ। ਰਾਮ ਚੰਦਰ ਆਪਣੀ ਸੈਨਾ ਨਾਲ, ਉਸੇ ਵੇਲੇ ਮਹਰਾਵਣ ਦੇ ਦੇਸ਼ ਵਲ ਚਲ ਪਏ। ਮਹਰਾਵਣ ਸਮੁੰਦਰ ਪਾਰ ਇਕ ਟਾਪੂ ਵਿਚ ਰਹਿੰਦਾ ਸੀ। ਰਾਮ ਚੰਦਰ ਦੇ ਨਾਲ ਉਨ੍ਹਾਂ ਦੇ ਫ਼ੌਜੀ ਸਰਦਾਰ ਹਨੂੰਮਾਨ, ਸੁਗਰੀਵ ਤੇ ਅੰਗਦ ਆਦਿ ਤੋਂ ਬਿਨਾਂ ਉਨ੍ਹਾਂ ਦੀ ਪਤਨੀ ਸੀਤਾ ਵੀ ਸੀ। ਰਾਮ ਚੰਦਰ ਨੇ ਮਹਰਾਵਣ ਨੂੰ ਲੜਨ ਲਈ ਵੰਗਾਰਿਆ ਤੇ ਮਹਰਾਵਣ ਨੇ ਆਪਣੇ ਤੀਰਾਂ ਦੀ ਬੁਛਾੜ ਨਾਲ ਰਾਮ ਚੰਦਰ ਦੀ ਫ਼ੌਜ ਨੂੰ ਉਨ੍ਹਾਂ ਦੇ ਘਰਾਂ ਵਿਚ ਪਹੁੰਚਾ ਦਿਤਾ। ਇਹ ਵੇਖ ਕੇ ਰਾਮ ਚੰਦਰ ਬੇਹੋਸ਼ ਹੋ ਗਏ। ਸੀਤਾ ਨੇ ਕਾਲੀ ਮਾਈ ਦਾ ਰੂਪ ਧਾਰ ਕੇ ਮਹਰਾਵਣ ਨਾਲ ਯੁਧ ਕੀਤਾ ਤੇ ਉਸ ਨੂੰ ਮਾਰ ਮੁਕਾਇਆ। ਵਿਚਿਤ੍ਰ ਨਾਟਕ ਵਿਚ ਮਹਰਾਵਣ ਵਲ ਸੰਕੇਤ ਮਿਲਦਾ ਹੈ :

ਰਾਵਣ ਸੇ, ਮਹਾਰਾਵਣ ਸੇ
ਘਟ ਕਾਨਹੁ ਸੇ ਪਲ ਬੀਰ ਪਛਾਰੇ।

**(ਮ-13) ਮਹਲਾ :**

ਆਦਿ ਗ੍ਰੰਥ ਵਿਚ, ਗੁਰੂ ਅਰਜਨ ਦੇਵ ਜੀ ਨੇ, ਸਿੱਖ ਗੁਰੂਆਂ ਦੀ ਬਾਣੀ ਦਾ ਨਿਖੇੜ ਕਰਨ ਲਈ ਮਹਲਾ ਸ਼ਬਦ ਵਰਤਿਆ ਹੈ। ਮਹਲੇ ਦੇ ਅਗੇ ਜੋ ਅੰਕ ਲਿਖਿਆ ਹੋਇਆ ਹੈ, ਉਹ ਗੁਰੂ ਦੇ ਨਾਂ ਦਾ ਬੋਧਿਕ ਹੈ, ਜਿਵੇਂ ਮਹਲਾ ੧ ਤੋਂ ਭਾਵ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ ਤੇ ਮਹਲਾ ੨ ਤੋਂ ਭਾਵ ਗੁਰੂ ਅੰਗਦ ਦੇਵ ਜੀ ਦੀ।

ਮਹਲਾ ਸ਼ਬਦ ਦੇ ਅਰਥਾਂ ਤੇ ਉੱਚਾਰਨ ਬਾਰੇ ਵਿਦਵਾਨਾਂ ਵਿਚ ਕਾਫ਼ੀ ਮਤਭੇਦ ਰਿਹਾ ਹੈ। ਇਕ ਮਤ ਇਹ ਰਿਹਾ ਹੈ, ਮਹਲਾ ਸ਼ਬਦ ਦਾ ਉਚਾਰਨ 'ਮਹੱਲਾ' ਹੈ ਜਿਸ ਦੇ ਅਰਥ ਗਲੀ ਕੂਚੇ ਦੇ ਹੁੰਦੇ ਹਨ। ਇਸ ਮਤ ਅਨੁਸਾਰ ਗੁਰੂ ਗ੍ਰੰਥ ਸਾਹਿਬ ਇਕ ਸਚਖੰਡ ਹੈ ਜਿਸ ਵਿਚ 'ਮਹੱਲੇ', 'ਘਰ', ਤੇ 'ਪਉੜੀਆਂ' ਹੋਣੀਆਂ ਸੁਭਾਵਕ ਹਨ। ਪਰ ਪ੍ਰੋ: ਸਾਹਿਬ ਸਿੰਘ ਨੇ ਆਪਣੇ ਲੇਖਾਂ ਵਿਚ ਇਸ ਮਤ ਦਾ ਖੰਡਨ ਕੀਤਾ ਹੈ ਵੇਖੋ—'ਮਹਲਾ ਦਾ ਉਚਾਰਨ', (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ੧, ੨੦) ਉਨ੍ਹਾਂ ਅਨੁਸਾਰ 'ਮਹਲਾ ਦਾ ਉਚਾਰਨ' ਮਹੱਲਾ ਨਹੀਂ ਹੈ ਅਤੇ ਇਸ ਦਾ ਸਬੰਧ ਘਰ ਸ਼ਬਦ ਨਾਲ ਨਹੀਂ।

ਦੂਜੇ ਮਤ ਅਨੁਸਾਰ 'ਮਹਲਾ' ਸੰਸਕ੍ਰਿਤ ਦਾ ਸ਼ਬਦ ਮਹਿਲਾ ਹੈ, ਜਿਸ ਦੇ ਅਰਥ ਇਸਤ੍ਰੀ ਦੇ ਹਨ। ਸੰਪਰਦਾਇ ਗਿਆਨੀ ਇਸੇ ਮਤ ਦੀ ਪੁਸ਼ਟੀ ਕਰਦੇ ਹਨ। ਉਨ੍ਹਾਂ ਅਨੁਸਾਰ ਸਿੱਖ ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ ਪ੍ਰਭੂ ਪਤੀ ਦੀ ਇਸਤ੍ਰੀ ਮਿਥ ਕੇ, ਬਾਣੀ ਰਚੀ ਹੈ। ਇਸ ਲਈ ਆਪਣੇ ਆਪ ਵਾਸਤੇ ਉਨ੍ਹਾਂ ਨੇ 'ਮਹਿਲਾ' ਸ਼ਬਦ ਵਰਤਿਆ ਹੈ।

ਪ੍ਰੋ: ਸਾਹਿਬ ਸਿੰਘ ਅਨੁਸਾਰ ਮਹਲਾ ਦੇ ਅਰਥ ਮਹਿਲਾ ਕਰਨੇ ਠੀਕ ਨਹੀਂ ਕਿਉਂ ਜੋ ਇਹ ਅਰਥ ਵਿਆਕਰਣ ਦੀ ਕਸਵੱਟੀ ਉਤੇ ਪੂਰੇ ਨਹੀਂ ਉਤਰਦੇ। ਕਿਉਂ ਜੋ ਜੇ ਇਹ ਸ਼ਬਦ ਗੁਰੂ ਸਾਹਿਬ ਨੇ ਮਹਿਲਾ ਦੇ ਅਰਥਾਂ ਦੇ ਵਿਚ ਵਰਤਿਆ ਹੁੰਦਾ ਤਾਂ ਇਸ ਦੇ ਅਗੇ ਜੋ ਅੰਕ ਆਉਂਦਾ ਹੈ ਉਸ ਦਾ ਉਚਾਰਨ ਪਹਿਲਾ, ਦੂਜਾ ਆਦਿ ਪੁਲਿੰਗ ਦੀ ਥਾਂ ਪਹਿਲੀ ਦੂਜੀ ਆਦਿ ਇਸਤ੍ਰੀ ਲਿੰਗ ਵਿਚ ਹੁੰਦਾ,

ਸੋ, ਉਨ੍ਹਾਂ ਅਨੁਸਾਰ ਮਹਲਾ ਇਸਤ੍ਰੀ ਵਾਚਕ ਨਹੀਂ। ਪੁਰਸ਼ ਵਾਚਕ ਹੈ ਜਿਵੇਂ 'ਆਸਾ ਦੀ ਵਾਰ' ਦਾ ਸਿਰਲੇਖ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ'।

ਪ੍ਰੋ: ਸਾਹਿਬ ਸਿੰਘ ਅਨੁਸਾਰ 'ਮਹਲਾ' ਦੇ ਅਰਥ ਸਰੀਰ ਅਥਵਾ ਕਾਇਆ ਦੇ ਹਨ। ਗੁਰੂਆਂ ਦੀ ਬਾਣੀ ਵਿਚ ਕੇਵਲ 'ਨਾਨਕ' ਨਾਮ ਦੀ ਮੋਹਰ ਹੈ ਤੇ ਇਹ ਨਿਰਨਾ ਕਰਨ ਲਈ ਕਿ ਕਿਹੜੀ ਬਾਣੀ ਕਿਸ ਗੁਰ-ਵਿਅਕਤੀ ਦੀ ਹੈ, ਲਫ਼ਜ਼ 'ਮਹਲਾ' ਵਰਤਿਆ ਗਿਆ ਹੈ ਜਿਸ ਦੇ ਅਰਥ 'ਸਰੀਰ' ਹਨ। ਗੁਰਬਾਣੀ ਵਿਚ 'ਮਹਲਾ' ਸ਼ਬਦ ਕਈ ਥਾਂ ਸਰੀਰ ਲਈ ਵਰਤਿਆ ਗਿਆ ਹੈ।

(ਮ-14) **ਮਹੱਲਾ** :

ਉਹ ਜਲੂਸ, ਜੋ ਸਿੱਖ ਅਨੰਦਪੁਰ ਸਾਹਿਬ ਵਿਚ, ਹੋਲੇ ਮਹੱਲੇ ਵਾਲੇ ਦਿਨ ਇਕ ਗੁਰਧਾਮ ਤੋਂ ਦੂਜੇ ਗੁਰਧਾਮ ਤਕ, ਫ਼ੌਜੀ ਢੰਗ ਨਾਲ ਕਢਦੇ ਹਨ, ਜਲੂਸ ਦੇ ਅਗੇ ਨਗਾਰਾ ਵਜ ਰਿਹਾ ਹੁੰਦਾ ਹੈ ਤੇ ਜਲੂਸ ਵਿਚ ਸ਼ਾਮਲ ਸਿੱਖ ਅਸਤ੍ਰਾਂ ਸ਼ਸਤ੍ਰਾਂ ਨਾਲ ਸਜੇ ਹੁੰਦੇ ਹਨ। ਰਾਹ ਵਿਚ ਉਹ ਆਪਣੇ ਸ਼ਸਤ੍ਰਾਂ ਨਾਲ ਕਰਤਬ ਵਿਖਾਂਦੇ ਜਾਂਦੇ ਹਨ।

ਮਹੱਲਾ ਕੱਢਣ ਦਾ ਮੁੱਢ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬਝਿਆ। ਗੁਰੂ ਜੀ ਨੇ ਖ਼ਾਲਸਾ ਦਲ ਨੂੰ ਯੁਧ ਵਿਦਿਆ ਵਿਚ ਨਿਪੁੰਨ ਕਰਨ ਲਈ ਨਕਲੀ ਯੁਧ ਦਾ ਅਭਿਆਸ ਕਰਵਾਂਦੇ ਸਨ, ਖ਼ਾਲਸਾ ਦਲ ਦੋ ਧਿਰਾਂ ਵਿਚ ਵੰਡਿਆ ਜਾਂਦਾ ਤੇ ਅਸਤ੍ਰਾਂ ਸ਼ਸਤ੍ਰਾਂ ਨਾਲ ਬਾਕਾਇਦਾ ਨਕਲੀ ਯੁਧ ਕੀਤਾ ਜਾਂਦਾ, ਮਗਰੋਂ ਹੋਲੇ ਵਾਲੇ ਦਿਨ ਜਲੂਸ ਕਢਿਆ ਜਾਂਦਾ। (ਵੇਖੋ : ਹੋਲਾ ਮਹੱਲਾ)।

(ਮ-15) **ਮਹਾ ਕਲਪ** :

ਸਮੇਂ ਦਾ ਇਕ ਪ੍ਰਮਾਣ; ਚੁਹਾਂ ਯੁਗਾਂ ਦੇ ਸਮੇਂ ਨੂੰ ਮਿਲਾ ਕੇ ਇਕ ਮਹਾਂ ਯੁਗ ਜਾਂ ਮਨਵੰਤਰ ਬਣਦਾ ਹੈ। ਇਹ 4,320,000 ਸਾਲ ਬੈਠਦਾ ਹੈ। ਦੋ ਹਜ਼ਾਰ ਮਹਾਂ ਯੁਗ ਜਾਂ 8,640,000,000 ਸਾਲਾਂ ਦਾ ਇਕ ਕਲਪ ਜਾਂ ਬ੍ਰਹਮਾ ਦਾ ਇਕ ਦਿਨ ਅਤੇ ਇਕ ਰਾਤ ਬਣਦੀ ਹੈ। ਇਸ ਸਮੇਂ ਮਗਰੋਂ ਸ੍ਰਿਸ਼ਟੀ ਦੀਆਂ ਸਾਰੀਆਂ ਵਸਤਾਂ ਸੜ ਕੇ ਨਸ਼ਟ ਹੋ ਜਾਂਦੀਆਂ ਹਨ। ਕੇਵਲ ਦੇਵਤੇ, ਰਿਸ਼ੀ ਅਤੇ ਸ੍ਰਿਸ਼ਟੀ ਦੇ ਬੀਜ ਹੀ ਜੀਵਤ ਰਹਿੰਦੇ ਹਨ। ਬ੍ਰਹਮਾ ਇਨ੍ਹਾਂ ਨਾਲ ਫਿਰ ਸ੍ਰਿਸ਼ਟੀ ਦੀ ਸਿਰਜਨਾ ਕਰਦਾ ਹੈ। ਇਹ ਪ੍ਰਕ੍ਰਿਆ ਉਦੋਂ ਤਕ ਜਾਰੀ ਰਹਿੰਦੀ ਹੈ ਜਦੋਂ ਤਕ ਬ੍ਰਹਮਾ ਦੀ ਹੋਂਦ ਦਾ ਇਕ ਸੌ ਸਾਲ ਪੂਰਾ ਨਹੀਂ ਹੋ ਜਾਂਦਾ। ਇਸ ਸਮੇਂ ਨੂੰ ਮਹਾਂ ਕਲਪ ਕਹਿੰਦੇ ਹਨ ਤੇ ਇਸ ਸਮੇਂ ਨਾਲ ਬ੍ਰਹਮਾ ਦੀ ਉਮਰ ਪੂਰੀ ਹੋ ਜਾਣ ਕਾਰਨ ਸਭ ਕੁਝ ਬਿਨਸ ਜਾਂਦਾ ਹੈ।

(ਮ-16) **ਮਹਾਕਾਲ** :

(1) ਪਾਰਬ੍ਰਹਮ, ਜੋ ਕਾਲ ਤੋਂ ਵੀ ਉਪਰ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਲਈ ਮਹਾਕਾਲ ਦੀ ਸੰਗਿਆ ਵਰਤੀ ਹੈ, ਉਹ ਕਾਲ ਜਿਸ ਵਿਚ ਅਖ਼ੀਰ ਸਭ ਕੁਝ ਲੈ ਹੋ ਜਾਂਦਾ ਹੈ।

(2) ਵਿਨਾਸ਼ਕਾਰੀ ਸਰੂਪ ਵਿਚ ਸ਼ਿਵ ਦਾ ਇਕ ਨਾਂ।

(3) ਬਾਰਾਂ ਸ਼ਿਵ ਲਿੰਗਾਂ ਵਿਚੋਂ ਇਕ ਜੋ ਉਜੈਨ ਵਿਚ ਸਥਾਪਿਤ ਹੈ।

(4) ਸ਼ਿਵ ਦਾ ਇਕ ਪੁੱਤਰ; ਕਾਲਿਕਾ ਪੁਰਾਣ ਅਨੁਸਾਰ ਸ਼ਿਵ ਨੇ ਇਕ ਵਾਰ ਆਪਣਾ ਵੀਰਜ ਅਗਨੀ ਦੀ ਭੇਟ ਕੀਤਾ, ਉਦੋਂ ਦੋ ਬੂੰਦਾਂ ਬਾਹਰ ਡਿਗ ਪਈਆਂ। ਇਕ ਬੂੰਦ ਤੋਂ ਮਹਾਕਾਲ ਤੇ ਦੂਜੀ ਤੋਂ ਭ੍ਰਿੰਗੀ ਰਿਸ਼ੀ ਪੈਦਾ ਹੋਏ।

(5) ਗਣ ਜਾਂ ਸ਼ਿਵ ਜੀ ਦੇ ਸੇਵਾਦਾਰਾਂ ਦਾ ਮੁਖੀ।

(ਮ-17) **ਮਹਾਜਨ** :

ਮਹਾਜਨ ਦੇ ਸ਼ਾਬਦਿਕ ਅਰਥ ਹਨ : ਮਹਾਂ ਪੁਰਸ਼, ਇਹ ਸ਼ਬਦ ਸ਼ਾਹੂਕਾਰ ਜਾਂ ਬਾਣੀਏਂ ਲਈ ਵਰਤਿਆ ਜਾਂਦਾ ਹੈ। ਪੰਜਾਬ ਦੇ ਪਿੰਡਾਂ ਵਿਚ ਮਹਾਜਨ ਦੀ ਸੰਗਿਆ ਹਿੰਦੂ ਦੁਕਾਨਦਾਰਾਂ ਤੇ ਬਾਣੀਏਂ ਲਈ ਵਰਤੀ ਜਾਂਦੀ ਹੈ। ਇਹ ਸ਼ਬਦ ਸ਼ਾਹ ਦਾ ਵੀ ਸਮਅਰਥੀ ਹੈ, ਪਰ ਪਹਾੜੀ ਇਲਾਕੇ ਵਿਚ ਇਹ ਸ਼ਬਦ ਜਾਤੀ ਵਾਚਕ ਹੈ। ਹਜ਼ਾਰੇ ਵਿਚ ਦੇਸ਼ ਵੰਡ ਤੋਂ ਪਹਿਲਾਂ ਮਹਾਜਨ ਬ੍ਰਾਹਮਣ ਮਿਲਦੇ ਸਨ ਜੋ ਹਰ ਤਰ੍ਹਾਂ ਦੇ ਕਿੱਤੇ ਨੌਕਰੀ, ਵਾਹੀ, ਦੁਕਾਨਦਾਰੀ ਤੇ ਪ੍ਰੋਹਿਤੀ ਕਰ ਲੈਂਦੇ ਸਨ, ਗੁਰਦਾਸਪੁਰ ਵਿਚ ਮਹਾਜਨ ਨੂੰ ਕਿਰਾੜ ਵੀ ਕਿਹਾ ਜਾਂਦਾ ਹੈ।

ਧਨੀ ਪੋਠੋਹਾਰ ਵਿਚ ਮਹਾਜਨ ਨੂੰ ਮੰਦੇ ਭਾਵ ਨਾਲ ਕਿਰਾੜ ਕਿਹਾ ਜਾਂਦਾ ਹੈ। ਕਿਰਾੜ ਬਾਰੇ ਕਈ ਅਖਾਣ ਵੀ ਪ੍ਰਚਲਤ ਹਨ।

(ਮ-18) **ਮਹਾਤਮ** :

ਮਹਾਤਮ ਇਕ ਵਿਸ਼ੇਸ਼ ਪ੍ਰਕਾਰ ਦੀ ਧਰਮ ਕਥਾ ਹੈ ਜਿਸ ਵਿਚ ਕਿਸੇ ਧਾਰਮਿਕ ਕਰਮ ਕਾਂਡ, ਵਰਤ, ਇਸ਼ਨਾਨ ਦਾਨ ਪੁੰਨ ਦੀ ਵਡਿਆਈ, ਕਿਸੇ ਧਰਮ ਅਸਥਾਨ ਦੀ ਯਾਤ੍ਰਾ ਜਾਂ ਇਸ਼ਨਾਨ ਦੇ ਪੁੰਨ ਫਲ ਦਾ ਮਹੱਤਵ ਕਿਸੇ ਬ੍ਰਿਤਾਂਤ ਦੁਆਰਾ ਪ੍ਰਗਟਾਇਆ ਗਿਆ ਹੁੰਦਾ ਹੈ। ਵੀ. ਐਸ. ਆਪਟੇ ਅਨੁਸਾਰ ਮਹਾਤਮ ਦਾ ਅਰਥ ਹੈ: The peculiar virtue of any divinity or sacred shrine or a work giving an account of the merits of such divinities or shrines. ਭਾਵ ਕਿਸੇ ਦੇਵ ਪੁਰਸ਼ ਜਾਂ ਮੁਤਬਰਕ ਅਸਥਾਨ ਦੇ ਅਦਭੁਤ

ਸਤਿ ਗੁਣ ਜਾਂ ਉਹ ਕ੍ਰਿਤ ਜੋ ਅਜਿਹੇ ਦੇਵ-ਪੁਰਸ਼ ਜਾਂ ਅਸਥਾਨ ਦੀ ਵਡਿਆਈ ਦਾ ਵਰਣਨ ਕਰਦੀ ਹੋਵੇ।

'ਮਹਾਤਮ' ਦੀ ਰੂਪ-ਰਚਨਾ ਪ੍ਰਾਚੀਨ ਹੈ। ਇਸ ਦੀ ਉਤਪਤੀ ਦਾ ਆਧਾਰ ਲੋਕ-ਮਨ ਦੀ ਇਕ ਵਿਸ਼ੇਸ਼ ਬਿਰਤੀ ਹੈ ਕਿ ਕਿਸੇ ਸਥਾਨ, ਵਿਅਕਤੀ ਅਤੇ ਕਰਮ ਕਾਂਡ ਨਾਲ ਜੁੜੀ ਦੈਵੀ ਸ਼ਕਤੀ, ਉਸ ਅਸਥਾਨ ਦੀ ਯਾਤ੍ਰਾ ਕਰਨ ਵਾਲੇ ਯਾਤ੍ਰੀ, ਵਿਅਕਤੀ ਨਾਲ ਸੰਬੰਧਿਤ ਵਸਤੂ ਦਾ ਸਪਰਸ਼ ਕਰਨ ਵਾਲੇ ਸ਼ਰਧਾਲੂ, ਅਤੇ ਕਰਮ ਕਾਂਡ ਦਾ ਪ੍ਰਪੰਚ ਰਚਣ ਵਾਲੇ ਕਰਮਕਾਂਡੀ ਨੂੰ ਸਹਿਜ ਰੂਪ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ। ਟੂਣਾ-ਚਿੰਤਨ ਅਨੁਸਾਰ ਅੰਸ਼ ਅਤੇ ਅੰਸ਼ੀ ਵਿਚ ਕੋਈ ਅੰਤਰ ਨਹੀਂ ਅਤੇ ਅੰਸ਼ ਤੋਂ ਮੂਲ ਵਲ ਯਾਤ੍ਰਾ ਇਕ ਸੁਭਾਵਕ ਕਰਮ ਹੈ। ਮਹਾਂਪੁਰਸ਼ਾਂ ਨਾਲ ਸੰਬੰਧਿਤ ਅਸਥਾਨਾਂ ਦੀ ਵਡਿਆਈ ਦਾ ਆਧਾਰ ਇਹੋ ਸੰਕਲਪ ਹੈ। ਜਿਵੇਂ ਗੰਗਾ ਸ਼ਿਵ ਜੀ ਦੀਆਂ ਲਿਟਾਂ ਵਿਚੋਂ ਨਿਕਲੀ, ਇਸ ਲਈ ਸ਼ਿਵ ਦੀ ਸ਼ਕਤੀ ਅੰਸ਼ ਮਾਤਰ ਗੰਗਾ ਵਿਚ ਵਿਦਮਾਨ ਹੈ। ਗੰਗਾ ਸਵਰਗ ਲੋਕ ਵਿਚੋਂ ਧਰਤੀ ਉਪਰ ਉਤਰੀ, ਇਸ ਲਈ ਇਸ ਵਿਚ ਦੈਵੀ ਅੰਸ਼ ਵਿਦਮਾਨ ਹੈ ਜੋ ਇਸ਼ਨਾਨ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ।

ਪਰ 'ਮਹਾਤਮ ਕਥਾ' ਵਿਚ ਕੋਈ ਬ੍ਰਿਤਾਂਤ ਹੁੰਦਾ ਹੈ ਜਿਸ ਦੁਆਰਾ ਇਹ ਦਰਸਾਇਆ ਜਾਂਦਾ ਹੈ ਕਿ ਅਮੁਕੇ ਕਰਮ-ਕਾਂਡ, ਵਰਤ, ਪੂਜਾ ਅਨੁਸ਼ਠਾਨ ਤੇ ਤੀਰਥ ਯਾਤ੍ਰਾ ਸਦਕਾ ਅਮੁਕ ਪ੍ਰਾਣੀ ਨੂੰ ਫਲ ਮਿਲਿਆ ਅਤੇ ਇਹ ਫਲ ਉਹੋ ਕਰਮ ਕਾਂਡ ਕਰਨ ਵਾਲੇ ਕਿਸੇ ਵੀ ਪ੍ਰਾਣੀ ਨੂੰ ਮਿਲ ਸਕਦਾ ਹੈ। ਲੋਕ-ਮਨ ਦੀ ਧਾਰਨਾ ਹੈ ਕਿ ਕਥਾ ਵਿਚਲੇ ਨਾਇਕ ਉਤੇ ਜੋ ਬਖ਼ਸ਼ਿਸ਼ ਕਿਸੇ ਇਸ਼ਟ ਵਲੋਂ ਹੋਈ ਉਹੋ ਬਖ਼ਸ਼ਿਸ਼ ਉਸ ਕਥਾ ਦੇ ਸੁਣਨ ਮਾਤਰ ਨਾਲ ਸਰੋਤੇ ਉਪਰ ਵੀ ਉਸੇ ਰੂਪ ਤੇ ਮਾਤਰਾ ਵਿਚ ਹੋ ਸਕਦੀ ਹੈ। ਲੋਕ-ਮਨ ਲਈ ਨਾਇਕ ਅਤੇ ਸਰੋਤਾ ਦੀ ਅਵਸਥਾ ਵਿਚ ਵੀ ਕੋਈ ਅੰਤਰ ਨਹੀਂ। ਨਾਇਕ ਨੇ ਕਰਮ ਦੁਆਰਾ ਜੋ ਫਲ ਪ੍ਰਾਪਤ ਕੀਤਾ ਸੀ, ਸਰੋਤਾ ਕੇਵਲ ਉਸ ਕਰਮ ਦਾ ਬ੍ਰਿਤਾਂਤ ਸ਼ਰਧਾ ਪੂਰਵਕ ਸੁਣ ਕੇ ਹੀ ਉਸ ਦਾ ਫਲ ਗ੍ਰਹਿਣ ਕਰ ਸਕਦਾ ਹੈ।

ਮਹਾਤਮ ਦੀ ਪਰੰਪਰਾ ਪੌਰਾਣਿਕ ਹੈ। ਪੌਰਾਣਾਂ ਵਿਚ ਅਨੇਕਾਂ ਪਵਿਤ੍ਰ ਅਸਥਾਨਾਂ ਦੀ ਯਾਤ੍ਰਾ ਤੇ ਇਸ਼ਨਾਨ, ਵਰਤ ਤੇ ਪੁੰਨ-ਦਾਨ ਦੇ ਮਹਾਤਮ ਬ੍ਰਿਤਾਂਤ ਮਿਲਦੇ ਹਨ। ਲਗਪਗ ਹਰੇਕ ਤੀਰਥ ਅਸਥਾਨ, ਤਿਥ ਵਰਤ (ਇਕਾਦਸ਼ੀ, ਪੂਰਨਮਾਸ਼ੀ, ਮਸਿਆ) ਵਾਰ-ਵਰਤ, ਪੁਰਬ-ਵਰਤ ਆਦਿ ਦੇ ਮਹਾਤਮ ਬਾਰੇ ਰੌਚਕ ਬ੍ਰਿਤਾਂਤ ਮਿਲਦੇ ਹਨ। ਇਸੇ ਤਰ੍ਹਾਂ ਧਾਰਮਿਕ ਕਰਮ-ਕਾਂਡ, ਸੰਸਕਾਰ, ਪੂਜਾ-ਅਰਚਾ ਦੇ ਫਲ ਬਾਰੇ ਵੀ ਮਹਾਤਮ ਹਨ। ਮਧਕਾਲ ਵਿਚ ਅਨੇਕਾਂ ਪੌਰਾਣਿਕ ਮਹਾਤਮ ਵਿਕ੍ਰਿਤ ਲੌਕਿਕ ਰੂਪਾਂਤਰਾਂ ਵਿਚ ਪ੍ਰਚਲਤ ਸਨ ਅਤੇ ਪ੍ਰੋਹਿਤਣੀਆਂ ਆਪਣੀਆਂ ਜਜਮਾਨਣੀਆਂ ਨੂੰ ਵਰਤ ਵਾਲੇ ਦਿਨ ਸੰਬੰਧਿਤ ਮਹਾਤਮ ਦੀ ਕਥਾ ਸੁਣਾਇਆ ਕਰਦੀਆਂ ਸਨ, ਜਿਸ ਕਰਕੇ ਇਹ ਮਹਾਤਮ ਹੌਲੇ ਹੌਲੇ ਅਨੇਕਾਂ ਵਾਰ ਦੁਹਰਾਏ ਜਾਣ ਕਰਕੇ ਪੌਰਾਣਿਕ ਮਹਾਤਮ ਤੋਂ ਇਕ ਵਖਰਾ ਅਤੇ ਸੁਤੰਤਰ ਲੌਕਿਕ ਰੂਪ ਗ੍ਰਹਿਣ ਕਰਕੇ ਨਵੀਂ ਰਚਨਾ ਦੀ ਸ਼ਕਲ ਵਿਚ ਵਿਚਰਨ ਲਗੇ।

ਗੁਰ-ਵਿਅਕਤੀਆਂ ਨੇ ਪੰਜਾਬ ਦੇ ਧਰਮ-ਜਗਤ ਵਿਚ ਕਾਫ਼ੀ ਪ੍ਰੀਵਰਤਨ ਲਿਆਂਦੇ। ਨਵੇਂ ਤੀਰਥਾਂ ਦੀ ਸਿਰਜਨਾ ਹੋਈ ਅਤੇ ਸਨਾਤਨੀ ਪਰੰਪਰਾ ਉਤੇ ਹੀ ਲੋਕ-ਮਨ ਨੇ ਉਨ੍ਹਾਂ ਨਾਲ ਨਵੇਂ ਮਹਾਤਮ ਸਿਰਜ ਕੇ ਜੋੜੇ, ਫਲਸਰੂਪ ਮਹਾਤਮ ਕਥਾਵਾਂ ਨੂੰ ਨਵੀਂ ਸ਼ਕਤੀ ਮਿਲੀ। ਅੰਮ੍ਰਿਤਸਰ ਬਾਰੇ ਪ੍ਰਚਲਤ 'ਸੁਧਾਸਰ ਮਹਾਤਮ' ਇਸ ਕਥਾ ਪਰੰਪਰਾ ਦੀ ਪ੍ਰਤਿਨਿਧ ਵੰਨਗੀ ਹੈ। ਕਈ ਹੋਰ ਗੁਰਧਾਮਾਂ ਬਾਰੇ ਵੀ ਮਹਾਤਮ ਮਿਲਦੇ ਹਨ ਜਿਵੇਂ ਗੋਇੰਦਵਾਲ ਦੀ ਬਾਵਲੀ ਦੀਆਂ ਚੌਰਾਸੀ ਪੌੜੀਆਂ ਦਾ ਮਹਾਤਮ। ਇਸ ਬਾਵਲੀ ਦੀ ਹਰੇਕ ਪੌੜੀ ਉਤੇ ਹਰ ਵਾਰ ਇਸ਼ਨਾਨ ਕਰਕੇ ਜਪੁ ਸਾਹਿਬ ਦਾ ਪਾਠ ਕਰਨ ਨਾਲ ਚੌਰਾਸੀ ਲੱਖ ਜੂਨੀਆਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਇਸ ਤਰ੍ਹਾਂ ਦੇ ਮਹਾਤਮ ਕਈ ਹੋਰ ਅਸਥਾਨਾਂ ਤੇ ਸਤਿ ਕਰਮਾਂ ਬਾਰੇ ਵੀ ਪ੍ਰਚਲਤ ਹਨ।

ਵਰਤ-ਕਥਾ, ਇਕਾਦਸ਼ੀ-ਕਥਾ, ਵਾਰ-ਕਥਾ, ਤੀਰਥ-ਕਥਾ ਆਦਿ ਕਥਾਵਾਂ ਮਹਾਤਮ ਕਥਾ ਦੇ ਅੰਤਰਗਤ ਹੀ ਆਉਂਦੀਆਂ ਹਨ। ਰੂਪ ਦੇ ਪਖੋਂ, ਵਰਤ, ਵਾਰ ਤੇ ਤਿਥ (ਇਕਾਦਸ਼ੀ ਆਦਿ) ਮਹਾਤਮ ਦੀ ਬਣਤਰ ਇਕ ਸਮਾਨ ਹੈ। ਇਨ੍ਹਾਂ ਸਭਨਾਂ 'ਮਹਾਤਮਾਂ' ਵਿਚ ਨਾਇਕ/ਨਾਇਕਾ ਅਨੇਕਾਂ ਦੁਖ ਝਾਗਦਾ ਹੋਇਆ ਕਿਸੇ ਰਿਸ਼ੀ ਮੁਨੀ ਤੋਂ ਸੰਕਟ ਮੁਕਤ ਹੋਣ ਦਾ ਉਪਾਅ ਪੁਛਦਾ ਹੈ, ਜੋ ਕਿਸੇ ਵਰਤ ਜਾਂ ਕਰਮ ਕਾਂਡ ਦਾ ਮਹਾਤਮ ਦਸ ਕੇ, ਵਿਧੀ ਵਿਧਾਨ ਨਾਲ ਵਰਤ ਰਖਣ ਜਾਂ ਕੋਈ ਸਤਿ ਕਰਮ ਕਰਨ ਲਈ ਪ੍ਰੇਰਨਾ ਦਿੰਦਾ ਹੈ, ਫਲਸਰੂਪ ਨਾਇਕ/ਨਾਇਕਾ ਦੇ ਸਭ ਦੁਖ ਦੂਰ ਹੋ ਜਾਂਦੇ ਹਨ।

'ਬ੍ਰਹਿਮਾਂਡ ਪੁਰਾਣ' ਵਿਚ 24 ਇਕਾਦਸ਼ੀਆਂ ਦੇ ਬ੍ਰਤ-ਮਹਾਤਮਾਂ ਦਾ ਉਲੇਖ ਹੈ। ਇਸ ਦਾ ਅਨੁਵਾਦ ਪਦ ਰੂਪ ਵਿਚ ਮਿਲਦਾ ਹੈ ਜਿਸ ਦਾ ਇਕ ਨੁਸਖ਼ਾ ਸੈਂਟਰਲ ਪਬਲਿਕ ਲਾਇਬਰੇਰੀ (ਨੰਬਰ 2139) ਵਿਚ ਮੌਜੂਦ ਹੈ। ਇਕਾਦਸ਼ੀਆਂ ਦੇ ਇਹੋ ਮਹਾਤਮ ਥੋੜੇ ਬਹੁਤੇ ਬਦਲੇ ਰੂਪ ਵਿਚ ਪੰਜਾਬ ਵਿਚ ਪ੍ਰਚਲਤ ਹਨ। ਇਸੇ ਤਰ੍ਹਾਂ ਦੀ ਇਕ ਹੋਰ ਰਚਨਾ 'ਬ੍ਰਹਿਮਾਂਡ ਪੁਰਾਣ ਦੇ ਮਹਾਤਮ' ਹੈ ਜੋ ਬਾਬਾ ਸੁਮੇਰ ਸਿੰਘ ਦੀ ਕ੍ਰਿਤ ਹੈ ਅਤੇ ਜਿਸ ਦਾ ਇਕ ਨੁਸਖ਼ਾ ਸੈਂਟਰਲ ਪਬਲਿਕ ਲਾਇਬਰੇਰੀ (ਨੰਬਰ 2143) ਵਿਚ ਮੌਜੂਦ ਹੈ। ਇਸ ਵਿਚ ਪ੍ਰਸਿਧ ਤੀਰਥਾਂ—ਉਦਯ, ਗੋਦਾਵਰੀ, ਗੰਗਾ, ਰਿਣ ਮੋਚਨ, ਗੌਤਮੀ ਅਤੇ ਅਬਚਲ ਨਗਰ ਦੇ ਮਹਾਤਮ ਹਨ।

**(ਮ-19) ਮਹਾਂਪ੍ਰਲਯ :**

ਸਾਰੀ ਸ੍ਰਿਸ਼ਟੀ ਦਾ ਸਰਵਨਾਸ਼ ਹੋ ਜਾਣਾ; ਪੁਰਾਣਾਂ ਅਨੁਸਾਰ ਬ੍ਰਹਮਾ ਇਸ ਸ੍ਰਿਸ਼ਟੀ ਨੂੰ ਸਿਰਜਦਾ ਹੈ ਅਤੇ ਬ੍ਰਹਮਾ ਦਾ ਇਕ ਦਿਨ ਅਥਵਾ 2,160,000,000 ਸਾਲਾਂ ਤਕ ਕਾਇਮ ਰਹਿੰਦੀ ਹੈ। ਇਸ ਮਗਰੋਂ ਸਾਰੀ ਸ੍ਰਿਸ਼ਟੀ ਤੇ ਜੀਵ-ਜੰਤ ਪ੍ਰਲਯ ਦੀ ਅੱਗ ਨਾਲ ਨਸ਼ਟ ਹੋ ਜਾਂਦੇ ਹਨ। ਕੇਵਲ ਸ੍ਰਿਸ਼ਟੀ ਦੇ ਬੀਜ ਤੇ ਦੇਵਤੇ ਹੀ ਜੀਵਤ ਰਹਿੰਦੇ ਹਨ। ਬ੍ਰਹਮਾ ਜਾਗ ਕੇ ਮੁੜ ਸ੍ਰਿਸ਼ਟੀ ਰਚ ਦੇਂਦਾ ਹੈ। ਇਹ ਪ੍ਰਕ੍ਰਿਆ 'ਬ੍ਰਹਮਾ ਦੇ ਸੌ ਸਾਲ' ਤਕ ਜਾਰੀ ਰਹਿੰਦੀ ਹੈ। ਸੌ ਸਾਲ ਮਗਰੋਂ ਬ੍ਰਹਮਾ ਦੇ ਨਾਲ ਹੀ ਸਭ ਕੁਝ ਬਿਨਸ ਜਾਂਦਾ ਹੈ ਅਤੇ ਸਾਰੇ ਦੇਵਤੇ, ਸ੍ਰਿਸ਼ਟੀ ਤੇ ਸਮੁਚਾ ਬ੍ਰਹਿਮੰਡ ਮੂਲ ਤੱਤ ਵਿਚ ਲੈ ਹੋ ਜਾਂਦਾ ਹੈ।

**(ਮ-20) ਮਹਾਰਾਜਾ ਰਣਜੀਤ ਸਿੰਘ :**

ਮਹਾਰਾਜਾ ਰਣਜੀਤ ਸਿੰਘ ਸੰਬੰਧੀ ਅਨੇਕਾਂ ਦੰਦ-ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ। ਕੁਝ ਕਥਾਵਾਂ ਵਿਚ ਤਾਂ ਪਰਾ-ਸਰੀਰਕ ਅੰਸ਼ ਵੀ ਮਿਲਦਾ ਹੈ। ਆਮ ਕਥਾਵਾਂ ਮਹਾਰਾਜੇ ਦੀ ਸੁਹਿਰਦਤਾ ਦਾ ਵਰਣਨ ਕਰਦੀਆਂ ਹਨ।

ਰਵਾਇਤ ਹੈ ਕਿ ਮਹਾਰਾਜਾ ਰਣਜੀਤ ਸਿੰਘ ਪਿਸ਼ਾਵਰ ਦਾ ਕਿਲਾ ਫ਼ਤਹ ਕਰਨ ਲਈ ਆਪਣੀ ਫ਼ੌਜਾਂ ਨਾਲ ਜਾ ਰਹੇ ਸਨ। ਰਾਹ ਵਿਚ ਅਟਕ ਦਰਿਆ ਜੁੜਿਆ ਹੋਇਆ ਸੀ। ਉਸ ਉਤੇ ਬੇੜੀਆਂ ਦਾ ਪੁਲ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਕ ਸੋਨੇ ਦੇ ਥਾਲ ਵਿਚ ਨਰੇਲ ਤੇ ਰੁਪਏ ਆਦਿ ਰਖ ਕੇ ਦਰਿਆ ਨੂੰ ਭੇਟਾ ਕੀਤੇ ਤੇ ਦਰਿਆ ਤੋਂ ਰਾਹ ਮੰਗਿਆ। ਮਹਾਰਾਜੇ ਨੇ ਦਰਿਆ ਵਿਚਕਾਰ ਆਪਣਾ ਘੋੜਾ ਜਾ ਖੜਾ ਕੀਤਾ ਤੇ ਸਾਰੀ ਫ਼ੌਜ ਪਾਰ ਲੰਘ ਗਈ। ਮਹਾਰਾਜਾ ਰਣਜੀਤ ਸਿੰਘ ਦੇ ਦਰਿਆ ਵਿਚੋਂ ਬਾਹਰ ਨਿਕਲਣ ਦੀ ਢਿਲ ਸੀ ਕਿ ਦਰਿਆ ਫਿਰ ਪਹਿਲਾਂ ਵਾਂਗ ਹੀ ਚੜ੍ਹ ਗਿਆ।

ਇਕ ਹੋਰ ਰਵਾਇਤ ਅਨੁਸਾਰ ਇਕ ਵਾਰ ਇਕ ਮਿਰਾਸੀ ਮਹਾਰਾਜਾ ਸਾਹਿਬ ਦੇ ਦਰਸ਼ਨਾਂ ਲਈ ਦਰਬਾਰ ਵਿਚ, ਆਗਿਆ ਲੈ ਕੇ, ਪੇਸ਼ ਹੋਇਆ। ਮਿਰਾਸੀ ਦੇ ਹੱਥ ਵਿਚ ਲੋਹੇ ਦੀ ਇਕ ਨਿੱਕੀ ਜਿਹੀ ਸਲਾਖ ਸੀ ਤੇ ਮਹਾਰਾਜੇ ਨੂੰ ਸਲਾਮ ਕਰ ਕੇ ਉਨ੍ਹਾਂ ਵਲ ਵਧਣ ਲਗਾ। ਦਰਬਾਰੀਆਂ ਨੇ ਰੋਕ ਲਿਆ। ਮਹਾਰਾਜੇ ਦੇ ਪੁੱਛਣ 'ਤੇ ਕਿ ਉਹ ਕੀ ਚਾਹੁੰਦਾ ਹੈ, ਮਿਰਾਸੀ ਨੇ ਦਸਿਆ ਕਿ ਉਹ ਇਸ ਸਲਾਖ ਨੂੰ ਮਹਾਰਾਜੇ ਦੇ ਚਰਨਾਂ ਨਾਲ ਛੁਹਣਾ ਚਾਹੁੰਦਾ ਹੈ, ਕਿਉਂ ਜੋ ਉਸ ਸੁਣਿਆ ਹੈ ਕਿ ਮਹਾਰਾਜਾ ਜੀ ਪਾਰਸ ਪੱਥਰ ਹਨ ਤੇ ਲੋਹਾ ਪਾਰਸ ਨੂੰ ਛੁਹ ਕੇ ਸੋਨਾ ਹੋ ਜਾਂਦਾ ਹੈ। ਇਹ ਗੱਲ ਸੁਣ ਕੇ ਮਹਾਰਾਜਾ ਹੱਸ ਪਿਆ ਤੇ ਉਸ ਨੇ ਹੁਕਮ ਦਿਤਾ ਕਿ ਮਿਰਾਸੀ ਨੂੰ ਲੋਹੇ ਦੇ ਟੁਕੜੇ ਦੇ ਬਰਾਬਰ ਸੋਨਾ ਤੋਲ ਕੇ ਦਿਤਾ ਜਾਵੇ।

ਇਕ ਵਾਰ, ਮਹਾਰਾਜਾ ਰਣਜੀਤ ਸਿੰਘ ਇਕ ਗਲੀ ਵਿਚੋਂ ਲੰਘ ਰਹੇ ਸਨ ਕਿ ਕੁਝ ਬੱਚੇ ਬੇਰੀ ਨੂੰ ਵੱਟੇ ਮਾਰ ਕੇ ਬੇਰ ਢਾਹ ਕੇ ਖਾ ਰਹੇ ਸਨ। ਇਕ ਪੱਥਰ ਮਹਾਰਾਜੇ ਦੇ ਮੱਥੇ ਉਤੇ ਜਾ ਲਗਾ। ਉਨ੍ਹਾਂ ਬੱਚਿਆਂ ਨੂੰ ਸਿਪਾਹੀ ਬੜੀ ਬੇਰਹਿਮੀ ਨਾਲ ਧੂਹ ਕੇ ਮਹਾਰਾਜੇ ਕੋਲ ਲੈ ਆਏ। ਬੱਚਿਆਂ ਮਹਾਰਾਜੇ ਨੂੰ ਦਸਿਆ ਕਿ ਉਨ੍ਹਾਂ ਬੇਰੀ ਨੂੰ ਬੇਰ ਲੈਣ ਲਈ ਪੱਥਰ ਮਾਰਿਆ ਸੀ, ਮਹਾਰਾਜੇ ਨੇ ਆਪਣੇ ਸੋਨੇ ਦੇ ਕੰਙਣ ਬੱਚਿਆਂ ਨੂੰ ਦੇਂਦਿਆਂ ਕਿਹਾ, "ਜੇ ਇਕ ਬੇਰੀ ਪੱਥਰ ਮਾਰਨ ਨਾਲ ਬੇਰ ਦੇ ਸਕਦੀ ਹੈ ਤਾਂ ਮੈਂ ਮਹਾਰਾਜਾ ਪੱਥਰ ਖਾ ਕੇ ਤੁਹਾਨੂੰ ਸਜ਼ਾ ਕਿਉਂ ਦੇਵਾਂ, ਸੋਨਾ ਕਿਉਂ ਨਾ ਦੇਵਾਂ।"

ਇਸ ਤਰ੍ਹਾਂ ਦੀਆਂ ਕਈ ਦੰਦ-ਕਥਾਵਾਂ ਪ੍ਰਚਲਤ ਹਨ। ਜੋ ਸਮੇਂ ਦੇ ਮੁਹਾਵਰੇ ਦਾ ਫਲ ਹਨ।

**(ਮ-21) ਮਹਾ ਲਖਸ਼ਮੀ ਵਰਤ :**

ਲਖਸ਼ਮੀ ਦੇਵੀ ਦਾ ਵਰਤ, ਜੋ ਭਾਦਰੋਂ ਦੇ ਚਾਨਣ ਪੱਖ ਦੀ ਅਸ਼ਟਮੀ ਤੋਂ ਸ਼ੁਰੂ ਕਰਕੇ ਅਸੂ ਦੇ ਹਨੇਰੇ ਪੱਖ ਦੀ ਅਸ਼ਟਮੀ ਤਕ 16 ਦਿਨ ਰਖਿਆ ਜਾਂਦਾ ਹੈ। ਇਸ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ। ਜਿਵੇਂ ਤੀਰਥਾਂ ਵਿਚੋਂ ਪ੍ਰਯਾਗਰਾਜ ਅਤੇ ਦਰਿਆਵਾਂ ਵਿਚੋਂ ਗੰਗਾ ਦੀ ਮਹੱਤਾ ਸਭ ਤੋਂ ਵਧ ਹੁੰਦੀ ਹੈ, ਇਸ ਤਰ੍ਹਾਂ ਵਰਤਾਂ ਵਿਚੋਂ ਮਹਾ ਲਖਸ਼ਮੀ ਦਾ ਵਰਤ ਸਰਵ ਸਰੇਸ਼ਟ ਹੈ। ਇਸ ਵਰਤ ਨੂੰ ਰਖਣ ਵਾਲੇ ਦੀਆਂ ਸਭ ਇੱਛਾਵਾਂ ਦੀ ਪੂਰਤੀ ਹੁੰਦੀ ਹੈ।

ਇਸ ਵਰਤ ਦੀ ਵਿਧੀ ਆਮ ਵਰਤਾਂ ਨਾਲੋਂ ਕੁਝ ਵੱਖਰੀ ਹੈ। ਭਾਦਰੋਂ ਦੇ ਚਾਨਣ ਪੱਖ ਦੀ ਅਸ਼ਟਮੀ ਨੂੰ ਸਵੇਰੇ 16 ਵਾਰ ਮੂੰਹ ਹੱਥ ਧੋ ਕੇ, 16 ਧਾਗਿਆਂ ਦਾ ਇਕ ਸੂਤਰ ਲੈ ਕੇ, ਮਹਾ ਲਖਸ਼ਮੀ ਦੀ ਮੂਰਤੀ ਨੂੰ ਪ੍ਰਨਾਮ ਕਰੇ, ਸੂਤਰ ਵਿਚ 16 ਗੰਢਾਂ ਮਾਰੀਆਂ ਜਾਣ ਫਿਰ ਇਸ ਸੂਤਰ ਦੀ ਧੂਪ, ਦੀਪ ਤੇ ਫੁੱਲਾਂ ਨਾਲ ਪੂਜਾ ਕਰਕੇ, ਇਸ ਨੂੰ ਸੱਜੇ ਹਥ ਵਿਚ ਧਾਰਨ ਕੀਤਾ ਜਾਵੇ। ਇਸ ਮਗਰੋਂ ਲਖਸ਼ਮੀ ਦੀ ਕਥਾ ਸੁਣੀ ਜਾਵੇ। ਇਹ ਕਿਰਿਆ 16 ਦਿਨ ਲਗਾਤਾਰ ਹਰ ਰੋਜ਼ ਦੁਹਰਾਈ ਜਾਵੇ ਤੇ ਅਖ਼ੀਰਲੇ ਦਿਨ ਅਸੂ ਦੀ ਹਨੇਰੀ ਅਸ਼ਟਮੀ ਨੂੰ ਇਸ਼ਨਾਨ ਮਗਰੋਂ ਮਹਾ ਲਖਸ਼ਮੀ ਦੀ ਮੂਰਤੀ ਦੀ ਪੂਜਾ ਕੀਤੀ ਜਾਵੇ ਅਤੇ ਧਾਰਨ ਕੀਤੇ ਧਾਗੇ ਨੂੰ ਲਖਸ਼ਮੀ ਦੀ ਮੂਰਤੀ ਅਗੇ ਉਤਾਰ ਕੇ ਰਖਿਆ ਜਾਵੇ। ਲਖਸ਼ਮੀ ਦੀ ਕਥਾ ਸੁਣਨ ਮਗਰੋਂ ਵਰਤ ਖੋਲ੍ਹ ਦਿਤਾ ਜਾਵੇ। ਆਟੇ ਦੇ ਪੇੜੇ ਦੇ, ਸੋਲਾਂ ਦੀਵੇ ਬਣਾ ਕੇ ਦਖਸ਼ਣਾ ਸਮੇਤ ਬ੍ਰਾਹਮਣਾਂ ਨੂੰ ਦਾਨ ਦਿਤੇ ਜਾਣ ਅਤੇ ਉਨ੍ਹਾਂ ਨੂੰ ਭੋਜਨ

ਪਤੀ ਦੀ ਗੋਤ ਦੇ ਕਿਸੇ ਸੱਜਨ ਨਾਲ ਵਿਆਹ ਰਚਾ ਸਕਦੀ ਹੈ। ਪਰ ਜੇ ਉਹ ਆਪਣੇ ਪਤੀ ਦੀ ਗੋਤ ਤੋਂ ਬਾਹਰ ਵਿਆਹ ਕਰੇ ਤਾਂ ਉਸ ਨੂੰ ਜਾਂ ਤਾਂ ਵਿਆਹ ਦਾ ਸਾਰਾ ਖ਼ਰਚ ਦੇਣਾ ਪੈਂਦਾ ਹੈ ਜਾਂ ਉਹ ਆਪਣੀ ਜਾਂ ਧੀ ਵਿਧਵਾ ਦੇ ਪਰਵਾਰ ਨੂੰ ਵਟੇ ਵਿਚ ਦੇਂਦਾ ਹੈ।

ਮਹਿੰਗ ਜਾਤੀ ਦੇ ਬਹੁਤੇ ਲੋਕ ਜੁਲਾਹੇ ਦਾ ਕੰਮ ਕਰਦੇ ਰਹੇ ਹਨ ਅਤੇ ਉਨ੍ਹਾਂ ਅਨੁਸਾਰ ਇਹ ਕੰਮ ਉਨ੍ਹਾਂ ਨੇ ਕਬੀਰ ਭਗਤ ਤੋਂ ਸਿਖਿਆ। ਕੁਝ ਮਹਿੰਗ ਖੇਤਾਂ ਵਿਚ ਕਾਮੇ ਦਾ ਕੰਮ ਵੀ ਕਰਦੇ ਹਨ।

(ਮ-25) **ਮਹਿਤਮ :**

ਆਰਥਿਕ ਤੌਰ ਤੇ ਪਛੜੀ ਹੋਈ ਇਕ ਜਾਤੀ; ਜੋ ਰੱਸੀਆਂ ਵਟ ਕੇ ਤੇ ਸਿਰਕੀਆਂ ਬਣਾ ਕੇ ਉਦਰ ਪੂਰਦੀ ਹੈ। ਰੱਸੀਆਂ ਵੱਟਣ ਕਾਰਨ ਇਨ੍ਹਾਂ ਨੂੰ 'ਰੱਸੀ ਵਟ' ਕਿਹਾ ਜਾਂਦਾ ਹੈ ਤੇ ਸਿਰਕੀਆਂ ਬਨਾਉਣ ਕਾਰਨ 'ਸਿਰਕੀ ਬੰਦ'। ਇਹ ਹਿੰਦੂ, ਸਿੱਖ ਤੇ ਮੁਸਲਮਾਨ ਆਦਿ ਕਈ ਧਰਮਾਂ ਵਿਚ ਮਿਲਦੇ ਹਨ। ਦੇਸ਼ ਵੰਡ ਤੋਂ ਪਹਿਲਾਂ ਇਹ ਲਾਹੌਰ ਤੋਂ ਪੱਛਮ ਵਲ ਡੇਰਾ ਗ਼ਾਜ਼ੀ ਖ਼ਾਨ ਤਕ ਫੈਲੇ ਹੋਏ ਸਨ।

ਲਾਹੌਰ ਦੇ ਮਹਿਤਮਾਂ ਵਿਚ, ਪ੍ਰਚਲਤ ਰਵਾਇਤਾਂ ਅਨੁਸਾਰ ਮਹਿਤਮ ਜੈਮਲ ਫ਼ਤਹ ਦੀ ਔਲਾਦ ਹਨ ਅਤੇ ਉਹ ਦਿੱਲੀ ਤੋਂ ਲਾਹੌਰ ਆ ਕੇ ਵਸੇ। ਮਹਿਤਮਾਂ ਦੇ ਕੁਝ ਸਥਾਨਕ ਰੀਤ ਰਵਾਜ ਵਖਰੇ ਹਨ। ਡੇਰਾ ਗ਼ਾਜ਼ੀ ਖ਼ਾਨ ਵਿਚ ਵਸਦੇ ਹਿੰਦੂ ਮਹਿਤਮ ਮੁਰਦੇ ਦਾ ਨਾ ਤਾਂ ਸੰਸਕਾਰ ਕਰਦੇ ਹਨ ਤੇ ਨਾ ਹੀ ਦਬਾਂਦੇ ਹਨ। ਸਗੋਂ ਇਹ ਮ੍ਰਿਤਕ ਦੇਹ ਨੂੰ ਨਦੀ ਵਿਚ ਪ੍ਰਵਾਹ ਦੇਂਦੇ ਹਨ। ਮ੍ਰਿਤਕ ਦੇ ਜਲ ਵਿਚ ਪ੍ਰਵਾਹ ਕਰਨ ਵੇਲੇ ਤਿੰਨ ਰੇਤ ਦੇ ਭਰੇ ਹੋਏ ਘੜੇ ਤਰਤੀਬਵਾਰ ਗ਼ਰਦਨ, ਛਾਤੀ ਤੇ ਲੱਕ ਦੁਆਲੇ ਬੰਨ੍ਹ ਦਿਤੇ ਜਾਂਦੇ ਹਨ। ਦੂਜੇ ਇਲਾਕਿਆਂ ਵਿਚ ਵਸਦੇ ਹਿੰਦੂ ਮਹਿਤਮ ਵਿਚੋਂ ਕਈ ਮ੍ਰਿਤਕ ਨੂੰ ਦਬਾਂਦੇ ਹਨ ਤੇ ਕਈ ਦਾਹ ਸੰਸਕਾਰ ਕਰਦੇ ਹਨ।

ਮਹਿਤਮਾਂ ਵਿਚ ਵਿਧਵਾ ਵਿਆਹ ਦਾ ਵੀ ਰਵਾਜ ਹੈ। ਪਰ ਕਈ ਮਹਿਤਮਾਂ ਵਿਚ ਵਿਧਵਾ ਵਿਆਹ ਕੇਵਲ, ਉਸ ਦੇ ਦੇਵਰ ਨਾਲ ਕਰਨਾ ਹੀ ਯੋਗ ਸਮਝਿਆ ਜਾਂਦਾ ਹੈ। ਵਿਧਵਾ ਦਾ ਪੁਨਰ-ਵਿਆਹ ਕੇਵਲ ਚਾਦਰ ਪਾ ਕੇ ਹੀ ਕੀਤਾ ਜਾਂਦਾ ਹੈ ਤੇ ਇਸਨੂੰ 'ਚਾਦਰ ਡਾਲਣੀ' ਕਹਿੰਦੇ ਹਨ।

ਮਹਿਤਮ ਆਮ ਤੌਰ 'ਤੇ ਦਰਿਆ ਦੇ ਕੰਢੇ ਝੁੱਗੀਆਂ ਪਾ ਕੇ ਰਹਿੰਦੇ ਹਨ, ਇਸੇ ਲਈ ਅਖਾਣ ਹੈ :

ਦੋ ਝੁੱਗੇ ਮਹਿਤਮਾਂ ਦੇ
ਤ੍ਰੈ ਨਾਂ ਖੈਰਪੁਰ।

(ਮ-26) **ਮਹਿੰਦਰੂ :**

ਖਤ੍ਰੀਆਂ ਦੀ ਇਕ ਗੋਤ ਜੋ ਬੁੰਜਾਹੀ ਸ਼ਾਖ਼ ਵਿਚੋਂ ਹੈ। ਇਨ੍ਹਾਂ ਵਿਚ ਜਨੇਊ ਪਹਿਨਣ ਤੇ ਜੰਡੀਆਂ ਦੀ ਰੀਤ ਵਿਲੱਖਣ ਢੰਗ ਨਾਲ ਕੀਤੀ ਜਾਂਦੀ ਹੈ। ਜਨੇਊ ਪਹਿਨਾਣ ਵੇਲੇ ਬਾਲਕ ਦਾ ਸਿਰ ਸਫ਼ਾਚਟ ਮੁੰਨ ਦਿਤਾ ਜਾਂਦਾ ਹੈ। ਫਿਰ ਬਾਲਕ ਨੂੰ ਫ਼ਕੀਰਾਂ ਵਾਲਾ ਬਾਣਾ ਪਹਿਨਾਇਆ ਜਾਂਦਾ ਹੈ, ਪੈਰਾਂ ਵਿਚ ਖੜਾਵਾਂ, ਲੱਕ ਮੁੰਜ ਦੀ ਤੜਾਗੀ, ਹੱਥ ਵਿਚ ਲਕੜੀ ਦੀ ਫਹੌੜੀ, ਬਗਲ ਵਿਚ ਮ੍ਰਿਗਸ਼ਾਲ ਤੇ ਲੱਕ ਦੁਆਲੇ ਮੁੰਜ ਦਾ ਜੰਞੂ। ਇਕ ਝੋਲੀ ਬਾਲਕ ਦੇ ਸੱਜੇ ਹੱਥ ਵਿਚ ਹੁੰਦੀ ਹੈ ਤੇ ਦੂਜੀ ਖੱਬੀ ਬਗਲ ਵਿਚ। ਫਿਰ ਬਾਲਕ ਭਾਈਚਾਰੇ ਤੋਂ ਭਿਛਿਆ ਮੰਗਦਾ ਹੈ, ਜੋ ਕੁਝ ਬਾਲਕ ਨੂੰ ਪਹਿਲੀ ਵਾਰ ਝੋਲੀ ਵਿਚ ਮਿਲਦਾ ਹੈ, ਉਸ ਨੂੰ ਉਹ ਆਪਣੇ ਗੁਰੂ ਨੂੰ ਦੇਂਦਾ ਹੈ, ਜੋ ਉਸ ਨੂੰ ਜਨੇਊ ਪਹਿਨਾਂਦਾ ਤੇ ਕੰਨਾਂ ਵਿਚ ਮੰਤ੍ਰ ਫੂਕਦਾ ਹੈ। ਦੂਜੀ ਝੋਲੀ ਵਿਚਲੇ ਰੁਪਏ ਉਹ ਪ੍ਰੋਹਿਤ ਨੂੰ ਦੇ ਦੇਂਦਾ ਹੈ। ਇਸ ਰਸਮ ਨੂੰ 'ਗੁਰੂ ਮੰਤਰ' ਦੇਣਾ ਜਾਂ ਸੰਸਕਾਰ ਦੇਣਾ ਕਹਿੰਦੇ ਹਨ। ਇਸ ਮੌਕੇ ਤੇ ਦੇਵ ਪੂਜਾ ਵੀ ਕੀਤੀ ਜਾਂਦੀ ਹੈ।

ਜੰਡੀਆਂ ਦੀ ਰੀਤ ਸਮੇਂ ਇੱਲ ਦੀ ਪੂਜਾ ਕੀਤੀ ਜਾਂਦੀ ਹੈ। ਜਦੋਂ ਬਾਲਕ ਤਿੰਨ ਤੋਂ ਪੰਜਾਂ ਵਰ੍ਹਿਆਂ ਦਾ ਹੁੰਦਾ ਹੈ ਤਾਂ ਕਿਸੇ ਤਲਾਬ ਜਾਂ ਛੱਪੜ ਦੇ ਕੰਢੇ ਇਹ ਰੀਤ ਕੀਤੀ ਜਾਂਦੀ ਹੈ ਬਾਲਕ ਦਾ ਪਿਉ ਭਾਈਚਾਰੇ ਨਾਲ ਕਿਸੇ ਛੱਪੜ ਦੇ ਕੰਢੇ ਪ੍ਰੋਹਿਤ ਨਾਲ ਜਾਂਦਾ ਹੈ। ਪ੍ਰੋਹਿਤ ਨੇ ਸਿਰ ਤੇ ਪਿੱਤਲ ਦੀ ਪਰਾਤ ਚੁਕੀ ਹੁੰਦੀ ਹੈ, ਜਿਸ ਵਿਚ ਖੀਰ ਹੁੰਦੀ ਹੈ। ਖੀਰ ਨੂੰ ਛੱਪੜ ਦੇ ਕੰਢੇ ਰਖ ਕੇ ਪ੍ਰੋਹਿਤ ਛੱਪੜ ਦੇ ਦੁਆਲੇ ਉਦੋਂ ਤਕ ਪ੍ਰਕਰਮਾ ਕਰਦਾ ਰਹਿੰਦਾ ਹੈ ਜਦੋਂ ਤਕ ਕਿ ਇੱਲ ਖੀਰ ਨੂੰ ਭੋਗ ਨਹੀਂ ਲਾ ਲੈਂਦੀ। ਕਈ ਵਾਰ ਤਾਂ ਦੋ ਦਿਨ ਇਸੇ ਤਰ੍ਹਾਂ ਬੀਤ ਜਾਂਦੇ ਹਨ ਤੇ ਪ੍ਰਵਾਰ ਵਰਤ ਨਹੀਂ ਤੋੜਦਾ। ਜਦੋਂ ਇੱਲ ਖੀਰ ਨੂੰ ਭੋਗ ਲਾ ਲੈਂਦੀ ਹੈ ਤਾਂ ਬਾਲਕ ਦੇ ਪਿਉ ਨੂੰ ਵਧਾਈਆਂ ਦਿਤੀਆਂ ਜਾਂਦੀਆਂ ਹਨ। ਛੱਪੜ ਤੇ ਬਕਰਾ ਵੀ ਲਿਜਾਇਆ ਜਾਂਦਾ ਹੈ ਅਤੇ ਜੇ ਕੋਈ ਇੱਲ ਖੀਰ ਨੂੰ ਭੋਗ ਨਾ ਲਾਵੇ, ਤਾਂ ਸੂਰਜ ਡੁੱਬਣ 'ਤੇ ਬਕਰਾ ਵਢਿਆ ਜਾਂਦਾ ਹੈ। ਜੇ ਇੱਲ ਬਕਰੇ ਦਾ ਮਾਸ ਲੈ ਜਾਵੇ ਤਾਂ ਭੋਗ ਲਗ ਗਿਆ ਸਮਝਿਆ ਜਾਂਦਾ ਹੈ ਅਤੇ ਬਕਰੇ ਦੇ ਕੰਨਾਂ ਵਿਚੋਂ ਲਹੂ ਲੈ ਕੇ ਬਾਲ ਦੇ ਮੱਥੇ ਉਤੇ ਟਿੱਕਾ ਲਗਾਇਆ ਜਾਂਦਾ ਹੈ। ਨਾਈ ਨੂੰ ਬਕਰੇ ਦਾ ਸਿਰ ਤੇ ਖਰੌੜੇ ਦਿਤੇ ਜਾਂਦੇ ਹਨ ਤੇ ਭਾਈਚਾਰੇ ਵਿਚ ਖੀਰ ਵੰਡੀ ਜਾਂਦੀ ਹੈ।

ਮਹਿੰਦਰੂ ਗੋਤ ਵਿਚ ਇੱਲ ਦੀ ਪੂਜਾ ਪ੍ਰਚਲਤ ਹੋਣ ਦਾ ਕਾਰਨ ਇਹ ਦਸਿਆ ਜਾਂਦਾ ਹੈ ਕਿ ਇਕ ਵਾਰ ਜਦੋਂ ਪਲੇਗ

ਪਈ ਤਾਂ ਇਸ ਗੋਤ ਦੀ ਕੁਲ ਦੇ ਸਾਰੇ ਬੰਦੇ ਮਾਰੇ ਗਏ। ਇਕ ਗਰਭਵਤੀ ਤੀਵੀਂ ਖ਼ੁਸ਼ਾਬ ਤੋਂ ਆਪਣੇ ਪੇਕੇ ਗਈ। ਰਾਹ ਵਿਚ ਉਸ ਨੂੰ ਬੱਚਾ ਹੋ ਗਿਆ। ਜੋ ਉਸ ਨੇ ਉਥੇ ਹੀ ਲਿਟਾ ਦਿਤਾ। ਮਗਰੋਂ ਕੁਲ ਪ੍ਰੋਹਿਤ ਨੂੰ ਪਤਾ ਲਗਾ ਤੇ ਉਹ ਬੱਚੇ ਨੂੰ ਲੈਣ ਗਿਆ ਤਾਂ ਇਕ ਇੱਲ ਉਸ ਉਤੇ ਖੰਭ ਫੈਲਾ ਕੇ ਛਾਂ ਕਰ ਰਹੀ ਸੀ, ਉਦੋਂ ਤੋਂ ਇਸ ਗੋਤ ਵਿਚ ਇੱਲ ਦੀ ਪੂਜਾ ਸ਼ੁਰੂ ਹੋ ਗਈ।

ਮਹਿੰਦਰੂ ਸੰਗਿਆ ਬਾਰੇ ਵੀ ਇਕ ਕਥਾ ਪ੍ਰਚਲਤ ਹੈ। ਇਕ ਵਾਰ ਭਿਆਨਕ ਕਾਲ ਪਿਆ। ਇਕ ਧਨਾਢ ਖਤ੍ਰੀ ਨੇ ਆਪਣੇ ਅੰਨ ਦੇ ਭੰਡਾਰੇ ਪਿੰਡ ਦੇ ਲੋਕਾਂ ਵਾਸਤੇ ਖੋਲ੍ਹ ਦਿਤੇ। ਬ੍ਰਾਹਮਣਾਂ ਨੇ ਖ਼ੁਸ਼ ਹੋ ਕੇ ਉਸ ਖਤ੍ਰੀ ਨੂੰ ਮਹਾਂ ਇੰਦਰ ਦੀ ਉਪਾਧੀ ਬਖ਼ਸ਼ੀ। ਇਸ ਖਤ੍ਰੀ ਦੀ ਵੰਸ਼ 'ਮਹਿੰਦਰੂ' ਅਖਵਾਈ।

### (ਮ-27) ਮਹਿੰਦੀ :

ਇਕ ਬੂਟਾ ਜਿਸ ਦੇ ਪੱਤਿਆਂ ਨੂੰ ਪੀਹ ਕੇ ਹੱਥਾਂ ਪੈਰਾਂ ਉਤੇ ਲਗਾਇਆ ਜਾਂਦਾ ਹੈ। ਇਸ ਨਾਲ ਹੱਥਾਂ ਪੈਰਾਂ ਦੀ ਤੁਚਾ ਲਾਲ ਹੋ ਜਾਂਦੀ ਹੈ। ਮਹਿੰਦੀ ਦਾ ਰਵਾਜ ਵਧੇਰੇ ਕਰ ਕੇ ਅਰਬ ਦੇਸ਼ਾਂ ਵਿਚ ਸੀ। ਮੁਸਲਮਾਨਾਂ ਦੇ ਭਾਰਤ ਆਉਣ ਨਾਲ ਮਹਿੰਦੀ ਦਾ ਰਵਾਜ ਇਥੇ ਵੀ ਪ੍ਰਚਲਤ ਹੋ ਗਿਆ। ਵਿਆਹ ਸ਼ਾਦੀ ਉਤੇ ਵਰ ਤੇ ਕੰਨਿਆਂ ਦੇ ਹੱਥਾਂ ਪੈਰਾਂ ਨੂੰ ਰਸਮੀ ਢੰਗ ਨਾਲ ਮਹਿੰਦੀ ਲਗਾਈ ਜਾਂਦੀ ਹੈ। ਵਿਆਹ ਦੀ ਪੂਰਵ-ਸੰਧਿਆ ਨੂੰ ਦੋਹਾਂ ਘਰਾਂ ਵਿਚ ਗੀਤ ਗਾਏ ਜਾਂਦੇ ਹਨ। ਗੀਤਾਂ ਮਗਰੋਂ ਕੰਨਿਆਂ ਦੇ ਹੱਥਾਂ ਪੈਰਾਂ ਨੂੰ ਮਹਿੰਦੀ ਲਗਾਈ ਜਾਂਦੀ ਹੈ। ਕੰਨਿਆਂ ਨੂੰ ਪੂਰਬ ਦਿਸ਼ਾ ਵਲ ਮੂੰਹ ਕਰ ਕੇ ਇਕ ਚੌਕੀ ਉਤੇ ਬਿਠਾ ਦਿਤਾ ਜਾਂਦਾ ਹੈ, ਫਿਰ ਨੈਣ ਜਾਂ ਕੰਨਿਆਂ ਦੀ ਕੋਈ ਸਹੇਲੀ, ਕੰਨਿਆਂ ਨੂੰ ਗੀਤ ਗਾਉਂਦਿਆਂ ਮਹਿੰਦੀ ਲਗਾਂਦੀ ਹੈ। ਕੰਨਿਆਂ ਮਹਿੰਦੀ ਵਾਲੇ ਦੋਹਾਂ ਹੱਥਾਂ ਦੇ ਪਿਛਲੇ ਪਾਸੇ ਹੱਥ ਕਰ ਕੇ ਦੀਵਾਰ ਉਤੇ ਥਾਪੇ ਲਗਾਂਦੀ ਹੈ। ਇਹ ਥਾਪੇ ਕੰਨਿਆਂ ਦੀ ਪ੍ਰੇਤ ਰੂਹਾਂ ਤੋਂ ਰਖਿਆ ਕਰਦੇ ਹਨ। ਮਹਿੰਦੀ ਵਾਲੇ ਭਾਂਡੇ ਵਿਚ ਤੀਵੀਆਂ ਆਨਾ ਟੱਕਾ ਪਾਉਂਦੀਆਂ ਹਨ ਤੇ ਇਹ ਸਭ ਪੈਸੇ ਨੈਣ ਦੀ ਲਾਗ ਹੁੰਦੇ ਹਨ। ਕੰਨਿਆਂ ਦੇ ਮਹਿੰਦੀ ਲਗਾਣ ਮਗਰੋਂ ਘਰ ਦੀਆਂ ਬਾਕੀ ਤੀਵੀਆਂ ਤੇ ਕੁੜੀਆਂ ਮਹਿੰਦੀ ਲਗਾਂਦੀਆਂ ਹਨ। ਇਸ ਮੌਕੇ ਤੇ ਚਾਵਲ ਤੇ ਕੜਾਹ ਰਲਾ ਕੇ ਵੰਡਿਆ ਜਾਂਦਾ ਹੈ। ਇਸ ਸਮੇਂ ਮਹਿੰਦੀ ਦੇ ਗੀਤ ਵੀ ਗਾਏ ਜਾਂਦੇ ਹਨ। ਮਹਿੰਦੀ ਲਗਾਉਣ ਵਾਲੀ ਰਾਤ ਨੂੰ ਮਹਿੰਦੀ ਦੀ ਰਾਤ ਕਿਹਾ ਜਾਂਦਾ ਹੈ। ਇਹੋ ਗੱਲ ਵਰ ਦੇ ਘਰ ਵੀ ਦੁਹਰਾਈ ਜਾਂਦੀ ਹੈ।

ਮੁਸਲਮਾਨਾਂ ਵਿਚ ਮਹਿੰਦੀ ਨਾਲ ਸਿਰ ਦੇ ਚਿੱਟੇ ਵਾਲਾਂ ਨੂੰ ਰੰਗਣ ਦਾ ਰਵਾਜ ਹੈ।

ਗੁਜਰਾਂਵਾਲੇ ਵਿਚ ਮਹਿੰਦੀ ਦੀ ਕਾਸ਼ਤ ਕਰਨੀ ਅਸ਼ੁਭ ਸਮਝੀ ਜਾਂਦੀ ਹੈ ਅਤੇ ਲੋਕਾਂ ਦਾ ਨਿਸਚਾ ਹੈ ਕਿ ਮਹਿੰਦੀ ਦੀ ਕਾਸ਼ਤ ਕਰਨ ਵਾਲਾ ਛੇਤੀ ਹੀ ਅਚਨਚੇਤੀ ਮੌਤੇ ਮਰ ਜਾਂਦਾ ਹੈ। ਇਹ ਵਿਚਾਰ ਸ਼ਾਇਦ ਇਸ ਗੱਲ ਤੋਂ ਉਪਜਿਆ ਜਾਪਦਾ ਹੈ ਕਿ ਮਹਿੰਦੀ ਦਾ ਰੰਗ, ਜਦੋਂ ਹੱਥਾਂ ਉਤੇ ਨਿਖਰਦਾ ਹੈ, ਲਹੂ ਨਾਲ ਮਿਲਦਾ ਹੈ।

ਮਹਿੰਦੀ ਦੀ ਰਾਤ : ਵਿਆਹ ਦੀ ਪੂਰਬ ਸੰਧਿਆ ਨੂੰ ਗੀਤ ਗਾਣ ਮਗਰੋਂ ਰਾਤ ਵੇਲੇ ਵਰ ਤੇ ਕੰਨਿਆਂ ਨੂੰ ਉਨ੍ਹਾਂ ਦੇ ਆਪਣੇ ਘਰਾਂ ਵਿਚ ਮਹਿੰਦੀ ਲਗਾਈ ਜਾਂਦੀ ਹੈ। ਇਸ ਰਾਤ ਨੂੰ ਮਹਿੰਦੀ ਵਾਲੀ ਰਾਤ ਕਹਿੰਦੇ ਹਨ।

ਮਹਿੰਦੀ ਦੇ ਗੀਤ : ਵਰ ਜਾਂ ਕੰਨਿਆਂ ਦੇ ਵਿਆਹ ਸਮੇਂ, ਮਹਿੰਦੀ ਲਗਾਉਣ ਵੇਲੇ ਜੋ ਗੀਤ ਗਾਏ ਜਾਂਦੇ ਹਨ, ਉਨ੍ਹਾਂ ਨੂੰ ਮਹਿੰਦੀ ਦੇ ਗੀਤ ਕਿਹਾ ਜਾਂਦਾ ਹੈ। ਇਹ ਕੋਈ ਵਖਰੇ ਗੀਤ ਨਹੀਂ ਹੁੰਦੇ। ਮਹਿੰਦੀ ਲਗਾਣ ਵੇਲੇ ਵਰ ਦੇ ਘਰ 'ਘੋੜੀਆਂ' ਗਾਈਆਂ ਜਾਂਦੀਆਂ ਹਨ ਤੇ ਕੰਨਿਆਂ ਦੇ ਘਰ ਸੁਹਾਗ।

### (ਮ-28) ਮਹਿਮੂਦ ਦਾ ਟੱਟੂ :

ਕਿਸ਼ੋਰ ਉਮਰ ਦੇ ਬੱਚਿਆਂ ਦੀ ਇਕ ਖੇਡ, ਜਿਸ ਵਿਚ ਬੱਚੇ ਦੋ ਟੋਲੀਆਂ ਬਣਾ ਕੇ ਖੇਡਦੇ ਹਨ। ਇਕ ਟੋਲੀ ਟੱਟੂ ਬਣਦੀ ਹੈ ਤੇ ਦੂਜੀ ਸਵਾਰ। ਸਵਾਰਾਂ ਵਿਚੋਂ ਮੁਖੀ ਸਵਾਰ ਅ ਪਣੇ ਹੇਠਲੇ ਖਿਡਾਰੀ (ਟੱਟੂ) ਦੀਆਂ ਇਕ ਹੱਥ ਨਾਲ ਅੱਖਾਂ ਮੀਟਦਾ ਹੈ। ਤੇ ਦੂਜੇ ਹੱਥ ਦੀਆਂ ਕੁਝ ਉਂਗਲਾਂ ਖੜੀਆਂ ਕਰ ਕੇ ਹੇਕ ਨਾਲ ਕਹਿੰਦਾ ਹੈ :

ਆਂਟੜੇ ਮਨ ਮਾਂਟੜੇ ਮਹਿਮੂਦ ਦਾ ਟੱਟੂ ਕਿਆ ਯਾਰੋ

ਜੇ ਉਂਗਲਾਂ ਠੀਕ ਬੁਝ ਲਈਆਂ ਜਾਣ ਤਾਂ ਸਵਾਰ ਟੱਟੂ ਬਣ ਜਾਂਦੇ ਹਨ ਤੇ ਟੱਟੂ ਸਵਾਰ। ਜੇ ਨਹੀਂ ਤਾਂ ਹਰ ਸਵਾਰ ਇਹ ਤੁਕ ਪੜ੍ਹਦਾ ਹੋਇਆ ਅਗਲੇ ਟੱਟੂ ਤੇ ਜਾ ਚੜ੍ਹਦਾ ਹੈ :

ਏਕ ਕਾ ਲਗਾ ਟੀਟਨਾ
ਚਲ, ਅਗਲੀ ਘੋੜੀ ਚੜ੍ਹ ਯਾਰੋ।

### (ਮ-29) ਮਹੀਨਾ :

ਮਹੀਨੇ ਤਿੰਨ ਪ੍ਰਕਾਰ ਦੇ ਹੁੰਦੇ ਮੰਨੇ ਜਾਂਦੇ ਹਨ : ਚੰਦ੍ਰਮਾਸ, ਸੌਰਮਾਸ ਤੇ ਨਛਤ੍ਰਮਾਸ।

(ੳ) ਚੰਦ੍ਰਮਾਸ ਦਾ ਆਧਾਰ ਚੰਨ ਦੀਆਂ ਤਿਥਾਂ ਹਨ। ਚਾਨਣ ਪੱਖ ਦੀ ਏਕਮ ਤੋਂ ਮਸਿਆ ਤੀਕ ਦਾ ਸਮਾਂ 'ਚੰਦ੍ਰਮਾਸ' ਅਖਵਾਉਂਦਾ ਹੈ। ਇਹ 30 ਤਿਥਾਂ ਦਾ ਹੁੰਦਾ

ਹੈ। ਕਈ ਵਾਰ ਹਨੇਰੇ ਪੱਖ ਦੀ ਏਕਮ ਤੋਂ ਪੂਰਨਮਾਸ਼ੀ ਤਕ ਦੀਆਂ 30 ਤਿਥਾਂ ਦਾ ਚੰਦ੍ਰਮਾਸ ਵੀ ਗਿਣ ਲਿਆ ਜਾਂਦਾ ਹੈ। ਸਾਡੇ ਬਹੁਤੇ ਪੁਰਬ ਤੇ ਉਤਸਵ ਚੰਦ੍ਰਮਾਸ ਉਤੇ ਹੀ ਅਧਾਰਤ ਹਨ (ਵੇਖੋ : ਚੰਦ੍ਰਮਾਸ)।

(ਅ) ਸੌਰਮਾਸ ਦਾ ਆਧਾਰ ਸੂਰਜ ਹੈ। ਜਿਤਨੇ ਸਮੇਂ ਵਿਚ ਸੂਰਜ ਇਕ ਰਾਸ਼ੀ ਵਿਚ ਰਹਿੰਦਾ ਹੈ, ਉਤਨੇ ਸਮੇਂ ਨੂੰ ਇਕ 'ਸੌਰਮਾਸ' ਮੰਨਿਆ ਗਿਆ ਹੈ। ਇਹ 29 ਤੋਂ ਲੈ ਕੇ 32 ਦਿਨਾਂ ਦਾ ਹੁੰਦਾ ਹੈ। ਜਿਸ ਦਿਨ ਸੂਰਜ ਕਿਸੇ ਰਾਸ਼ੀ ਵਿਚ ਦਾਖ਼ਲ ਹੁੰਦਾ ਹੈ ਉਧ ਨੂੰ ਸੰਗਰਾਂਦ (ਸੰਕਰਾਂਤੀ) ਕਹਿੰਦੇ ਹਨ, ਇਸ ਮਹੀਨੇ ਦਾ ਸਮਾਂ ਇਕ ਸੰਗਰਾਂਦ ਤੋਂ ਦੂਜੀ ਸੰਗਰਾਂਦ ਤਕ ਹੁੰਦਾ ਹੈ।

(ੲ) ਨਛੱਤਰ ਮਾਸ ਦਾ ਆਧਾਰ ਨਛੱਤ੍ਰ ਹਨ, ਜਿਤਨੇ ਸਮੇਂ ਵਿਚ ਇਕ ਨਛਤ੍ਰ ਆਪਣਾ ਚੱਕਰ ਪੂਰਾ ਕਰੇ, ਉਹ ਨਛਤ੍ਰਮਾਸ ਹੈ।

ਸਾਲ ਦੇ ਬਾਰਾਂ ਮਹੀਨੇ ਗਿਣੇ ਜਾਂਦੇ ਹਨ। ਇਨ੍ਹਾਂ ਦੇ ਨਾਂ ਨਛਤ੍ਰਾਂ ਉਤੇ ਰਖੇ ਗਏ ਹਨ। ਜਿਸ ਨਛਤ੍ਰ ਵਿਚ ਪੂਰਨਮਾਸ਼ੀ ਹੁੰਦੀ ਹੈ ਉਸੇ ਤੋਂ ਮਹੀਨੇ ਦਾ ਨਾਂ ਪੈਂਦਾ ਹੈ। ਜਿਵੇਂ ਮਘਾ ਨਛਤ੍ਰ ਵਾਲੀ ਪੂਰਨਮਾਸ਼ੀ ਦਾ ਮਹੀਨਾ ਮਾਘ ਹੈ। ਹਰ ਮਹੀਨੇ ਦਾ ਕੋਈ ਨਾ ਕੋਈ ਦੇਵਤਾ ਮੰਨਿਆ ਗਿਆ ਹੈ। ਗਾਰਗਯ ਅਨੁਸਾਰ ਮ੍ਰਿਗਸ਼ਿਰਾ ਤੋਂ ਸ਼ੁਰੂ ਕਰ ਕੇ ਤਰਤੀਬਵਾਰ ਹਰ ਮਹੀਨੇ ਦੇ ਦੇਵਤੇ ਦਾ ਨਾਂ ਇਹ ਹੈ—ਕ੍ਰਿਸ਼ਨ, ਅਨੰਤ, ਅਚਯੁਤ, ਚਕਰੀ, ਵੈਕੁੰਠ, ਜਨਾਰਦਨ, ਉਪੇਂਦਰ, ਯਜਨਾਪੁਰਸ਼, ਵਾਸੂਦੇਵ, ਹਰੀ, ਯੋਗੀਸ਼ ਤੇ ਪੁੰਡਰੀਕ।

ਇਸੇ ਤਰ੍ਹਾਂ ਹਰ ਨਛਤ੍ਰ ਦਾ ਵੀ ਕੋਈ ਨਾ ਕੋਈ ਦੇਵਤਾ ਮੰਨਿਆ ਜਾਂਦਾ ਹੈ। ਅਸ਼ਵਨੀ ਦਾ ਅਸਵੀ, ਭਰਣੀ ਦਾ ਯਮ, ਕ੍ਰਿਤਿਕਾ ਦਾ ਅਗਨੀ, ਰੋਹਿਣੀ ਦਾ ਪਰਜਾਪਤੀ, ਮ੍ਰਿਗਸ਼ਿਰਾ ਦਾ ਸੋਮ, ਆਰਦ੍ਰਾ ਦਾ ਰੁਦਰ, ਪੁਨਰਵਸ਼ ਦਾ ਅਦਿਤੀ, ਖ਼ੁਸ਼ਯ ਦਾ ਬ੍ਰਿਹਸਪਤੀ, ਸ਼ਲੇਸ਼ਾ ਦਾ ਸਰਪ, ਮਘਾ ਦਾ ਪਿਤ੍ਰ, ਪੂਰਵਾ ਫਾਲਗੁਨੀ ਦਾ ਭਗ। ਉਤਰਾ ਫਾਲਗੁਨੀ ਦਾ ਆਰਯਾਮਨ, ਹਸਤ ਦਾ ਸਵਿਤ੍ਰ। ਚਿਤ੍ਰਾ ਦਾ ਤਵਸਤਰ, ਸਵਾਂਤੀ ਦਾ ਵਾਯੂ, ਵਿਸਾਖਾ ਦਾ ਇੰਦਰਾਗਨੀ, ਅਨੁਰਾਧਾ ਦਾ ਮਿਤ੍ਰ, ਜਯੇਸ਼ਠਾ ਦਾ ਇੰਦਰ, ਮੂਲ ਦਾ ਨਰਿਤੀ, ਪੂਰਵਾਸ਼ਾਢਾ ਦਾ ਆਪ, ਉਤਰਾਸ਼ਾਢਾ ਦਾ ਵਿਸ਼ਵਦੇਵ, ਸ੍ਰਵਣ ਦਾ ਵਿਸ਼ਨੂੰ, ਧਨਿਸ਼ਠਾ ਦਾ ਵਾਸੂ, ਸ਼ਤਭਿਖਾ ਦਾ ਵਰਣ, ਪੂਰਵਾ ਭਦ੍ਰਪਦਾ ਦਾ ਅਜੇਕਪਾਦ, ਉਬਤਰਾ ਭਦ੍ਰਪਦਾ ਦਾ ਅਹੀਰਬੁਧਨਯ ਤੇ ਰਵੇਤੀ ਦਾ ਪੁਸਾਣ।

(ਮ–30) **ਮਹੀਵਾਲ :**

ਸੋਹਣੀ ਦਾ ਆਸ਼ਕ ਜਿਸ ਦਾ ਅਸਲ ਨਾਂ ਮਿਰਜ਼ਾ ਇਜ਼ਤ ਬੇਗ ਸੀ। ਇਸ ਨੇ ਕਈ ਸਾਲ ਸੋਹਣੀ ਦੇ ਪਿਉ ਦੇ ਮੰਗੂ ਚਾਰੇ ਜਿਸ ਕਰ ਕੇ ਇਸ ਦਾ ਨਾਂ ਮਹੀਵਾਲ ਪੈ ਗਿਆ। ਇਹ ਸੋਹਣੀ ਦੇ ਨਾਲ ਹੀ ਦਰਿਆ ਵਿਚ ਡੁਬ ਕੇ ਮਰ ਗਿਆ ਸੀ।

(ਮ–31) **ਮਹੂਰਤ :**

(ੳ) ਦੋ ਘੜੀਆਂ ਦਾ ਸਮਾਂ, ਜੋ 12 ਛਿਣਾਂ ਜਾਂ 48 ਮਿੰਟਾਂ ਦੇ ਬਰਾਬਰ ਹੁੰਦਾ ਹੈ।

(ਅ) ਕਿਸੇ ਕੰਮ ਨੂੰ ਆਰੰਭ ਕਰਨ ਦੀ ਸ਼ੁਭ ਘੜੀ। ਹਿੰਦੂਆਂ ਵਿਚ ਜਦੋਂ ਵੀ ਕੋਈ ਨਵਾਂ ਕੰਮ, ਮਕਾਨ ਦੀ ਨੀਂਹ ਰਖਣਾ, ਛੱਠ ਕਰਨੀ, ਨਵਾਂ ਕਾਰ-ਵਿਹਾਰ ਸ਼ੁਰੂ ਕਰਨਾ ਹੋਵੇ ਅਥਵਾ ਸ਼ਗਨ ਜਾਂ ਵਿਆਹ ਦਾ ਮੰਗਲ ਕਾਰਜ ਕਰਨਾ ਹੋਵੇ ਤਾਂ ਪਹਿਲਾਂ ਪਾਂਧੇ ਤੋਂ ਮਹੂਰਤ ਕਢਵਾਇਆ ਜਾਂਦਾ ਹੈ ਤੇ ਸ਼ੁਭ ਮਹੂਰਤ ਨੂੰ ਹੀ ਕੰਮ ਆਰੰਭ ਕੀਤਾ ਜਾਂਦਾ ਹੈ। ਮਹੂਰਤ, ਗ੍ਰਹਿਆਂ ਦੀ ਚਾਲ, ਨਛਤ੍ਰਾਂ ਦੀ ਸਥਿਤੀ ਤੇ ਉਨ੍ਹਾਂ ਦੇ ਆਪਸੀ ਯੋਗ ਤੇ ਉਸ ਦੇ ਪ੍ਰਾਣੀ ਉਤੇ ਚੰਗੇ ਮੰਦੇ ਅਸਰਾਂ ਨੂੰ ਮੁਖ ਰਖ ਕੇ ਕਢਿਆ ਜਾਂਦਾ ਹੈ।

(ਮ–32) **ਮਹੇਸ਼ :**

ਸੰ: ਮਹਾ–ਈਸ਼, ਸ੍ਰਿਸ਼ਟੀ ਦਾ ਵੱਡਾ ਸੁਆਮੀ, ਸ਼ਿਵ ਦੀ ਇਕ ਉਪਾਧੀ।

(ਮ–33) **ਮਹੇਸ਼ ਨੌਮੀ :**

ਜੇਠ ਦੇ ਚਾਨਣ ਪੱਖ ਦੀ ਨੌਵੀਂ ਤਿੱਥ, ਮਹੇਸ਼ਵਰੀ ਜਾਤੀ ਦਾ ਜਨਮ ਇਸ ਤਿੱਥ ਨੂੰ ਹੋਇਆ ਮੰਨਿਆ ਜਾਂਦਾ ਹੈ। ਮਹੇਸ਼ਵਰੀ ਇਸ ਦਿਨ ਮਹੇਸ਼ (ਸ਼ਿਵ ਦੀ ਇਕ ਉਪਾਧੀ) ਦੀ ਉਪਾਸ਼ਨਾ ਕਰਦੇ ਤੇ ਘਰ ਵਿਚ ਮਿੱਠੇ ਪਦਾਰਥ ਪਕਾਂਦੇ ਹਨ।

(ਮ–34) **ਮਹੇਸ਼ਵਰੀ :**

ਪੰਜਾਬ ਵਿਚ ਵਸਦੇ ਬਾਣੀਆਂ ਦੀ ਇਕ ਉਪ-ਜਾਤੀ। ਇਹ ਨਾਉਂ ਮਹੇਸ਼ ਤੋਂ ਬਣਿਆ ਹੈ, ਜੋ ਸ਼ਿਵ ਅਥਵਾ ਮਹਾਂਦੇਵ ਦੀ ਇਕ ਉਪਾਧੀ ਹੈ। ਮਹੇਸ਼ਵਰੀ ਗੋਤ ਦੇ ਮੁੱਢ ਬਾਰੇ ਇਕ ਦੰਦ-ਕਥਾ ਇਉਂ ਪ੍ਰਚਲਤ ਹੈ। ਜੈਪੁਰ ਦੇ ਨੇੜੇ ਇਕ ਨਗਰ ਖੰਡਲਾ ਵਿਚ ਰਾਜਾ ਸੂਰਤ ਸੈਨ ਦਾ ਰਾਜ ਸੀ। ਇਕ ਵਾਰ ਇਸ ਦਾ ਇਕਲੌਤਾ ਲੜਕਾ 72 ਖਤ੍ਰੀਆਂ ਦੇ ਨਾਲ ਸ਼ਿਕਾਰ ਖੇਡਣ ਗਿਆ। ਹਿਰਨਾਂ ਦਾ ਪਿੱਛਾ ਕਰਦੇ ਉਹ ਇਕ ਅਜਿਹੇ ਉਦਿਆਨ ਵਿਚ ਜਾ ਪਹੁੰਚੇ, ਜਿਥੇ ਕੁਝ ਰਿਸ਼ੀ ਮੁਨੀ ਯੱਗ ਕਰ ਰਹੇ ਸਨ। ਜਵਾਨੀ ਦੇ ਜੋਸ਼ ਵਿਚ ਇਨ੍ਹਾਂ ਨੇ ਰਿਸ਼ੀਆਂ ਦੀ ਪਰਵਾਹ ਨਾ ਕੀਤੀ ਤੇ

ਉਨ੍ਹਾਂ ਦਾ ਯੱਗ ਭੰਗ ਕਰ ਦਿਤਾ। ਰਿਸ਼ੀਆਂ ਨੇ ਕਰੋਧ ਵਿਚ ਆ ਕੇ ਰਾਜਕੁਮਾਰ ਤੇ ਉਸ ਦੇ ਸਾਥੀਆਂ ਨੂੰ ਜੜ੍ਹ ਹੋ ਜਾਣ ਦਾ ਸਰਾਪ ਦਿਤਾ, ਫਲਸਰੂਪ ਇਹ ਸਾਰੇ ਪੱਥਰ ਬਣ ਗਏ। ਰਾਜਾ ਸੂਰਤ ਸੈਨ ਤੇ ਉਸ ਦੀ ਪਤਨੀ ਨੂੰ ਜਦੋਂ ਇਸ ਘਟਨਾ ਦਾ ਪਤਾ ਲਗਾ ਤਾਂ ਉਨ੍ਹਾਂ ਰਿਸ਼ੀਆਂ ਅਗੇ ਪ੍ਰਾਰਥਨਾ ਕੀਤੀ ਕਿ ਉਹ ਸਰਾਪ ਵਾਪਸ ਲੈ ਲੈਣ। ਪਰ ਉਹ ਨਾ ਮੰਨੇ। ਜਦੋਂ ਰਾਜਾ ਤੇ ਰਾਣੀ ਬੈਠੇ ਵਿਰਲਾਪ ਕਰ ਰਹੇ ਸਨ ਤਾਂ ਦੇਵਨੈਤ ਸ਼ਿਵ ਤੇ ਪਾਰਬਤੀ ਉਧਰੋਂ ਲੰਘੇ ਤੇ ਇਨ੍ਹਾਂ ਦੀ ਕੂਕ ਫ਼ਰਿਆਦ ਸੁਣ ਕੇ ਉਨ੍ਹਾਂ ਦੇ ਮਨ ਵਿਚ ਦਇਆ ਆ ਗਈ। ਤੇ ਸ਼ਿਵ ਨੇ ਪਾਰਬਤੀ ਦੇ ਕਹਿਣ ਉਤੇ ਇਨ੍ਹਾਂ ਸਭਨਾਂ ਨੂੰ ਮੁੜ ਸੁਰਜੀਤ ਕਰ ਦਿਤਾ। ਮਹੇਸ਼ (ਸ਼ਿਵ) ਦੇ ਕ੍ਰਿਪਾ ਨਾਲ ਪੁਨਰ ਜੀਵਨ ਪ੍ਰਾਪਤ ਕਰਨ ਕਰ ਕੇ ਇਨ੍ਹਾਂ ਦਾ ਨਾਉਂ ਮਹੇਸ਼ਵਰੀ ਪੈ ਗਿਆ ਤੇ ਸ਼ਿਵ ਨੇ ਇਨ੍ਹਾਂ ਨੂੰ ਅਗੇ ਤੋਂ ਯੁਧ ਕਰਨ ਦੀ ਮਨਾਹੀ ਕਰ ਦਿਤੀ। ਇਹ ਘਟਨਾ ਵਿਕਰਮੀ ਸੰਮਤ 3984 ਸਾਲ ਪਹਿਲਾਂ ਦੱਸੀ ਜਾਂਦੀ ਹੈ।

ਮਹੇਸ਼ਵਰੀ ਮੂਲ ਵਿਚ ਰਾਜਸਥਾਨ ਤੇ ਮਾਰਵਾੜ ਦੇ ਵਾਸੀ ਹਨ ਤੇ ਉਥੋਂ ਹੀ ਪੰਜਾਬ, ਦਿੱਲੀ ਤੇ ਉਤਰੀ ਭਾਰਤ ਵਿਚ ਫੈਲੇ ਹਨ। ਇਹ ਵਧੇਰੇ ਕਰ ਕੇ ਵਿਪਾਰੀ ਹਨ।

ਮਹੇਸ਼ਵਰੀਆਂ ਦੀਆਂ ਸਾਢੇ ਬਹੱਤਰ ਗੋਤਾਂ ਹਨ। ਇਨ੍ਹਾਂ ਗੋਤਾਂ ਦਾ ਮੁਢ ਉਨ੍ਹਾਂ 72 ਖੱਤਰੀਆਂ ਤੋਂ ਬੱਝਾ ਜੋ ਰਾਜਾ ਸੂਰਤ ਸੈਨ ਦੇ ਲੜਕੇ ਨਾਲ ਸ਼ਿਕਾਰ ਖੇਡਣ ਗਏ ਪੱਥਰ ਹੋ ਗਏ ਸਨ। ਮਹੇਸ਼ਵਰੀ ਆਪਣੀ ਗੋਤ ਵਿਚ ਵਿਆਹ ਨਹੀਂ ਕਰਦੇ। ਇਨ੍ਹਾਂ ਵਿਚ ਚਾਰ ਗੋਤਾਂ ਨਿਸ਼ੇਧ ਹਨ। ਇਨ੍ਹਾਂ ਦੀਆਂ ਵਿਆਹ ਦੀਆਂ ਰਸਮਾਂ ਰੀਤਾਂ ਵਿਚ ਮਾਮੇ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਮਾਮਾ ਫੇਰਾ ਰਸਮ ਵਿਚ ਮਾਮਾ ਚਾਰ ਫੇਰੇ ਕੰਨਿਆਂ ਨੂੰ ਵਰ ਦੇ ਦੁਆਲੇ ਦੁਆਂਦਾ ਹੈ ਕੰਨਿਆਂ ਨੂੰ ਮਾਮਾ ਜੋ ਦੰਦ-ਖੰਦ ਦਾ ਚੂੜਾ ਪਹਿਨਾਦਾ ਹੈ, ਉਹ ਉਸ ਲਈ ਚਾਲੀ ਦਿਨ ਪਾਉਣਾ ਜ਼ਰੂਰੀ ਹੈ, ਵਡਿਕੇ ਦੀ ਮੌਤ ਮਗਰੋਂ ਉਸ ਦੇ ਪੁਤਰ ਪੋਤਰੇ, ਦੋਹਤਰੇ ਸਭ ਭੱਦਰ ਕਰਦੇ ਹਨ।

ਮਹੇਸ਼ਵਰੀ ਸ਼ਿਵ ਦੀ ਪੂਜਾ ਕਰਦੇ ਹਨ, ਮਹੇਸ਼ ਨੌਮੀ ਨੂੰ ਜਦੋਂ ਰਵਾਇਤ ਅਨੁਸਾਰ ਮਹੇਸ਼ਵਰੀਆਂ ਦੀ ਜਾਤੀ ਦਾ ਮੁਢ ਬਝਿਆ, ਇਹ ਸ਼ਿਵ ਦੀ ਉਚੇਚੀ ਉਪਾਸਨਾ ਕਰਦੇ ਹਨ। ਚੇਤਰ ਸੁਦੀ ਤੀਜ ਨੂੰ ਮਹੇਸ਼ਵਰੀਆਂ ਦੀਆਂ ਤੀਵੀਆਂ ਗੋਰਜਾਂ ਦੀ ਪੂਜਾ ਕਰਦੀਆਂ ਹਨ। ਭਾਦਰੋਂ ਵਦੀ ਤੀਜ ਨੂੰ ਪਤੀ ਦੀ ਦੀਰਘ ਆਯੂ ਲਈ ਵਰਤ ਰਖਦੀਆਂ ਹਨ।

ਪੰਜਾਬ ਵਿਚ ਮਹੇਸ਼ਵਰੀਆਂ ਵਿਚ, ਵੈਸ਼ਨੂੰ ਮਤ ਦੇ ਉਪਾਸਕ ਵੀ ਮਿਲਦੇ ਹਨ, ਭਾਵੇਂ ਮਹੇਸ਼ਵਰੀ ਨਾਉਂ ਇਨ੍ਹਾਂ ਨੂੰ ਮਹੇਸ਼ (ਸ਼ਿਵ) ਨਾਲ ਬੰਨ੍ਹਦਾ ਹੈ।

(ਮ-35) **ਮਹੌਛਾ** :

ਬੁੱਢ ਮਰਨਾ; ਕਿਸੇ ਬਜ਼ੁਰਗ ਦੀ ਮੌਤ ਮਗਰੋਂ ਤੇਹਰਵੇਂ ਦਿਨ ਕੀਤਾ ਯੱਗ, ਜਿਸ ਨੂੰ ਹੰਗਾਮਾ ਵੀ ਕਿਹਾ ਜਾਂਦਾ ਹੈ (ਵੇਖੋ : ਹੰਗਾਮਾ)।

(ਮ-36) **ਮਹੋਦਰ** :

1. ਇਕ ਰਿਸ਼ੀ, ਜਿਸ ਦਾ ਵਰਣਨ ਮਹਾਂਭਾਰਤ ਵਿਚ ਆਉਂਦਾ ਹੈ। ਮਹਾਂਭਾਰਤ ਅਨੁਸਾਰ ਸ੍ਰੀ ਰਾਮ ਚੰਦਰ ਦੁਆਰਾ ਵੱਢੇ ਗਏ ਇਕ ਦੈਂਤ ਦਾ ਸਿਰ ਮਹੋਦਰ ਰਿਸ਼ੀ ਦੀਆਂ ਲੱਤਾਂ ਨਾਲ ਚਮੁਟ ਗਿਆ। ਮਹੋਦਰ ਰਿਸ਼ੀ ਨੇ ਕਈ ਤੀਰਥਾਂ ਉਤੇ ਇਸ਼ਨਾਨ ਕੀਤਾ, ਪਰ ਸਿਰ ਨਾ ਉਤਰਿਆ। ਅਖ਼ੀਰ ਜਗਾਧਰੀ ਤੋਂ ਪੰਜ ਮੀਲ ਉੱਤਰ ਵਲ ਸਰਸਵਤੀ ਦੇ ਕਿਨਾਰੇ ਇਸ਼ਨਾਨ ਕੀਤਾ, ਤਾਂ ਸਿਰ ਲੱਤਾਂ ਨਾਲੋਂ ਲੱਥਾ।
2. ਰਾਵਣ ਦਾ ਇਕ ਮੰਤਰੀ।
3. ਧ੍ਰਿਤਰਾਸ਼ਟਰ ਦਾ ਇਕ ਪੁੱਤਰ।

(ਮ-37) **ਮਕਬਰਾ ਤੇ ਸਮਾਧ** :

ਉਹ ਅਸਥਾਨ, ਜਿਥੇ ਕਿਸੇ ਮੁਰਦੇ ਦੀ ਕਬਰ ਹੋਵੇ। ਮਕਬਰੇ ਬਨਾਉਣ ਦਾ ਰਵਾਜ ਮੁਸਲਮਾਨਾਂ ਵਿਚ ਪ੍ਰਚਲਤ ਹੈ। ਹਿੰਦੂਆਂ ਵਿਚ ਆਮ ਤੌਰ ਤੇ ਮ੍ਰਿਤਕ ਸਰੀਰ ਦਾ ਦਾਹ-ਸੰਸਕਾਰ ਕੀਤਾ ਜਾਂਦਾ ਹੈ ਅਤੇ ਰਾਖ਼ ਤੇ ਫੁੱਲਾਂ ਨੂੰ ਜਲ ਪ੍ਰਵਾਹ ਕਰ ਦਿਤਾ ਜਾਂਦਾ ਹੈ, ਪਰ ਪ੍ਰਾਚੀਨ ਕਾਲ ਵਿਚ ਹਿੰਦੂਆਂ ਵਿਚ ਸੰਸਕਾਰ ਵਾਲੀ ਥਾਂ ਛਤਰੀ ਬਣਾਉਣ ਦੀ ਪ੍ਰਥਾ ਸੀ। ਬੋਧ-ਮਤ ਸਮੇਂ ਛਤਰੀ ਦਾ ਰਵਾਜ ਆਮ ਸੀ।

ਹਿੰਦੂਆਂ ਵਿਚ ਸਮਾਧ ਬਨਾਉਣ ਦੀ ਪ੍ਰਥਾ ਹੈ। ਸਮਾਧੀ ਸਾਧਾਂ ਸੰਤਾਂ ਦੀ ਮ੍ਰਿਤਕ ਦੇਹ ਜਾਂ ਉਨ੍ਹਾਂ ਦੀ ਬਿਭੂਤੀ ਉਤੇ ਬਣਾਈ ਜਾਂਦੀ ਹੈ। ਸਾਧਾਂ ਸੰਤਾਂ ਦੀਆਂ ਕੁਝ ਸੰਪਰਦਾਵਾਂ ਵਿਚ ਮ੍ਰਿਤਕ ਦੀ ਦੇਹ ਦਬਣ ਦਾ ਰਵਾਜ ਹੈ। ਕਈ ਵਾਰ ਸਾਧ ਦੀ ਦੇਹ ਦਾ ਸੰਸਕਾਰ ਕਰਕੇ ਉਸ ਦੀ ਬਿਭੂਤੀ ਨੂੰ ਕਲਸ ਵਿਚ ਪਾ ਕੇ ਦਬ ਦਿਤਾ ਜਾਂਦਾ ਹੈ ਤੇ ਉਪਰ ਸਮਾਧ ਬਣਾ ਦਿਤੀ ਜਾਂਦੀ ਹੈ।

ਮੁਸਲਮਾਨਾਂ ਦੇ ਭਾਰਤ ਵਿਚ ਆਉਣ ਨਾਲ ਮਕਬਰਿਆਂ ਦਾ ਰਵਾਜ ਪਿਆ। ਲਗਭਗ ਹਰ ਮੁਸਲਮਾਨ ਬਾਦਸ਼ਾਹ ਨੇ ਆਪਣਾ ਮਕਬਰਾ ਆਪਣੀ ਜ਼ਿੰਦਗੀ ਵਿਚ ਹੀ ਬਣਾ ਦਿਤਾ। ਹਰ ਵਡੇ ਮਕਬਰੇ ਦੇ ਨਾਲ ਫੁਲਵਾੜੀਆਂ ਹਨ ਜੋ ਮੁਸਲਮਾਨਾਂ ਦੇ ਪ੍ਰਕ੍ਰਿਤੀ ਦੀ ਸੁੰਦਰਤਾ ਨਾਲ ਸਹਿਜ ਪਿਆਰ ਦੀ ਹਾਮੀ ਭਰਦੀਆਂ ਹਨ। ਕਈ ਮੁਸਲਮਾਨ ਬਾਦਸ਼ਾਹਾਂ ਦੇ ਮਕਬਰੇ ਇਤਨੇ ਵਿਸ਼ਾਲ ਤੇ ਸੁੰਦਰ ਹਨ ਕਿ ਕੋਈ ਵੀ ਸ਼ਖ਼ਸ ਜਿਉਂਦੇ ਜੀਅ ਅਜਿਹੀ ਕਬਰ ਵਿਚ ਰਹਿਣ ਨੂੰ ਤਿਆਰ ਹੋ ਸਕਦਾ ਹੈ।

ਸਭ ਤੋਂ ਪੁਰਾਣਾ ਮਕਬਰਾ ਅਲਤਮਸ਼ ਦਾ ਹੈ, ਜੋ 1236 ਈ: ਵਿਚ ਕਾਲਵਸ ਹੋਇਆ। ਇਸ ਨੂੰ ਪੁਰਾਣੀ ਦਿੱਲੀ ਵਿਚ ਦਬਿਆ ਗਿਆ। ਇਸ ਦਾ ਮਕਬਰਾ ਹਿੰਦੂ-ਕਲਾ ਦੀ ਪ੍ਰਦਰਸ਼ਨੀ ਕਰਦਾ ਹੈ। ਸ਼ੇਰਸ਼ਾਹ ਦੇ ਸਮੇਂ ਤੋਂ ਮਕਬਰਿਆਂ ਦੀ ਸ਼ੈਲੀ ਅਫ਼ਗਾਨੀ ਅਥਵਾ ਪਠਾਣੀ ਢੰਗ ਦੀ ਹੋ ਗਈ। ਹਮਾਯੂੰ ਦੇ ਮਕਬਰੇ ਵਿਚ ਸਭ ਤੋਂ ਪਹਿਲਾਂ ਮੁਗਲ ਸ਼ੈਲੀ ਦੇ ਤੱਤ ਵੇਖਣ ਵਿਚ ਆਏ।

### (ਮ-38) ਮਕਰ :

ਮਗਰਮੱਛ ਦੀ ਸ਼ਕਲ ਦਾ ਇਕ ਵੱਡਾ ਸਮੁੰਦਰੀ ਜੀਵ, ਕਈ ਇਸ ਨੂੰ ਮਿਥਿਹਾਸਕ ਜਾਂ ਕਲਪਿਤ ਜੀਵ ਮੰਨਦੇ ਹਨ। ਮਕਰ ਵਰਣ ਦੇਵਤੇ ਦਾ ਵਾਹਨ ਹੈ। ਇਸ ਦਾ ਜੋ ਚਿਤ੍ਰ ਕਲਪਿਆ ਜਾਂਦਾ ਹੈ ਉਹ ਅੱਧਾ ਬਾਰਾਸਿੰਘੇ ਦਾ ਹੈ ਤੇ ਅੱਧਾ ਮੱਛੀ ਦਾ। ਇਸ ਦਾ ਸਿਰ ਤੇ ਅਗਲੀਆਂ ਦੋਵੇਂ ਲੱਤਾਂ ਬਾਰਾਸਿੰਘੇ ਦੀਆਂ ਹਨ ਅਤੇ ਧੜ ਤੇ ਪੂਛਲ ਮੱਛੀ ਵਰਗੀ ਤੇ ਦੰਦ ਬੜੇ ਵਿਕਰਾਲ ਹਨ। ਵਰਣ ਦੇਵਤੇ ਦਾ ਇਕ ਨਾਉਂ 'ਮਕਰ-ਅਸ਼ਵ' ਹੈ ਜਿਸ ਦੇ ਅਰਥ ਹਨ : ਮਕਰ ਨੂੰ ਘੋੜਾ ਬਣਾ ਕੇ ਸਵਾਰੀ ਕਰਨ ਵਾਲਾ।

ਮਕਰ ਗੰਗਾ ਦਾ ਵੀ ਵਾਹਣ ਹੈ। ਮਕਰ ਦੀ ਸਵਾਰੀ ਕਰਨ ਕਰ ਕੇ ਗੰਗਾ ਨੂੰ 'ਮਕਰ-ਵਹਿਣੀ' ਵੀ ਕਿਹਾ ਜਾਂਦਾ ਹੈ। ਪ੍ਰੇਮ ਦੇ ਦੇਵਤੇ ਕਾਮ ਦੇ ਝੰਡੇ ਉਤੇ ਮਕਰ ਦੀ ਸ਼ਕਲ ਚਿਤਰੀ ਹੁੰਦੀ ਹੈ, ਜਿਸ ਕਰ ਕੇ ਕਾਮ ਨੂੰ 'ਮਕਰ-ਕੇਤੂ' ਵੀ ਕਹਿੰਦੇ ਹਨ।

ਹਿੰਦੂਆਂ ਦੀ ਇਕ ਰਾਸ਼ੀ, ਮਕਰ ਦੇ ਨਾਉਂ ਉਤੇ ਮਕਰ ਰਾਸ਼ੀ ਅਖਵਾਉਂਦੀ ਹੈ।

### (ਮ-39) ਮਕਰ ਸੰਕਰਾਂਤੀ :

ਸੂਰਜ ਜਦੋਂ ਇਕ ਰਾਸ਼ੀ ਵਿਚੋਂ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਦਿਨ ਨੂੰ ਸੰਕਰਾਂਤੀ (ਸੰਗਰਾਂਦ) ਕਿਹਾ ਜਾਂਦਾ ਹੈ। ਸੰਗਰਾਂਦਾਂ 12 ਹਨ, ਪਰ ਇਨ੍ਹਾਂ ਸਭਨਾਂ ਵਿਚ ਪ੍ਰਮੁਖ ਸੰਗਰਾਂਦ ਮਕਰ ਦੀ ਮੰਨੀ ਜਾਂਦੀ ਹੈ। ਇਸ ਦਿਨ ਸੂਰਜ ਮਕਰ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ। ਇਹ ਦਿਵਸ ਲਗਪਗ ਸਾਰੇ ਭਾਰਤ ਵਿਚ ਹੀ ਵਡੇ ਪੂਰਬ ਦੇ ਰੂਪ ਵਿਚ ਮਨਾਇਆ ਜਾਂਦਾ ਹੈ। ਉਤਰ ਪ੍ਰਦੇਸ਼ ਵਿਚ 'ਰੰਗੋਲੀ', ਤਮਿਲਨਾਡੂ ਵਿਚ 'ਪੋਂਗਲ', ਮਹਾਰਾਸ਼ਟਰ ਵਿਚ 'ਮਿਲਨ ਦਿਵਸ' ਵਡੇ ਪੂਰਬ ਹਨ। ਉਤਰੀ ਭਾਰਤ ਦੇ ਕਈ ਇਲਾਕਿਆਂ ਵਿਚ ਇਸ ਨੂੰ 'ਖਿਚੜੀ' ਵੀ ਕਹਿੰਦੇ ਹਨ ਕਿਉਂ ਜੋ ਇਨ੍ਹੀਂ ਦਿਨੀਂ ਨਵੇਂ ਧਾਨ ਤੇ ਉੜਦ ਦੀ ਦਾਲ ਦੀ ਨਵੀਂ ਫ਼ਸਲ ਉਤਰੀ ਹੁੰਦੀ ਹੈ ਤੇ ਲਕ ਖਿਚੜੀ ਬਣਾ ਕੇ ਖਾਂਦੇ ਤੇ ਦਾਨ ਕਰਦੇ ਹਨ। ਪੰਜਾਬ ਵਿਚ ਇਸ ਦੀ ਪੂਰਬ ਸੰਧਿਆ ਨੂੰ ਲੋਹੜੀ ਦਾ ਤਿਉਹਾਰ ਮਨਾਇਆ ਜਾਂਦਾ ਤੇ ਉਸ ਦਿਨ ਮਾਘੀ ਮਨਾਈ ਜਾਂਦੀ ਹੈ।

ਇਸ ਦਿਨ ਕਿਸੇ ਸਰੋਵਰ ਜਾਂ ਨਦੀ ਵਿਚ ਇਸ਼ਨਾਨ ਦਾ ਬੜਾ ਮਹਾਤਮ ਹੈ। ਲੋਕਾਂ ਦਾ ਨਿਸਚਾ ਹੈ ਕਿ ਇਸ ਮਹੀਨੇ ਦੀ ਏਕਮ ਤੋਂ ਪੂਰਨਮਾਸ਼ੀ ਤਕ ਰੋਜ਼ ਵਿਧੀ ਪੂਰਵਕ ਇਸ਼ਨਾਨ ਕੀਤਾ ਜਾਵੇ ਤਾਂ ਸਭ ਪਾਪ ਧੁਲ ਜਾਂਦੇ ਹਨ। ਮਕਰ ਨਾਲ ਤਿਲਾਂ ਦਾ ਸਬੰਧ ਵੀ ਜੋੜਿਆ ਜਾਂਦਾ ਹੈ। ਕਈ ਸ਼ਰਧਾਲੂ ਇਸ਼ਨਾਨ ਕਰਨ ਤੋਂ ਪਹਿਲਾਂ ਤਿਲਾਂ ਦੇ ਤੇਲ ਦੀ ਮਾਲਸ਼ ਕਰਦੇ ਹਨ ਤੇ ਕਈ ਜਲ ਵਿਚ ਇਸ਼ਨਾਨ ਕਰਨ ਲਗਿਆਂ ਤਿਲ ਮਿਲਾ ਲੈਂਦੇ ਹਨ। ਕਈ ਸਨਾਤਨੀ ਹਿੰਦੂ ਤਿਲਾਂ ਦਾ ਵੱਟਣਾ ਬਣਾ ਕੇ ਸਾਰੇ ਸਰੀਰ ਉਤੇ ਮਲਦੇ ਹਨ। ਇਸ ਦਿਨ ਕਈ ਹਿੰਦੂ ਤਿਲਾਂ ਦਾ ਹਵਨ ਵੀ ਕਰਦੇ ਹਨ। ਤੇ ਸਾਰਾ ਦਿਨ ਤਿਲ ਦੇ ਫੱਕੇ ਮਾਰਦੇ ਤੇ ਪਾਣੀ ਵਿਚ ਤਿਲ ਮਿਲਾ ਕੇ ਪੀਂਦੇ ਹਨ।

ਕਈ ਹਿੰਦੂ, ਇਸ ਦਿਨ ਇਸ਼ਨਾਨ ਮਗਰੋਂ, ਅਸ਼ਟ ਦਲ ਕੰਵਲ ਰਚ ਕੇ ਸੂਰਜ ਨਰਾਇਣ ਦੀ ਪੂਜਾ ਕਰਦੇ ਤੇ ਕਥਾ ਸੁਣਦੇ ਹਨ। ਤਿਲ ਦੀਆਂ ਤਿਲ ਸ਼ਕਰੀ ਜਾਂ ਲੱਡੂ ਤੇ ਖਿਚੜੀ ਬ੍ਰਾਹਮਣਾਂ ਤੇ ਗ਼ਰੀਬਾਂ ਵਿਚ ਦਾਨ ਕਰਦੇ ਹਨ।

ਸ਼ਿਵ ਦੇ ਉਪਾਸ਼ਕ ਇਸ ਦਿਨ ਸ਼ਿਵ ਦੀ ਮੂਰਤੀ ਪੂਜਦੇ ਤੇ ਤਿਲਾਂ ਦੀ ਫੂਲਮਾਲਾ ਜਾਂ ਕੰਵਲਫੂਲ ਭੇਟ ਕਰਦੇ ਹਨ। ਸ਼ੈਵਮਤ ਵਾਲਿਆਂ ਦਾ ਨਿਸਚਾ ਹੈ ਕਿ ਇਸ ਦਿਨ ਸ਼ਿਵ ਦੀ ਪੂਜਾ ਕਰਨ ਨਾਲ ਸ਼ਿਵਪੁਰੀ ਵਿਚ ਨਿਵਾਸ ਮਿਲਦਾ ਹੈ।

ਮਕਰ ਸੰਕਰਾਂਤੀ ਵਾਲੇ ਦਿਨ ਗੰਗਾ ਦਰਿਆ ਦੇ ਕੰਢੇ ਪ੍ਰਯਾਗ ਵਿਚ ਵੱਡਾ ਮੇਲਾ ਜੁੜਦਾ ਹੈ। ਇਸ ਦਿਨ ਗੰਗਾ ਵਿਚ ਇਸ਼ਨਾਨ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ।

ਮਕਰ ਸੰਕਰਾਂਤੀ ਵਾਲੇ ਦਿਨ ਸਵੇਰੇ ਦੁੱਧ ਰਿੜਕਣਾ ਬੜਾ ਸ਼ੁਭ ਮੰਨਿਆ ਜਾਂਦਾ ਹੈ ਅਤੇ ਲੋਕਾਂ ਦਾ ਨਿਸਚਾ ਹੈ ਕਿ ਦੁੱਧ ਰਿੜਕਣ ਨਾਲ ਸਭ ਦਲਿਦਰ ਦੂਰ ਹੁੰਦੇ ਤੇ ਘਰ ਵਿਚ ਦੁੱਧ ਦਹੀਂ ਦੀਆਂ ਨਦੀਆਂ ਵਗਦੀਆਂ ਹਨ।

ਪੰਜਾਬ ਵਿਚ ਇਸ ਦਿਨ ਮਾਘੀ ਦਾ ਉਤਸਵ ਮਨਾਇਆ ਜਾਂਦਾ ਹੈ (ਵੇਖੋ : ਮਾਘੀ)।

### (ਮ-40) ਮਕਰ ਕੁੰਡਲਾ :

ਵਿਸ਼ਨੂੰ ਦੀ ਇਕ ਉਧਾਧੀ; ਵਿਸ਼ਨੂੰ ਨੇ ਆਪਣੇ ਕੰਨਾਂ ਵਿਚ ਮਕਰ ਦੀ ਸ਼ਕਲ ਦਾ ਇਕ ਗਹਿਣਾ ਪਹਿਨਿਆ ਹੋਇਆ ਹੈ। ਇਹੋ ਜਿਹਾ ਹੀ ਗਹਿਣਾ ਸੂਰਜ ਦੇਵਤੇ ਨੇ ਆਪਣੇ ਸੱਜੇ ਕੰਨ ਵਿਚ ਪਹਿਨਿਆ ਹੋਇਆ ਹੈ। ਵਿਸ਼ਨੂੰ ਨੂੰ ਇਸ ਗਹਿਣੇ ਕਰ ਕੇ ਮਕਰ ਕੁੰਡਲਾ ਕਹਿੰਦੇ ਹਨ।

**(ਮ-41) ਮਕਰ ਕੇਤੂ :**

ਕਾਮ ਦੇ ਦੇਵਤੇ ਦੀ ਇਕ ਉਪਾਧੀ; ਕਾਮ ਦੇ ਝੰਡੇ ਉਤੇ ਮਕਰ ਦੀ ਸ਼ਕਲ ਚਿਤ੍ਰੀ ਹੋਣ ਕਰਕੇ, ਇਸ ਨੂੰ ਮਕਰ ਕੇਤੂ ਵੀ ਕਿਹਾ ਜਾਂਦਾ ਹੈ।

**(ਮ-42) ਮਕਰ ਰਾਸ਼ੀ :**

ਬਾਰਾਂ ਰਾਸ਼ੀਆਂ ਵਿਚੋਂ ਇਕ ਰਾਸ਼ੀ। ਇਸ ਰਾਸ਼ੀ ਵਾਲੇ ਸ਼ਖ਼ਸ ਦੀ ਸੂਝ ਬੜੀ ਤਿੱਖੀ ਹੁੰਦੀ ਹੈ। ਉਹ ਜਿਸ ਕੰਮ ਨੂੰ ਹੱਥ ਪਾਉਂਦਾ ਹੈ, ਪੂਰੇ ਕਰੇ ਬਿਨਾਂ ਨਹੀਂ ਛੱਡਦਾ। ਉਹ ਖਾਣ ਪੀਣ ਦਾ ਬੜਾ ਸ਼ੌਕੀਨ ਤੇ ਸਫ਼ਰ ਦਾ ਬੜਾ ਚਾਹਵਾਨ ਹੁੰਦਾ ਹੈ।

ਹਿੰਦੂ ਮਿਥਿਕ ਕਥਾਵਾਂ ਵਿਚ ਇਸ ਰਾਸ਼ੀ ਨੂੰ ਮਕਰ ਚਿੰਨ੍ਹ ਰਾਹੀਂ ਪ੍ਰਗਟ ਕੀਤਾ ਜਾਂਦਾ ਹੈ। ਮਕਰ ਮਗਰਮੱਛ ਦੀ ਸ਼ਕਲ ਦੇ ਸਮੁੰਦਰੀ ਜੀਵ ਨੂੰ ਕਹਿੰਦੇ ਹਨ। ਹਿੰਦੂ ਮਿਥਿਹਾਸ ਧਰਮ ਤੇ ਕਲਾ ਵਿਚ ਮਕਰ ਦੀ ਆਪਣੀ ਮਹੱਤਾ ਹੈ। ਇਸ ਦਾ ਸਬੰਧ ਕਈ ਦੇਵਤਿਆਂ ਨਾਲ ਕਿਸੇ ਨਾ ਕਿਸੇ ਰੂਪ ਵਿਚ ਹੈ। ਜਲ ਦਾ ਦੇਵਤਾ ਵਰਣ ਅਕਾਸ਼ ਮੰਡਲ ਉਤੇ ਮਕਰ ਤੇ ਸਵਾਰ ਹੋ ਕੇ ਘੁੰਮਦਾ ਹੈ। ਵਰਣ ਦੇ ਵਾਹਣ ਦੇ ਰੂਪ ਵਿਚ ਮਕਰ ਦਾ ਜੋ ਚਿਤ੍ਰ ਉਲੀਕਿਆ ਜਾਂਦਾ ਹੈ, ਉਸ ਵਿਚ ਇਸ ਦਾ ਸਿਰ ਤੇ ਅਗਲੀਆਂ ਦੋ ਲੱਤਾਂ ਬਾਰਾਸਿੰਘੇ ਦੀਆਂ ਹਨ ਤੇ ਧੜ ਤੇ ਪੂਛ ਮੱਛੀ ਦੀ ਤੇ ਦੰਦ ਵਿਕਰਾਲ ਹਨ। ਮਕਰ ਗੰਗਾ ਦੇਵੀ ਦਾ ਵੀ ਵਾਹਣ ਹੈ। ਪ੍ਰੇਮ ਦੇ ਦੇਵਤੇ, ਕਾਮ ਦੇ ਝੰਡੇ ਉਤੇ ਮਕਰ ਦਾ ਚਿੰਨ੍ਹ ਚਿਤ੍ਰਿਆ ਹੁੰਦਾ ਹੈ। ਵਿਸ਼ਨੂੰ ਨੇ ਆਪਣੇ ਖੱਬੇ ਕੰਨ ਵਿਚ ਮਕਰ ਦੀ ਸ਼ਕਲ ਦਾ ਗਹਿਣਾ ਪਹਿਨਿਆ ਹੋਇਆ ਹੈ, ਜਿਸ ਕਰਕੇ ਉਸ ਨੂੰ 'ਮਕਰ ਕੁੰਡਲਾ' ਕਿਹਾ ਜਾਂਦਾ ਹੈ। ਇਹੋ ਗਹਿਣਾ ਸੂਰਜ ਦੇਵਤੇ ਨੇ ਸੱਜੇ ਕੰਨ ਵਿਚ ਪਹਿਨਿਆ ਹੋਇਆ ਹੈ। ਅਸ਼ਵਮੇਧ ਸਮੇਂ ਜਿਨ੍ਹਾਂ ਪਵਿਤ੍ਰ ਪਸ਼ੂਆਂ ਦੀ ਬਲੀ ਦਿਤੀ ਜਾਂਦੀ ਸੀ, ਉਨ੍ਹਾਂ ਵਿਚੋਂ ਇਕ ਮਕਰ ਵੀ ਹੈ।

ਮਕਰ ਰਾਸ਼ੀ ਦਾ ਪ੍ਰਧਾਨ ਦੇਵਤਾ ਸ਼ਨੀ ਹੈ। ਜਿਸ ਦਾ ਰੰਗ ਨੀਲਾ ਮੰਨਿਆ ਜਾਂਦਾ ਹੈ। ਨੀਲਮ ਪੱਥਰ ਇਸ ਰਾਸ਼ੀ ਨਾਲ ਇਕਸੁਰ ਬੈਠਦਾ ਹੈ।

ਮਕਰ ਨਾਲ ਸਬੰਧਿਤ ਕੁਝ ਉਤਸਵ ਪੰਜਾਬ ਵਿਚ ਮਨਾਏ ਜਾਂਦੇ ਹਨ। ਜਿਨ੍ਹਾਂ ਵਿਚੋਂ ਪ੍ਰਮੁਖ 'ਮਕਰ ਸੰਕਰਾਂਤੀ' ਹੈ। ਜਿਸ ਨੂੰ ਮਾਘੀ ਵੀ ਕਿਹਾ ਜਾਂਦਾ ਹੈ। ਇਹ ਦਿਨ ਇਸ਼ਨਾਨ ਲਈ ਸ਼ੁਭ ਮੰਨਿਆ ਜਾਂਦਾ ਹੈ (ਵੇਖੋ : ਮਾਘੀ)। ਮਾਘੀ ਤੋਂ ਲੈ ਕੇ ਮਾਘ ਪੂਰਨਮਾਸ਼ੀ ਤਕ ਇਸ਼ਨਾਨ ਕਰਨ ਨਾਲ ਸਭ ਪਾਪ ਧੁਲ ਜਾਂਦੇ ਹਨ।

ਮਾਘ ਦੀ ਸ਼ੁਕਲ ਸੱਤ ਨੂੰ ਮਕਰ ਸਪਤਮੀ ਮਨਾਈ ਜਾਂਦੀ ਹੈ ਅਤੇ ਇਸ ਮਹੀਨੇ ਦੀ ਇਕਾਦਸ਼ੀ ਦਾ ਬੜਾ ਮਹਾਤਮ ਹੈ।

**(ਮ-43) ਮੱਕੜ :**

ਖਤ੍ਰੀਆਂ ਦੀ ਇਕ ਗੋਤ; ਇਨ੍ਹਾਂ ਦਾ ਗੋਤ ਚਿੰਨ੍ਹ ਵੱਡੀ ਮਕੜੀ ਹੋਣ ਕਰਕੇ ਇਹ ਸੰਗਿਆ ਬਣੀ।

**(ਮ-44) ਮਕੜੀ ਦਾ ਜਾਲਾ :**

ਮਕੜੀ ਦਾ ਸਫ਼ੈਦ ਜਾਲਾ ਕਈ ਟੂਣਿਆਂ ਲਈ ਵਰਤਿਆ ਜਾਂਦਾ ਹੈ। ਇਸ ਜਾਲੇ ਨੂੰ ਖਾਣ ਵਾਲੇ ਦੇ ਨੇੜੇ ਜਿੰਨ ਭੂਤ ਨਹੀਂ ਢੁਕਦੇ। ਵਾਰੀ ਦੇ ਬੁਖ਼ਾਰ ਵਿਚ ਮਕੜੀ ਦੇ ਸਫ਼ੈਦ ਜਾਲੇ ਵਿਚ ਗੁੜ ਵਲ੍ਹੇਟ ਕੇ ਰੋਗੀ ਨੂੰ ਦੇਣ ਨਾਲ ਬੁਖ਼ਾਰ ਉਤਰ ਜਾਂਦਾ ਹੈ।

**(ਮ-45) ਮੱਕਾ :**

ਅਰਬ ਦੇਸ ਦਾ ਇਕ ਨਗਰ, ਜਿਥੇ ਮੁਸਲਮਾਨਾਂ ਦੇ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਹੋਇਆ। ਮੁਸਲਮਾਨਾਂ ਦਾ ਸਭ ਤੋਂ ਪਵਿਤ੍ਰ ਅਸਥਾਨ 'ਕਾਅਬਾ' ਮੱਕੇ ਵਿਚ ਹੈ (ਵੇਖੋ : ਕਾਅਬਾ)।

**(ਮ-46) ਮਖ਼ਦੂਮ ਹਾਜੀ :**

ਮੀਆਂਵਾਲੀ ਦੇ ਇਕ ਪ੍ਰਸਿੱਧ ਪੀਰ, ਜਿਨ੍ਹਾਂ ਦੀ ਖ਼ਾਨਗਾਹ ਸ਼ਹਿਰ ਦੇ ਪੱਛਮ ਵਲ ਸਥਿਤ ਹੈ। ਮਖ਼ਦੂਮ ਹਾਜੀ ਉਨੀਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਹੋਏ ਤੇ ਇਹ ਜ਼ਾਤ ਦੇ ਸੱਯਦ ਸਨ। ਇਨ੍ਹਾਂ ਨੂੰ ਦਰਿਆ ਦੇ ਕੰਢੇ ਉਤੇ ਦਬਿਆ ਗਿਆ, ਪਰ ਮਗਰੋਂ ਜਦੋਂ ਦਰਿਆ ਨੇ ਪੂਰਬੀ ਕੰਢੇ ਨਾਲ ਫੈਲਣਾ ਸ਼ੁਰੂ ਕੀਤਾ ਤਾਂ ਹੋਰ ਪੀਰਾਂ ਫ਼ਕੀਰਾਂ ਦੀਆਂ ਕਬਰਾਂ ਨਾਲ ਇਨ੍ਹਾਂ ਦੀ ਕਬਰ ਨੂੰ ਵੀ ਕਿਸੇ ਸੁਰਖਿਅਤ ਥਾਂ ਬਨਾਉਣ ਦਾ ਪ੍ਰਬੰਧ ਕੀਤਾ ਗਿਆ। ਮਖ਼ਦੂਮ ਹਾਜੀ ਲਈ ਨਵੀਂ ਕਬਰ ਖੋਦੀ ਗਈ, ਪਰ ਜਦੋਂ ਪੁਰਾਣੀ ਕਬਰ ਵਿਚੋਂ ਇਨ੍ਹਾਂ ਦੀ ਦੇਹ ਨੂੰ ਕਢਿਆ ਜਾਣ ਲੱਗਾ ਤਾਂ ਦੇਹ ਗ਼ਾਇਬ ਸੀ। ਸ਼ਰਧਾਲੂ ਮੁੜ ਕੇ ਨਵੀਂ ਕਬਰ ਉਤੇ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਹੀ ਕਬਰ ਬੰਦ ਹੋ ਕੇ, ਉਪਰਲੀ ਉਸਾਰੀ ਵੀ ਮੁਕੰਮਲ ਹੋਈ ਪਈ ਸੀ। ਇਹ ਸਭ ਕੁਝ ਮਖ਼ਦੂਮ ਹਾਜੀ ਦੀ ਕਰਾਮਾਤ ਸਮਝੀ ਗਈ, ਜਿਨ੍ਹਾਂ ਆਪਣੇ ਸਰੀਰ ਨੂੰ ਇਕ ਕਬਰ ਤੋਂ ਦੂਜੀ ਕਬਰ ਤਕ ਬਿਨਾਂ ਕਿਸੇ ਮਾਨਵੀ ਸਹਾਇਤਾ ਦੇ ਗ਼ੈਬੀ ਸ਼ਕਤੀ ਨਾਲ ਪਹੁੰਚਾ ਦਿਤਾ।

ਇਹ ਪੀਰ ਬੜੇ ਕਰਾਮਾਤੀ ਮੰਨੇ ਜਾਂਦੇ ਹਨ। ਇਨ੍ਹਾਂ ਨੂੰ 'ਤੱਤੀ ਦੁਕਾਨ' ਵਾਲਾ ਵੀ ਕਿਹਾ ਜਾਂਦਾ ਹੈ ਜਿਸ ਦਾ ਭਾਵ

ਹੈ ਕਿ ਇਨ੍ਹਾਂ ਦੀ ਦੁਕਾਨ ਸਦਾ ਗਰਮ ਰਹਿੰਦੀ ਹੈ ਅਥਵਾ ਲੋਕਾਂ ਦੀਆਂ ਬੇਨਤੀਆਂ ਇਹ ਝਟ ਕਬੂਲ ਕਰ ਲੈਂਦੇ ਹਨ।

**(ਮ-47) ਮਖ਼ਦੂਮ ਜਹਾਨੀਆ :**

ਮੁਸਲਮਾਨਾਂ ਦਾ ਇਕ ਪ੍ਰਸਿਧ ਪੀਰ, ਜੋ ਮੁਸਲਮਾਨਾਂ ਦੇ ਪ੍ਰਮੁਖ ਪੰਜ ਪੀਰਾਂ ਵਿਚੋਂ ਇਕ ਪੀਰ ਹੈ। ਇਸ ਦਾ ਅਸਲੀ ਨਾਂ ਸੱਯਦ ਅਹਿਮਦ ਕਬੀਰ ਸੀ, ਤੇ ਪ੍ਰਸਿਧ ਪੀਰ ਸ਼ੇਰਸ਼ਾਹ ਸੱਯਦ ਜਲਾਲ ਦਾ ਪੋਤਰਾ ਸੀ।

ਇਨ੍ਹਾਂ ਦਾ ਜਨਮ 657 ਹਿਜਰੀ ਵਿਚ ਸ਼ਬੇ ਬਰਾਤ ਨੂੰ ਹੋਇਆ। ਬਚਪਨ ਤੋਂ ਹੀ ਇਨ੍ਹਾਂ ਨੇ ਮੋਜਜ਼ੇ ਵਿਖਾਣੇ ਸ਼ੁਰੂ ਕਰ ਦਿਤੇ। ਸੱਯਦ ਜਲਾਲ ਦੀ ਖ਼ਿਲਾਫ਼ਤ ਉਤੇ, ਦਾਦੇ ਦੇ ਪਿਛੋਂ, ਇਹੋ ਬੈਠੇ, ਕਿਉਂ ਜੋ ਇਨ੍ਹਾਂ ਦੇ ਪਿਤਾ ਤੇ ਚਾਚੇ ਦੀ ਮ੍ਰਿਤੂ ਹੋ ਚੁਕੀ ਸੀ।

ਇਨ੍ਹਾਂ ਦਾ ਬਹੁਤਾ ਜੀਵਨ ਸਫ਼ਰ ਤੇ ਯਾਤਰਾ ਵਿਚ ਗੁਜ਼ਰਿਆ। ਇਹ 36 ਵਾਰ ਮੱਕੇ ਯਾਤ੍ਰਾ ਲਈ ਗਏ।

ਇਨ੍ਹਾਂ ਨੇ ਕਈ ਮੋਜਜ਼ੇ ਵਿਖਾਏ। ਜਦੋਂ ਇਹ ਮਦੀਨੇ ਗਏ ਤਾਂ ਉਥੋਂ ਦੇ ਸੱਯਦਾਂ ਨੇ ਇਨ੍ਹਾਂ ਨੂੰ ਸੱਯਦ ਮੰਨਣੋਂ ਇਨਕਾਰ ਕਰ ਦਿਤਾ ਕਿਉਂ ਜੋ ਉਨ੍ਹਾਂ ਦਾ ਰੰਗ ਕਾਲਾ ਸੀ। ਇਸ ਉਤੇ ਇਨ੍ਹਾਂ ਨੇ ਉਥੇ ਦੇ ਸੱਯਦਾਂ ਨੂੰ ਕਿਹਾ ਕਿ ਉਹ ਉਸ ਨਾਲ ਪੈਗ਼ੰਬਰ ਦੀ ਮਜ਼ਾਰ ਉਤੇ ਚੱਲਣ ਤੇ ਉਥੇ ਪ੍ਰਨਾਮ ਤੇ ਪ੍ਰਾਰਥਨਾ ਕਰਨ। ਉਸ ਮਜ਼ਾਰ ਵਿਚੋਂ ਅਵਾਜ਼ ਆਈ, 'ਤੂੰ ਮੇਰੇ ਵਿਚੋਂ ਹੈਂ ਤੇ ਮੇਰੀਆਂ ਅੱਖਾਂ ਦਾ ਨੂਰ ਹੈਂ।' ਉਦੋਂ ਤੋਂ ਮਦੀਨੇ ਦੇ ਸੱਯਦਾਂ ਵਿਚ ਇਨ੍ਹਾਂ ਦੀ ਮਾਨਤਾ ਵਧ ਗਈ ਤੇ ਉਨ੍ਹਾਂ ਨੇ ਪੈਗ਼ੰਬਰਾਂ ਦੀਆਂ ਕੁਝ ਨਿਸ਼ਾਨੀਆਂ ਇਨ੍ਹਾਂ ਨੂੰ ਦਿਤੀਆਂ, ਜਿਨ੍ਹਾਂ ਵਿਚ ਪੈਗ਼ੰਬਰ ਦੀ ਚਾਦਰ, ਪਗੜੀ, ਤੇ ਹਸਨ ਹੁਸੈਨ ਦੀਆਂ ਤਲਵਾਰਾਂ ਦਿਤੀਆਂ ਜੋ ਇਨ੍ਹਾਂ ਦੀ ਮਜ਼ਾਰ ਦੇ ਸਜਾਦਾ ਨਸ਼ੀਨ ਕੋਲ ਹੁਣ ਤਕ ਮੌਜੂਦ ਹਨ।

ਮਖ਼ਦੂਮ ਜਹਾਨੀਆ ਨੇ ਅਨੇਕਾਂ ਕਬੀਲਿਆਂ ਨੂੰ ਮੁਸਲਮਾਨੀ ਮੱਤ ਗ੍ਰਹਿਣ ਕਰਵਾਇਆ, ਜਿਹਾ ਕਿ ਖਰਲ, ਔਲਕ, ਮਨਹਾਸ ਆਦਿ।

ਮਖ਼ਦੂਮ ਜਹਾਨੀਆ ਦੀ ਮ੍ਰਿਤੂ 77 ਸਾਲ ਦੀ ਆਯੂ ਵਿਚ ਹੋਈ ਤੇ ਇਨ੍ਹਾਂ ਦੀ ਮਜ਼ਾਰ ਬਹਾਵਲਪੁਰ ਵਿਚ ਹੈ।

**(ਮ-48) ਮਖਿਆਰੀ :**

ਸ਼ਹਿਦ ਦੀ ਮੱਖੀ; ਕਿਸੇ ਸਮੇਂ ਇਹ ਵਿਸ਼ਵਾਸ਼ ਪ੍ਰਚਲਤ ਸੀ ਕਿ ਮਖਿਆਰੀ ਦੇਵਤਿਆਂ ਤੇ ਜਗਿਆਸੂਆਂ ਵਿਚਕਾਰ ਡੂੰਮ ਦਾ ਕੰਮ ਕਰਦੀ ਹੈ। ਅਤੇ ਇਕ ਦੂਜਿਆ ਦੇ ਸੁਨੇਹੜੇ ਇਸ ਲੋਕ ਤੋਂ ਦੂਜੇ ਲੋਕ ਵਿਚ ਪਹੁੰਚਾਂਦੀ ਹੈ। ਇਸੇ ਲਈ ਇਸ ਨੂੰ ਡੂਮਣਾ ਵੀ ਕਿਹਾ ਜਾਂਦਾ ਹੈ।

ਇਕ ਮਿੱਥ ਅਨੁਸਾਰ ਮਖਿਆਰੀਆਂ ਇਕ ਅਪਛਰਾ ਦੀ ਔਲਾਦ ਹਨ, ਜੋ 'ਨੰਦਨ ਬਨ' ਵਿਚ ਰਿਹਾ ਕਰਦੀ ਸੀ। ਇਹ ਨੰਦਨ ਬਨ ਦੇ ਸਾਰੇ ਫੁੱਲਾਂ ਤੇ ਫਲਾਂ ਦੀ ਸੁਗੰਧੀ ਤੇ ਮਿਠਾਸ ਸੁੰਘ ਕੇ ਹੀ ਚੂਸ ਲਿਆ ਕਰਦੀ ਸੀ। ਦੇਵਤਿਆਂ ਦੁਖੀ ਹੋ ਕੇ, ਇਸ ਨੂੰ ਨੰਦਨ ਬਨ ਵਿਚੋਂ ਕੱਢ ਕੇ ਮਾਤ-ਲੋਕ ਵਿਚ ਭੇਜ ਦਿਤਾ। ਫੁੱਲਾਂ ਫਲਾਂ ਤੇ ਬੈਠਣ ਦੀ ਲਾਲਸਾ ਕਾਰਨ ਇਸ ਨੂੰ ਮੱਖੀ ਦਾ ਰੂਪ ਧਾਰਨ ਕਰਨਾ ਪਿਆ।

ਪੁਰਾਣ ਕਥਾਵਾਂ ਅਨੁਸਾਰ ਕਾਮ ਦੇਵਤੇ ਦੇ ਕਮਾਨ ਦੀ ਤਣੀ ਮਖਿਆਰੀਆਂ ਦੇ ਡੰਗਾਂ ਦੀ ਸੂਤਰੀ ਤੋਂ ਬਣੀ ਹੈ, ਇਸੇ ਲਈ ਕਾਮ ਦੇ ਡੰਗ ਤੋਂ ਬਚਣਾ ਔਖਾ ਹੁੰਦਾ ਹੈ।

**(ਮ-49) ਮਖੇਰਨਾ :**

ਕੌਡਾਂ, ਘੋਗਿਆਂ ਤੇ ਮੋਤੀਆਂ ਨਾਲ ਬਣਿਆ ਜਾਲ, ਜੋ ਪਸ਼ੂਆਂ, ਬਲਦਾਂ ਜਾਂ ਘੋੜਿਆਂ ਦੇ ਮੱਥੇ ਤੇ ਬੰਨ੍ਹਿਆ ਜਾਂਦਾ ਹੈ। ਇਸ ਦਾ ਮਨੋਰਥ ਪਸ਼ੂ ਤੋਂ ਬਦਰੂਹ ਨੂੰ ਦੂਰ ਰਖਣਾ ਹੁੰਦਾ ਹੈ।

**(ਮ-50) ਮੰਗ :**

ਪੰਜਾਬ ਦੇ ਪਿੰਡਾਂ ਵਿਚ, ਕਦੇ ਇਹ ਰਵਾਜ ਰਿਹਾ ਹੈ ਕਿ ਕਿਸੇ ਸ਼ਖ਼ਸ ਦੇ ਬੇਨਤੀ ਕਰਨ ਉਤੇ ਪਿੰਡ ਦੇ ਲੋਕ ਮਿਲ ਕੇ, ਉਸ ਦਾ ਕੰਮ ਬਿਨਾਂ ਕੋਈ ਮਜ਼ਦੂਰੀ ਲਏ ਕਰ ਦਿਤਾ ਕਰਦੇ ਸਨ। ਇਸ ਕੰਮ ਨੂੰ ਅਤੇ ਕੰਮ ਕਰਨ ਵਾਲੇ ਲੋਕਾਂ ਨੂੰ ਵੀ ਮੰਗ ਕਿਹਾ ਜਾਂਦਾ ਸੀ।

ਮੰਗ ਦੀ ਵੱਡੀ ਸਿਫ਼ਤ ਇਹ ਸੀ ਕਿ ਉਹ ਕਿਸੇ ਤਰ੍ਹਾਂ ਦੀ ਮਜ਼ਦੂਰੀ ਨਹੀਂ ਸੀ ਲੈਂਦੇ। ਉਹ ਇਹ ਕੰਮ ਮਿਲਵਰਤਣ ਵਜੋਂ ਕਰਦੇ ਸਨ। ਜਿਸ ਦੇ ਘਰ ਮੰਗ ਕੰਮ ਕਰਦੀ, ਉਸਦਾ ਫ਼ਰਜ਼ ਹੁੰਦਾ ਸੀ ਕਿ ਉਹ ਕੰਮ ਕਰਨ ਵਾਲਿਆਂ ਨੂੰ ਦੋਵੇਂ ਵੇਲੇ ਰਜਵਾਂ ਭੋਜਨ ਮਹਿਮਾਨਾਂ ਵਾਂਗ ਦੇਵੇ। ਇਸ ਮੌਕੇ ਉਤੇ ਬਹੁਤੀ ਵਾਰ ਮਾਸ ਚਾਵਲ ਆਦਿ ਚੰਗੇ ਪਦਾਰਥ ਹੀ ਪਕਾਏ ਜਾਂਦੇ ਅਥਵਾ ਸ਼ੀਰਨੀ ਜਾਂ ਕੋਈ ਮਿੱਠੀ ਚੀਜ਼ ਖਾਣ ਲਈ ਨਾਲ ਦਿਤੀ ਜਾਂਦੀ।

ਮੰਗ ਕੇਵਲ ਇਕ ਦਿਨ ਹੀ ਕੰਮ ਕਰਦੀ। ਜੇ ਕਦੇ ਕੰਮ ਨਾ ਮੁਕਦਾ ਤਾਂ ਅਗਲੇ ਦਿਨ ਨਵੀਂ ਮੰਗ ਆ ਜਾਂਦੀ। ਜਾਂ ਮਜ਼ਦੂਰਾਂ ਤੋਂ ਕੰਮ ਕਰਵਾ ਲਿਆ ਜਾਂਦਾ ਸੀ। ਮੰਗ ਆਮ ਤੌਰ ਉਤੇ ਘਰ ਦੀ ਛੱਤ ਬਨਾਉਣ ਲਗਿਆਂ ਜਾਂ ਖੂਹ ਦੀ ਖੁਦਾਈ ਕਰਨ ਲਗਿਆਂ ਬੁਲਾਈ ਜਾਂਦੀ। ਛੱਤ ਬਨਾਉਣ ਵੇਲੇ ਜਾਂ ਖੂਹ ਦੀ ਖੁਦਾਈ ਕਰਨ ਵੇਲੇ ਭਾਵੇਂ ਪੈਸੇ ਉਤੇ ਕੁਝ ਮਜ਼ਦੂਰ ਲਗਾਏ ਜਾਂਦੇ, ਪਰ ਨਿਕੇ ਮੋਟੇ ਕੰਮ ਲਈ ਹੋਰ ਬੰਦੇ ਵੀ ਚਾਹੀਦੇ ਹੁੰਦੇ, ਜੋ ਮੰਗ ਰਾਹੀਂ ਪੂਰੇ

ਕੀਤੇ ਜਾਂਦੇ । ਖੂਹ ਦੀ ਖੁਦਾਈ ਸਮੇਂ ਮੰਗ ਨੂੰ ਉਚੇਚੇ ਤੌਰ ਤੇ ਚੰਗੇ ਪਦਾਰਥ ਖਵਾਏ ਜਾਂਦੇ ਨਹੀਂ ਤਾਂ ਲੋਕਾਂ ਦਾ ਨਿਸਚਾ ਸੀ ਕਿ ਪਾਣੀ ਮਿੱਠਾ ਨਹੀਂ ਨਿਕਲਦਾ । ਇਸੇ ਤਰ੍ਹਾਂ ਦਾ ਵਿਚਾਰ ਛੱਤ ਬਾਰੇ ਸੀ । ਜੇ ਮੰਗ ਨੂੰ ਰੱਜ ਕੇ ਨਾ ਖਵਾਇਆ ਜਾਵੇ ਤਾਂ ਛੱਤ ਚੋਣ ਲਗਦੀ ਹੈ । ਜੇ ਮੰਗ ਕਿਸੇ ਕਾਮੇ ਦੇ ਘਰ ਆਈ ਹੋਵੇ ਤਾਂ ਉਹ ਰੋਟੀ ਨਾਲ ਖਾਣ ਲਈ ਗੁੜ ਦੇਂਦਾ ਹੈ ।

ਮੰਗ ਦਾ ਰਵਾਜ ਪੱਛਮੀ ਪੰਜਾਬ ਵਿਚ ਅਜੇ ਵੀ ਪ੍ਰਚਲਤ ਹੈ, ਪਰ ਪੂਰਬੀ ਪੰਜਾਬ ਵਿਚ ਇਹ ਅਤੀਤ ਦੀ ਯਾਦ ਬਣ ਕੇ ਰਹਿ ਗਿਆ ਹੈ ।

(ਮ-51) **ਮੰਗਲ** :

(ੳ) ਮੰਗਲ ਗ੍ਰਹਿ; ਇਸ ਗ੍ਰਹਿ ਦੀ ਉਤਪਤੀ ਬਾਰੇ ਅਨੇਕਾਂ ਕਥਾਵਾਂ ਪੁਰਾਣਾਂ ਵਿਚ ਮਿਲਦੀਆਂ ਹਨ । ਬ੍ਰਹਮਵੈਵਰਤ ਪੁਰਾਣ ਅਨੁਸਾਰ ਮੰਗਲ ਪ੍ਰਿਥਵੀ ਦੇ ਉਦਰ ਤੋਂ ਵਿਸ਼ਨੂੰ ਦੇ ਵੀਰਜ ਦੁਆਰਾ ਜੰਮਿਆ । ਪਦਮ ਪੁਰਾਣ ਅਨੁਸਾਰ ਮੰਗਲ ਦੀ ਉਤਪਤੀ ਵਿਸ਼ਨੂੰ ਦੇ ਪਸੀਨੇ ਤੋਂ ਹੋਈ ਮੰਨੀ ਗਈ ਹੈ । ਵਾਮਨ ਪੁਰਾਣ ਅਨੁਸਾਰ ਮੰਗਲ ਸ਼ਿਵ ਦੇ ਮੂੰਹ ਵਿਚੋਂ ਡਿੱਗੀ ਥੁੱਕ ਵਿਚੋਂ ਜੰਮਿਆ ।

ਮੰਗਲ ਗ੍ਰਹਿ ਦਾ ਏਕੀਕਰਣ ਯੁੱਧ ਦੇ ਦੇਵਤੇ ਕਾਰਤਿਕੇਯ ਨਾਲ ਕੀਤਾ ਜਾਂਦਾ ਹੈ । ਮਹਾਂਭਾਰਤ ਤੇ ਰਾਮਾਇਣ ਅਨੁਸਾਰ ਕਾਰਤਿਕੇਯ ਸ਼ਿਵ ਦਾ ਪੁੱਤਰ ਸੀ । ਸ਼ਿਵ ਨੇ ਆਪਣਾ ਵੀਰਜ ਅੱਗ ਵਿਚ ਸੁਟਿਆ, ਜੋ ਮਗਰੋਂ ਗੰਗਾ ਨੇ ਪ੍ਰਾਪਤ ਕਰ ਲਿਆ, ਜਿਸ ਤੋਂ ਕਾਰਤਿਕੇਯ ਅਥਵਾ ਮੰਗਲ ਦੀ ਉਤਪਤੀ ਹੋਈ । ਇਸੇ ਲਈ ਇਸ ਨੂੰ ਅਗਨੀ ਵੀ ਕਹਿੰਦੇ ਹਨ । ਇਸ ਬਾਲ ਦੀ ਪਾਲਨਾ ਕ੍ਰਿਤਕਾਂ ਨੇ ਕੀਤੀ, ਜਿਸ ਕਰ ਕੇ ਇਸ ਨੂੰ ਕਾਰਤਿਕੇਯ ਕਿਹਾ ਜਾਣ ਲੱਗਾ । ਇਸ ਦੇ ਛੇ ਸਿਰ ਹਨ (ਵੇਖੋ : ਕਾਰਤਿਕੇਯ)।

ਕਾਰਤਿਕੇਯ ਦੇ ਰੂਪ ਵਿਚ, ਇਹ ਦੇਵਤਾ ਮੰਗਲ ਪਰਵਾਣੀ ਨਾਂ ਦੇ ਮੋਰ ਦੀ ਸਵਾਰੀ ਕਰਦਾ ਹੈ । ਇਸ ਦੇ ਇਕ ਹੱਥ ਵਿਚ ਧਨੁਸ਼ ਤੇ ਦੂਜੇ ਹੱਥ ਵਿਚ ਤੀਰ ਫੜਿਆ ਹੋਇਆ ਹੈ ।

ਮੰਗਲ ਗ੍ਰਹਿ ਦਾ ਰੰਗ ਲਾਲ ਹੈ। ਲਾਲ ਰੰਗ ਸ਼ੁਭ ਮੰਨਿਆ ਜਾਂਦਾ ਹੈ ।

ਮੰਗਲਵਾਰ ਦਾ ਨਾਂ ਇਸ ਗ੍ਰਹਿ ਤੋਂ ਰਖਿਆ ਗਿਆ ।

(ਅ) ਖ਼ੁਸ਼ੀ ਦੇ ਗੀਤ ਜੋ ਬੱਚੇ ਦੇ ਜਨਮ ਸਮੇਂ ਗਾਏ ਜਾਂਦੇ ਹਨ (ਵੇਖੋ : ਸੋਹਿਲੇ)।

(ੲ) ਪ੍ਰਾਣੀ ਦੇ ਦਾਹ ਸੰਸਕਾਰ ਮਗਰੋਂ ਬਚੀ ਬਿਭੂਤੀ ਤੇ ਫੁੱਲ ਜੋ ਜਲ ਪ੍ਰਵਾਹ ਕੀਤੇ ਜਾਂਦੇ ਹਨ ।

(ਮ-52) **ਮੰਗਲ ਸੂਤਰ** :

(ੳ) ਇਕ ਗਹਿਣਾ, ਜੋ ਵਿਆਹ ਦੀ ਰਸਮ ਸਮੇਂ ਹਿੰਦੂ ਕੰਨਿਆਂ ਨੂੰ ਪਹਿਨਾਂਦੇ ਹਨ ਤੇ ਇਸ ਗਹਿਣੇ ਨੂੰ, ਸੁਹਾਗ ਦਾ ਪ੍ਰਤੀਕ ਮੰਨ ਕੇ, ਸੁਹਾਗਵਤੀ ਹਮੇਸ਼ਾਂ ਪਹਿਨਦੀ ਅਥਵਾ ਕੋਲ ਰਖਦੀ ਹੈ ।

ਮੰਗਲ ਸੂਤਰ ਦੀ ਪ੍ਰਥਾ ਵੈਦਿਕ ਕਾਲ ਤੋਂ ਚਲੀ ਆ ਰਹੀ ਹੈ । ਉਦੋਂ ਇਹ ਦਰਬ ਘਾਹ ਦਾ ਇਕ ਸੂਤਰ ਹੁੰਦਾ ਸੀ, ਜਿਸ ਨੂੰ ਤੇਲ ਤੇ ਹਲਦੀ ਵਿਚ ਭਿਗੋ ਕੇ ਦੁਲ੍ਹਨ ਦੀ ਖੱਬੀ ਤੇ ਦੁਲ੍ਹੇ ਦੀ ਸੱਜੀ ਵੀਣੀ ਉਤੇ ਬੰਨ੍ਹ ਦਿਤਾ ਜਾਂਦਾ ਸੀ ।

(ਅ) ਮੌਲਸਰੀ ਦਾ ਧਾਗਾ, ਜਿਸ ਨੂੰ ਵੀਣੀ ਤੇ ਪਹਿਨਣ ਨਾਲ, ਚੰਦਰੀ ਨਜ਼ਰ ਨਹੀਂ ਲਗਦੀ ਤੇ ਨਾ ਹੀ ਭੂਤ ਪ੍ਰੇਤ ਨੇੜੇ ਢੁਕਦੇ ਹਨ ।

(ਮ-53) **ਮੰਗਲ ਕਲਸ਼** :

ਬੱਚੇ ਦੇ ਜਨਮ, ਮੁੰਡਨ ਅਤੇ ਵਿਆਹ ਆਦਿ ਮੰਗਲ ਅਵਸਰਾਂ ਉਤੇ ਘੜੇ ਜਾਂ ਕਲਸ਼ ਵਿਚ ਜਲ ਭਰ ਕੇ ਰਖਿਆ ਜਾਂਦਾ ਹੈ ਤੇ ਉਪਰ ਚੱਪਣੀ ਦੇ ਕੇ ਜੋਤ ਬਾਲੀ ਜਾਂਦੀ ਹੈ । ਇਸ ਨੂੰ ਮੰਗਲ ਕਲਸ਼ ਕਹਿੰਦੇ ਹਨ ਤੇ ਇਹ ਖ਼ੁਸ਼ੀ ਦਾ ਪ੍ਰਤੀਕ ਹੈ । ਜਲ ਨਾਲ ਭਰਿਆ ਘੜਾ, ਜੀਵਨ ਦਾ ਬੋਧਿਕ ਹੁੰਦਾ ਹੈ ਤੇ ਦੀਵਾ ਭਖਦੀ ਕਣੀ ਦਾ । ਪਹਿਲਿਆਂ ਵਿਚ ਇਹ ਵੀ ਵਿਸ਼ਵਾਸ਼ ਸੀ ਕਿ ਸਭ ਜੀਵਾਂ ਜੰਤੂਆਂ ਦੇ ਸਰੀਰਾਂ ਨੂੰ ਵਿਸ਼ਵਕਰਮਾ ਮਿੱਟੀ ਨਾਲ ਘੜਦਾ ਹੈ ਤੇ ਇੰਦਰ ਜਲ ਦੇ ਛੱਟਿਆਂ ਨਾਲ ਇਸ ਨੂੰ ਸਿੰਜਦਾ ਤੇ ਨਾਰਾਇਣ ਇਸ ਵਿਚ ਪ੍ਰਾਣ ਪਾਉਂਦਾ ਹੈ। ਘੜਾ, ਜਲ ਤੇ ਜੋਤ ਇਸੇ ਪ੍ਰਕ੍ਰਿਆ ਦੇ ਹੀ ਬੋਧਿਕ ਹਨ ।

(ਮ-54) **ਮੰਗਲ ਗ੍ਰਹਿ ਦੀ ਉਪਾਸਨਾ** :

ਹਿੰਦੂਆਂ ਵਿਚ ਨੌਂ ਗ੍ਰਹਿਆਂ ਦੀ ਪੂਜਾ ਪ੍ਰਚਲਤ ਹੈ । ਵਿਆਹ ਅਤੇ ਹੋਰ ਸਮਾਗਮਾਂ ਤੇ ਗ੍ਰਹਿਆਂ ਦਾ ਚੌਕ ਬਣਾ ਕੇ ਪੂਜਿਆ ਜਾਂਦਾ ਹੈ । ਮੰਗਲ ਗ੍ਰਹਿ ਦੀ ਪੂਜਾ ਗ੍ਰਹਿਆਂ ਵਿਚ, ਸਾਮੂਹਿਕ ਰੂਪ ਵਿਚ ਵੀ ਕੀਤੀ ਜਾਂਦੀ ਹੈ ਤੇ ਵਖੋ ਵਖਰੀ ਵੀ । ਮੰਗਲਵਾਰ ਮੰਗਲ ਗ੍ਰਹਿ ਦਾ ਦਿਨ ਹੈ, ਹਿੰਦੂ ਮੰਗਲ ਗ੍ਰਹਿ ਨੂੰ ਪਤਿਆਣ ਲਈ ਇਸ ਦਿਨ ਵਰਤ ਰਖਦੇ ਹਨ ।

(ਮ-55) **ਮੰਗਲ ਭਾਸ਼ਣ** :

ਕਿਸੇ ਵਸਤੂ, ਜੀਵ ਜਾਂ ਕਿਰਿਆ ਦਾ ਕਿਸੇ ਹੋਰ ਨਾਂ ਜਾਂ ਵਾਕੰਸ਼ ਨਾਲ ਵਰਣਨ ਕਰਨ ਨੂੰ ਮੰਗਲ ਭਾਸ਼ਣ ਕਿਹਾ ਜਾਂਦਾ ਹੈ ਜਿਵੇਂ ਸੱਪ ਨੂੰ ਵੇਖ ਕੇ ਸੱਪ ਨਾ ਕਹਿ ਕੇ

'ਕੀੜਾ' ਜਾਂ ਕਿਸੇ ਹੋਰ ਨਾਂ ਨਾਲ ਉਸ ਦੀ ਹੋਂਦ ਦੀ ਗਿਆਤ ਕਰਾਣੀ। ਧਾਰਨਾ ਹੈ ਕਿ ਜੇ ਸੱਪ ਨੂੰ ਸੱਪ ਕਿਹਾ ਜਾਵੇਗਾ ਤਾਂ ਉਹ ਉਸੇ ਵੇਲੇ ਅਲੋਪ ਹੋ ਜਾਵੇਗਾ ਤੇ ਹੋ ਸਕਦਾ ਹੈ ਕਿ ਉਹ ਲੁਕ ਛਿਪ ਕੇ ਡਸ ਹੀ ਜਾਵੇ। ਪਰ ਕੀੜਾ ਕਹਿਣ ਨਾਲ ਉਸ ਨੂੰ ਪਤਾ ਹੀ ਨਹੀਂ ਲਗਦਾ ਕਿ ਕਿਸ ਦਾ ਜ਼ਿਕਰ ਹੋ ਰਿਹਾ ਹੈ ਤੇ ਉਹ ਆਪਣੀ ਥਾਂ ਜਾਂ ਗੱਲ ਵਿਚ ਮਸਤ ਰਹਿੰਦਾ ਹੈ।

ਮੰਗਲ ਭਾਸ਼ਣ ਦਾ ਅਸਲ ਮੰਤਵ ਪ੍ਰਸੰਸਾ ਕਰਨਾ ਜਾਂ ਉਸ ਜੀਵ ਦੀ ਛੋਟੀ ਪੱਧਰ ਤੇ ਪੂਜਾ ਕਰਨਾ ਹੁੰਦਾ ਹੈ। ਜਾਂ ਫਿਰ ਰੂਪਕਾਂ ਰਾਹੀਂ ਆਪਣੇ ਮੰਤਵ ਨੂੰ ਬਦਰੂਹਾਂ ਤੋਂ ਛੁਪਾ ਕੇ ਰਖਣਾ ਹੈ ਜਾਂ ਫਿਰ ਉਨ੍ਹਾਂ ਸ਼ਕਤੀਸ਼ਾਲੀ ਜ਼ਹਿਰੀਲੇ ਜੀਵ ਜੰਤਾਂ ਦਾ ਨਾਂ ਲੈਣ ਤੋਂ ਪਰਹੇਜ਼ ਕਰਨਾ ਹੈ, ਜਿਨ੍ਹਾਂ ਨੂੰ ਛੇੜਨਾ ਖ਼ਤਰਾ ਮੁੱਲ ਲੈਣ ਵਾਲੀ ਗੱਲ ਹੈ। ਜਾਂ ਕਿਸੇ ਰੋਗ ਜਿਸ ਤੋਂ ਪਿੱਛਾ ਛੁਡਾਣਾ ਚਾਹੁੰਦੇ ਹੋਵੋ, ਉਸ ਦਾ ਨਾਂ ਲੈਣ ਦੀ ਥਾਂ ਆਦਰ ਕਰਨਾ।

ਪੰਜਾਬ ਦੇ ਪਹਾੜੀ ਇਲਾਕੇ ਵਿਚ ਸ਼ੇਰ ਲਈ ਮਾਹਣੂ ਜਾਂ ਬਾਘ ਸ਼ਬਦ ਮੰਗਲ ਭਾਸ਼ਣ ਦੇ ਹੀ ਅੰਗ ਹਨ। ਪੰਜਾਬ ਵਿਖੇ ਚੇਚਕ ਨੂੰ ਵੱਡੀ ਮਾਤਾ ਕਿਹਾ ਜਾਂਦਾ ਹੈ ਕਿਉਂਜੋ ਜੇ ਬੀਮਾਰੀ ਦਾ ਅਸਲੀ ਨਾਂ ਲਿਆ ਜਾਵੇ ਤਾਂ ਦੇਵੀ ਮਾਤਾ ਦੇ ਨਰਾਜ਼ ਹੋ ਜਾਣ ਦਾ ਭੈਅ ਹੁੰਦਾ ਹੈ। ਨਾਲ ਹਰ ਉਸ ਚੀਜ਼–ਮਾਸ, ਪਿਆਜ਼, ਸਾਬੂਨ ਆਦਿ ਦਾ ਪਰਹੇਜ਼ ਕੀਤਾ ਜਾਂਦਾ ਹੈ, ਜੋ ਦੇਵੀ ਮਾਤਾ ਨੂੰ ਪਸੰਦ ਨਹੀਂ। ਪੰਜਾਬ ਵਿਚ ਵੀ ਚੇਚਕ ਨੂੰ ਕਣਕ ਦੇ ਦਾਣੇ ਕਿਹਾ ਜਾਂਦਾ ਹੈ ਤੇ ਜੰਗਲੀ ਪੱਤੇ ਦੇ ਨਾਂ ਨਾਲ ਯਾਦ ਕਰਦੇ ਹਨ।

ਮੌਤ ਭੈਅ ਦੀ ਇਕ ਕਿਰਿਆ ਸਮਝੀ ਜਾਂਦੀ ਹੈ ਇਸ ਲਈ ਇਸ ਦਾ ਨਾਂ ਆਮ ਨਹੀਂ ਲਿਆ ਜਾਂਦਾ। ਇਸ ਦੀ ਥਾਂ ਗੂੜ੍ਹੀ ਨੀਂਦਰ ਸੌਣਾ, ਪਰਲੋਕ ਸਿਧਾਰਨਾ, ਸਵਰਗਵਾਸ ਹੋਣਾ, ਪਰ੍ਹਾ ਹੋ ਜਾਣਾ ਆਦਿ ਮੰਗਲ ਭਾਸ਼ੀ ਸ਼ਬਦ ਵਰਤੇ ਜਾਂਦੇ ਹਨ।

ਪੰਜਾਬ ਵਿਚ ਜਦੋਂ ਲੋਕ ਸ਼ਾਮ ਨੂੰ ਦੁਕਾਨ ਬੰਦ ਕਰਦੇ ਹਨ ਤਾਂ ਦੁਕਾਨ ਬੰਦ ਕਰਨ ਦੀ ਥਾਂ 'ਦੁਕਾਨ ਵਧਾਣਾ' ਸ਼ਬਦ ਵਰਤਦੇ ਹਨ। ਕਿਉਂ ਜੋ ਦੁਕਾਨ ਬੰਦ ਕਰਨ ਤੋਂ ਭਾਵ ਹਮੇਸ਼ਾ ਲਈ ਕੰਮ ਦੇ ਠੱਪ ਹੋਣ ਦਾ ਸੰਕੇਤ ਹੈ। ਇਸੇ ਤਰ੍ਹਾਂ ਪਿੰਡਾਂ ਵਿਚ ਰਾਤ ਨੂੰ ਦੀਵਾ ਬੁਝਾਣ ਲਗਿਆਂ 'ਦੀਵਾ ਵੱਡਾ ਕਰਨਾ' ਕਿਹਾ ਜਾਂਦਾ ਹੈ। ਦੀਵਾ ਬੁਝਾਣਾ ਅਸ਼ੁਭ ਸ਼ਬਦ ਹੈ, ਜੋ ਨਹੀਂ ਵਰਤਿਆ ਜਾਂਦਾ।

## (ਮ-56) ਮੰਗਲਵਾਰ ਦਾ ਵਰਤ :

ਇਹ ਵਰਤ ਮੰਗਲ ਗ੍ਰਹਿ ਨੂੰ ਪਤਿਆਉਣ ਲਈ ਰਖਿਆ ਹੈ ਅਤੇ ਮੰਗਲਵਾਰ ਵਰਤ ਰਖਣ ਨਾਲ ਉਸ ਦਾ ਕਰੋਧ ਟਲ ਜਾਂਦਾ ਹੈ। ਹਨੂੰਮਾਨ ਨੂੰ ਪ੍ਰਸੰਨ ਕਰਨ ਲਈ ਵੀ ਮੰਗਲਵਾਰ ਨੂੰ ਵਰਤ ਰਖਿਆ ਜਾਂਦਾ ਹੈ ਅਤੇ ਲੱਡੂ-ਬਰਫੀ ਆਦਿ ਮਠਿਆਈ ਵੰਡੀ ਜਾਂਦੀ ਹੈ।

ਮੰਗਲ ਦੇ ਵਰਤ ਦੀ ਵਿਧੀ ਇਸ ਪ੍ਰਕਾਰ ਹੈ : ਸਵੇਰੇ ਜਾਗ ਕੇ ਇਸ਼ਨਾਨ ਕਰ ਕੇ ਵਰਤ ਦਾ ਸੰਕਲਪ ਕਰੋ। ਮੰਗਲ ਗ੍ਰਹਿ ਦਾ ਰੰਗ ਲਾਲ ਹੈ, ਇਸ ਲਈ ਇਸ ਗ੍ਰਹਿ ਨੂੰ ਲਾਲ ਪਦਾਰਥਾਂ ਤੇ ਵਸਤੂਆਂ ਨਾਲ ਪ੍ਰਸੰਨ ਕੀਤਾ ਜਾ ਸਕਦਾ ਹੈ। ਮੰਗਲ ਨੂੰ ਲਾਲ ਚੰਦਨ, ਲਾਲ ਫੁੱਲ ਮਾਲਾ, ਲਾਲ ਕਣਕ ਤੇ ਗੁੜ ਨਾਲ ਬਣੇ ਪਦਾਰਥ ਵਧੇਰੇ ਪਸੰਦ ਹਨ, ਇਸ ਲਈ ਮੰਗਲ ਦੀ ਮੂਰਤੀ ਦੀ ਲਾਲ ਫੁੱਲਾਂ ਨਾਲ ਪੂਜਾ ਕੀਤੀ ਜਾਵੇ। ਲਾਲ ਬਸਤਰ ਤੇ ਲਾਲ ਚੰਦਨ ਭੇਟ ਕੀਤਾ ਜਾਵੇ ਅਤੇ ਗੁੜ ਕਣਕ ਤੇ ਘਿਉ ਦੇ ਬਣੇ ਪਦਾਰਥਾਂ ਦਾ ਨੈਵੇਦ ਦਿਤਾ ਜਾਵੇ। ਮੰਗਲ ਦੇਵਤੇ ਦੀ ਸੋਨੇ ਦੀ ਮੂਰਤੀ ਪੂਜਾ ਲਈ ਤਾਂਬੇ ਦੇ ਭਾਂਡੇ ਵਿਚ ਸਥਾਪਿਤ ਕਰਨਾ। ਦਿਨ ਵਿਚ ਕੇਵਲ ਇਕ ਵਾਰ ਸ਼ਾਮ ਵੇਲੇ ਅਲੂਣਾ ਭੋਜਨ ਕਰਨਾ ਵਿਧਾਨ ਹੈ।

ਛੇ ਮੰਗਲਵਾਰ ਨੂੰ ਵਰਤ ਰਖਣ ਮਗਰੋਂ ਸਤਵੇਂ ਮੰਗਲਵਾਰ ਨੂੰ ਮੰਗਲ ਦੀ ਮੂਰਤੀ ਪੂਜਾ ਕਰ ਕੇ ਦੋ ਲਾਲ ਕਪੜੇ ਭੇਟਾ ਕਰੇ। ਧੂਪ ਦੀਪ ਤੇ ਫੁੱਲ ਚੜ੍ਹਾਏ, ਪੂਜਾ ਮਗਰੋਂ ਬ੍ਰਾਹਮਣਾਂ ਨੂੰ ਭੋਜਨ ਤੇ ਦੱਖਣਾ ਦਿਤੀ ਜਾਂਦੀ ਹੈ।

ਜੇ ਮੰਗਲਵਾਰ ਨੂੰ ਸਵਾਂਤੀ ਨਛੱਤਰ ਹੋਵੇ ਤਾਂ ਇਸ ਵਰਤ ਦਾ ਮਹਾਤਮ ਹੋਰ ਵਧ ਜਾਂਦਾ ਹੈ। ਇੱਕੀ ਹਫ਼ਤੇ ਮੰਗਲਵਾਰੀ ਵਰਤ ਰਖਣ ਨਾਲ ਮਨ ਦੀਆਂ ਸਭ ਇੱਛਾਵਾਂ ਦੀ ਪੂਰਤੀ ਹੁੰਦੀ ਹੈ। ਦੁਖ ਦਲਿਦਰ ਘਟਦਾ ਤੇ ਪ੍ਰਾਣੀ ਮੰਗਲ ਦੋਸ਼ ਤੋਂ ਮੁਕਤ ਹੁੰਦਾ ਹੈ।

ਮੰਗਲਵਾਰ ਦੇ ਵਰਤ ਦੇ ਮਹੱਤਵ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ : ਪ੍ਰਾਚੀਨ ਕਾਲ ਵਿਚ ਸਰਵਗਯ ਨਾਂ ਦੇ ਬ੍ਰਾਹਮਣ, ਜਿਸ ਦੀ ਪਤਨੀ ਦਾ ਨਾਂ ਸੁਨੰਦਾ ਸੀ, ਦੇ ਘਰ ਸੰਤਾਨ ਨਹੀਂ ਸੀ ਹੁੰਦੀ। ਬੁਢੇਪੇ ਵਿਚ ਸੰਤਾਨ ਹੋਣ ਦੀ ਆਸ ਜਦੋਂ ਮੁਕ ਗਈ ਤਾਂ ਉਸ ਨੇ ਇਕ ਕੰਨਿਆਂ ਨੂੰ ਗੋਦ ਲੈ ਕੇ ਪਾਲਣਾ ਸ਼ੁਰੂ ਕਰ ਦਿਤਾ। ਜਦੋਂ ਕੰਨਿਆਂ ਜਵਾਨ ਹੋਈ ਤਾਂ ਉਸ ਦਾ ਵਿਆਹ ਸੋਮੇਸ਼ਵਰ ਨਾਲ ਕਰ ਦਿਤਾ। ਜਦੋਂ ਕੰਨਿਆਂ ਸਹੁਰੇ ਜਾਣ ਲੱਗੀ ਤਾਂ ਡਾਕੂਆਂ ਨੇ ਰਾਹ ਵਿਚ ਸੋਮੇਸ਼ਵਰ ਨੂੰ ਮਾਰ ਦਿਤਾ ਤੇ ਉਸ ਦਾ ਸਾਰਾ ਧਨ ਮਾਲ ਲੁਟ ਕੇ ਲੈ ਗਏ। ਕੰਨਿਆਂ ਨੇ ਸਤੀ ਹੋਣ ਦਾ ਨਿਸਚਾ ਕੀਤਾ ਤੇ ਜੰਗਲ ਵਿਚ ਹੀ ਚਿਤਾ ਬਣਾਈ। ਪਰ ਜਦੋਂ ਉਹ ਲੜਕੀ ਚਿਤਾ ਉਤੇ ਸੋਮੇਸ਼ਵਰ ਦੀ ਦੇਹ ਰਖ ਕੇ ਤੇ ਖ਼ੁਦ ਬੈਠ ਕੇ ਅੱਗ ਦਾਗਣ ਲੱਗੀ ਤਾਂ ਇਕ

ਪਤੀ ਭਗਤੀ ਨੂੰ ਵੇਖ ਕੇ ਪ੍ਰਸੰਨ ਹੋਇਆ ਹਾਂ, ਤੂੰ ਵਰ ਮੰਗ ਲੈ'', ਵਿਧਵਾ ਨੇ ਵਰ ਮੰਗਿਆ ਕਿ ਉਸ ਦੇ ਪਤੀ ਨੂੰ ਮੁੜ ਸੁਰਜੀਤ ਕਰ ਦਿਤਾ ਜਾਵੇ। ਉਸ ਤੇਜਸਵੀ ਪੁਰਸ਼ ਨੇ ਇਹ ਵਰ ਦੇ ਦਿਤਾ। ਇਹ ਤੇਜਸਵੀ ਪੁਰਸ਼ ਮੰਗਲ ਦੇਵਤਾ ਸੀ। ਮੰਗਲ ਦੇਵਤੇ ਨੇ ਕਿਹਾ ਕਿ ਇਸ ਵਾਰ ਨੂੰ ਜੋ ਸ਼ਖ਼ਸ ਵਰਤ ਰਖੇਗਾ, ਮੈਂ ਉਸ ਦੀ ਰਖਿਆ ਕਰਾਂਗਾ ਤੇ ਆਸਾਂ ਦੀ ਪੂਰਤੀ ਕਰਾਂਗਾ।

**(ਮ-57) ਮੰਗਲੀਕ :**

ਜਿਸ ਬਾਲ ਦੀ ਜਨਮ ਕੁੰਡਲੀ ਦੇ ਪਹਿਲੇ, ਚੌਥੇ, ਸਤਵੇਂ, ਅਠਵੇਂ ਜਾਂ ਬਾਰਵੇਂ ਘਰ ਮੰਗਲ ਗ੍ਰਹਿ ਹੋਵੇ ਉਸ ਨੂੰ ਮੰਗਲੀਕ ਜਾਂ ਮੰਗਲੀ ਕਿਹਾ ਜਾਂਦਾ ਹੈ। ਕੁਝ ਜੋਤਸ਼ੀਆਂ ਅਨੁਸਾਰ ਜਨਮ ਕੁੰਡਲੀ ਦੇ ਚੌਥੇ, ਅਠਵੇਂ ਜਾਂ ਬਾਰ੍ਹਵੇਂ ਘਰ ਮੰਗਲ ਗ੍ਰਹਿ ਹੋਵੇ ਤਾਂ ਕੁੜੀ ਮੰਗਲੀਕ ਹੁੰਦੀ ਹੈ। ਅਜਿਹੀ ਕੁੜੀ ਦਾ ਵਿਆਹ ਮੰਗਲੀਕ ਮੁੰਡੇ ਨਾਲ ਹੀ ਹੋਣਾ ਚਾਹੀਦਾ ਹੈ। ਜੇ ਦੋਵੇਂ ਮੰਗਲੀ ਹੋਣ ਤਾਂ ਉਨ੍ਹਾਂ ਦਾ ਗ੍ਰਿਹਸਥੀ ਜੀਵਨ ਸੁਖ ਸ਼ਾਂਤੀ ਤੇ ਸਮਤਾਲ ਵਿਚ ਲੰਘਦਾ ਹੈ, ਪਰ ਜੇ ਦੋਹਾਂ ਵਿਚੋਂ ਇਕ ਮੰਗਲੀ ਹੋਵੇ ਤਾਂ ਮੰਗਲ ਗ੍ਰਹਿ ਦੀ ਕਰੋਪੀ ਕਾਰਨ ਉਨ੍ਹਾਂ ਦਾ ਗ੍ਰਿਹਸਥੀ ਜੀਵਨ ਕੁੰਭੀ ਨਰਕ ਬਣ ਜਾਂਦਾ ਹੈ ਅਤੇ ਦੋਹਾਂ ਵਿਚੋਂ ਜਿਹੜਾ ਮੰਗਲੀਕ ਨਹੀਂ, ਉਹ ਰੋਗਾਂ ਵਿਚ ਗ੍ਰਸਿਆ ਰਹਿੰਦਾ ਹੈ।

ਜੇ ਵਰ ਜਾਂ ਕੰਨਿਆਂ ਵਿਚੋਂ ਇਕ ਮੰਗਲੀਕ ਹੋਵੇ ਤਾਂ ਲਗਨ ਦੇ ਮੌਕੇ ਤੇ ਉਸ ਦੇ ਅਸਲੀ ਫੇਰਿਆਂ ਤੋਂ ਪਹਿਲਾਂ ਕਿਸੇ ਬ੍ਰਿਛ—ਕਿੱਕਰ, ਪਿੱਪਲ ਆਦਿ ਨਾਲ 'ਢਕੋਂਸਲਾ' ਫੇਰੇ ਕੀਤੇ ਜਾਂਦੇ ਹਨ। ਨਿਸਚਾ ਹੈ ਕਿ ਜੇ ਮੰਗਲੀਕ ਵਰ ਹੋਵੇ ਤਾਂ ਕੰਨਿਆਂ ਦੀ ਅਤੇ ਜੇ ਕੰਨਿਆਂ ਮੰਗਲੀਕ ਹੋਵੇ ਤਾਂ ਵਰ ਦੀ ਮ੍ਰਿਤੂ ਹੋ ਜਾਂਦੀ ਹੈ। ਬ੍ਰਿਛ ਨਾਲ ਫੇਰੇ ਲੈ ਲੈਣ ਨਾਲ ਮੂਲ ਪਤੀ ਪਤਨੀ ਉਤੇ ਸੰਕਟ ਨਹੀਂ ਆਉਂਦਾ।

ਜਿਸ ਬਾਲ ਦੀ ਜਨਮ ਕੁੰਡਲੀ ਦੇ ਪਹਿਲੇ, ਚੌਥੇ, ਸਤਵੇਂ, ਨਾਵੇਂ ਤੇ ਬਾਰ੍ਹਵੇਂ ਘਰ ਵਿਚ ਨਾਲ ਸ਼ਨੀ ਵੀ ਹੋਵੇ ਤਾਂ ਮੰਗਲੀ ਦੋਸ਼ ਬਲਵਾਨ ਨਹੀਂ ਰਹਿੰਦਾ।

**(ਮ-58) ਮਘਰ :**

ਦੇਸੀ ਸਾਲ ਦਾ ਨੌਵਾਂ ਮਹੀਨਾ, ਇਸ ਮਹੀਨੇ ਦੀ ਪੂਰਨਮਾਸ਼ੀ ਮ੍ਰਿਗਸ਼ਿਰਾ ਨਛਤਰ ਵਿਚ ਹੋਣ ਕਰ ਕੇ, ਇਸ ਮਹੀਨੇ ਦੀ ਸੰਗਿਆ ਮ੍ਰਿਗਸ਼ਿਰਾ ਬਣੀ, ਜੋ ਸਮੇਂ ਨਾਲ ਉੱਚਾਰਨ ਬਦਲਣ ਕਰ ਕੇ ਮਘਰ ਬਣ ਗਈ। ਇਸ ਮਹੀਨੇ ਤੋਂ ਸਰਦ ਰੁੱਤ ਸ਼ੁਰੂ ਹੁੰਦੀ ਹੈ।

ਮ੍ਰਿਗਸ਼ਿਰਾ ਨਛਤਰ ਵਿਆਹ ਲਈ ਬੜਾ ਸ਼ੁਭ ਮੰਨਿਆ ਜਾਂਦਾ ਹੈ, ਇਸ ਲਈ ਹਿੰਦੂ ਮਘਰ ਦੇ ਮਹੀਨੇ ਨੂੰ ਵਿਆਹ ਲਈ ਯੋਗ ਸਮਝਦੇ ਹਨ। ਲੋਕ-ਨਿਸਚੇ ਅਨੁਸਾਰ ਇਸ ਮਹੀਨੇ ਵਿਆਹ ਕਰਨ ਨਾਲ ਦੰਪਤੀ ਦੀਰਘ ਆਯੂ ਭੋਗਦੇ ਤੇ ਸੰਤਾਨ ਦਾ ਅਨੰਦ ਮਾਣਦੇ ਹਨ।

**(ਮ-59) ਮਚਕੁੰਦ :**

ਇਕ ਪੁਰਾਣਿਕ ਰਾਜਾ ਜੋ ਇਕਸ਼ਵਾਕੂ ਦੀ ਵੰਸ਼ ਵਿਚੋਂ, ਮਾਂਧਾਤ੍ਰੀ ਦਾ ਪੁੱਤਰ ਸੀ। ਪੁਰਾਣਾਂ ਅਨੁਸਾਰ ਮਚਕੁੰਦ ਨੇ ਅਸੁਰਾਂ ਵਿਰੁਧ ਲੜ ਰਹੇ ਦੇਵਤਿਆਂ ਦੀ ਸਹਾਇਤਾ ਕੀਤੀ ਤੇ ਵਿਜੈ ਪਾਈ। ਮਗਰੋਂ ਇਸ ਨੇ ਦੇਵਤਿਆਂ ਤੋਂ ਲੰਮੇ ਸਮੇਂ ਲਈ ਸੁੱਤੇ ਰਹਿਣ ਦਾ ਵਰ ਮੰਗਿਆ ਅਤੇ ਨਾਲ ਹੀ ਬੇਨਤੀ ਕੀਤੀ ਕਿ ਜਿਹੜਾ ਉਸ ਨੂੰ ਸੁਤਿਆਂ ਤੋਂ ਜਗਾਵੇ ਉਹ ਮਚਕੁੰਦ ਦੇ ਸਰੀਰ ਵਿਚੋਂ ਉਪਜੀ ਅੱਗ ਨਾਲ ਸੜ ਕੇ ਸੁਆਹ ਹੋ ਜਾਏ। ਦੇਵਤਿਆਂ ਨੇ ਮਚਕੁੰਦ ਨੂੰ ਇਹ ਵਰ ਦੇ ਦਿਤਾ।

ਜਦੋਂ ਦੁਆਪਰ ਯੁਗ ਵਿਚ ਕਾਲਯਵਨ ਨੇ ਕ੍ਰਿਸ਼ਨ ਦੇ ਵਿਰੁਧ ਮਥਰਾ ਉਤੇ ਹੱਲਾ ਬੋਲਿਆ ਤਾਂ ਕ੍ਰਿਸ਼ਨ ਕਾਲਯਵਨ ਨੂੰ ਆਪਣੇ ਪਿਛੇ ਲਾ ਕੇ, ਉਸ ਗੁਫਾ ਵਿਚ ਲੈ ਆਏ ਜਿਥੇ ਮਚਕੁੰਦ ਸੁੱਤਾ ਪਿਆ ਸੀ, ਕਾਲਯਵਨ ਨੇ ਮਚਕੁੰਦ ਨੂੰ ਕ੍ਰਿਸ਼ਨ ਸਮਝ ਕੇ, ਠੁੱਡਾ ਮਾਰ ਕੇ ਜਗਾਇਆ। ਮਚਕੁੰਦ ਦੇ ਸਰੀਰ ਵਿਚੋਂ ਅਗਨੀ ਦੀਆਂ ਲਾਟਾਂ ਉਪਜੀਆਂ, ਜਿਸ ਨਾਲ ਕਾਲਯਵਨ ਭਸਮ ਹੋ ਗਿਆ। ਮਗਰੋਂ ਕ੍ਰਿਸ਼ਨ ਵੀ ਸਾਹਮਣੇ ਆ ਗਿਆ, ਮਚਕੁੰਦ ਨੇ ਉਨ੍ਹਾਂ ਦਾ ਸਤਿਕਾਰ ਨਾਲ ਸਵਾਗਤ ਕੀਤਾ। ਕ੍ਰਿਸ਼ਨ ਨੇ ਉਸ ਨੂੰ ਵਰ ਦਿਤਾ ਕਿ ਮਰਨ ਮਗਰੋਂ ਉਸ ਨੂੰ ਮਨਇੱਛਤ ਸਵਰਗ ਪ੍ਰਾਪਤ ਹੋਵੇਗਾ।

**(ਮ-60) ਮੱਛ :**

ਵਿਸ਼ਨੂੰ ਦਾ ਇਕ ਅਵਤਾਰ, ਜੋ ਪਰਾ-ਇਤਿਹਾਸਕ ਕਾਲ ਵਿਚ ਹੋਇਆ। ਵਿਸ਼ਨੂੰ ਨੇ ਇਹ ਅਵਤਾਰ, ਮਨੂੰ ਨੂੰ ਜਲ-ਪਰਲੈ ਤੋਂ ਬਚਾਣ ਲਈ ਅਤੇ ਵੇਦ, ਜੋ ਦੈਂਤ ਖੋਹ ਕੇ ਲੈ ਗਏ ਸਨ, ਨੂੰ ਮੁੜ ਪ੍ਰਾਪਤ ਕਰਨ ਲਈ, ਧਾਰਨ ਕੀਤਾ ਸੀ। ਭਗਵਤ ਪੁਰਾਣ ਅਨੁਸਾਰ ਹਗਰੀਵ, ਪਦਮ ਪੁਰਾਣ ਅਨੁਸਾਰ ਮਕਰ, ਨਰਸਿੰਘ ਪੁਰਾਣ ਅਨੁਸਾਰ ਮਧੁ ਤੇ ਕੈਟਵ ਦੈਂਤ ਵੇਦਾਂ ਨੂੰ ਚੁਰਾ ਕੇ ਸਮੁੰਦਰ 'ਚ ਜਾ ਛੁਪੇ ਸਨ। ਮਤੱਸਯ ਪੁਰਾਣ ਅਨੁਸਾਰ ਵਿਸ਼ਨੂੰ ਨੇ ਵੇਦਾਂ ਦੀ ਰਖਿਆ ਤੇ ਪੁਨਰ ਉਪਲਬਧੀ ਲਈ ਮੱਛ ਅਵਤਾਰ ਧਾਰਨ ਕੀਤਾ।

ਮੱਛ (ਮਤੱਸਯ) ਅਵਤਾਰ ਦਾ ਸਭ ਤੋਂ ਪਹਿਲਾ ਸੰਕੇਤ ਸ਼ਤਪਥ ਬ੍ਰਾਹਮਣ ਵਿਚ ਮਿਲਦਾ ਹੈ। ਮਨੂੰ ਇਸ਼ਨਾਨ ਕਰਨ ਵੇਲੇ ਜਦੋਂ ਹੱਥ ਧੋਣ ਲੱਗਾ ਤਾਂ ਉਨ੍ਹਾਂ ਨੇ ਜਲ ਵਿਚ ਇਕ ਨਿੱਕੀ ਜਿਹੀ ਮੱਛੀ ਵੇਖੀ। ਜਿਸ ਨੇ ਮਨੂੰ ਨੂੰ ਕਿਹਾ, "ਤੂੰ ਮੇਰਾ ਖ਼ਿਆਲ ਰਖ, ਮੈਂ ਤੈਨੂੰ ਉਸ ਹੜ੍ਹ ਤੋਂ ਬਚਾਵਾਂਗੀ

ਜੋ ਸਭ ਜੀਵ ਜੰਤਾਂ ਨੂੰ ਰੋੜ੍ਹ ਕੇ ਲੈ ਜਾਵੇਗਾ।" ਮਨੂੰ ਦੇ ਪੁੱਛਣ ਤੇ ਕਿ ਤੇਰਾ ਕਿਵੇਂ ਖ਼ਿਆਲ ਰੱਖਾਂ, ਮੱਛੀ ਨੇ ਕਿਹਾ, "ਪਹਿਲਾਂ ਮੈਨੂੰ ਘੜੇ ਵਿਚ ਰਖ ਕੇ ਪਾਲ, ਫਿਰ ਸਰੋਵਰ ਵਿਚ, ਫਿਰ ਦਰਿਆ ਵਿਚ ਤੇ ਫਿਰ ਸਮੁੰਦਰ ਵਿਚ ਪਾਲ।" ਮਹਾਂਭਾਰਤ ਅਨੁਸਾਰ ਮਨੂੰ ਨੇ ਮੱਛੀ ਨੂੰ ਫੜ ਕੇ ਘੜੇ ਵਿਚ ਪਾ ਲਿਆ। ਜਦੋਂ ਇਹ ਮੱਛੀ ਵਡੇ ਆਕਾਰ ਦੀ ਹੋ ਗਈ ਤਾਂ ਮਨੂੰ ਨੇ ਇਸ ਨੂੰ ਦੋ ਯੋਜਨ ਲੰਮੇ ਤੇ ਇਕ ਯੋਜਨ ਚੌੜੇ ਸਰੋਵਰ ਵਿਚ ਰਖਿਆ। ਜਦੋਂ ਇਹ ਸਰੋਵਰ ਵਿਚ ਵੀ ਨਾ ਸਮਾ ਸਕੀ ਤਾਂ ਉਸ ਨੂੰ ਗੰਗਾ ਵਿਚ ਛਡ ਦਿਤਾ ਗਿਆ। ਪਰ ਜਦੋਂ ਮੱਛੀ ਦਾ ਆਕਾਰ ਹੋਰ ਵਡਾ ਹੋ ਗਿਆ ਤਾਂ ਉਸ ਨੂੰ ਸਮੁੰਦਰ ਵਿਚ ਛਡਿਆ ਗਿਆ। ਉਸ ਮੱਛੀ ਨੇ ਜਲ ਪਰਲੈ ਦੀ ਭਵਿਖ ਬਾਣੀ ਕੀਤੀ। ਜਦੋਂ ਮੱਛੀ ਸਾਰੇ ਸਮੁੰਦਰ ਉਤੇ ਛਾ ਗਈ ਤਾਂ ਮਨੂੰ ਸਮਝ ਗਿਆ ਕਿ ਇਹ ਵਿਸ਼ਨੂੰ ਦਾ ਅਵਤਾਰ ਹੈ।

ਮਹਾਂਭਾਰਤ ਅਨੁਸਾਰ ਜਦੋਂ ਮਨੂੰ ਦਰਿਆ ਦੇ ਕੰਢੇ ਤੱਪ ਕਰ ਰਿਹਾ ਸੀ ਤਾਂ ਇਕ ਮੱਛੀ ਉਸ ਦੇ ਸਾਹਮਣੇ ਪ੍ਰਗਟ ਹੋਈ। ਪਰ ਮਤੱਸਯ ਪੁਰਾਣ ਅਨੁਸਾਰ ਜਦੋਂ ਮਨੂੰ ਆਪਣੇ ਪਿੱਤਰਾਂ ਨੂੰ ਪਾਣੀ ਦੇ ਰਿਹਾ ਸੀ ਤਾਂ ਮੱਛੀ ਪ੍ਰਗਟ ਹੋਈ।

ਸ਼ੱਤਪਥ ਬ੍ਰਾਹਮਣ ਅਨੁਸਾਰ ਮੱਛੀ ਨੇ ਮਨੂੰ ਨੂੰ ਸਮਝਾਇਆ ਕਿ ਉਹ ਇਕ ਬੇੜਾ ਤਿਆਰ ਕਰੇ ਅਤੇ ਹੜ੍ਹ ਵੇਲੇ ਉਸ ਵਿਚ ਸਵਾਰ ਹੋ ਕੇ ਉਸ ਦੀ ਸ਼ਰਣ ਲਏ ਅਤੇ ਉਹ ਉਸ ਦੇ ਬੇੜੇ ਨੂੰ ਪਾਰ ਲਗਾ ਦੇਵੇਗੀ। ਜਲ ਪਰਲੈ ਸਮੇਂ ਮਨੂੰ ਨੇ ਆਪਣਾ ਬੇੜਾ ਮੱਛੀ ਦੇ ਸਿੰਗਾਂ ਨਾਲ ਬੰਨ੍ਹ ਦਿਤਾ ਅਤੇ ਇਸ ਤਰ੍ਹਾਂ ਉਹ ਹੜ੍ਹ ਦਾ ਸ਼ਿਕਾਰ ਹੋਣ ਤੋਂ ਬਚ ਨਿਕਲਿਆ। ਮਹਾਂਭਾਰਤ ਅਨੁਜਾਰ ਮੱਛੀ ਦੇ ਕਹਿਣ ਉਤੇ ਮਨੂੰ ਨੇ ਬੇੜੇ ਵਿਚ ਸੱਤ ਰਿਸ਼ੀ ਬਿਠਾ ਲਏ ਅਤੇ ਨਾਲ ਹੀ ਸਭ ਜੀਵਾਂ ਦੇ ਬੀਜ ਰਖ ਲਏ। ਜਲ ਪਰਲੈ ਸੌ ਸਾਲ ਰਹੀ। ਇਸ ਮਗਰੋਂ ਸ੍ਰਿਸ਼ਟੀ ਦੀ ਨਵੇਂ ਸਿਰੇ ਤੋਂ ਸਿਰਜਨਾ ਹੋਈ, ਵਿਸ਼ਨੂੰ ਨੇ ਹਯਗਰੀਵ ਨੂੰ ਮਾਰ ਕੇ ਵੇਦ ਬ੍ਰਹਮਾ ਨੂੰ ਦੇ ਦਿਤੇ।

### (ਮ-61) **ਮਛੰਦਰ ਨਾਥ** :

ਇਕ ਪ੍ਰਸਿਧ ਜੋਗੀ ਜੋ ਗੋਰਖ ਨਾਥ ਦਾ ਗੁਰੂ ਸੀ। ਨਾਥ ਮੱਤ ਦਾ ਮੋਢੀ ਸ਼ਿਵ ਜਾਂ ਆਦਿ ਨਾਥ ਨੂੰ ਮੰਨਿਆ ਜਾਂਦਾ ਹੈ। ਮਛੰਦਰ ਨਾਥ ਸ਼ਿਵ ਦਾ ਅਵਤਾਰ ਹੈ। ਉਹ ਮਨੁਖ ਜਾਮੇ ਵਿਚ ਪ੍ਰਗਟ ਹੋਇਆ। ਮਿਥਿਹਾਸਕ ਕਥਾਵਾਂ ਅਨੁਸਾਰ ਮਛੰਦਰ ਦੀ ਉਤਪਤੀ ਸ਼ਿਵ ਦੇ ਵੀਰਜ ਤੋਂ ਹੋਈ, ਜਿਸ ਨੂੰ ਇਕ ਮੱਛੀ ਚੱਟ ਗਈ ਸੀ। ਮੱਛੀ ਦੇ ਉਦਰ ਤੋਂ ਮਛੰਦਰ ਪੈਦਾ ਹੋਇਆ ਤੇ ਮੱਛੀ ਦੇ ਪੇਟ ਵਿਚੋਂ ਪੈਦਾ ਹੋਣ ਕਰ ਕੇ ਇਸ ਦੀ ਇਹ ਸੰਗਿਆ ਹੋਈ।

ਮਛੰਦਰ ਨਾਥ ਦੇ ਜਨਮ ਬਾਰੇ 'ਤਹਿਕੀਕਾਤੇ ਚਿਸ਼ਤੀ' ਵਿਚ ਲਿਖਿਆ ਹੈ ਕਿ ਗੋਰਖ ਨਾਥ ਸ਼ਿਵ ਦੀ ਪ੍ਰੇਰਨਾ ਤੇ ਜਦੋਂ ਗੁਰੂ ਦੀ ਖੋਜ ਵਿਚ ਨਿਕਲਿਆ ਤਾਂ ਸਮੁੰਦਰ ਕੋਲ ਪਹੁੰਚ ਕੇ, ਉਸ ਨੇ ਇਕ ਰੋਟ ਪਿੱਪਲ ਦੇ ਪੱਤੇ ਉਤੇ ਰਖ ਕੇ ਸਮੁੰਦਰ ਨੂੰ ਭੇਟ ਕੀਤਾ, ਜਿਸ ਨੂੰ ਇਕ ਮੱਛੀ ਨਿਗਲ ਗਈ। ਬਾਰਾਂ ਸਾਲਾਂ ਮਗਰੋਂ ਮੱਛੀ ਨੇ ਰੋਟ ਦੇ ਬਦਲੇ ਇਕ ਲੜਕਾ ਉਤਪੰਨ ਕੀਤਾ ਜਿਸ ਦਾ ਨਾਂ ਸ਼ਿਵ ਨੇ ਮਛੰਦਰ ਨਾਥ ਰਖਿਆ।

ਇਕ ਹੋਰ ਰਵਾਇਤ ਅਨੁਸਾਰ ਸ਼ਿਵ ਦਾ ਉਪਦੇਸ਼ ਸੁਣ ਕੇ ਇਕ ਮੱਛ ਗਿਆਨੀ ਹੋ ਗਿਆ ਅਤੇ ਮਹਾਦੇਵ ਨੇ ਉਸ ਦੀ ਦੇਹ ਮਨੁੱਖ ਦੀ ਕਰ ਦਿਤੀ (ਮਹਾਨ ਕੋਸ਼ 7055)।

### (ਮ-62) **ਮਛਲੀ** :

ਮੱਛੀ ਦੀ ਸ਼ਕਲ ਦਾ ਇਕ ਗਹਿਣਾ, ਜਿਸ ਨੂੰ ਤੀਵੀਆਂ ਨੱਕ ਵਿਚ ਪਹਿਨਦੀਆਂ ਹਨ। ਹੁਣ ਇਸ ਦਾ ਰਵਾਜ ਘਟ ਗਿਆ ਹੈ।

### (ਮ-63) **ਮੱਛੀ** :

ਮੱਛੀ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਸੰਕਟ ਵੇਲੇ ਮੱਛੀ ਨੂੰ ਅਚਾਨਕ ਵੇਖਣਾ, ਇਸ ਗੱਲ ਦਾ ਬੋਧਕ ਹੈ ਕਿ ਸੰਕਟ ਟਲ ਜਾਵੇਗਾ। ਇਸ ਵਿਸ਼ਵਾਸ ਦਾ ਆਧਾਰ ਪੁਰਾਣਿਕ ਹੈ। ਪੁਰਾਣਾਂ ਅਨੁਸਾਰ ਜਦੋਂ ਸੰਸਾਰ ਤੇ ਜਲ-ਪਰਲੈ ਆਉਣ ਵਾਲੀ ਸੀ ਤਾਂ ਇਕ ਮੱਛੀ ਮਨੂੰ ਦੇ ਸਾਹਮਣੇ ਪ੍ਰਗਟ ਹੋਈ ਤੇ ਜਲ-ਪਰਲੈ ਬਾਰੇ, ਭਵਿਸ਼ ਬਾਣੀ ਕਰਨ ਦੇ ਨਾਲ ਉਸ ਮਨੂੰ ਦੀ ਰਖਿਆ ਵੀ ਕੀਤੀ। ਅੱਜ ਵੀ ਜੇ ਮੂੰਹ ਹੱਥ ਧੋਂਦਿਆਂ ਕਿਸੇ ਦੀ ਬੁਕ ਦੇ ਪਾਣੀ ਵਿਚ ਮੱਛੀ ਆ ਜਾਵੇ ਤਾਂ ਇਹ ਬਹੁਤ ਚੰਗਾ ਸ਼ਗਨ ਹੈ, ਸਰਕਾਰੇ ਦਰਬਾਰੇ ਉੱਚਾ ਅਹੁਦਾ ਤੇ ਧਨ ਦੌਲਤ ਮਿਲੇਗੀ।

ਮੱਛੀ ਉਪਜਾਇਕਤਾ ਦਾ ਵੀ ਚਿੰਨ੍ਹ ਹੈ, ਪਹਿਲਿਆਂ ਵਿਚ ਜਿਨ੍ਹਾਂ ਤੀਵੀਆਂ ਦੇ ਸੰਤਾਨ ਨਹੀਂ ਸੀ ਹੁੰਦੀ, ਉਹ ਆਪਣੀ ਬਾਂਹ ਉਤੇ ਮੱਛੀ ਦਾ ਚਿਤ੍ਰ ਖੁਦਵਾਂਦੀਆਂ ਸਨ, ਇਸ ਤਰ੍ਹਾਂ ਗਰਭ ਛੇਤੀ ਠਹਿਰਦਾ ਮੰਨਿਆ ਜਾਂਦਾ ਹੈ।

ਵਿਸ਼ਨੂੰ ਦੇ ਅਵਤਾਰਾਂ ਵਿਚੋਂ ਇਕ ਅਵਤਾਰ ਮਤੱਸਯ ਅਥਵਾ ਮੱਛੀ ਦੇ ਰੂਪ ਵਿਚ ਹੋਇਆ।

### (ਮ-64) **ਮੱਛੀ ਪਾਣੀ** :

ਛੋਟਿਆਂ ਬੱਚਿਆਂ ਦੀ ਇਕ ਖੇਡ; ਪੰਜਾਂ ਦਰਿਆਵਾਂ ਦੀ ਧਰਤੀ ਦੀ ਇਸ ਖੇਡ ਦਾ ਮੁੱਢ ਦਰਿਆ ਦੇ ਕੰਢੇ ਰਹਿੰਦੇ ਬੱਚਿਆਂ ਨੇ ਹੀ ਬੰਨ੍ਹਿਆ ਜਾਪਦਾ ਹੈ। ਪਰ ਹੁਣ

ਇਹ ਖੇਡ ਸਭ ਇਲਾਕਿਆਂ ਵਿਚ ਇਕੋ ਜਿਹੇ ਚਾਅ ਨਾਲ ਖੇਡੀ ਜਾਂਦੀ ਹੈ।

ਜ਼ਿਮੀਂ ਉਤੇ ਇਕ ਗੋਲ ਘੇਰਾ ਵਾਹ ਕੇ ਸਮੁੰਦਰ ਬਣਾ ਲਿਆ ਜਾਂਦਾ ਹੈ। ਜਿਸ ਬਾਲਕ ਦੇ ਸਿਰ ਮੀਟੀ ਆਉਂਦੀ ਹੈ, ਉਹ ਘੇਰੇ ਵਿਚ ਖਲੋ ਜਾਂਦਾ ਹੈ, ਤੇ ਦੂਜੇ ਬਾਲਕ ਘੇਰੇ ਤੋਂ ਬਾਹਰ ਹੋ ਜਾਂਦੇ ਹਨ। ਬਾਲਕ ਇਕ ਸੁਰ ਹੋ ਕੇ ਗਾਉਂਦੇ ਹਨ :

ਮਛਲੀ ਮਛਲੀ ਕਿਤਨਾ ਪਾਣੀ ?

ਅਗੋਂ ਮੀਟੀ ਵਾਲਾ ਬਾਲਕ ਉਤਰ ਦੇਂਦਾ ਹੈ। ਕਦੇ ਉਹ ਕਹਿੰਦਾ ਹੈ, 'ਗਿੱਟੇ ਗਿੱਟੇ ਪਾਣੀ', ਕਦੇ 'ਗੋਡੇ ਗੋਡੇ ਪਾਣੀ' ਕਦੇ 'ਲੱਕ ਲੱਕ ਪਾਣੀ' ਤੇ ਅਖੀਰ ਸਿਰ ਨੂੰ ਫੜ ਕੇ ਕਹਿੰਦਾ ਹੈ 'ਇਤਨਾ ਪਾਣੀ।' ਇਸ ਵਾਰਤਾਲਾਪ ਦੇ ਦੌਰਾਨ ਬਾਲਕ ਘੇਰੇ ਦੀਆਂ ਲਕੀਰਾਂ ਟੱਪ ਕੇ ਕਦੇ ਅੰਦਰ ਆ ਜਾਂਦੇ ਹਨ ਕਦੇ ਬਾਹਰ ਕੁਦ ਜਾਂਦੇ ਹਨ। ਜੇ ਮੀਟੀ ਵਾਲਾ ਬਾਲਕ, ਕਿਸੇ ਬਾਲਕ ਨੂੰ ਚੱਕਰ ਦੇ ਅੰਦਰ ਛੂਹ ਲਏ ਤਾਂ ਉਸ ਬਾਲਕ ਸਿਰ ਮੀਟੀ ਆ ਜਾਂਦੀ ਹੈ ਤੇ ਉਹ ਬਾਲਕ ਮੱਛੀ ਬਣਦਾ ਹੈ। ਮੁੜ ਉਸੇ ਤਰ੍ਹਾਂ ਖੇਡ ਜਾਰੀ ਰਹਿੰਦੀ ਹੈ।

### (ਮ-65) ਮਜ਼੍ਹਬੀ :

ਜੋ ਚੂਹੜੇ ਸਿੱਖ ਧਰਮ ਨੂੰ ਧਾਰਨ ਕਰ ਲੈਣ, ਉਹ ਮਜ਼੍ਹਬੀ ਅਖਵਾਉਂਦੇ ਹਨ। ਮਜ਼੍ਹਬੀ ਖੰਡੇ ਦਾ ਪਾਹੁਲ (ਅੰਮ੍ਰਿਤ) ਛੱਕ ਕੇ ਸਿੱਖ ਸਜਦੇ ਹਨ ਅਤੇ ਕੇਸ ਧਾਰਨ ਕਰਦੇ ਹਨ। ਤੰਬਾਕੂ ਤੋਂ ਪਰਹੇਜ਼ ਕਰਦੇ ਹਨ। ਮਜ਼੍ਹਬੀ ਸਿੱਖ ਚੂਹੜਿਆਂ ਵਾਲੇ ਸਾਰੇ ਕੰਮ ਕਰਦੇ ਹਨ, ਸਿਰਫ਼ ਮੈਲਾ ਨਹੀਂ ਚੁਕਦੇ।

ਮਜ਼੍ਹਬੀ ਸਿੱਖ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣਾ ਗੁਰੂ ਮੰਨਦੇ ਹਨ। ਜਦੋਂ ਗੁਰੂ ਤੇਗ਼ ਬਹਾਦਰ ਦਿੱਲੀ ਵਿਚ ਸ਼ਹੀਦ ਕੀਤੇ ਗਏ ਅਤੇ ਉਨ੍ਹਾਂ ਦਾ ਮ੍ਰਿਤਕ ਸਰੀਰ ਚਾਂਦਨੀ ਚੌਕ ਵਿਚ ਪਹਿਰੇ ਹੇਠ ਰਖਿਆ ਗਿਆ ਤਾਂ ਇਕ ਰੰਗਰੇਟੇ ਨੇ ਉਨ੍ਹਾਂ ਦਾ ਸੀਸ ਚੁਕ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਭੇਟਾ ਕੀਤਾ, ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦੀ ਸ਼ਰਧਾ ਨੂੰ ਮੁਖ ਰਖਦਿਆਂ 'ਰੰਗਰੇਟੇ—ਗੁਰੂ ਕੇ ਬੇਟੇ' ਕਹਿ ਕੇ ਰੰਗਰੇਟਿਆਂ ਅਥਵਾ ਚੂਹੜੇ ਜਾਤੀ ਦੇ ਸਿਰ ਉਤੇ ਹੱਥ ਧਰਿਆ ਤੇ ਸਿੱਖ ਧਰਮ ਵਿਚ ਇਨ੍ਹਾਂ ਨੂੰ ਸਤਿਕਾਰਯੋਗ ਸਥਾਨ ਬਖ਼ਸ਼ਿਆ।

ਭਾਵੇਂ ਮਜ਼੍ਹਬੀ, ਸਿੱਖ ਹਨ, ਪਰ ਸਿੱਖਾਂ ਦੀਆਂ ਦੂਜੀਆਂ ਜਾਤੀਆਂ ਇਨ੍ਹਾਂ ਨਾਲ ਵਿਤਕਰੇ ਭਰਿਆ ਸਲੂਕ ਕਰਦੀਆਂ ਹਨ। ਮਜ਼੍ਹਬੀ ਆਮ ਤੌਰ ਉਤੇ ਲਾਲ ਬੇਗੀ ਜਾਂ ਹਿੰਦੂ ਚੂਹੜਿਆਂ ਦੇ ਨਾਲ ਹੀ ਵਿਆਹ ਕਰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦਾ ਇਕ ਜਰਨੈਲ ਜਿਸਦੀ ਮੜ੍ਹੀ ਚਮਕੌਰ ਵਿਚ ਬਣੀ ਹੋਈ ਹੈ, ਮਜ਼੍ਹਬੀ ਸੀ, ਉਹ 1705-06 ਦੇ ਘਲੂਘਾਰੇ ਵਿਚ ਸ਼ਹੀਦ ਹੋਇਆ ਸੀ।

ਜਿਨ੍ਹੀਂ ਦਿਨੀਂ ਮੁਸਲਮਾਨ ਹਾਕਮ ਸਿੱਖਾਂ ਉਤੇ ਬੜਾ ਜ਼ੁਲਮ ਢਾਹ ਰਹੇ ਸਨ, ਉਦੋਂ ਮਜ਼੍ਹਬੀ, ਸਿੱਖਾਂ ਵਲੋਂ ਬੇਧਿਆਨ ਰਹੇ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਨੂੰ ਆਪਣੀ ਸੈਨਾ ਵਿਚ ਚੋਖੀ ਗਿਣਤੀ ਵਿਚ ਭਰਤੀ ਕੀਤਾ।

ਰੰਗਰੇਟੇ ਮਜ਼੍ਹਬੀ ਸਿੱਖ ਹੀ ਹੁੰਦੇ ਹਨ, ਪਰ ਇਹ ਮਜ਼੍ਹਬੀ ਸਿੱਖਾਂ ਨਾਲੋਂ ਕੁਝ ਉਚੀ ਸ੍ਰੇਣੀ ਦੇ ਮੰਨੇ ਜਾਂਦੇ ਹਨ। ਰੰਗਰੇਟਿਆਂ ਨੇ ਚੂਹੜਿਆਂ ਦਾ ਕੰਮ ਛਡ ਕੇ ਚਮੜੇ ਦਾ ਕੰਮ ਅਪਨਾ ਲਿਆ, ਜਿਸ ਨਾਲ ਉਨ੍ਹਾਂ ਦਾ ਸਮਾਜਕ ਦਰਜਾ ਉੱਚਾ ਹੋ ਗਿਆ ਹੈ। ਪਹਾੜੀ ਇਲਾਕੇ ਵਿਚ ਰੰਗਰੇਟਾ, ਰੰਗਰੇਜ਼, ਛੀਂਬਾ ਜਾਂ ਲਿਲਾਰੀ ਦਾ ਸਮਭਾਈ ਹੈ। ਜਿਨ੍ਹਾਂ ਚੂਹੜਿਆਂ ਨੇ ਗੁਰੂ ਤੇਗ਼ ਬਹਾਦਰ ਜੀ ਦੇ ਸਰੀਰ ਦਾ ਸੰਸਕਾਰ ਕੀਤਾ ਸੀ, ਉਨ੍ਹਾਂ ਦੀ ਔਲਾਦ ਆਪਣੇ ਆਪ ਨੂੰ ਅਸਲ ਮਜ਼੍ਹਬੀ ਦਸਦੀ ਹੈ। ਹਰ ਪਿੰਡ ਵਿਚ ਦੋ ਚਾਰ ਘਰ ਮਜ਼੍ਹਬੀ ਸਿੱਖਾਂ ਦੇ ਜ਼ਰੂਰ ਮਿਲ ਜਾਂਦੇ ਹਨ, ਜੋ ਜੱਟਾਂ ਦੇ ਖੇਤਾਂ ਵਿਚ ਕਾਮੇ ਦੇ ਤੌਰ ਉਤੇ ਕੰਮ ਕਰਦੇ ਹਨ। ਮਜ਼੍ਹਬੀ ਬਹੁਤ ਸਾਰੀਆਂ ਗੋਤਾਂ ਵਿਚ ਵੰਡੇ ਹੋਏ ਹਨ ਤੇ ਇਨ੍ਹਾਂ ਦੀਆਂ ਕਈ ਗੋਤਾਂ ਜੱਟਾਂ ਨਾਲ ਇਨ ਬਿਨ ਮਿਲਦੀਆਂ ਹਨ, ਜਿਸ ਦਾ ਕਾਰਨ ਇਹ ਹੈ ਕਿ ਇਹ ਜਿਸ ਜੱਟ ਦੇ ਪਰਵਾਰ ਜਾਂ ਕਬੀਲੇ ਦੇ ਕਈ ਸਦੀਆਂ ਤੋਂ ਕਾਮੇ ਚਲੇ ਆ ਰਹੇ ਹਨ, ਉਨ੍ਹਾਂ ਦੀ ਗੋਤ ਨੂੰ ਹੀ ਅਪਨਾ ਲੈਂਦੇ ਹਨ। ਇਸੇ ਪ੍ਰਥਾ ਕਰਕੇ ਇਨ੍ਹਾਂ ਦੇ ਵਿਆਹ ਸ਼ਾਦੀ ਦੇ ਰਵਾਜ ਵੀ ਜੱਟਾਂ ਨਾਲ ਮਿਲਦੇ ਹਨ।

ਸਿੱਖ ਧਰਮ ਧਾਰਨ ਕਰਨ ਵਾਲੇ ਮਜ਼੍ਹਬੀ ਨੂੰ, ਚੌਥੇ ਪਉੜੇ ਦਾ ਸਿੱਖ ਵੀ ਕਿਹਾ ਜਾਂਦਾ ਹੈ। ਸਿੱਖਾਂ ਵਿਚ ਭਾਵੇਂ ਜ਼ਾਤ ਪਾਤ ਨੂੰ ਮਿਥਿਆ ਸਮਝਿਆ ਜਾਂਦਾ ਹੈ, ਪਰ ਚੂੜ੍ਹਿਆਂ ਤੋਂ ਸਜੇ ਸਿੱਖਾਂ ਨੂੰ ਪੂਰੀ ਸਮਾਨਤਾ ਪ੍ਰਾਪਤ ਨਹੀਂ ਅਤੇ ਉਨ੍ਹਾਂ ਨੂੰ ਮਜ਼੍ਹਬੀ ਸਿੱਖ ਕਹਿ ਕੇ ਦੂਜਿਆਂ ਤੋਂ ਨਿਖੇੜਿਆ ਜਾਂਦਾ ਹੈ। ਮਜ਼੍ਹਬੀ ਸਿੱਖ ਦੇ ਸ਼ਾਬਦਿਕ ਅਰਥ ਹਨ : ਉਹ ਜੋ ਧਰਮ ਕਰ ਕੇ ਸਿੱਖ ਹੋਵੇ (ਕਰਮ ਕਰਕੇ ਨਹੀਂ)। 'ਮਹਾਨ ਕੋਸ਼' ਅਨੁਸਾਰ ਜਾਤਿ ਅਭਿਮਾਨੀ ਸਿੱਖਾਂ ਨੇ, ਚੂੜ੍ਹਿਆਂ ਵਿਚੋਂ, ਖ਼ਾਲਸਾ ਧਰਮ ਧਾਰਨ ਵਾਲਿਆਂ ਦੀ ਮਜ਼੍ਹਬੀ ਸੰਗਿਆ ਥਾਪ ਲਈ ਹੈ।

### (ਮ-66) ਮਜਨੂੰ :

ਲੈਲਾ ਦਾ ਆਸ਼ਕ ਜਿਸ ਦਾ ਅਸਲੀ ਨਾਂ ਕੈਸ ਸੀ, ਇਹ ਲੈਲਾ ਦੇ ਪਿਆਰ ਵਿਚ ਆਪਾ ਭੁਲ ਕੇ ਇਤਨਾ ਜਨੂਨੀ ਹੋ ਗਿਆ ਸੀ ਕਿ ਲੋਕੀਂ ਇਸ ਨੂੰ ਮਜਨੂੰ ਕਹਿਣ ਲੱਗ ਪਏ ਸਨ (ਵੇਖੋ : ਲੈਲਾ)।

(ਮ-67) **ਮਜ਼ਾਰ** :

ਕਿਸੇ ਮਹਾਂਪੁਰਖ ਅਥਵਾ ਪੀਰ ਫ਼ਕੀਰ ਦੀ ਕਬਰ, ਜਿਥੇ ਲੋਕ ਜ਼ਿਆਰਤ ਲਈ ਜਾਂਦੇ ਹਨ। ਪੰਜਾਬ ਵਿਚ ਪੀਰਾਂ ਫ਼ਕੀਰਾਂ ਦੀਆਂ ਅਨੇਕਾਂ ਮਜ਼ਾਰਾਂ ਮਿਲਦੀਆਂ ਹਨ। ਕਈ ਮਜ਼ਾਰਾਂ ਉਤੇ ਹਰ ਸਾਲ ਉਰਸ ਤੇ ਮੇਲੇ ਲਗਦੇ ਹਨ। ਮਜ਼ਾਰ ਦੀ ਚੌਕੀ ਭਰਨ ਨਾਲ ਪਸ਼ੂਆਂ ਦੇ ਰੋਗ ਦੂਰ ਹੋ ਜਾਂਦੇ ਹਨ। ਹਰ ਮਜ਼ਾਰ ਨਾਲ ਕੋਈ ਨਾ ਕੋਈ ਸ਼ਕਤੀ ਜੁੜੀ ਹੋਈ ਹੈ, ਜੋ ਇਸ ਦਾ ਮਹਾਤਮ ਹੈ।

ਮੁਜ਼ੱਫਰਗੜ੍ਹ ਜ਼ਿਲੇ ਵਿਚ ਕੁਝ ਪੀਰਾਂ ਦੀਆਂ ਮਜ਼ਾਰਾਂ ਮਿਲਦੀਆਂ ਹਨ ਜਿਥੇ ਮੇਲਿਆਂ ਉਤੇ ਇਲਾਕੇ ਦੇ ਲੋਕ ਇਕੱਠੇ ਹੁੰਦੇ ਹਨ। ਮੁਜ਼ੱਫਰਗੜ੍ਹ ਦੇ ਦੱਖਣ ਵਲ ਸੱਤ ਮੀਲ, ਪੰਜਾਗਿਰਾਈਂ ਪਿੰਡ ਵਿਚ ਮੀਰਾਂ ਹਯਾਤ ਦੀ ਮਜ਼ਾਰ ਹੈ, ਜਿਥੇ ਰਮਜ਼ਾਨ ਦੇ ਦਿਨੀਂ ਮੇਲਾ ਲਗਦਾ ਹੈ। ਇਥੇ ਇਕ ਪੱਥਰ ਦਾ ਊਠ ਹੈ ਜਿਸ ਉਤੇ ਕਹਿੰਦੇ ਹਨ, ਪੀਰ ਸਵਾਰੀ ਕਰਦਾ ਸੀ। ਮਜ਼ਾਰ ਦੇ ਨਾਲ ਦੇ ਜੰਗਲ ਵਿਚ ਖਜੂਰਾਂ ਦੇ ਦਰਖ਼ਤ ਹਨ, ਜਿਨ੍ਹਾਂ ਦੀਆਂ ਟਹਿਣੀਆਂ ਫਨੀਅਰ ਸੱਪ ਵਾਂਗ ਹਨ, ਜੇ ਇਹ ਟਹਿਣੀ ਘਰ ਰਖੀ ਜਾਵੇ ਤਾਂ ਸੱਪ ਨੇੜੇ ਨਹੀਂ ਢੁਕਦਾ (ਮੁਜ਼ੱਫਰਗੜ੍ਹ ਗਜ਼ਟੀਅਰ, ਪੰਨਾ 74)।

ਮੁਜ਼ੱਫਰਗੜ੍ਹ ਦੇ ਦੱਖਣ ਵਲ, 20 ਮੀਲ ਦੂਰ, ਇਕ ਪਿੰਡ ਹਰਪਾਲ ਵਿਖੇ ਡੇਢ ਲਾਲ ਦੀ ਮਜ਼ਾਰ ਹੈ, ਜਿਥੇ ਜੇਠ ਤੇ ਹਾੜ ਦੇ ਮਹੀਨੇ ਹਰ ਬੁਧਵਾਰ ਨੂੰ ਭਾਰੀ ਮੇਲਾ ਲਗਦਾ ਹੈ। ਵਬਾ ਦੇ ਦਿਨੀਂ ਲੋਕੀਂ ਆਪਣੇ ਪਸ਼ੂ ਇਥੇ ਲਿਆ ਕੇ ਉਨ੍ਹਾਂ ਤੋਂ ਚੌਕੀ ਭਰਾਂਦੇ ਹਨ (ਪੰਨਾ 86)।

ਮੁਜ਼ੱਫਰਗੜ੍ਹ ਤੋਂ ਦੱਖਣ ਵਲ 17 ਮੀਲ ਦੂਰ 'ਜਾਲ ਵਾਲਾ ਪੀਰ' ਵਿਖੇ ਮੂਸਨ ਸ਼ਾਹ ਦੀ ਦਰਗਾਹ ਹੈ, ਜਿਥੇ 12 ਅਸੂ ਨੂੰ ਇਕ ਭਾਰੀ ਮੇਲਾ ਜੁੜਦਾ ਹੈ, ਜਿਸ ਵਿਚ ਦੂਰੋਂ ਦੂਰੋਂ ਇਲਾਕੇ ਦੇ ਲੋਕ ਆਉਂਦੇ ਹਨ। ਇਥੇ ਘੋਲ ਤੇ ਕੁਸ਼ਤੀਆਂ ਵੀ ਹੁੰਦੀਆਂ ਹਨ।

ਮੁਜ਼ੱਫਰਗੜ੍ਹ ਜ਼ਿਲੇ ਵਿਚ ਰੰਗਪੁਰ ਤੋਂ ਪੰਜ ਮੀਲਾਂ ਦੀ ਵਿੱਥ ਉਤੇ 'ਕਿੜੀ ਅਲੀ ਮਰਦਾਨ' ਵਿਚ ਪੀਰ ਅਲੀ, ਪੀਰ ਕਮਾਲ ਤੇ ਪੀਰ ਫਤਹ ਦਰਿਆ ਦੀਆਂ ਮਜ਼ਾਰਾਂ 'ਤੇ ਜੇਠ ਦੇ ਮਹੀਨੇ ਦੇ ਹਰ ਸ਼ੁਕਰਵਾਰ ਨੂੰ ਮੇਲਾ ਲਗਦਾ ਹੈ। ਪੀਰ ਅਲੀ ਤੇ ਪੀਰ ਕਮਾਲ ਦੀਆ ਕਬਰਾਂ ਨੌਗਜ਼ੀਆ ਹਨ। ਮਰੀ ਦੀ ਵਬਾ ਫੈਲਣ ਸਮੇਂ ਪਸ਼ੂ ਇਥੇ ਲਿਆਣ ਨਾਲ ਅਰੋਗ ਹੋ ਜਾਂਦੇ ਹਨ (ਵੇਖੋ : ਨੌਗਜ਼ੇ)।

(ਮ-68) **ਮੰਜੀਆਂ** :

ਗੁਰੂ ਨਾਨਕ ਦੇਵ ਜੀ ਆਪਣੀ ਉਦਾਸੀਆਂ ਸਮੇਂ ਜਦੋਂ ਦੇਸਾਂ-ਬਦੇਸਾਂ ਦਾ ਰਟਣ ਕਰਦੇ ਸਨ, ਤਾਂ ਖ਼ਾਸ ਖ਼ਾਸ ਅਸਥਾਨਾਂ ਉਤੇ ਮੰਜੀਆਂ ਸਥਾਪਿਤ ਕਰ ਆਉਂਦੇ ਸਨ, ਇਹ ਮੰਜੀਆਂ ਇਕ ਤਰ੍ਹਾਂ ਦੀਆਂ ਗੱਦੀਆਂ ਹੁੰਦੀਆਂ ਸਨ। ਤੇ ਮੰਜੀਦਾਰ ਨਾਮ ਬਾਣੀ ਦਾ ਪ੍ਰਚਾਰ ਕਰਿਆ ਕਰਦਾ ਸੀ। ਪਿਛੋਂ ਇਨ੍ਹਾਂ ਕਈ ਮੰਜੀਆਂ ਵਾਲੀਆਂ ਥਾਂਵਾਂ ਉਤੇ ਧਰਮਸਾਲਾ ਬਣ ਗਈਆਂ। ਇਹ ਰੀਤ ਬਾਕੀ ਗੁਰੂਆਂ ਨੇ ਵੀ ਜਾਰੀ ਰਖੀ।

(ਮ-69) **ਮੰਜੇ ਉਤੇ ਮ੍ਰਿਤੂ** :

ਮੰਜੇ ਉਤੇ ਮ੍ਰਿਤੂ ਨੂੰ ਹਿੰਦੂ ਬੁਰਾ ਸਮਝਦੇ ਹਨ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਮੰਜੇ ਉਤੇ ਮਰਿਆ ਪ੍ਰਾਣੀ ਮੁਕਤ ਨਹੀਂ ਹੁੰਦਾ ਅਤੇ ਮੌਤ ਤੋਂ ਬਾਅਦ ਭੂਤ ਪ੍ਰੇਤ ਬਣ ਜਾਂਦਾ ਹੈ। ਕਿਉਂ ਜੋ ਧਰਤੀ ਤੇ ਆਕਾਸ਼ ਦੇ ਵਿਚਕਾਰ ਦੀ ਥਾਂ ਵਿਚ ਭੂਤ ਪ੍ਰੇਤਾਂ ਦਾ ਵਾਸਾ ਹੈ। ਧਰਤੀ ਉਤੇ ਮਰਿਆ ਪ੍ਰਾਣੀ ਧਰਤੀ ਮਾਤਾ ਦੀ ਗੋਦ ਵਿਚ ਮਰਿਆ ਹੋਣ ਕਰ ਕੇ ਭੂਤਾਂ ਪ੍ਰੇਤਾਂ ਦੇ ਵਸ ਵਿਚ ਨਹੀਂ ਪੈਂਦਾ। ਇਸੇ ਲਈ ਹਿੰਦੂ ਪ੍ਰਾਣੀ ਨੂੰ ਪ੍ਰਾਣ ਤਿਆਗਣ ਤੋਂ ਕੁਝ ਪਹਿਲਾਂ ਧਰਤੀ ਉਤੇ ਲਿਟਾ ਦੇਂਦੇ ਹਨ।

ਮੁਸਲਮਾਨਾਂ ਵਿਚ ਇਹ ਰੀਤ ਨਹੀਂ। ਮੁਸਲਮਾਨ ਮਰਨ ਵੇਲੇ ਪ੍ਰਾਣੀ ਦਾ ਮੂੰਹ ਕਿਬਲਾ (ਮੱਕੇ) ਵਲ ਕਰ ਦੇਂਦੇ ਹਨ। ਤੇ ਕੁਰਆਨ ਦਾ ਯਸੀਨ ਕਾਂਡ (36ਵਾਂ ਸੂਰਾ) ਪੜ੍ਹਦੇ ਹਨ। ਅਰਥੀ ਉਤੇ ਲਿਟਾਣ ਲਗਿਆਂ ਵੀ ਮੁਸਲਮਾਨ ਪ੍ਰਾਣੀ ਦਾ ਸਿਰ ਪੂਰਬ ਵਲ ਤੇ ਮੂੰਹ ਕਾਅਬੇ ਵਲ ਕਰ ਕੇ ਕਬਰਸਤਾਨ ਨੂੰ ਲਿਜਾਂਦੇ ਹਨ। ਕਬਰ ਵਿਚ ਲਿਟਾਣ ਲਗਿਆਂ ਵੀ ਮੋਏ ਪ੍ਰਾਣੀ ਦਾ ਮੂੰਹ ਮੱਕੇ ਵਲ ਕਰਦੇ ਹਨ ਤਾਂ ਜੋ ਕਿਆਮਤ ਵਾਲੇ ਦਿਨ ਜਦੋਂ ਮੁਰਦੇ ਉਠਣ ਤਾਂ ਉਨ੍ਹਾਂ ਦਾ ਮੂੰਹ ਮੱਕੇ ਵਲ ਹੋਵੇ।

(ਮ-70) **ਮੱਠ ਨਾਥ ਸਾਹਿਬ** :

ਝੰਗ ਦੇ ਇਲਾਕੇ ਵਿਚ ਸੰਨਿਆਸੀ ਫ਼ਕੀਰਾਂ ਦਾ ਇਕ ਮੱਠ। ਇਹ ਸੰਨਿਆਸੀ ਦੋ ਤਰ੍ਹਾਂ ਦੇ ਹਨ। ਇਕ ਸਿਧ ਤੇ ਦੂਜੇ ਸਾਦਿਕ। ਸਿਧ ਇਸ ਮੱਠ ਦੇ ਮੱਢੀ ਤੇ ਧਾਰਮਿਕ ਉਤਰਾਧਿਕਾਰੀ ਹਨ ਤੇ ਸਾਦਿਕ, ਚੰਦੀ ਨਾਥ ਦੇ, ਜਿਸ ਨੇ ਇਸ ਮੱਠ ਦੇ ਮੋਢੀ ਦੀ ਸੇਵਾ ਕੀਤੀ ਤੇ ਲਾਲ ਨਾਥ ਦੇ ਮੱਠ ਦੇ ਨਾਥ ਸਾਹਿਬ ਦਾ ਪਦ ਤਿਆਗ ਦੇਣ ਉਪਰੰਤ ਨਾਥ ਸਾਹਿਬ ਬਣਿਆ : ਇਸ ਗੱਦੀ ਉਤੇ ਇਕ ਵਾਰ ਸਿਧ ਬੈਠਦਾ ਹੈ ਤੇ ਇਕ ਵਾਰ ਸਾਦਿਕ। ਮੁਢ ਵਿਚ ਇਸ ਮੱਠ ਦੀ ਇਕ ਵਿਸ਼ੇਸ਼ ਗੱਲ ਇਹ ਹੈ ਕਿ ਹਰੇਕ ਨਾਥ ਸਾਹਿਬ ਗੱਦੀ ਉਤੇ 12 ਸਾਲ ਬੈਠਣ ਉਪਰੰਤ ਆਪਣੇ ਆਪ ਇਸ ਗੱਦੀ ਨੂੰ ਤਿਆਗ ਦੇਂਦਾ ਸੀ। ਪਰ ਪੰਜਵੇਂ ਨਾਥ ਮੰਗਲ ਨਾਥ ਦੇ ਸਮੇਂ ਇਹ ਰੀਤੀ ਖ਼ਤਮ ਹੋ ਗਈ।

ਇਸ ਮੱਠ ਦਾ ਪਹਿਲਾ ਸਿੱਧ ਲਾਲ ਨਾਥ ਤੇ ਪਹਿਲਾਂ

ਸਾਦਿਕ ਚੰਦੀ ਨਾਥ ਸੀ। ਲਾਲ ਨਾਥ ਸੰਨਿਆਸੀ ਨੇ ਔਰੰਗਜ਼ੇਬ ਦੇ ਰਾਜ ਸਮੇਂ 1688 ਈ: ਵਿਚ ਝੰਗ ਦਾ ਨਵਾਂ ਸ਼ਹਿਰ ਵਸਾਇਆ ਸੀ।

(ਮ-71) **ਮਠਿਆਈ ਦੀ ਭਾਜੀ :**

ਮੰਗਲ ਕਾਰਜਾਂ ਸਮੇਂ ਪੰਜਾਬੀਆਂ ਵਿਚ ਮਨਿਆਈ ਵੰਡਣ ਦੀ ਪ੍ਰਥਾ ਹੈ। ਬੱਚੇ ਦੇ ਜਨਮ ਸਮੇਂ, ਮੁੰਡਣ ਸੰਸਕਾਰ, ਕੁੜਮਾਈ ਤੇ ਵਿਆਹ ਵੇਲੇ ਮਠਿਆਈ ਵੰਡੀ ਜਾਂਦੀ ਹੈ। ਮਠਿਆਈ ਵੰਡਣ ਪਿਛੇ ਇਹ ਧਾਰਨਾ ਹੈ ਕਿ ਕਿਸੇ ਕੰਮ ਦੇ ਮੁਢ ਵਿਚ ਜੇ ਕੋਈ ਮਿੱਠੀ ਚੀਜ਼ ਅਥਵਾ ਮਠਿਆਈ ਵੰਡ ਦਿਤੀ ਜਾਵੇ ਤਾਂ ਸਾਰਾ ਕੰਮ ਸਫਲਤਾ ਨਾਲ ਨਿਭਦਾ ਤੇ ਮਿਠਾਸ ਖਿੰਡੀ ਰਹਿੰਦੀ ਹੈ। ਮਿੱਠੇ ਦਾ ਅੰਸ਼ ਸਾਰੇ ਸਮਾਗਮ ਵਿਚ ਮਿਠਾਸ ਘੋਰ ਦੇਂਦਾ ਹੈ ਅਥਵਾ ਬੱਚੇ ਦੇ ਜੰਮਣ ਤੇ ਹੋਰ ਮੰਗਲ ਕਾਰਜਾਂ ਸਮੇਂ ਵੰਡੀ ਮਠਿਆਈ ਉਸ ਦੇ ਜੀਵਨ ਵਿਚ ਰਸ ਦੀ ਕਣੀ ਬਣ ਕੇ ਫੈਲ ਜਾਂਦੀ ਹੈ। ਇਸ ਸੰਕਲਪ ਦਾ ਆਧਾਰ ਜਾਦੂ ਟੂਣਾ ਹੈ।

ਮਠਿਆਈ ਕਈ ਵੰਨਗੀਆਂ ਦੀ ਬਣਾਈ ਜਾਂਦੀ ਹੈ, ਜਿਹਾ ਕਿ ਲੱਡੂ, ਬੂੰਦੀ, ਟਿੱਕੀਆਂ, ਪੰਜੀਰੀ, ਪਿੰਨੀ ਆਦਿ। ਕਈ ਵਾਰ ਮਠਿਆਈ ਦੀ ਥਾਂ ਪਤਾਸੇ ਤੇ ਗੁੜ ਵੰਡ ਕੇ ਕਾਰਜ ਸਾਰ ਲਿਆ ਜਾਂਦਾ ਹੈ। ਆਮ ਤੌਰ ਤੇ ਧਨੀ ਲੋਕ ਲੱਡੂ ਤੇ ਬੂੰਦੀ ਵਧੇਰੇ ਵੰਡਦੇ ਹਨ ਅਤੇ ਨਿਰਧਨ ਪਤਾਸੇ ਤੇ ਗੁੜ। ਲੱਡੂਆਂ ਵਿਚ ਅਮੀਰ ਲੋਕ ਮਗਜ਼, ਪਿਸਤਾ ਆਦਿ ਰਲਾ ਲੈਂਦੇ ਹਨ। ਸਭ ਤੋਂ ਵਧੀਆ ਲੱਡੂ ਮੋਤੀਚੂਰ ਦੇ ਹੁੰਦੇ ਹਨ, ਜਿਨ੍ਹਾਂ ਦੀ ਬੂੰਦੀ ਦੇ ਦਾਣੇ ਮੋਤੀਆਂ ਜਿਤਨੇ ਛੋਟੇ ਹੁੰਦੇ ਹਨ। ਬੱਚੇ ਦੇ ਜਨਮ ਮਗਰੋਂ, ਮੁੰਡਣ ਸੰਸਕਾਰ, ਕੁੜਮਾਈ ਤੇ ਵਿਆਹ ਆਦਿ 'ਤੇ ਲੱਡੂ ਹੀ ਵੰਡੇ ਜਾਂਦੇ ਹਨ।

ਪੰਜੀਰੀ ਕਣਕ ਦੇ ਨਿਸ਼ਾਸਤੇ ਵਿਚ ਖੰਡ ਅਥਵਾ ਗੁੜ ਤੇ ਘਿਉ ਰਲਾ ਕੇ ਬਣਾਈ ਜਾਂਦੀ ਹੈ। ਧਨੀ ਲੋਕ ਇਸ ਵਿਚ ਬਦਾਮ ਦੀਆਂ ਗਿਰੀਆਂ ਤੇ ਚਾਰ ਮਗਜ਼ ਰਲਾ ਦੇਂਦੇ ਹਨ। ਵਿਆਹੀ ਹੋਈ ਤੀਵੀਂ ਜਦੋਂ ਪੇਕੇ ਘਰੋਂ ਫੇਰਾ ਪਾ ਕੇ ਸਹੁਰੇ ਅਥਵਾ ਪਤੀ ਦੇ ਘਰ ਵਾਪਸ ਜਾਂਦੀ ਹੈ ਤਾਂ ਉਹ ਪੇਕੇ ਘਰੋਂ ਪੰਜੀਰੀ ਲੈ ਜਾਂਦੀ ਹੈ, ਜੋ ਉਹ ਆਪਣੇ ਸਹੁਰੇ ਘਰ ਰਿਸ਼ਤੇਦਾਰਾਂ ਤੇ ਗਲੀ-ਗੁਆਂਢ ਵਿਚ ਵੰਡਦੀ ਹੈ। ਪੱਛਮੀ ਪੰਜਾਬ ਵਿਚ ਇਸ ਦਾ ਆਮ ਰਵਾਜ ਹੈ। ਕਈ ਵਾਰ ਪੇਕੇ ਜਾਣ ਲਗਿਆਂ ਉਹ ਸਹੁਰੇ ਘਰੋਂ ਭੈਣ ਭਰਾਵਾਂ ਲਈ ਪੰਜੀਰੀ ਬਣਾ ਕੇ ਲੈ ਜਾਂਦੀ ਹੈ। ਸਾਧਾਰਨ ਘਰਾਂ ਵਿਚ ਤਾਂ ਪਹਿਲੇ ਦੂਜੇ ਫੇਰੇ ਲਾੜੀ ਨੂੰ ਪੰਜੀਰੀ ਹੀ ਦੇ ਕੇ ਵਿਦਾ ਕੀਤਾ ਜਾਂਦਾ ਹੈ, ਪਰ ਅਮੀਰ ਲੋਕ ਲੱਡੂ ਜਾਂ ਹੋਰ ਮਠਿਆਈ ਦੇਕੇ ਤੋਰਦੇ ਹਨ। ਕਈ ਅਮੀਰ ਲੋਕ ਵਿਆਹੀ ਧੀ ਨੂੰ ਸਹੁਰੇ ਘਰ ਭੇਜਣ ਲਗਿਆਂ ਪਿੰਨੀਆਂ ਬਣਾ ਕੇ ਦੇਂਦੇ ਹਨ। ਪਿੰਨੀਆਂ ਵਿਚ ਕਣਕ ਦੇ ਨਸ਼ਾਸਤੇ ਨੂੰ ਘਿਉ ਵਿਚ ਭੁੰਨ ਕੇ ਉਸ ਵਿਚ ਖੰਡ ਖੋਇਆ, ਬਦਾਮਾਂ ਦੀਆਂ ਗਿਰੀਆਂ, ਪਿਸਤਾ ਤੇ ਚਾਰ ਮਗਜ਼ ਆਦਿ ਰਲਾ ਕੇ ਬਣਾਈਆਂ ਜਾਂਦੀਆਂ ਹਨ।

ਪਤਾਸੇ ਤੇ ਗੁੜ ਦੀ ਭਾਜੀ ਵੀ ਵੰਡੀ ਜਾਂਦੀ ਹੈ। ਇਹ ਵਸਤਾਂ ਮਿੱਠੀਆਂ ਹੋਣ ਕਰ ਕੇ ਸ਼ੁਭ ਸ਼ਗਨ ਮੰਨਦੇ ਹਨ।

(ਮ-72) **ਮੰਡਪ :**

(ੳ) ਵਿਆਹ ਤੇ ਸ਼ੋਭਾ (ਮੰਡ) ਲਈ ਉਸਾਰਿਆ ਗਿਆ ਛੋਟਾ ਜਿਹਾ ਮੰਦਰ ਅਥਵਾ ਵੇਦੀ। ਜਦੋਂ ਘੁਮਿਆਰ ਦਾ ਚਕ ਪੂਜ ਕੇ, ਤੀਵੀਆਂ ਘਰ ਵਾਪਸ ਆਉਂਦੀਆਂ ਹਨ ਤਾਂ ਆਪਣੇ ਨਾਲ ਮਿੱਟੀ ਦੀਆਂ ਕਟੋਰੀਆਂ ਲਿਆਉਂਦੀਆਂ ਹਨ, ਜਿਨ੍ਹਾਂ ਦੇ ਹੇਠਾਂ ਸੁਰਾਖ਼ ਕੀਤੇ ਹੁੰਦੇ ਹਨ। ਘਰ ਦੇ ਬਰੂਹਾਂ ਵਿਚ ਸੱਤ-ਸੁਹਾਗਣਾਂ, ਇਕ ਵੰਝ ਖੜ੍ਹਾ ਕਰਦੀਆਂ ਹਨ ਅਤੇ ਵੰਝ ਦੇ ਸਿਰੇ ਉਤੇ ਕਣਕ ਦੇ ਪੌਦੇ ਦੀਆਂ ਡੰਡੀਆਂ ਤਿਕੋਨ ਬਣਾ ਕੇ ਬੰਨ੍ਹਦੀਆਂ ਹਨ। ਇਸ ਤਿਕੋਨ ਨਾਲ, ਘਰ ਦੇ ਸੂਤਰ ਨੂੰ ਹਲਦੀ ਵਿਚ ਰੰਗ ਕੇ ਕਟੋਰੀਆਂ ਦੇ ਸੁਰਾਖ਼ਾਂ ਵਿਚੋਂ ਲੰਘਾ ਕੇ ਲਟਕਾ ਦਿਤਾ ਜਾਂਦਾ ਹੈ। ਦੋ ਕਟੋਰੀਆਂ ਇਸ ਤਰ੍ਹਾਂ ਜੋੜੀਆਂ ਜਾਂਦੀਆਂ ਹਨ ਕਿ ਉਹ ਪਿਆਲੇ ਵਾਂਗ ਬਣ ਜਾਵੇ। ਉਨ੍ਹਾਂ ਵਿਚ ਕੁਝ ਚਾਵਲ ਤੇ ਪੈਸੇ ਰਖੇ ਜਾਂਦੇ ਹਨ। ਹਰਿਆਣੇ ਵਿਚ ਇਸ ਨੂੰ 'ਮੰਡਪ' ਕਹਿੰਦੇ ਹਨ। ਇਹ ਮੰਡਪ ਵਰ ਤੇ ਕੰਨਿਆਂ ਦੋਹਾਂ ਘਰਾਂ ਵਿਚ ਖੜ੍ਹੇ ਕੀਤੇ ਜਾਂਦੇ ਹਨ, ਪਰ ਕੰਨਿਆਂ ਦੇ ਘਰ ਦਾ ਮੰਡਪ ਵਰ ਦੇ ਘਰ ਨਾਲੋਂ ਵਖਰਾ ਹੁੰਦਾ ਹੈ।

(ਅ) ਯੱਗ ਵੇਦੀ, ਲਗਨ ਵੇਲੇ ਵਰ ਤੇ ਕੰਨਿਆਂ ਨੂੰ ਮੰਡਪ ਹੇਠ ਬਿਠਾਇਆ ਜਾਂਦਾ ਹੈ। ਮੰਡਪ ਚਾਰ ਬਾਂਸ ਗੱਡ ਕੇ ਤੇ ਉਪਰੋਂ ਕਿਸੇ ਕਪੜੇ ਨਾਲ ਢੱਕ ਦਿਤਾ ਜਾਂਦਾ ਹੈ। ਮੰਡਪ ਨੂੰ ਮਾਲਣ ਫੁੱਲਾਂ ਦੇ ਹਾਰਾਂ ਨਾਲ ਸਜਾਂਦੀ ਤੇ ਤਿੱਲੇ ਦੀਆਂ ਸੁਨਹਿਰੀ ਤੇ ਰੁਪਹਿਰੀ ਤਾਰਾਂ ਨਾਲ ਸ਼ਿੰਗਾਰਦੀ ਹੈ। ਫ਼ਰਸ਼ ਉਤੇ ਚੰਦਨ ਤੇ ਗੋਬਰ ਦਾ ਲੇਪ ਦੇ ਕੇ ਉਪਰ ਚੌਕ ਪੂਰਿਆ ਜਾਂਦਾ ਹੈ ਅਤੇ ਯੱਗ ਕਰਨ ਲਈ ਵੇਦੀ ਬਣਾਈ ਜਾਂਦੀ ਹੈ। ਲਾਵਾਂ ਮੰਡਪ ਹੇਠਾਂ ਹੀ ਹੁੰਦੀਆਂ ਹਨ ਤੇ ਕੰਨਿਆਂ ਦਾਨ ਵੀ ਇਥੇ ਹੀ ਕੀਤਾ ਜਾਂਦਾ ਹੈ।

(ਮ-73) **ਮੰਡਲ :**

(ੳ) ਗੋਲ ਘੇਰੇ ਵਾਲੀ ਥਾਲੀ ਜਾਂ ਕੋਈ ਹੋਰ ਚੀਜ਼, ਜੋ ਬੱਚੇ ਦੇ ਜਨਮ ਦੀ ਸੂਚਨਾ ਦੇਣ ਲਈ ਵਜਾਈ ਜਾਂਦੀ ਹੈ। ਮੰਡਲ ਸੁਣ ਕੇ ਲੋਕ ਵਧਾਈਆਂ ਦੇਣ ਆਉਂਦੇ ਹਨ ਅਤੇ ਫ਼ਕੀਰ ਤੇ ਮੰਗਤੇ ਖ਼ੈਰ ਤ ਮੰਗਣ। ਇਸ ਲਈ ਮੰਡਲ ਵਜਾਉਣ ਵੇਲੇ ਵੀ, ਦਾਨ ਦਿਤਾ ਜਾਂਦਾ ਹੈ। ਮੰਗਲ ਗੀਤਾਂ ਵਿਚ ਮੰਡਲ ਦਾ ਜ਼ਿਕਰ ਆਉਂਦਾ ਹੈ;

ਬੀਬੀ, ਅੱਧੀ ਅੱਧੀ ਰਾਤੀਂ ਤੇ ਪਿਛਲਾ ਏ ਪਹਿਰ
ਕਿਸ ਘਰ ਮੰਡਲ ਵੇ ਵਜਿਆ ?
ਗੋਰੀਏ ਰਾਜੇ ਦੀ ਨਗਰੀ ਤੇ ਵਸੇ ਸਾਰਾ ਦੇਸ,
ਮੈਂ ਕੀ ਜਾਣਾਂ ਕੀਹਦੇ ਜੀ ਵਜਿਆ।

ਪੁਨਾ—
ਅੱਧੀ ਅੱਧੀ ਰਾਤ ਹੋਈ ਪ੍ਰਭਾਤ
ਮੇਰੇ ਘਰ ਮੰਡਲ ਨਹੀਂ ਵਜਿਆ।

(ਭਾਵ ਜਵਾਨੀ ਤੋਂ ਬੁਢੇਪਾ ਆ ਗਿਆ, ਪਰ ਬੱਚਾ ਨਹੀਂ ਜੰਮਿਆ)।

(ਅ) ਭੋਜਨ ਖਾਣ ਵੇਲੇ ਹਿੰਦੂ ਮੱਤ ਅਨੁਸਾਰ ਚਾਰੇ ਪਾਸੇ ਕੱਢੀ ਹੋਈ ਕਾਰ; ਹਿੰਦੂਆਂ ਦਾ ਵਿਸ਼ਵਾਸ਼ ਹੈ ਕਿ ਕਾਰ ਦੇ ਅੰਦਰ ਪ੍ਰੇਤ ਰੂਹਾਂ ਦਾਖ਼ਲ ਨਹੀਂ ਹੋ ਸਕਦੀਆਂ। ਇਸ ਲਈ ਅੰਨ ਭਿਟਦਾ ਨਹੀਂ।

(ਮ-74) **ਮੰਡੇ ਫੇਰਨਾ :**

'ਬਾਹਰ ਵਧਾਵਣ' ਦੀ ਰੀਤ ਸਮੇਂ ਗਲੀ ਮਹੱਲੇ ਵਿਚ ਮੰਡੇ ਤੇ ਹਲਵਾ ਵੰਡਿਆ ਜਾਂਦਾ ਹੈ ਜਿਸ ਤੋਂ ਇਸ ਰੀਤ ਨੂੰ 'ਮੰਡੇ ਫੇਰਨਾ' ਵੀ ਕਹਿੰਦੇ ਹਨ (ਵੇਖੋ : ਬਾਹਰ ਵਧਾਵਣ)।

(ਮ-75) **ਮਣਸਣਾ :**

ਦਾਨ ਦਾ ਸੰਕਲਪ ਕਰਨਾ ਜਾਂ ਕੋਈ ਵਸਤੂ ਦਾਨ ਵਜੋਂ ਦੇਣਾ। ਮਣਸਣ ਵੇਲੇ ਹਿੰਦੂ, ਸੱਜੀ ਬੁੱਕ ਵਿਚ ਪਾਨੀ ਦੀ ਚੂਲ੍ਹੀ ਭਰ ਲੈਂਦੇ ਹਨ ਤੇ ਮੰਤ੍ਰਾਂ ਦੇ ਉਚਾਰਨ ਨਾਲ ਉਸ ਨੂੰ ਮਣਸਣ ਵਾਲੀ ਵਸਤੂ ਅਥਵਾ ਪ੍ਰਾਨੀ ਤੋਂ ਭੰਵਾਂਦੇ ਹਨ ਤੇ ਫਿਰ ਬੁੱਕ ਵਿਚਲੇ ਪਾਣੀ ਨਾਲ ਵਸਤੂ/ਪ੍ਰਾਣੀ ਉਤੇ ਛੱਟੇ ਮਾਰਦੇ ਹਨ। ਮਣਸੀ ਹੋਈ ਵਸਤੂ ਨੂੰ ਹਿੰਦੂ ਬ੍ਰਾਹਮਣਾਂ ਨੂੰ ਦਾਨ ਕਰਦੇ ਹਨ।

ਜਦੋਂ ਕੋਈ ਪ੍ਰਾਨੀ ਅਖੀਰਲੇ ਸਵਾਸਾਂ ਉਤੇ ਹੋਵੇ ਤਾਂ ਹਿੰਦੂ ਉਸ ਦੇ ਹੱਥੋਂ ਗਊ ਜਾਂ ਕੋਈ ਹੋਰ ਵਸਤੂ—ਅੰਨ, ਦਾਲ ਆਦਿ ਮਣਸਾ ਕੇ ਦਾਨ ਕਰਦੇ ਹਨ। ਇਸ ਤਰ੍ਹਾਂ ਇਕ ਤਾਂ ਉਸ ਦੇ ਸੁਆਸ ਸੌਖੇ ਨਿਕਲਦੇ ਹਨ। ਦੂਜਾ, ਉਹ ਵਸਤੂ ਅਗਲੇ ਲੋਕ ਉਸ ਦੇ ਕੰਮ ਆਉਂਦੀ ਹੈ। ਗਊ ਦੀ ਪੂਛਲ ਫੜ ਕੇ ਪ੍ਰਾਨੀ ਅਗਲੇ ਲੋਕ ਦੇ ਰਾਹ ਵਿਚ ਪੈਂਦੀ, ਭਿਆਨਕ ਨਦੀ ਵਹਿਤਰਣੀ ਤਰ ਕੇ ਪਾਰ ਹੋ ਜਾਂਦਾ ਹੈ।

(ਮ-76) **ਮਣਕੇ :**

ਮਣਕਿਆਂ ਦਾ ਇਤਿਹਾਸ ਬੜਾ ਪੁਰਾਣਾ ਹੈ। ਸ਼ਾਇਦ ਹੀ ਕੋਈ ਥੇਹ ਅਜਿਹੀ ਮਿਲੀ ਹੋਵੇ ਜਿਥੋਂ ਮਣਕੇ ਨਾ ਨਿਕਲੇ ਹੋਣ। ਹੜੱਪਾ ਤੇ ਮੋਹਿੰਜੋਦੜੋ ਦੀਆਂ ਥੇਹਾਂ ਵਿਚ ਮਣਕੇ ਆਮ ਮਿਲੇ ਹਨ ਜੋ ਗਲੇ, ਬਾਹਵਾਂ ਤੇ ਕੰਨਾਂ ਵਿਚ ਪਹਿਨੇ ਜਾਂਦੇ ਸਨ। ਪੱਥਰ ਤੇ ਟੈਰੀਕੋਟਾਂ ਦੇ ਮਣਕੇ ਸਾਧਾਰਨ ਲੋਕ ਅਤੇ ਅਮੀਰ ਕੀਮਤੀ ਪੱਥਰਾਂ ਤੇ ਸੋਨੇ ਚਾਂਦੀ ਦੇ ਮਣਕੇ ਪਹਿਨਦੇ ਸਨ। ਟੈਕਸਲਾ ਦੀਆਂ ਥੇਹਾਂ ਦੀ ਖ਼ੁਦਾਈ ਵਿਚੋਂ ਕੱਚ ਦੇ ਮਣਕੇ ਆਮ ਨਿਕਲੇ ਹਨ।

(ਮ-77) **ਮਣੀ :**

(ੳ) ਇਕ ਮੋਤੀ ਜੋ ਦੇਵਤਿਆਂ ਨੂੰ ਸਮੁੰਦਰ ਰਿੜਕਣ ਸਮੇਂ ਮਿਲਿਆ।

(ਅ) ਸੱਪ ਦੇ ਸਿਰ ਵਿਚੋਂ ਨਿਕਲਣ ਵਾਲਾ ਚਮਕਦਾ ਮੋਤੀ, ਜੋ ਸੱਪ ਦੇ ਜ਼ਹਿਰ ਨੂੰ ਚੂਸ ਲੈਂਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਜਿਥੇ ਮਣੀ ਹੋਵੇ ਉਥੇ ਸੱਪ ਨਹੀਂ ਹੁੰਦਾ। ਅਥਰਵਵੇਦ ਅਨੁਸਾਰ ਮਣੀ, ਸਭ ਤਰ੍ਹਾਂ ਦੀਆਂ ਬੁਰਾਈਆਂ ਵਿਰੁਧ ਰੱਖ ਜਾਂ ਜੰਤਰ ਹੈ ਅਤੇ ਇਹ ਬਿਜਲੀ ਦੇ ਉਸ ਬਾਣ ਤੁਲ ਹੈ ਜਿਸ ਨੂੰ ਇੰਦਰ ਨੇ ਵਰਿਤ ਵਿਰੁਧ ਵਰਤਿਆ।

(ਮ-78) **ਮਤੱਸਯ ਪੁਰਾਣ :**

ਅਠਾਰਾਂ ਮੁਖੀ ਪੁਰਾਣਾਂ ਵਿਚੋਂ ਇਕ। ਰਵਾਇਤ ਹੈ ਕਿ ਇਸ ਪੁਰਾਣ ਦਾ ਨਾਂ ਮਤੱਸਯ ਪ੍ਰਸਿਧ ਹੋਇਆ ਕਿਉਂਕਿ ਇਸ ਪੁਰਾਣ ਵਿਚ ਦਿਤੀ ਸਾਮਗਰੀ, ਵਿਸ਼ਨੂੰ ਨੇ ਮੱਛੀ (ਮਤੱਸਯ) ਦੇ ਰੂਪ ਵਿਚ ਮਨੂ ਅਗੇ ਉਚਾਰਨ ਕੀਤੀ। ਇਸ ਵਿਚ ਚੌਦਾਂ ਹਜ਼ਾਰ ਤੋਂ ਉੱਪਰ ਸ਼ਲੋਕ ਦਰਜ ਹਨ। ਇਸ ਪੁਰਾਣ ਵਿਚ ਦੂਜੇ ਪੁਰਾਣਾਂ ਵਿਚ ਪ੍ਰਾਪਤ ਸਾਮਗਰੀ ਮਿਸ਼ਰਿਤ ਹੈ। ਮਤੱਸਯ ਪੁਰਾਣ ਦੇ ਕੁਝ ਕਾਂਡ ਇਨ ਬਿਨ ਵਾਯੂ ਪੁਰਾਣ ਨਾਲ ਮਿਲਦੇ ਹਨ, ਜਿਵੇਂ ਮਤੱਸਯ ਦੇ ਕਾਂਡ 47-50 ਤੇ 271-273 ਵਾਯੂ ਪੁਰਾਣ ਦੇ ਕਾਂਡ 96-99 ਨਾਲ ਮੇਲ ਖਾਂਦੇ ਹਨ। ਮਤੱਸਯ ਪੁਰਾਣ ਤੇ ਵਾਯੂ ਪੁਰਾਣ ਦੋਹਾਂ ਦੇ ਸਾਂਝੇ ਅੰਸ਼ ਭਵਿਸ਼ ਪੁਰਾਣ ਵਿਚੋਂ ਲਏ ਗਏ ਹਨ। ਪਰ ਕੁਝ ਵਿਦਵਾਨਾਂ ਦਾ ਮੱਤ ਹੈ ਕਿ ਮਤੱਸਯ ਪੁਰਾਣ ਵਿਚ ਦਿਤੇ ਅਜਿਹੇ ਕਾਂਡ ਵਾਯੂ ਪੁਰਾਣ ਵਿਚੋਂ ਹੀ ਨਕਲ ਕੀਤੇ ਗਏ ਹਨ। ਇਨ੍ਹਾਂ ਦੋਹਾਂ ਪੁਰਾਣਾਂ ਵਿਚ ਮਿਲਦੀਆਂ ਸਾਂਝੀਆਂ ਲਿਖਤਾਂ ਵਿਚ ਜੋ ਅੰਤਰ ਹੈ ਉਸ ਦਾ ਕਾਰਨ ਦੋਹਾਂ ਪੁਰਾਣਾਂ ਵਿਚੋਂ ਆਪੋ ਆਪਣੀ ਪੱਧਰ ਉਤੇ ਸਮੇਂ ਸਮੇਂ ਹੋਏ ਵਾਧੇ ਘਾਟੇ ਹਨ। ਮਤੱਸਯ ਪੁਰਾਣ ਦੇ ਕਈ ਕਾਂਡ ਵਿਸ਼ਨੂੰ ਤੇ ਪਦਮ ਪੁਰਾਣ ਨਾਲ ਵੀ ਮੇਲ ਖਾਂਦੇ ਹਨ। ਇਸ ਪੁਰਾਣ ਦਾ ਕੁਝ ਅੰਸ਼ ਮਹਾਂਭਾਰਤ ਤੋਂ ਵੀ ਲਿਆ ਗਿਆ ਹੈ। ਵਿਸ਼ੇਸ਼ ਕਰ ਕੇ ਹਰਨਾਕਸ਼ ਦੀ ਹਤਿਆ (ਕਾਂਡ 161-163) ਤੇ ਸਾਵਿਤ੍ਰੀ ਦੀ ਕਥਾ (ਕਾਂਡ (208-214) ਅਜਿਹੇ ਮਿਸ਼ਰਨ ਕਾਰਨ ਇਸ ਗ੍ਰੰਥ ਨੂੰ ਪੁਰਾਣਾਂ 'ਚ ਮਹੱਤਵਪੂਰਨ ਸਥਾਨ ਪ੍ਰਾਪਤ ਨਹੀਂ ਹੋ ਸਕਿਆ।

ਮਤੱਸਯ ਪੁਰਾਣ ਦੇ ਬਾਰ੍ਹਵੇਂ ਕਾਂਡ ਵਿਚ ਸੂਰਜ ਵੰਸ਼ੀ ਤੇ ਚੰਦਰ ਵੰਸ਼ੀ ਘਰਾਣਿਆਂ ਦਾ ਵੇਰਵੇ ਨਾਲ ਵਰਨਣ ਹੈ। ਕਾਂਡ 22-24 ਵਿਚ ਬੁਧ ਦੇ ਜਨਮ ਦੀ ਕਥਾ ਮਗਰੋਂ ਉਨ੍ਹਾਂ ਦੀ ਵੰਸ਼ ਦਾ ਵਰਣਨ ਹੈ। ਇਸੇ ਤਰ੍ਹਾਂ 47ਵੇਂ ਕਾਂਡ ਵਿਚ ਯਾਦਵ ਕੁਲ ਦਾ ਵੇਰਵਾ ਹੈ ਜਿਸ ਵਿਚ ਕ੍ਰਿਸ਼ਨ ਜੀ ਹੋਏ ਸਨ।

ਜਿਥੋਂ ਤਕ ਸਿਮਰਤੀ ਗਿਆਨ ਦਾ ਸਬੰਧ ਹੈ, ਮਤੱਸਯ ਪੁਰਾਣ ਵਿਚ (ਯਜਨ) ਯਗ (16-22) ਵਰਤ (ਮ, 7, 54, 57, 60-66, 69-81 ਤੇ 95-101 ਕਾਂਡ) ਦਾਨ ਧਰਮ (53, 82-92 ਕਾਂਡ) ਪਵਿਤਰ ਤੀਰਥਾਂ (13, 22, 103-112, 180-185, 186-194 ਕਾਂਡ) ਨਰਕ (39 ਕਾਂਡ) ਗ੍ਰਹਿ ਯਜਨ (93-94 ਤੇ 228-229 ਕਾਂਡ) ਇਸ਼ਨਾਨ (67, 68, 102) ਪ੍ਰਤਿਸ਼ਠਾ (58-59, 264-270) ਇਸਤ੍ਰੀ ਦੇ ਕਰਤਵ (ਕਾਂਡ 77) ਆਦਿ ਦਾ ਵਰਨਣ ਮਿਲਦਾ ਹੈ। ਪ੍ਰਯਾਗ ਬਨਾਰਸ ਤੇ ਨਰਬਦਾ ਦੀ ਯਾਤ੍ਰਾ ਦਾ ਮਹਾਤਮ ਪਵਿਤਰ ਤੀਰਥਾਂ ਵਾਲੇ ਕਾਂਡ ਵਿਚ ਹੈ। ਕਾਂਡ 274-279 ਵਿਚ 16 ਮਹਾਂ ਦਾਨਾਂ ਦਾ ਵਰਨਣ ਹੈ ਜੋ ਵਿਸ਼ਨੂੰ ਦੀ ਉਪਾਸਨਾ ਲਈ ਜ਼ਰੂਰੀ ਸਮਝੇ ਜਾਂਦੇ ਹਨ।

ਮਤੱਸਯ ਪੁਰਾਣ ਵਿਚ ਹਰਨਾਕਸ਼ ਤੇ ਸਾਵਿਤ੍ਰੀ ਦੀ ਕਥਾ ਵੀ ਦਰਜ ਹੈ।

## (ਮ-79) ਮੰਤਰ :

ਸੰਸਕ੍ਰਿਤ ਦਾ ਸ਼ਬਦ ਮੰਤਰ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ। ਚਾਰ ਵੇਦਾਂ ਵਿਚ ਜਿਤਨੇ ਵੀ ਸ਼ਬਦ, ਤੁਕਾਂ, ਸੂਤਰ ਆਦਿ ਹਨ, ਇਹ ਸਭ ਮੰਤਰ ਅਖਵਾਂਦੇ ਹਨ।

ਜਦੋਂ ਕੋਈ ਗੁਰੂ ਕਿਸੇ ਨਵੇਂ ਸ਼ਿਸ਼ ਨੂੰ ਆਪਣੀ ਸੰਪਰਦਾਇ ਵਿਚ ਦਾਖ਼ਲ ਕਰਦਾ ਹੈ ਤਾਂ ਉਹ ਉਸ ਦੇ ਕਨਾਂ ਵਿਚ ਕੋਈ ਮੰਤਰ ਮਾਰਦਾ ਹੈ। ਇਸ ਨੂੰ ਗੁਰ ਮੰਤਰ ਆਖਿਆ ਜਾਂਦਾ ਹੈ। ਇਸ ਭਾਵ ਵਿਚ ਮੰਤਰ ਦੇ ਅਰਥ ਹੋਏ—ਦੀਖਿਆ ਦੇਣ ਸਮੇਂ ਦਾ ਸੂਤਰ। ਸਿੱਖਾਂ ਵਿਚ ਇਹ ਗੁਰ ਮੰਤਰ ਪ੍ਰਚਲਤ ਹੈ—੧ਓ, ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰ ਪ੍ਰਸਾਦਿ। ਇਸ ਦਾ ਸੰਖੇਪ ਰੂਪ '੧ ਓ ਸਤਿਗੁਰ ਪ੍ਰਸਾਦਿ' ਨੂੰ ਵੀ ਗੁਰ ਮੰਤਰ ਦੇ ਰੂਪ ਵਿਚ ਅਪਣਾ ਲਿਆ ਗਿਆ ਹੈ।

ਮੁਸਲਮਾਨਾਂ ਦਾ ਗੁਰ ਮੰਤਰ ਹੈ—ਬਿਸਮਿਲਾ, ਸਿਬਮਿਲਾਹੀ ਰਹਿਮਾਨ ਉਰ ਰਹੀਮ, ਇਹ ਮੰਤਰ ਬੱਚੇ ਦੇ ਜਨਮ ਸਮੇਂ, ਉਸ ਦੇ ਕੰਨਾਂ ਵਿਚ ਕਾਜ਼ੀ ਮਾਰਦਾ ਹੈ ਤੇ ਉਦੋਂ ਉਹ ਮੁਸਲਮਾਨੀ ਮਤ ਵਿਚ ਦਾਖ਼ਲ ਹੋ ਗਿਆ ਸਮਝਿਆ ਜਾਂਦਾ ਹੈ।

ਹਿੰਦੂਆਂ ਵਿਚ ਗਾਇਤਰੀ ਮੰਤ੍ਰ ਪ੍ਰਸਿਧ ਹੈ—ਓਮ ਮਣੀ ਪਦਮੇ ਹੋਮ, ਇਸ ਮੰਤ੍ਰ ਦਾ ਇਕ ਲੱਖ-ਵਾਰ ਉਚਾਰਨ ਕਰਨ ਵਾਲਾ ਮੁਨੀ ਅਖਵਾਉਂਦਾ ਹੈ।

ਮੰਤਰ ਸ਼ਬਦ ਜਾਦੂ ਟੂਣੇ ਦੇ ਸਬੰਧ ਵਿਚ ਵੀ ਵਰਤਿਆ ਜਾਂਦਾ ਹੈ। ਕੋਈ ਵੀ ਸ਼ਬਦ, ਤੁੱਕ ਜਾਂ ਸੂਤਰ ਜੋ ਕਿਸੇ ਰੋਗ ਨੂੰ ਦੂਰ ਕਰਨ ਲਈ ਜਾਂ ਕਿਸੇ ਨੂੰ ਵਸ ਵਿਚ ਕਰਨ ਲਈ ਵਰਤਿਆ ਜਾਵੇ, ਮੰਤਰ ਅਖਵਾਉਂਦਾ ਹੈ। ਮੰਤਰ ਤੋਂ ਭਾਵ ਜਾਦੂ ਦੇ ਸ਼ਬਦ, ਸੂਤਰ, ਟੂਣੇ ਸਮੇਂ ਵਰਤੇ ਸ਼ਬਦ ਹਨ। ਕੁਝ ਸ਼ਬਦਾਂ ਵਿਚ ਜਾਦੂ ਦੀ ਸ਼ਕਤੀ ਹੁੰਦੀ ਹੈ ਤੇ ਜਦੋਂ ਉਨ੍ਹਾਂ ਸ਼ਬਦਾਂ ਦਾ ਉਚਾਰਨ ਕੀਤਾ ਜਾਂਦਾ ਹੈ ਤੇ ਭਾਵੇਂ ਉਚਾਰਨ ਕਰਨ ਵਾਲਾ ਉਸ ਦੇ ਅਰਥ ਨਾ ਵੀ ਸਮਝੇ, ਲੋੜੀਂਦਾ ਪ੍ਰਭਾਵ ਅਵੱਸ਼ ਪੈਂਦਾ ਹੈ।

ਹਿੰਦੂ ਓਮ ਵਿਚ, ਸਿੱਖ ੧ ਓਅੰਕਾਰ ਵਿਚ ਤੇ ਮੁਸਲਮਾਨ ਬਿਸਮਿੱਲਾ ਸ਼ਬਦ ਵਿਚ ਅਥਾਹ ਸ਼ਕਤੀ ਮੰਨਦੇ ਹਨ ਤੇ ਇਸ ਦੇ ਉਚਾਰਨ ਨਾਲ ਉਹ ਅਥਾਹ ਸ਼ਕਤੀ ਦਾ ਸੰਚਾਰ ਆਪਣੇ ਅੰਦਰ ਫੈਲਦਾ ਮਹਿਸੂਸ ਕਰਦੇ ਹਨ।

## (ਮ-80) ਮੰਤ੍ਰਕ ਗਰਭ :

ਉਹ ਗਰਭ, ਜੋ ਮੰਤਰਾਂ ਦੁਆਰਾ ਕਿਸੇ ਮੰਤ੍ਰੀ ਹੋਈ ਸਾਮਗਰੀ ਦੇ ਪ੍ਰਯੋਗ ਦੁਆਰਾ ਠਹਿਰਿਆ ਹੋਵੇ। ਲੋਕ-ਕਹਾਣੀਆਂ ਵਿਚ ਇਹ ਕਥਾ ਰੂੜ੍ਹੀ ਆਮ ਪ੍ਰਚਲਤ ਹੈ ਕਿ ਕਿਸੇ ਨਿਰਸੰਤਾਨ ਤੀਵੀਂ ਦੇ ਘਰ, ਕਿਸੇ ਸਾਧੂ ਸੰਤ ਜਾਂ ਪੀਰ ਫ਼ਕੀਰ ਵਲੋਂ ਭੇਟ ਕੀਤੀ ਹੋਈ ਵਸਤੂ ਖਾਣ ਨਾਲ ਗਰਭ ਠਹਿਰ ਜਾਂਦਾ ਹੈ, ਰਾਜੇ ਸਲਵਾਨ ਦੀ ਮਾਂ ਕੁੰਤੀ ਨੂੰ ਨਦੀ ਵਿਚ ਰੁੜ੍ਹਦੇ ਜਾਂਦੇ ਫੁੱਲ, ਜਿਸ ਵਿਚ ਕਿਸੇ ਰਿਸ਼ੀ ਦਾ ਵੀਰਜ ਪਿਆ ਸੀ, ਨੂੰ ਸੁੰਘਣ ਨਾਲ ਹੀ ਗਰਭ ਠਹਿਰ ਗਿਆ ਸੀ। ਗੁੱਗੇ ਚੌਹਾਨ ਦੀ ਮਾਂ ਬਾਚਲ ਨੇ ਗੁਰੂ ਗੋਰਖ ਨਾਥ ਤੋਂ ਫਲ ਲਿਆ ਕੇ ਖਾਧਾ ਸੀ ਜਿਸ ਨਾਲ ਉਸ ਨੂੰ ਗਰਭ ਠਹਿਰ ਗਿਆ ਸੀ। ਪੂਰਨ ਭਗਤ ਦੇ ਕਿਸੇ ਅਨੁਸਾਰ ਜਦੋਂ ਪੂਰਨ ਜੋਗੀ ਦੇ ਵੇਸ ਵਿਚ ਸਿਆਲਕੋਟ ਆਇਆ ਤਾਂ ਰਾਜਾ ਸਲਵਾਨ ਤੇ ਲੂਣਾ ਉਸ ਕੋਲ ਪਤਰ ਦੀ ਇਛਾ ਲੈ ਕੇ ਗਏ ਤੇ ਪੂਰਨ ਨੇ ਉਨ੍ਹਾਂ ਨੂੰ ਇਕ ਚਾਵਲ ਦਾ ਦਾਣਾ ਦਿਤਾ, ਜਿਸ ਦੇ ਖਾਣ ਨਾਲ ਲੂਣਾ ਦਾ ਗਰਭ ਠਹਿਰ ਗਿਆ ਅਤੇ ਰਸਾਲੂ ਜੰਮਿਆ।

'ਦਿੱਤਾ ਇਕ ਚਾਵਲ ਇਹ ਚੱਖ ਮਾਤਾ,
ਜੋਧਾ ਪੁੱਤਰ ਤੁਸਾਂ ਘਰ ਹੋਗ ਮਾਤਾ'—ਕਾਦਰਯਾਰ

'ਅੱਧਾ ਭਾਈ ਜਾਗਦਾ' ਲੋਕ-ਕਹਾਣੀ ਵਿਚ ਅੱਧਾ ਅੰਬ ਖਾਣ ਨਾਲ ਅੱਧਾ ਭਾਈ ਜੰਮਿਆ।

ਪੁਰਾਣਾਂ ਵਿਚ ਵੀ ਮੰਤ੍ਰਕ-ਗਰਭ ਦਾ ਵਰਣਨ ਆਉਂਦਾ ਹੈ। ਕੁੰਤੀ ਦੇ ਕੰਨ ਵਿਚ ਸੂਰਜ ਨੇ ਫੂਕ ਮਾਰੀ ਤਾਂ ਉਸ ਦੀ

ਕੁਖੋਂ ਕਰਣ ਦਾ ਜਨਮ ਹੋਇਆ (ਵੇਖੋ : ਕਰਣ)। ਕੁੰਤੀ ਨੇ ਬੇਇਜ਼ਤੀ ਤੋਂ ਡਰਦਿਆਂ ਬੱਚੇ ਨੂੰ ਜਮਨਾ ਵਿਚ ਰੋਹੜ ਦਿਤਾ, ਜਿਥੋਂ ਧ੍ਰਿਤਰਾਸ਼ਟਰ ਦੇ ਰਥਵਾਨ ਨੂੰ ਇਹ ਬੱਚਾ ਮਿਲਿਆ। ਮੰਤ੍ਰੇ ਵਸਤੂ ਨਾਲ ਕਈ ਵਾਰ ਮਰਦਾਂ ਨੂੰ ਗਰਭ ਠਹਿਰ ਜਾਂਦੇ ਹਨ। ਵਿਸ਼ਨੂੰ ਪੁਰਾਣ ਅਨੁਸਾਰ ਯੁਵਨਾਸ਼ਵ ਅਜਿਹਾ ਮੰਤ੍ਰਿਆ ਹੋਇਆ ਕਾਹੜਾ ਪੀ ਗਿਆ, ਜੋ ਉਸ ਦੀ ਤੀਵੀਂ ਵਾਸਤੇ ਸੀ, ਅਖ਼ੀਰ ਯੁਵਨਾਸ਼ਵ ਨੇ ਵੱਖੀ ਵਿਚੋਂ ਲੜਕੇ ਨੂੰ ਜਨਮ ਦਿਤਾ।

### (ਮ-81) ਮੰਤ੍ਰੀ ਹੋਈ ਡੋਰੀ :

ਮੰਤ੍ਰੀ ਹੋਈ ਡੋਰੀ ਨੂੰ ਕਿਸੇ ਸ਼ਖ਼ਸ ਦੇ ਗਲ ਵਿਚ ਬੰਨ੍ਹ ਕੇ ਉਸ ਦਾ ਰੂਪ ਬਦਲਿਆ ਜਾ ਸਕਦਾ ਹੈ (ਵੇਖੋ : ਜਾਦੂ ਦਾ ਧਾਗਾ, ਡੋਰੀ)। ਇਸੇ ਤਰ੍ਹਾਂ ਦੇ ਮੰਤ੍ਰੇ ਹੋਏ ਧਾਗੇ ਨਾਲ ਜਾਦੂਗਰ ਤੀਵੀਆਂ ਨੇ ਭਾਈ ਮਰਦਾਨੇ ਨੂੰ ਭੇਡੂ ਬਣਾ ਦਿਤਾ ਸੀ।

### (ਮ-82) ਮਥਰਾ :

ਹਿੰਦੂਆਂ ਦਾ ਇਕ ਪਵਿਤ੍ਰ ਅਸਥਾਨ, ਜੋ ਕ੍ਰਿਸ਼ਨ ਦੀਆਂ ਲੀਲਾਵਾਂ ਨਾਲ ਸਬੰਧਤ ਹੈ। ਮਥਰਾ ਗੋਕਲ ਤੋਂ ਪੰਜ ਜਾਂ ਛੇ ਮੀਲ ਦੀ ਦੂਰੀ ਤੇ ਸਥਿਤ ਹੈ। ਇਥੇ ਹੀ ਕ੍ਰਿਸ਼ਨ ਦਾ ਜਨਮ ਹੋਇਆ ਸੀ। ਹਿੰਦੂਆਂ ਦੀਆਂ ਪ੍ਰਸਿਧ ਸੱਤ ਪੁਰੀਆਂ ਵਿਚੋਂ ਇਕ ਮਥਰਾ ਹੈ। ਵਿਸ਼ਨੂੰ ਪੁਰਾਣ ਅਨੁਸਾਰ ਰਾਮ ਦੇ ਰਾਜ ਸਮੇਂ ਜਮਨਾ ਦੇ ਤਟ ਉਤੇ ਮਧੂ ਨਾਉਂ ਦੇ ਇਕ ਰਾਖਸ਼ ਦਾ ਪੁਤਰ ਲਵਣ ਰਹਿੰਦਾ ਸੀ। ਸ਼ਤਰੂਘਨ ਨੇ ਉਸ ਨੂੰ ਮਾਰ ਕੇ ਉਸ ਥਾਂ ਉਤੇ ਜੋ ਨਗਰ ਵਸਾਇਆ, ਉਸ ਦਾ ਨਾਉਂ ਮਧੁਰਾ ਰਖਿਆ, ਜੋ ਸਮੇਂ ਨਾਲ ਬਦਲਦਾ ਮਥਰਾ ਪ੍ਰਚਲਤ ਹੋਇਆ।

ਮਥਰਾ ਵਿਚ ਯਦੂ ਵੰਸ਼ ਦਾ ਕਈ ਪੀੜ੍ਹੀਆਂ ਤਕ ਰਾਜ ਰਿਹਾ। ਉਗਰਸੈਨ ਇਸ ਵੰਸ਼ ਦਾ ਅੰਤਮ ਰਾਜਾ ਸੀ।

### (ਮ-83) ਮੱਥਾ ਸੁੰਘਣਾ (ਚੁੰਮਣਾ) :

ਪੁਰਾਣੇ ਜ਼ਮਾਨੇ ਵਿਚ ਪੁਤ੍ਰ ਧੀ ਨੂੰ ਮਿਲਣ ਜਾਂ ਵਿਦਾਈ ਸਮੇਂ ਮੱਥਾ ਸੁੰਘਣ ਦੀ ਰੀਤ ਸੀ, ਕੌਸ਼ੀਤਕੀ ਉਪਨਿਸ਼ਦ ਵਿਚ ਇਸ ਰੀਤ ਵਲ ਸੰਕੇਤ ਮਿਲਦਾ ਹੈ। ਪਰ ਅਜਕਲ ਮੱਥਾ ਸੁੰਘਣ ਦੀ ਥਾਂ ਮੱਥਾ ਚੁੰਮਣ ਦੀ ਰੀਤ ਪ੍ਰਚਲਤ ਹੈ। ਇਹ ਕਿਰਿਆ ਪਿਆਰ ਦੀ ਬੋਧਿਕ ਹੈ।

### (ਮ-84) ਮੱਥਾ ਟੇਕਣਾ :

ਸੰਤਾਂ, ਮਹਾਂਪੁਰਖਾਂ ਤੇ ਕੁੱਲ ਦੇ ਬਜ਼ੁਰਗਾਂ ਨੂੰ ਆਦਰ ਸਤਿਕਾਰ ਦੇਣ ਲਈ ਮੱਥਾ ਟੇਕਣ ਦੀ ਰੀਤ ਹੈ। ਬਜ਼ੁਰਗਾਂ ਦੇ ਅਗੇ ਸਿਰ ਝੁਕਾ ਕੇ ਤੇ ਸੱਜਾ ਹੱਥ ਪੈਰਾਂ ਵਲ ਲਿਜਾ ਕੇ ਝੁਕਣਾ। ਮੱਥਾ ਟੇਕਣਾ ਪੈਰ ਛੁਹਣ ਨੂੰ ਕਿਹਾ ਜਾਂਦਾ ਹੈ। ਪਰ ਸੰਤਾਂ ਤੇ ਮਹਾਪੁਰਖਾਂ ਅਗੇ ਸਿਰ ਨਿਵਾ ਕੇ ਮੱਥਾ ਚਰਨਾਂ ਉਤੇ ਟੇਕਿਆ ਜਾਂਦਾ ਹੈ। ਜੇ ਚਰਨਧੂੜ ਹੋਣ ਤਾਂ ਧਰਤੀ ਉਤੋਂ ਹੀ ਮੱਥਾ ਟੇਕ ਦਿਤਾ ਜਾਂਦਾ ਹੈ। ਮੱਥਾ ਟੇਕਣਾ ਸ਼ਰਧਾ ਤੇ ਨਿਰਮਾਣਤਾ ਦਾ ਪ੍ਰਤੀਕ ਬਣ ਗਿਆ ਹੈ।

ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਰੂਪ ਅਥਵਾ 'ਪ੍ਰਗਟ ਗੁਰਾਂ ਦੀ ਦੇਹ' ਮੰਨ ਕੇ ਮੱਥਾ ਟੇਕਦੇ ਹਨ। ਪਹਿਲਾਂ ਦਰਬਾਰ ਸਾਹਿਬ ਅਗੇ ਖਲੋ ਕੇ ਅਰਦਾਸ ਬੇਨਤੀ ਕੀਤੀ ਜਾਂਦੀ ਹੈ, ਫਿਰ ਸਿਰ ਨੀਵਾਂ ਕਰਕੇ ਦੋਵੇਂ ਗੋਡੇ ਧਰਤੀ ਉਤੇ ਟੇਕੇ ਜਾਂਦੇ ਹਨ ਤੇ ਫਿਰ ਅੱਗੇ ਵਲ ਝੁਕ ਕੇ ਮੱਥਾ ਟੇਕਿਆ ਜਾਂਦਾ ਹੈ।

### (ਮ-85) ਮੱਥੇ ਲਗਾਵਣ :

ਮੁਲਤਾਨ ਤੇ ਲਹਿੰਦੇ ਬਹਾਵਲਪੁਰ ਦੇ ਖੇਤਰ ਵਿਚ ਦੇਸ਼ ਦੀ ਵੰਡ ਤੋਂ ਪਹਿਲਾਂ ਵਸਦੇ ਹਿੰਦੂਆਂ ਵਿਚ ਕੁੜਮਾਈ ਦੇ ਪਾਵਨ ਸਬੰਧ ਨੂੰ ਤੋੜਨ ਦੀ ਇਕ ਰਸਮ। ਬਹਾਵਲਪੁਰ ਦੇ ਹਿੰਦੂਆਂ (ਕਿਰਾੜਾਂ) ਵਿਚ ਇਕ ਅਜੀਬ ਜਿਹਾ ਵਹਿਮ ਪ੍ਰਚਲਤ ਹੈ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਮੰਗਣੀ ਕੇਵਲ ਤਾਂ ਹੀ ਟੁਟ ਸਕਦੀ ਹੈ ਜੇ ਲੜਕਾ ਨਿਪੁੰਸਕ, ਕੋਹੜੀ ਜਾਂ ਅਸਾਧ ਰੋਗ ਵਾਲਾ ਹੋਵੇ। ਦੂਜੀ ਹਾਲਤ ਵਿਚ ਨਹੀਂ। ਜੇ ਲੜਕਾ ਜਾਂ ਲੜਕੀ ਸਖ਼ਤ ਬਿਮਾਰ ਹੋ ਜਾਣ ਤਾਂ ਮੰਗਣੀ ਨੂੰ ਰਦ ਕਰਨ ਲਈ 'ਮੱਥੇ ਲਗਾਵਣ' ਦੀ ਰੀਤ ਕੀਤੀ ਜਾਂਦੀ ਹੈ। ਜੇ ਲੜਕੀ ਮਰਨ ਕੰਢੇ ਹੋਵੇ ਤਾਂ ਉਸ ਦਾ ਮੰਗੇਤਰ ਉਸ ਦੇ ਮੰਜੇ ਕੋਲ ਖਲੋ ਕੇ ਉਸ ਨੂੰ ਕੁਝ ਮਠਿਆਈ ਦੇਂਦਾ ਹੈ ਤੇ ਕਹਿੰਦਾ ਹੈ 'ਹਾਂ ਕਾਦੀ ਮਿਠਾਈ ਘਿੰਨ' ਤੇ ਉਹ ਅਗੋਂ ਜ਼ਰੂਰ ਇਹ ਜਵਾਬ ਦੇਂਦੀ ਹੈ 'ਲਿਆ ਭਿਰਾਵਾ।' ਇਸੇ ਤਰ੍ਹਾਂ ਜੇ ਲੜਕਾ ਸਖ਼ਤ ਬਿਮਾਰ ਹੋਵੇ ਤਾਂ ਲੜਕੀ ਇਹ ਰਸਮ ਕਰਦੀ ਹੈ। ਇਸ ਦੇ ਨਾਲ ਮੰਗਣੀ ਰਦ ਹੋ ਜਾਂਦੀ ਹੈ। ਜੇ ਬਿਮਾਰ ਬਚ ਜਾਵੇ ਤਾਂ ਦੋਵੇਂ ਧਿਰ ਵਿਆਹ ਲਈ ਫਿਰ ਰਾਜ਼ੀ ਹੋਣ ਤੋਂ ਪਹਿਲਾਂ ਨਵੇਂ ਸਿਰੇ ਤੋਂ ਉਨ੍ਹਾਂ ਨੂੰ ਮੰਗਣੀ ਦੀ ਰਸਮ ਅਦਾ ਕਰਨੀ ਪੈਂਦੀ ਹੈ, ਪਰ ਇਹ ਮੰਗਣੀ ਸਾਧਾਰਣ ਕਿਸਮ ਦੀ ਹੁੰਦੀ ਹੈ।

ਮੱਥੇ ਲਗਾਵਣ ਦੀ ਰਸਮ ਬੀਮਾਰ ਵਰ/ਕੰਨਿਆਂ ਦੇ ਘਰ ਹੋਣੀ ਚਾਹੀਦੀ ਹੈ। ਪਰ ਬੀਮਾਰ ਮੁੰਡੇ ਜਾਂ ਕੁੜੀ ਦੇ ਮਾਪੇ ਇਸ ਨੂੰ ਬਦਸ਼ਗਨੀ ਸਮਝ ਕੇ ਆਗਿਆ ਨਹੀਂ ਦੇਂਦੇ ਤੇ ਜੇ ਉਹ ਇਸ ਤਰ੍ਹਾਂ ਆਗਿਆ ਦੇ ਵੀ ਦੇਣ ਤਾਂ ਫਿਰ ਕੋਈ ਹਿੰਦੂ ਉਨ੍ਹਾਂ ਨਾਲ ਰਿਸ਼ਤਾ ਨਹੀਂ ਜੋੜਦਾ। ਇਸ ਲਈ ਮਾਪੇ ਸੁਚੇਤ ਰਹਿੰਦੇ ਹਨ ਤੇ ਕਈ ਵਾਰ ਦੋਵਾਂ ਧਿਰਾਂ ਵਿਚ ਲੜਾਈ ਫ਼ਸਾਦ ਵੀ ਹੋ ਜਾਂਦਾ ਹੈ। ਕਈ

ਵਾਰ ਕੋਈ ਹੋਰ ਰੂਪ ਧਾਰ ਕੇ ਬੀਮਾਰ ਲੜਕੇ ਜਾਂ ਲੜਕੀ ਕੋਲ ਪਹੁੰਚ ਕੇ ਇਹ ਰਸਮ ਸਿਰੇ ਚਾੜ੍ਹਨ ਦਾ ਯਤਨ ਕੀਤਾ ਜਾਂਦਾ ਹੈ ਜਿਵੇਂ ਭੰਗੀ ਬਣ ਕੇ।

ਪਰ ਜੇ ਕਿਸੇ ਤਰ੍ਹਾਂ ਇਹ ਰਸਮ ਸਿਰੇ ਨਾ ਚੜ੍ਹੇ ਤਾਂ ਇਕ ਹੋਰ ਰਸਮ ਜਿਸ ਨੂੰ ਸਵਣ ਕਹਿੰਦੇ ਹਨ, ਨਾਲ ਕੰਮ ਸਾਰਿਆ ਜਾਂਦਾ ਹੈ। ਇਸ ਰਸਮ ਅਨੁਸਾਰ ਮੰਗੇ ਹੋਏ ਲੜਕੇ/ਲੜਕੀ ਲਈ ਮੰਗਣੀ ਤੋੜਨ ਲਈ, ਇਹ ਯਤਨ ਕਾਫ਼ੀ ਹੈ ਕਿ ਉਹ ਬੀਮਾਰ ਬੱਚੇ ਦੇ ਘਰ ਦੀ ਕੰਧ ਦੇ ਨਾਲ ਆਪਣਾ ਮੱਥਾ ਮਾਰੇ। ਇਸ ਮੱਥਾ ਮਾਰਨ ਨੂੰ 'ਸਵਣਾ' ਕਹਿੰਦੇ ਹਨ ਤੇ ਇਹ ਲੜਕੇ ਜਾਂ ਲੜਕੀ ਦੀ ਮ੍ਰਿਤੂ ਦੇ ਚਾਰ ਦਿਨਾਂ ਵਿਚ ਹੋਣੀ ਚਾਹੀਦੀ ਹੈ, ਪਿਛੋਂ ਕੋਈ ਲਾਭ ਨਹੀਂ। ਜੇ ਕੋਈ ਮੱਥੇ ਲਗਾਵਣ ਜਾਂ ਸਵਣ ਦੀ ਰੀਤ ਨਾ ਨਿਭਾ ਸਕੇ ਤਾਂ ਉਹ ਦੂਜੀ ਥਾਂ ਮੰਗਣੀ ਨਹੀਂ ਕਰ ਸਕਦਾ। ਉਸ ਨੂੰ ਚੰਦਰੇ ਗ੍ਰਹਿ ਵਾਲਾ ਬਾਲ ਸਮਝਿਆ ਜਾਂਦਾ ਹੈ, ਪਰ ਜੇ ਇਹ ਰਸਮ ਕਰ ਲਏ ਤਾਂ ਫਿਰ ਉਸ ਦੀ ਮੰਗਣੀ ਸੌਖੀ ਹੀ ਦੂਜੀ ਥਾਂ ਹੋ ਜਾਂਦੀ ਹੈ।

ਮੱਥੇ ਲਗਾਵਣ ਦੀ ਰਸਮ ਮੁਲਤਾਨ ਵਿਚ ਵੀ ਪ੍ਰਚਲਤ ਹੈ, ਇਸ ਰਸਮ ਤੋਂ ਬਿਨਾਂ ਲੜਕਾ ਜਾਂ ਲੜਕੀ ਪਵਿਤਰ ਨਹੀਂ ਸਮਝੇ ਜਾਂਦੇ ਤੇ ਉਹ ਦੂਜੀ ਥਾਂ ਕੁੜਮਾਈ ਨਹੀਂ ਕਰ ਸਕਦੇ।

(ਮ-86) **ਮਦਖੂਲਾ :**

ਕੁਲੂ ਦੇ ਇਲਾਕੇ ਵਿਚ ਵਿਆਹ ਦੀ ਇਕ ਕਿਸਮ; ਕੁਲੂ ਵਿਚ ਜਦੋਂ ਕੋਈ ਮੁਟਿਆਰ ਆਪਣੀ ਮਰਜ਼ੀ ਦੇ ਗਭਰੂ ਨਾਲ ਨਸ ਜਾਂਦੀ ਹੈ ਤਾਂ ਉਹ ਦੋਵੇਂ ਵਿਆਹ ਦੇ ਬੰਧਨ ਵਿਚ ਬੱਝਣ ਲਈ ਜੰਗਲ ਵਿਚ ਕਿਸੇ ਝੀਂਡ ਅਥਵਾ ਝਾੜੀ ਨੂੰ ਅੱਗ ਲਗਾ ਕੇ, ਉਸ ਦੇ ਦੁਆਲੇ ਇਕ ਦੂਜੇ ਦਾ ਹੱਥ ਫੜ ਕੇ ਜਾਂ ਪੱਲਾ ਬੰਨ੍ਹ ਕੇ ਅਠ ਫੇਰੇ ਲੈ ਲੈਂਦੇ ਹਨ। ਇਸ ਵਿਆਹ ਨੂੰ ਝੀਂਡ ਫੂਕ ਜਾਂ ਮਦਖੂਲਾ ਵਿਆਹ ਕਹਿੰਦੇ ਹਨ।

(ਮ-87) **ਮੰਦਰ ਦਾ ਘੰਟਾ :**

ਮੰਦਰ ਵਿਚ ਜਦੋਂ ਵੀ ਕੋਈ ਉਪਾਸ਼ਕ ਪ੍ਰਵੇਸ਼ ਕਰਦਾ ਹੈ ਤਾਂ ਪਹਿਲਾਂ ਉਹ ਘੰਟਾ ਵਜਾਂਦਾ ਹੈ। ਸ਼ਾਸਤਰਾਂ ਵਿਚ ਲਿਖਿਆ ਹੈ ਕਿ ਮੰਦਰ ਵਿਚ ਪ੍ਰਵੇਸ਼ ਸਮੇਂ ਘੰਟਾ ਵਜਾਇਆ ਜਾਵੇ।

ਘੰਟਾ ਅਸਲ ਵਿਚ ਪ੍ਰਤੀਕ ਹੈ ਉਸ ਨਾਦ ਅਥਵਾ ਸ਼ਬਦ ਦਾ, ਜਿਸ ਦੇ ਨਾਲ ਸ੍ਰਿਸ਼ਟੀ ਦਾ ਆਰੰਭ ਹੋਇਆ।

(ਮ-88) **ਮੰਦਰ ਮਹਾਤਮਾ :**

ਇਹ ਗੁੰਬਦਨੁਮਾ ਮੰਦਰ ਡੇਹਰਾ ਬਾਬਾ ਨਾਨਕ ਦੇ ਦੱਖਣ ਵਲ ਫ਼ਤਹਿਗੜ੍ਹ ਚੂੜੀਆਂ ਵਾਲੀ ਸੜਕ ਉਤੇ ਬਣਿਆ ਹੋਇਆ ਹੈ। ਇਸ ਉਪਰ ਸੋਨੇ ਦਾ ਕਲਸ ਹੈ। ਇਸ ਮੰਦਰ ਵਿਚ ਇਕ ਲਕੜੀ ਦੀ ਬਣੀ ਵੱਡੀ ਪਾਲਕੀ ਹੈ, ਇਸੇ ਪਾਲਕੀ ਵਿਚ ਇਕ ਸੰਦੂਕ ਵਿਚ ਮਹਾਤਮਾ ਦੀ ਭਬੂਤੀ ਰਖੀ ਹੋਈ ਹੈ। ਇਹ ਮਹਾਤਮਾ, ਜੋ ਸੰਸਕ੍ਰਿਤ ਦਾ ਵਿਦਵਾਨ ਦਸਿਆ ਜਾਂਦਾ ਹੈ, ਦਾ ਕੋਈ ਨਾਂ ਨਹੀਂ ਜਾਣਦਾ। ਇਹ ਵਿਰਕਤ ਸਾਧੂ ਸਰਦੀਆਂ ਗਰਮੀਆਂ ਦੀ ਰੁੱਤ ਖੁਲ੍ਹੀ ਥਾਂ ਉਤੇ, ਨਿਵਾਸ ਕਰਦਾ ਸੀ ਤੇ ਇਸ ਕੋਈ ਕੁਟੀਆ ਨਹੀਂ ਸੀ ਬਣਾਈ ਹੋਈ। ਕਈ ਸ਼ਰਧਾਲੂਆਂ ਨੇ ਜ਼ਬਰਦਸਤੀ ਇਸ ਨੂੰ ਕਈ ਵਾਰ ਕੁਟੀਆ ਉਸਾਰ ਕੇ ਦਿਤੀ ਪਰ ਹਰ ਵਾਰ ਕੁਟੀਆ ਕਬੂਲਣ ਪਿਛੋਂ ਰਾਤੋ ਰਾਤ ਉਸਨੂੰ ਸਾੜ ਦੇਂਦੇ ਰਹੇ। ਇਸ ਮਹਾਤਮਾ ਦੇ ਸਰੀਰ ਤਿਆਗ ਦੇਣ ਪਿਛੋਂ, ਉਨ੍ਹਾਂ ਦੀ ਕੱਚੀ ਸਮਾਧੀ ਬਣਾਈ ਗਈ, ਪਿਛੋਂ ਮੰਦਰ ਬਣਾਇਆ ਗਿਆ।

ਇਸ ਡੇਰੇ ਦੀ ਗੱਦੀ ਮਹੰਤਣੀਆਂ ਚਲਾਉਂਦੀਆਂ ਹਨ। ਮਹਾਤਮਾ ਜੀ ਤੋਂ ਪਿਛੋਂ ਤਿੰਨ ਮਹੰਤਣੀਆਂ ਹੋਈਆਂ ਹਨ। ਪਹਿਲੀ ਧਾਰਵਾਲੀ ਪਿੰਡ ਦੀ ਇਕ ਵਿਧਵਾ ਬ੍ਰਾਹਮਣੀ ਖੇਮ ਕੌਰ, ਜਿਸ ਦਾ ਨਾਂ ਖਾਮ ਦਾਸ ਰਖਿਆ ਗਿਆ। ਇਸ ਪਿਛੋਂ ਲਛਮਣ ਦਾਸ ਗੱਦੀ ਤੇ ਬਿਰਾਜੀ ਤੇ ਫਿਰ ਮਹੰਤਣੀ ਪ੍ਰਕਾਸ਼ ਦਾਸ ਹੈ। ਮਹੰਤਣੀਆਂ ਪਹਿਲਾਂ ਮਰਦਾਵਾਂ ਬਾਣਾ ਪਹਿਨਦੀਆਂ ਸਨ ਪਰ ਹੁਣ ਨਹੀਂ, ਪਰ ਨਾਂ ਮਰਦਾਂ ਵਾਲੇ ਹੀ ਹਨ।

(ਮ-89) **ਮਦਾਰ :**

ਇਕ ਮੁਸਲਮਾਨ ਫ਼ਕੀਰ, ਜਿਸ ਨੂੰ ਜ਼ਿੰਦਾ ਸ਼ਾਹ ਫ਼ਕੀਰ ਵੀ ਕਿਹਾ ਜਾਂਦਾ ਹੈ। ਗਲਾਸਰੀ (3,43) ਅਨੁਸਾਰ ਸ਼ਾਹ ਮਦਾਰ ਦਾ ਅਸਲੀ ਨਾਉਂ ਬਾਜ਼ੀ ਉਲਦੀਨ ਸ਼ਾਹ ਸੀ ਅਤੇ ਇਹ ਐਲਪੋ ਵਿਚ 1050 ਈ: ਵਿਚ ਪੈਦਾ ਹੋਇਆ। ਇਹ 383 ਸਾਲ ਦੀ ਦੀਰਘ ਆਯੂ ਭੋਗ ਕੇ ਅਵਧ ਵਿਚ ਮਕਨਪੁਰ ਵਿਚ ਮਰਿਆ। ਮਕਨਪੁਰ ਵਿਚ ਮਕਨ ਦੇਉ ਨਾਂ ਦੇ ਰਾਖਸ਼ ਨੂੰ ਸ਼ਾਹ ਮਦਾਰ ਨੇ ਮਾਰ ਕੇ ਨਸਾ ਦਿਤਾ ਸੀ।

ਮਹਾਨ ਕੋਸ਼ (308) ਅਨੁਸਾਰ ਸ਼ੇਖ ਮਦਾਰ ਦਾ ਅਸਲੀ ਨਾਂ ਬਦੀਉਦੀਨ ਸੀ ਅਤੇ ਇਹ ਸ਼ੇਖ਼ ਮੁਹੰਮਦ ਤੈਫ਼ਰੀ ਦਾ ਚੇਲਾ ਸੀ। ਇਨ੍ਹਾਂ ਦਾ ਦੇਹਾਂਤ 20 ਦਸੰਬਰ 1434 ਵਿਚ ਹੋਇਆ। ਇਨ੍ਹਾਂ ਦਾ ਮਕਬਰਾ ਕਨੌਜ ਵਿਚ ਹੈ।

ਸ਼ਾਹ ਮਦਾਰ ਨੂੰ ਜ਼ਿੰਦਾ ਮਦਾਰ ਵੀ ਕਹਿੰਦੇ ਹਨ। ਮਦਾਰ ਪੰਥੀਆਂ ਦਾ ਨਿਸਚਾ ਹੈ ਕਿ ਸ਼ਾਹ ਮਦਾਰ ਅੱਜ ਵੀ ਜ਼ਿੰਦਾ ਹੈ। ਉਹ ਆਪਣੇ ਅਨੁਯਾਈਆਂ ਵਿਚ ਵਿਚਰਦਾ

ਰਹਿੰਦਾ ਹੈ। ਪਰ ਉਸ ਨੂੰ ਕੋਈ ਵੇਖ ਨਹੀਂ ਸਕਦਾ। ਸਾਹ ਲਏ ਬਿਨਾਂ ਜੀਣ ਦੀ ਸ਼ਕਤੀ ਉਸ ਨੂੰ ਮੁਹੰਮਦ ਸਾਹਿਬ ਨੇ ਬਖ਼ਸ਼ੀ।

ਮਦਾਰ ਪੰਥੀ : ਮਦਾਰ ਦੇ ਅਨੁਯਾਈ ਮਦਾਰ ਪੰਥੀ ਨਾਉਂ ਨਾਲ ਪ੍ਰਸਿਧ ਹਨ। ਇਹ ਭਾਵੇਂ ਧਰਮ ਵਜੋਂ ਮੁਸਲਮਾਨ ਹੁੰਦੇ ਹਨ, ਪਰ ਸ਼ਰ੍ਹਾ ਦੇ ਪਾਬੰਦ ਨਹੀਂ ਹੁੰਦੇ। ਇਨ੍ਹਾਂ ਦੀ ਕੋਈ ਖ਼ਾਸ ਧਾਰਮਿਕ ਰੀਤ ਨਹੀਂ।

(ਮ-90) **ਮਦਾਰੀ :**

(ੳ) ਸ਼ਾਹ ਮਦਾਰ ਦੇ ਚੇਲੇ; ਕਿਹਾ ਜਾਂਦਾ ਹੈ ਕਿ ਸ਼ਾਹ ਮਦਾਰ ਦੇ ਚੇਲਿਆਂ ਨੂੰ ਅੱਗ ਨਹੀਂ ਸਾੜਦੀ ਅਤੇ ਨਾ ਹੀ ਸੱਪ ਜਾਂ ਬਿੱਛੂ ਆਦਿ ਜ਼ਹਿਰੀਲੇ ਜੰਤੂ ਕਟਦੇ ਹਨ। ਇਨ੍ਹਾਂ ਵਿਚ ਜ਼ਹਿਰੀਲੇ ਜੰਤੂਆਂ ਦੇ ਡੱਸਣ ਦੀ ਇਲਾਜ ਕਰਨ ਦੀ ਕੁਦਰਤੀ ਸ਼ਕਤੀ ਹੁੰਦੀ ਹੈ (ਗਲਾਸਰੀ 3,43)।

(ਅ) ਪੰਜਾਬ ਵਿਚ ਗਲੀਆਂ ਮਹੱਲਿਆਂ ਵਿਚ ਤਮਾਸ਼ਾ ਵਿਖਾਉਣ ਵਾਲਾ ਇਕ ਫ਼ਿਰਕਾ। ਇਨ੍ਹਾਂ ਕੋਲ ਇਕ ਥੈਲਾ ਹੁੰਦਾ ਹੈ ਜਿਸ ਵਿਚ ਭਾਂਤ ਭਾਂਤ ਦੀਆਂ ਚੀਜ਼ਾਂ ਪਈਆਂ ਹੁੰਦੀਆਂ ਹਨ। ਇਹ ਡੁਗਡੁਗੀ ਵਜਾ ਕੇ ਲੋਕਾਂ ਨੂੰ ਇਕੱਠਾ ਕਰਦੇ ਹਨ ਤੇ ਜਾਦੂ ਦੀਆਂ ਖੇਡਾਂ ਤੇ ਕਰਤਬ ਵਿਖਾਂਦੇ ਹਨ।

ਕਈ ਮਦਾਰੀਆਂ ਕੋਲ ਬੰਦਰਾਂ ਦੀ ਜੋੜੀ ਜਾਂ ਰਿੱਛ ਹੁੰਦਾ ਹੈ। ਇਹ ਬੰਦਰ ਤੇ ਬੰਦਰੀ ਦੇ ਵਿਆਹ ਦਾ ਸਵਾਂਗ ਰਚਾ ਕੇ ਅਤੇ ਰਿੱਛ ਨਾਲ ਘੋਲ ਘੁਲ ਕੇ ਜਾਂ ਰਿੱਛ ਨੂੰ ਨਚਾ ਕੇ ਤਮਾਸ਼ਾ ਵਿਖਾਂਦੇ ਤੇ ਦਰਸ਼ਕਾਂ ਤੋਂ ਪੈਸੇ ਮੰਗਦੇ ਹਨ। ਇਨ੍ਹਾਂ ਕੋਲ ਇਕ ਝੁਰਲੂ ਹੁੰਦਾ ਹੈ, ਜਿਸ ਨਾਲ ਇਹ ਕਈ ਜਾਦੂ-ਤਮਾਸ਼ੇ ਵਿਖਾਂਦੇ ਹਨ।

ਫ਼ਕੀਰਾਂ ਦੀ ਇਕ ਸੰਪਰਦਾਇ ਮਦਾਰੀਆ, ਜੋ ਸ਼ਾਹ ਮਦਾਰ ਦੇ ਉਪਾਸ਼ਕ ਹਨ। ਇਹ ਆਮ ਤੌਰ ਤੇ ਕਾਲੇ ਕਪੜੇ ਪਹਿਨਦੇ ਤੇ ਨਸ਼ਿਆਂ ਦਾ ਸੇਵਨ ਕਰਦੇ ਹਨ।

(ਮ-91) **ਮਧਾਣੀ :**

ਦਹੀਂ ਨੂੰ ਰਿੜਕਣ ਵਾਲਾ ਇਕ ਡੰਡਾ, ਜਿਸ ਨੂੰ ਹੇਠਾਂ ਫੁੱਲ ਦੀ ਸ਼ਕਲ ਦਾ ਚੱਕਰ ਬਣਿਆ ਹੁੰਦਾ ਹੈ। ਇਸ ਨਾਲ ਨੇਤਰਾ ਬੰਨ੍ਹ ਕੇ ਦਹੀਂ ਨੂੰ ਚਾਟੀ ਵਿਚ ਪਾ ਕੇ ਮਥਿਆ ਜਾਂਦਾ ਹੈ। ਦਹੀਂ ਮੱਥਣ ਦੀ ਪਰੰਪਰਾ ਬੜੀ ਹੀ ਪੁਰਾਣੀ ਹੈ ਤੇ ਪੰਜਾਬ ਵਿਚ ਅਜੇ ਵੀ ਉਸੇ ਰੂਪ ਵਿਚ ਪ੍ਰਚਲਤ ਹੈ। ਸਵਾਣੀਆਂ ਸਰਘੀ ਵੇਲੇ ਉਠ ਕੇ ਦੁੱਧ ਰਿੜਕਦੀਆਂ ਤੇ ਮੱਥਣ ਦੀ ਧੁਨੀ ਵਿਚ ਨਾਮ ਦਾ ਜਾਪ ਕਰਦੀਆਂ ਹਨ ਤੇ ਮੱਖਣ ਕੱਢਦੀਆਂ ਹਨ।

(ਮ-92) **ਮਧਾਣੀ ਦਾ ਫੁੱਲ :**

ਇਕ ਤਵੀਤ ਜਿਸ ਨੂੰ ਦੁੱਧ ਰਿੜਕਣ ਲਗਿਆਂ ਮਧਾਣੀ ਨਾਲ ਬੰਨ੍ਹ ਦੇਣ ਨਾਲ ਮੱਖਣ ਬਹੁਤ ਜ਼ਿਆਦਾ ਨਿਕਲਦਾ ਹੈ। ਨਿਸਚਾ ਹੈ ਕਿ ਇਸ ਤਵੀਤ ਦੀ ਸ਼ਕਤੀ ਨਾਲ ਗੁਆਂਢੀਆਂ ਦੀਆਂ ਚਾਟੀਆਂ ਵਿਚੋਂ ਮੱਖਣ ਗੁਪਤ ਢੰਗ ਨਾਲ ਆਪਣੀ ਚਾਟੀ ਵਿਚ ਆ ਜਾਂਦਾ ਹੈ। ਲਹਿੰਦੇ ਪੰਜਾਬ ਵਿਚ ਮਧਾਣੀ ਦੇ ਫੁੱਲ ਦਾ ਆਮ ਰਵਾਜ ਹੈ।

(ਮ-93) **ਮਧੁ :**

(ੳ) ਇਕ ਦੈਂਤ ਜੋ ਵਿਸ਼ਨੂੰ ਦੇ ਕੰਨਾਂ ਵਿਚੋਂ ਪੈਦਾ ਹੋਇਆ। ਮਹਾਂਭਾਰਤ ਅਨੁਸਾਰ ਮਧੁ ਤੇ ਕੈਟਭ ਦੈਂਤ ਵਿਸ਼ਨੂੰ ਦੇ ਕੰਨਾਂ ਵਿਚੋਂ ਉਪਜੇ ਅਤੇ ਬ੍ਰਹਮਾ ਨੂੰ ਜੋ ਅਜੇ ਕਮਲ ਦੀ ਨਾਭੀ ਵਿਚੋਂ ਜੰਮਿਆ ਹੀ ਸੀ, ਖਾਣ ਲਈ ਦੌੜੇ। ਵਿਸ਼ਨੂੰ ਨਿੰਦਰਾ ਅਵਸਥਾ ਤੋਂ ਝਟ ਜਾਗ ਪਏ ਅਤੇ ਉਨ੍ਹਾਂ ਦੋਹਾਂ ਦੈਂਤਾਂ ਨੂੰ ਮਾਰ ਦਿਤਾ। ਹਰੀ ਵੰਸ਼ ਦੀ ਕਥਾ ਅਨੁਸਾਰ ਮਧੁ ਤੇ ਕੈਟਭ ਦੈਂਤ ਦੀ ਮਿਝ ਪਾਣੀ ਵਿਚ ਫੈਲ ਗਈ ਤੇ ਇਸੇ ਨਾਲ ਪ੍ਰਿਥਵੀ ਦੀ ਸਿਰਜਨਾ ਕੀਤੀ ਗਈ। ਇਸੇ ਕਰ ਕੇ ਪ੍ਰਿਥਵੀ ਨੂੰ ਮੇਦਨੀ ਵੀ ਕਿਹਾ ਜਾਂਦਾ ਹੈ।

(ਅ) ਇਕ ਦੈਂਤ ਜੋ ਲਵਣਾਸੁਰ ਦਾ ਪਿਤਾ ਸੀ। ਵਿਸ਼ਨੂੰ ਪੁਰਾਣ ਅਨੁਸਾਰ ਮਧੁ ਦੇ ਪੁਤ੍ਰ ਲਵਣ ਨੂੰ ਰਾਮ ਚੰਦਰ ਦੇ ਭਰਾ ਸ਼ਤਰੂਘਨ ਨੇ ਮਾਰ ਦਿਤਾ ਅਤੇ ਉਸ ਦਾ ਰਾਜ ਭਾਗ, ਜੋ ਮਥਰਾ ਦੇ ਇਲਾਕੇ ਵਿਚ ਸੀ, ਖੋਹ ਲਿਆ। ਉਸ ਨੇ ਇਸ ਨਗਰ ਦਾ ਨਾਂ ਦੈਂਤ ਮਧੁ ਦੇ ਨਾਂ ਤੇ 'ਮਧੁਰਾ' ਰਖਿਆ, ਜੋ ਮਗਰੋਂ ਮਥਰਾ ਬਣ ਗਿਆ।

(ਮ-94) **ਮਧੂ ਮਾਲਤੀ :**

ਇਕ ਪ੍ਰੀਤ-ਕਥਾ ਜੋ ਮਧਕਾਲੀਨ ਸਮਿਆਂ ਵਿਚ ਪੰਜਾਬ ਅਤੇ ਰਾਜਸਥਾਨ ਵਿਚ ਬੜੀ ਪ੍ਰਸਿਧ ਰਹੀ। ਇਸ ਕਥਾ ਨੂੰ ਰਾਜਸਥਾਨੀ ਕਵੀਆਂ ਨੇ ਕਾਵਿ ਰੂਪ ਵਿਚ ਬੰਨ੍ਹਿਆ। ਪੰਜਾਬੀ ਵਿਚ ਇਸ ਕਥਾ ਬਾਰੇ ਕੋਈ ਕਿੱਸਾ ਸਾਡੀ ਨਜ਼ਰ ਵਿਚੋਂ ਨਹੀਂ ਲੰਘਿਆ। ਪਰ ਇਹ ਕਥਾ ਸਾਡੀਆਂ ਲੋਕ-ਕਥਾਵਾਂ ਦਾ ਅੰਗ ਹੈ। ਰਾਜਸਥਾਨੀ ਵਿਚ ਇਸ ਕਥਾ ਦੀ ਸਭ ਤੋਂ ਪੁਰਾਣੀ ਹੱਥ-ਲਿਖਤ ਪ੍ਰਤੀ (ਸਾਹਿਤਯ-ਸੰਮੇਲਨ ਪਰਾਗ) ਦਾ ਲਿਪੀ ਕਾਲ ਸੰਵਤ 1707 ਹੈ। (ਰਾਜਸਥਾਨੀ ਦੇ ਪ੍ਰੇਮਾਖਿਆਨ : ਪਰੰਪਰਾ ਤੇ ਪ੍ਰਗਤੀ ਪੰਨਾ 29)।

ਮੂਲ ਕਥਾ ਇਸ ਪ੍ਰਕਾਰ ਹੈ : ਲੀਲਾਵਤੀ ਦੇ ਰਾਜੇ ਚੰਦਰਸੇਨ ਦੀ ਪੁੱਤਰੀ ਮਾਲਤੀ ਨੂੰ ਰੱਬ ਨੇ ਰਜਵਾਂ ਹੁਸਨ ਦਿਤਾ ਸੀ, ਰਾਜੇ ਦੇ ਮੰਤ੍ਰੀ ਦਾ ਪੁੱਤਰ ਮਧੂ ਵੀ ਬੜਾ ਸੁਘੜ ਤੇ ਰੂਪਵਾਨ ਸੀ। ਇਹ ਦੋਵੇਂ ਇਕੋ ਪਾਠਸ਼ਾਲਾ ਵਿਚ

ਪੜ੍ਹਦੇ ਸਨ। ਦੋਹਾਂ ਵਿਚ ਸੁਭਾਵਕ ਹੀ ਪ੍ਰੇਮ ਜਾਗ ਪਿਆ, ਪਰ ਮਧੂ ਆਪਣੀ ਸਮਾਜਿਕ ਸਥਿਤੀ ਤੋਂ ਜਾਣੂੰ ਸੀ, ਸੋ ਉਸ ਨੇ ਮਾਲਤੀ ਤੋਂ ਦੂਰ ਰਹਿਣ ਲਈ ਉਸ ਪਾਠਸ਼ਾਲਾ ਨੂੰ ਛਡ ਕੇ, ਦੂਜੀ ਵਿਚ, ਜੋ ਰਾਮਸਰੋਵਰ ਦੇ ਘਾਟ ਉਤੇ ਸੀ, ਪੜ੍ਹਨ ਜਾਣ ਲੱਗਾ। ਪਰ ਮਾਲਤੀ ਉਥੇ ਵੀ ਜਾ ਪਹੁੰਚੀ। ਮਾਲਤੀ ਨੇ ਆਪਣੀ ਇਕ ਸਹੇਲੀ ਜੈਤਮਾਲ ਦੀ ਮਦਦ ਨਾਲ, ਮਧੂ ਨੂੰ ਮੰਤ੍ਰਾਂ ਨਾਲ ਵਸ ਕਰਨਾ ਚਾਹਿਆ। ਅਖ਼ੀਰ ਮਧੂ ਨੇ ਮਾਲਤੀ ਅਗੇ ਘੁਟਨੇ ਟੇਕ ਦਿਤੇ ਤੇ ਦੋਹਾਂ ਨੇ ਰਾਮਸਰੋਵਰ ਦੇ ਘਾਟ ਉਤੇ ਗੰਧਰਵ ਵਿਆਹ ਕਰ ਲਿਆ। ਜਦੋਂ ਰਾਜੇ ਨੂੰ ਖ਼ਬਰ ਲੱਗੀ ਤਾਂ ਉਸ ਨੇ ਮਧੂ ਨੂੰ ਮਾਰਨ ਲਈ ਲਸ਼ਕਰ ਭੇਜਿਆ, ਪਰ ਦੈਵੀ ਸਹਾਇਤਾ ਨਾਲ ਮਧੂ ਨੇ ਰਾਜੇ ਦੇ ਲਸ਼ਕਰ ਉਤੇ ਵਿਜੈ ਪਾ ਲਈ। ਲੋਕਾਂ ਵਿਚ ਇਹ ਗੱਲ ਫੈਲ ਗਈ ਕਿ ਮਧੂ ਤੇ ਮਾਲਤੀ 'ਕਾਮ' ਤੇ 'ਰਤੀ' ਦਾ ਅਵਤਾਰ ਹਨ ਤਾਂ ਹੀ ਉਨ੍ਹਾਂ ਵਿਚ ਇਤਨਾ ਪ੍ਰੇਮ ਤੇ ਦੈਵੀ ਸ਼ਕਤੀ ਹੈ। ਰਾਜੇ ਨੇ ਅਖ਼ੀਰ ਦੋਹਾਂ ਦਾ ਵਿਆਹ ਕਰ ਦਿਤਾ।

ਮਧੂ ਮਾਲਤੀ ਦੀ ਕਥਾ ਮਿਰਜ਼ਾ ਸਾਹਿਬਾਂ ਦੀ ਕਥਾ ਨਾਲ ਬਹੁਤ ਸਮਾਨਤਾ ਰਖਦੀ ਹੈ, ਭਾਵੇਂ ਦੋਹਾਂ ਦਾ ਅੰਤ ਭਿੰਨ ਭਿੰਨ ਹੈ ਪਹਿਲੀ ਦਾ ਸੁਖਾਂਤਕ ਤੇ ਦੂਜੀ ਦਾ ਦੁਖਾਂਤਕ। ਇੰਜ ਜਾਪਦਾ ਹੈ ਮਧੂ ਮਾਲਤੀ ਦੀ ਹਿੰਦੂਆਣੀ ਕਥਾ ਪੀਲੂ ਦੇ ਸਮੇਂ ਮੁਸਲਮਾਨੀ ਬੁਰਕਾ ਪਹਿਨ ਕੇ, ਮਿਰਜ਼ਾ ਸਾਹਿਬਾਂ ਵਿਚ ਢਲ ਗਈ ਹੋਵੇ। ਲੋਕ-ਕਹਾਣੀਆਂ ਸਮੇਂ ਨਾਲ ਵਧੇਰੇ ਲੋਕਪ੍ਰਿਯ ਹੋ ਕੇ ਦੰਦ-ਕਥਾਵਾਂ ਵਿਚ ਵਟਦੀਆਂ ਰਹਿੰਦੀਆਂ ਹਨ ਤੇ ਇਹ ਕੋਈ ਨਵੀਂ ਗੱਲ ਨਹੀਂ। ਜੁਗਾਂ ਤੋਂ ਇਹੋ ਵਰਤਾਰਾ ਚਲਿਆ ਆ ਰਿਹਾ ਹੈ।

(ਮ-95) **ਮਨਸਾ ਦੇਵੀ** :

ਹਿੰਦੂਆਂ ਦੀ ਇਕ ਦੇਵੀ, ਜਿਸ ਦੀ ਪੂਜਾ ਹਾੜ ਵਦੀ ਪੰਚਮੀ ਨੂੰ ਕੀਤੀ ਜਾਂਦੀ ਹੈ। ਇਹ ਦੇਵੀ ਕਸ਼ਯਪ ਦੀ ਪੁਤ੍ਰੀ ਤੇ ਸ਼ੇਸ਼ਨਾਗ ਦੀ ਭੈਣ ਮੰਨੀ ਜਾਂਦੀ ਹੈ। ਇਸ ਦੀਆਂ ਚਾਰ ਬਾਹਵਾਂ ਹਨ ਤੇ ਗਲ ਵਿਚ ਸੱਪ ਲਟਕੇ ਹੁੰਦੇ ਹਨ। ਮਨਸਾ ਦੇਵੀ ਕੰਵਲ ਫੁੱਲ ਉਤੇ ਬਿਰਾਜਮਾਨ ਹੁੰਦੀ ਹੈ। ਇਸ ਦਾ ਰੰਗ ਪੀਲਾ ਹੈ। ਇਸ ਦੇਵੀ ਦਾ ਵਾਸਾ ਪਿੱਪਲ ਦੇ ਬਿਛ ਉਤੇ ਹੈ। ਮਨਸਾ ਨਾਂ ਦੇ ਪੌਦੇ ਵਿਚ ਵੀ ਇਹ ਰਹਿੰਦੀ ਮੰਨੀ ਜਾਂਦੀ ਹੈ। ਇਸ ਪੌਦੇ ਨੂੰ ਹਿੰਦੂ ਦੁਸਹਿਰੇ ਦੇ ਤਿਉਹਾਰ ਉਤੇ ਲਗਾਂਦੇ ਹਨ।

ਮਨਸਾ ਦੇਵੀ ਨੂੰ 'ਵਿਸ਼ਹਰਨ' ਵੀ ਕਹਿੰਦੇ ਹਨ, ਇਹ ਜ਼ਹਿਰੀਲੇ ਜੀਵ ਜੰਤਾਂ ਤੋਂ ਰਖਿਆ ਕਰਦੀ ਹੈ। ਇਸ ਦੀ ਪੂਜਾ ਕਰਨ ਵੇਲੇ ਹਿੰਦੂ ਮਿੱਟੀ ਦੇ ਸੱਪ ਬਣਾ ਕੇ ਕੋਲ ਰਖਦੇ ਹਨ। ਇਸ ਨੂੰ ਗੌਰੀ ਤੇ ਪਦਮਾਵਤੀ ਵੀ ਕਿਹਾ ਜਾਂਦਾ ਹੈ।

ਮਹਾਂਭਾਰਤ ਅਨੁਸਾਰ ਮਨਸਾ ਦੇਵੀ ਆਸਤੀਕ ਦੀ ਮਾਂ ਸੀ। ਰਾਜਾ ਜਨਮੇਜਯ ਦੇ ਸਰਪ ਮੇਧ ਸਮੇਂ ਆਸਤੀਕ ਨੇ ਸੱਪਾਂ ਦੀ ਜਾਨ ਬਖ਼ਸ਼ਾਈ।

(ਮ-96) **ਮਨਹਾ** :

ਖੇਤਾਂ ਵਿਚ ਬਾਂਸ ਖੜੇ ਕਰ ਕੇ ਬਣਾਈ ਉੱਚੀ ਥਾਂ ਜਿਥੇ ਖਲੋ ਕੇ ਦੂਰ ਤਕ ਪਸਰੇ ਖੇਤਾਂ ਦੀ ਰਾਖੀ ਕੀਤੀ ਜਾ ਸਕਦੀ ਹੈ। ਮਨਹੇ ਉਤੇ ਖਲੋ ਕੇ ਹੀ ਪੰਛੀਆਂ ਨੂੰ ਖੇਤਾਂ ਵਿਚੋਂ ਉਡਾਣ ਲਈ ਗੁਲੇਲ ਮਾਰੀ ਜਾਂਦੀ ਹੈ।

ਪੰਜਾਬ ਵਿਚ ਜਿਨ੍ਹਾਂ ਇਲਾਕਿਆਂ ਵਿਚ ਆਮ ਹੜ੍ਹ ਆਉਂਦੇ ਹਨ, ਉਥੇ ਹਰ ਘਰ ਅਥਵਾ ਖੇਤ ਨਾਲ ਇਕ ਮਨਹਾ ਬਣਿਆ ਹੁੰਦਾ ਹੈ। ਇਹ ਮਨਹਾ ਬਾਂਸਾਂ ਉਤੇ ਖੜਾ ਕੀਤਾ ਇਕ ਮਜ਼ਬੂਤ ਥੜਾ ਜਿਹਾ ਹੁੰਦਾ ਹੈ। ਜਦੋਂ ਪਾਣੀ ਸਾਰੇ ਪਾਸੇ ਫਿਰ ਜਾਂਦਾ ਹੈ ਤਾਂ ਲੋਕੀਂ ਮਨਹਾ ਉਤੇ ਚੜ੍ਹ ਕੇ ਆਪਣੀ ਤੇ ਘਰ ਦੇ ਸਮਾਨ ਦੀ ਰਖਿਆ ਕਰਦੇ ਹਨ। ਪਛਮੀ ਪੰਜਾਬ ਵਿਚ ਹੜ੍ਹ ਵਾਲੇ ਇਲਾਕੇ ਵਿਚ ਮਨਹੇ ਆਮ ਮਿਲਦੇ ਹਨ ਅਤੇ ਲੋਕੀਂ ਕਈ ਵਾਰ ਕਈ ਕਈ ਹਫ਼ਤੇ ਮਨਹੇ ਉਤੇ ਰਹਿੰਦੇ ਹਨ। ਮਨਹੇ ਦਾ ਜ਼ਿਕਰ ਲੋਕ-ਗੀਤਾਂ ਵਿਚ ਵੀ ਆਉਂਦਾ ਹੈ :

ਮਨਹੇ ਤੇ ਮੈਂ ਖੜੀ ਆਂ
ਮੇਰੇ ਆ ਵੰਝ ਢੋਲੇ ਯਾਰ।
ਇਕ ਤੂੰ ਹੋਵੇਂ ਇਕ ਮਨਹਾ ਹੋਵੇ
ਹੇਠਾਂ ਫਿਰੇ ਪਾਣੀ ਦੀ ਬਾੜ।

(ਮ-97) **ਮਨਹਾਸ** :

ਰਾਜਪੂਤਾਂ ਦਾ ਇਕ ਕਬੀਲਾ; ਮਨਹਾਸ ਸੂਰਜਬੰਸੀ ਹੋਣ ਦਾ ਦਾਅਵਾ ਕਰਦੇ ਹਨ ਅਤੇ ਆਪਣੇ ਆਪ ਨੂੰ ਰਾਮ ਚੰਦਰ ਦੀ ਵੰਸ਼ ਵਿਚੋਂ ਦਸਦੇ ਹਨ। ਇਕ ਰਵਾਇਤ ਅਨੁਸਾਰ ਰਾਮ ਚੰਦਰ ਦੀ ਵੰਸ਼-ਪਰੰਪਰਾ ਵਿਚੋਂ ਇਕ ਪੁਰਖ ਉਕਲਘਰ ਜਾਂ ਅਕਾਲਘਰ ਸਿਆਲਕੋਟ ਵਿਚ ਆ ਕੇ ਵਸਿਆ। ਇਸ ਦਾ ਪੁੱਤਰ ਜਮੂ ਲਾਦਨ, ਜਿਸ ਨੇ ਚੋਖੀ ਨਾਮਣਾ ਖੱਟੀ, ਨੇ ਮਦਰ ਦੇਸ ਦੇ ਰਾਜੇ ਚੰਦਰਹਾਸ 'ਤੇ ਵਿਜੈ ਪ੍ਰਾਪਤ ਕੀਤੀ ਅਤੇ ਜੰਮੂ ਦਾ ਨਗਰ ਵਸਾਇਆ। ਇਸ ਦੀ ਵੰਸ਼ ਵਿਚੋਂ ਮਨਾਂ ਹੰਸ ਨੇ ਵਾਹੀ ਖੇਤੀ ਸ਼ੁਰੂ ਕਰ ਦਿਤੀ ਜਿਸ ਕਰ ਕੇ ਉਸ ਦਾ ਉੱਚਾ ਦਰਜਾ ਘਟ ਗਿਆ ਤੇ ਉਸ ਦੀ ਸੰਤਾਨ ਨੂੰ ਅਨਾਦਰੀ ਨਾਲ ਮਨਹਾਸ ਕਿਹਾ ਜਾਣ ਲੱਗਾ (ਗਲਾਸਰੀ 3, 67)। ਇਕ ਪਰੰਪਰਾ ਅਨੁਸਾਰ ਮਨਹਾਸ ਕਬੀਲੇ ਦੇ ਵਡਿਕੇ ਅਜੁਧਿਆ ਤੋਂ ਸਿਆਲਕੋਟ ਆ ਕੇ ਵਸੇ, ਜਿਥੋਂ ਉਨ੍ਹਾਂ ਨੇ ਜੰਮੂ ਤੇ ਕਸ਼ਮੀਰ

ਉਤੇ ਆਪਣਾ ਰਾਜ ਅਧਿਕਾਰ ਸਥਾਪਿਤ ਕਰ ਲਿਆ, ਪਰ ਇਕ ਦੂਜੀ ਪਰੰਪਰਾ ਅਨੁਸਾਰ ਮਨਹਾਸਾਂ ਦੇ ਵਡਿਕੇ ਪਹਿਲਾਂ ਕਸ਼ਮੀਰ ਆ ਕੇ ਵਸੇ ਤੇ ਮਗਰੋਂ ਉਨ੍ਹਾਂ ਦੀ ਵੰਸ਼ ਜੰਮੂ ਤੇ ਸਿਆਲਕੋਟ ਵਿਚ ਫੈਲੀ। ਇਸ ਕਬੀਲੇ ਦਾ ਪਹਿਲਾ ਨਾਂ 'ਜੰਮਵਾਲ' ਸੀ, ਜੋ ਉਸ ਸ਼ਾਖ਼ ਤਕ ਹੀ ਸੀਮਤ ਰਿਹਾ ਜੋ ਵਾਹੀ ਖੇਤੀ ਨਹੀਂ ਕਰਦੇ, ਵਾਹੀ ਖੇਤੀ ਕਰਨ ਵਾਲੇ ਮਨਹਾਸ ਪ੍ਰਸਿਧ ਹੋਏ।

ਮਨਹਾਸ ਆਪਣੇ ਵਡੇ ਲੜਕੇ ਨੂੰ ਰਾਜਾ ਤੇ ਛੋਟੇ ਨੂੰ ਮੀਆਂ ਕਹਿੰਦੇ ਹਨ ਅਤੇ ਪ੍ਰਨਾਮ ਲਈ 'ਜੈ' ਸ਼ਬਦ ਵਰਤਦੇ ਹਨ। ਇਨ੍ਹਾਂ ਵਿਚ ਵਿਰਸੇ ਦੀ ਵੰਡ 'ਚੂੰਡੇ ਵੰਡ' ਰੀਤ ਅਨੁਸਾਰ ਹੁੰਦੀ ਹੈ।

ਗਲਾਸਰੀ (ਉਹੀ) ਅਨੁਸਾਰ ਮਨਹਾਸ ਪੱਕੀਆਂ ਇੱਟਾਂ ਦੇ ਮਕਾਨਾਂ ਵਿਚ ਰਹਿਣ ਤੋਂ ਗੁਰੇਜ਼ ਕਰਦੇ ਹਨ। ਕੁਝ ਰਸਮਾਂ ਸਮੇਂ ਇਨ੍ਹਾਂ ਵਿਚ ਬਕਰੇ ਦੇ ਸਿਰ ਉਤੇ ਜਲ ਦੀ ਧਾਰ ਪਾਉਣ ਦੀ ਰੀਤ ਹੈ। ਧਾਰਨਾ ਹੈ ਕਿ ਇੰਜ ਕਰਨ ਨਾਲ ਬਕਰਾ ਸਿਰ ਹਿਲਾਂਦਾ ਹੈ ਤੇ ਇਸ ਕਿਰਿਆ ਤੋਂ ਉਨ੍ਹਾਂ ਦੇ ਪਿੱਤਰ ਪ੍ਰਸੰਨ ਹੁੰਦੇ ਹਨ।

ਕੁਝ ਮਨਹਾਸ ਹੁਸ਼ਿਆਰਪੁਰ ਦੀ ਊਨਾ ਤਹਿਸੀਲ ਵਿਚ ਰਹਿੰਦੇ ਹਨ, ਜੋ ਆਪਣੀ ਗੋਤ ਭਾਰਦਵਾਜ ਦਸਦੇ ਹਨ। ਇਨ੍ਹਾਂ ਦੇ ਬ੍ਰਾਹਮਣ ਖਜੂਰ ਡੋਗਰ ਸ਼੍ਰੇਣੀ ਦੇ ਸਾਰਸਵਤ ਹਨ। ਜਦੋਂ ਉਹ ਉੱਚੀ ਸ਼੍ਰੇਣੀ ਵਿਚ ਆਪਣੀਆਂ ਧੀਆਂ ਦੇਂਦੇ ਹਨ ਤਾਂ ਦਹੇਜ ਦੇਂਦੇ ਹਨ। ਪਰ ਜਦੋਂ ਉਹ ਨੀਵੀਂ ਸ਼੍ਰੇਣੀ ਵਿਚੋਂ ਨੂੰਹਾਂ ਲੈਂਦੇ ਹਨ ਤਾਂ ਦਹੇਜ ਲੈਂਦੇ ਹਨ।

ਮਨਹਾਸ ਹਿੰਦੂ ਤੇ ਮੁਸਲਮਾਨ ਦੋਹਾਂ ਜਾਤੀਆਂ ਵਿਚ ਮਿਲਦੇ ਹਨ।

**(ਮ-98) ਮੰਨਣੀ ਅਮਾਵਸ :**

ਕਵਾਰ (ਕੱਤਕ) ਦੇ ਮਹੀਨੇ ਦੀ ਅਮਾਵਸ, ਜੋ ਹਰਿਆਣੇ ਵਿਚ ਮਨਾਈ ਜਾਂਦੀ ਹੈ। ਇਸ ਤਿੱਥ ਨੂੰ ਲੋਕੀਂ ਘਰਾਂ ਵਿਚ ਖੀਰ ਪਕਾਂਦੇ ਜਾਂ ਕੋਈ ਹੋਰ ਮਿਠੇ ਪਕਵਾਨ ਬਣਾਉਂਦੇ ਹਨ। ਹਰਿਆਣੇ ਦੇ ਇਲਾਕੇ ਵਿਚ ਵਸਦੇ ਮਿਊ, ਇਸ ਦਿਨ ਕੋਈ ਕੰਮ ਨਹੀਂ ਕਰਦੇ ਤੇ ਆਪਣੇ ਬਲਦਾਂ ਨੂੰ ਵੀ ਨਹੀਂ ਜੋਤਦੇ। ਮਿਊ ਇਸ ਦਿਨ ਪਿੱਪਲ ਦੇ ਬ੍ਰਿਛ ਨੂੰ ਪਾਣੀ ਦੇਂਦੇ ਹਨ, ਪਰ ਹੁਣ ਉਨ੍ਹਾਂ ਵਿਚ ਪਿੱਪਲ ਨੂੰ ਪਾਣੀ ਦੇਣ ਦੀ ਪ੍ਰਥਾ ਢਿੱਲੀ ਪੈਂਦੀ ਜਾਂਦੀ ਹੈ।

**(ਮ-99) ਮੰਨਤੀ ਤੁਲਾ :**

ਤੁਲਾ ਦਾਨ ਜੋ ਕਿਸੇ ਮੰਨਤ ਅਥਵਾ ਸੁੱਖਣਾ ਵਜੋਂ ਦਿਤਾ ਜਾਵੇ। ਕਈ ਹਿੰਦੂ ਨਿਰਸੰਤਾਨ ਤੀਵੀਆਂ ਦੇਵੀ ਦੇਵਤਿਆਂ ਜਾਂ ਪੀਰਾਂ ਫ਼ਕੀਰਾਂ ਦੀਆਂ ਦਰਗਾਹਾਂ ਉਤੇ ਸੁੱਖਣਾ ਸੁੱਖਦੀਆਂ ਹਨ ਕਿ ਜਦੋਂ ਉਨ੍ਹਾਂ ਦੇ ਘਰ ਬਾਲਕ ਹੋਵੇਗਾ ਉਹ ਉਸ ਦਾ ਤੁਲਾ ਦਾਨ ਦੇਣਗੇ। ਜਦੋਂ ਸੁੱਖਣਾ ਪੂਰੀ ਹੋ ਜਾਂਦੀ ਹੈ ਤਾਂ ਉਹ ਆਪਣੀ ਵਿਤ ਮੂਜਬ ਬਾਲ ਨੂੰ ਗੁੜ, ਸ਼ਕਰ, ਚੀਨੀ, ਜਾਂ ਚਾਂਦੀ ਆਦਿ ਨਾਲ ਤੋਲਦੇ ਹਨ ਤੇ ਇਹ ਸਮਿਗਰੀ ਉਸ ਦੇਵੀ ਦੇਵਤੇ ਜਾਂ ਪੀਰ ਫ਼ਕੀਰ ਨੂੰ ਚੜ੍ਹਾਵੇ ਵਜੋਂ ਦੇਂਦੇ ਹਨ ਜਿਸ ਦੁਵਾਰ ਤੋਂ ਮੰਨਤ ਪੂਰੀ ਹੋਵੇ। ਇਸ ਸਮਿਗਰੀ ਨੂੰ 'ਮੰਨਤੀ ਤੁਲਾ' ਕਿਹਾ ਜਾਂਦਾ ਹੈ।

**(ਮ-100) ਮਨਿਆਰ :**

ਕੱਚ ਦੀਆਂ ਚੂੜੀਆਂ ਆਦਿ ਬਣਾਉਣ ਤੇ ਵੇਚਣ ਵਾਲਾ। ਪੰਜਾਬ ਦੇ ਪਿੰਡਾਂ ਵਿਚ ਮਨਿਆਰ ਫੇਰੀ ਲਾ ਕੇ ਵੰਗਾਂ ਵੇਚਦੇ ਹਨ, ਇਨ੍ਹਾਂ ਨੂੰ ਵਣਜਾਰੇ ਵੀ ਕਿਹਾ ਜਾਂਦਾ ਹੈ। ਪੰਜਾਬਣਾਂ ਨੂੰ ਵੰਗਾਂ ਚੜ੍ਹਾਉਣ ਦਾ ਬੜਾ ਸ਼ੌਕ ਹੈ ਅਤੇ ਅਨੇਕਾਂ ਗੀਤਾਂ ਵਿਚ ਵਣਜਾਰੇ ਦਾ ਜ਼ਿਕਰ ਆਉਂਦਾ ਹੈ।

**(ਮ-101) ਮਨੁੱਖ :**

ਮਨੁੱਖ ਦੀ ਉਤਪਤੀ ਸਭ ਤੋਂ ਪਹਿਲਾਂ ਕਿਵੇਂ ਹੋਈ? ਇਸ ਸਬੰਧ ਵਿਚ ਕੁਝ ਮਿਥਕ ਕਥਾਵਾਂ ਪੰਜਾਬੀ ਵਿਚ ਮਿਲਦੀਆਂ ਹਨ, ਜੋ ਸਾਧਾਰਨ ਹੁੰਦਿਆਂ ਵੀ ਬੜੀਆਂ ਰੌਚਕ ਹਨ। ਇਕ ਕਥਾ ਅਨੁਸਾਰ ਮਨੁੱਖ ਦੀ ਉਤਪਤੀ ਮਿੱਟੀ ਤੋਂ ਹੋਈ। ਪ੍ਰਮਾਤਮਾ ਨੇ ਮਿੱਟੀ ਦੀ ਇਕ ਮੂਰਤੀ ਬਣਾਈ ਤੇ ਆਪਣੇ ਨਾਲੋਂ ਆਤਮਾ ਨੂੰ ਅਲਗ ਕਰ ਕੇ ਕਿਹਾ ਕਿ ਉਹ ਉਸ ਵਿਚ ਦਾਖ਼ਲ ਹੋ ਜਾਵੇ, ਆਤਮਾ ਪਹਿਲਾਂ ਤਾਂ ਮਿੱਟੀ ਦੀ ਮੂਰਤੀ ਵਿਚ ਦਾਖ਼ਦ ਹੋਣ ਤੋਂ ਘਬਰਾਈ ਪਰ ਪ੍ਰਭੂ ਤੋਂ ਇਹ ਬਚਨ ਲੈ ਕੇ ਉਹ ਉਸ ਬੁਤ ਵਿਚੋਂ ਉਸ ਦੀ ਰੂਹ ਨੂੰ ਮੁੜ ਬਾਹਰ ਕਢ ਲਏਗਾ, ਦਾਖ਼ਲ ਹੋ ਗਈ ਤੇ ਇਸ ਤਰ੍ਹਾਂ ਮਨੁੱਖ ਹੋਂਦ ਵਿਚ ਆਇਆ। ਪ੍ਰਭੂ ਨੇ ਆਪਣੇ ਬਚਨ ਨੂੰ ਪਾਲਦਿਆਂ ਹੋਇਆਂ ਜੀਵ ਆਤਮਾ ਨੂੰ ਜਦੋਂ ਸਰੀਰ ਵਿਚੋਂ ਕਢਿਆ ਤਾਂ ਮੌਤ ਨੇ ਜਨਮ ਲਿਆ।

ਬਾਈਬਲ ਅਨੁਸਾਰ ਵੀ ਪਹਿਲਾ ਮਨੁੱਖ 'ਆਦਿਮ' ਮਿੱਟੀ ਦਾ ਬਣਾਇਆ ਗਿਆ ਸੀ ਤੇ ਉਸ ਵਿਚ ਰੱਬ ਨੇ ਜ਼ਿੰਦਗੀ ਫੂਕ ਦਿਤੀ।

ਪੰਜਾਬ ਦੀ ਇਕ ਹੋਰ ਕਥਾ ਅਨੁਸਾਰ ਬੱਚੇ ਪਹਿਲਾਂ ਬ੍ਰਿਛਾਂ ਨਾਲ ਫਲ ਵਾਂਗ ਲਗਿਆ ਕਰਦੇ ਸਨ ਤੇ ਜਿਸ ਨੂੰ ਜਿਹੜਾ ਬੱਚਾ ਚੰਗਾ ਲਗਦਾ ਉਹ ਫਲ ਵਾਂਗ ਬ੍ਰਿਛ ਨਾਲੋਂ ਤੋੜ ਕੇ ਲੈ ਆਉਂਦਾ।

ਪੁਰਾਣਾਂ ਅਨੁਸਾਰ ਮਨੁੱਖ ਜਾਤੀ ਮਨੂ ਦੀ ਔਲਾਦ ਹੈ। ਮਨੂ ਦੀ ਔਲਾਦ ਹੋਣ ਕਰ ਕੇ, ਇਨ੍ਹਾਂ ਦੀ ਸੰਗਿਆ ਮਨੁਸ਼ ਜਾਂ ਮਨੁੱਖ ਬਣੀ।

(ਮ-102) **ਮਨੁੱਖੀ ਬਲੀ :**

ਮਨੁੱਖੀ ਬਲੀ ਦੀ ਪਰੰਪਰਾ ਹਿੰਦੂ ਧਰਮ ਵਿਚ ਬੜੀ ਪੁਰਾਣੀ ਹੈ। ਮੂਲ ਵਿਚ ਇਹ ਆਪਣੀ ਥਾਂ ਕਿਸੇ ਹੋਰ ਜ਼ਿੰਦਗੀ ਦਾ ਦਾਨ ਦੇਣ ਦੇ ਸਿਧਾਂਤ ਉਤੇ ਆਧਾਰਤ ਹੈ। ਦੇਵਤਿਆਂ ਨੂੰ ਤਾਂ ਇਕ ਜਾਨ ਚਾਹੀਦੀ ਹੈ। ਜੇ ਉਨ੍ਹਾਂ ਨੂੰ ਬਦਲੇ ਵਿਚ ਕਿਸੇ ਹੋਰ ਦੀ ਜਾਨ ਮਿਲ ਜਾਵੇ ਤਾਂ ਉਹ ਪ੍ਰਸੰਨ ਹੋ ਜਾਂਦੇ ਮੰਨੇ ਜਾਂਦੇ ਹਨ।

ਪ੍ਰਾਚੀਨ ਕਾਲ ਵਿਚ ਜੇ ਕਦੇ ਕਿਸੇ ਚੀਜ਼ ਦੀ ਨੀਂਹ ਰਖੀ ਜਾਂਦੀ ਤਾਂ ਪਹਿਲਾਂ ਮਨੁੱਖੀ ਬਲੀ ਦਿਤੀ ਜਾਂਦੀ ਸੀ, ਜੋ ਪਿਛੋਂ ਪਸ਼ੂ ਦੀ ਬਲੀ ਦਾ ਰੂਪ ਧਾਰਨ ਕਰ ਗਈ। ਅਜ ਵੀ ਇਹ ਪਰੰਪਰਾ ਚਿੰਨ੍ਹਾਤਮਿਕ ਰੂਪ ਵਿਚ ਪ੍ਰਚਲਤ ਹੈ ਅਤੇ ਨੀਂਹ ਸਮੇਂ ਨਾਰੀਅਲ, ਜੋ ਮਨੁੱਖ ਦੇ ਸਿਰ ਨਾਲ ਮਿਲਦਾ ਜੁਲਦਾ ਹੁੰਦਾ ਹੈ, ਉਤੇ ਸੰਧੂਰ ਮਲ ਕੇ ਨੀਂਹ ਹੇਠ ਰਖਿਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਮਾੜੀ, ਖੂਹ ਜਾਂ ਇਮਾਰਤ ਲੰਮੇ ਸਮੇਂ ਤਕ ਠੀਕ ਹਾਲਤ ਵਿਚ ਰਹਿੰਦੀ ਮੰਨੀ ਜਾਂਦੀ ਹੈ, ਮਨੁੱਖ ਦੀ ਬਲੀ ਦੇਣ ਪਿਛੇ ਇਹ ਵਿਚਾਰ ਕੰਮ ਕਰਦਾ ਹੈ ਕਿ ਉਸ ਮਨੁੱਖ ਦੀ ਪ੍ਰੇਤ-ਆਤਮਾ ਉਸ ਸਥਾਨ ਜਿਸ ਦੀ ਨੀਂਹ ਹੇਠ ਬਲੀ ਦਿਤੀ ਗਈ ਹੈ, ਦੀ ਰਖਿਆ ਕਰਦੀ ਹੈ।

(ਮ-103) **ਮਨੂ :**

ਮਨੂ ਵੈਵਸਵਤ ਸੂਰਜ ਦੇਵਤਾ ਦਾ ਪੁੱਤਰ ਸੀ, ਅਤੇ ਜਦੋਂ ਧਰਤੀ ਉਤੇ ਜਲ ਪਰਲੋ ਆਈ ਸੀ ਤਾਂ ਮਨੂ ਤੋਂ ਸਿਵਾ ਹੋਰ ਸਭ ਜੀਵ ਨਸ਼ਟ ਹੋ ਗਏ। ਸੰਸਾਰ ਦੀ ਅਗਲੀ ਪੀੜ੍ਹੀ ਮਨੂ ਨੇ ਹੀ ਚਲਾਈ।

ਇਹ ਮਨੂ, ਮਨੂਆਂ ਦੀ ਪ੍ਰਣਾਲੀ ਵਿਚ ਸਤਵਾਂ ਸੀ, ਕੁਲ 14 ਮਨੂ ਹਨ ਤੇ ਸੱਤ ਅਜੇ ਹੋਰ ਹੋਣੇ ਹਨ। ਇਨ੍ਹਾਂ ਮਨੂਆਂ ਦੇ ਨਾਂ ਇਹ ਹਨ—ਸਵਾਯੰਭਵ, ਸਵਾਰੋਚਿਸ, ਔਤਮੀ, ਤਾਮਸ, ਰੈਵਤ, ਚਾਕੁਸ਼ਸ਼, ਵੈਵਸਵਤ ਜਾਂ ਸਤਯਵਤ ਸਾਵਰਣ, ਦਕਸ਼ ਸਾਵਰਣ, ਬ੍ਰਹਮ ਸਾਵਰਣ, ਧਰਮ ਸਾਵਰਣ, ਸਾਵਰਣ ਜਾਂ ਰੁਦ੍ਰ ਸਾਵਰਣ, ਰੌਚਯ, ਭੌਤਯ।

ਇਹ ਚੌਦਾਂ ਮਨੂ ਮਾਨਵਤਾ ਦੇ ਮਿਥਹਾਸਕ ਬਜ਼ੁਰਗ ਹਨ ਅਤੇ ਇਹ ਸਾਰੇ ਇਕ ਮਨਵੰਤਰ ਪ੍ਰਿਥਵੀ ਉਤੇ ਰਾਜ ਕਰਦੇ ਹਨ। ਇਕ ਮਨਵੰਤਰ 4,320,000 ਸਾਲਾਂ ਦਾ ਹੁੰਦਾ ਹੈ।

ਸਤਵੇਂ ਮਨੂ ਵੈਵਸਤੇਯ ਨਾਲ ਜਲ ਪਰਲੋ ਦੀ ਮਿਥਹਾਸਕ ਕਥਾ ਸਬੰਧਿਤ ਹੈ। ਇਹ ਕਥਾ ਸ਼ਤਪਥ ਬ੍ਰਾਹਮਣ, ਮਹਾਂਭਾਰਤ ਤੇ ਅਗਨੀ ਪੁਰਾਣ ਆਦਿ ਵਿਚ ਵੀ ਮਿਲਦੀ ਹੈ।

ਸ਼ਤਪਥ ਬ੍ਰਾਹਮਣ ਅਨੁਸਾਰ ਇਕ ਦਿਨ ਮਨੂ ਦੇ ਹੱਥ ਧੋਣ ਲਈ ਜਿਹੜਾ ਪਾਣੀ ਲਿਆਂਦਾ ਗਿਆ, ਉਸ ਵਿਚ ਉਸ ਨੇ ਇਕ ਮੱਛੀ ਵੇਖੀ, ਜਿਸ ਨੇ ਮਨੂ ਨੂੰ ਕਿਹਾ ਕਿ ਉਹ ਉਸ ਨੂੰ ਮਰਨ ਤੋਂ ਬਚਾ ਲਏ ਤੇ ਵੱਟੇ ਵਿਚ ਮੱਛੀ ਨੇ ਉਸ ਨੂੰ ਨਸ਼ਟ ਹੋਣ ਤੋਂ ਬਚਾਣ ਦਾ ਵਾਇਦਾ ਕੀਤਾ। ਜੇ ਮਨੂ ਉਸ ਨੂੰ ਇਕ ਪਾਣੀ ਦੇ ਘੜੇ ਵਿਚ ਰਖੇ ਤੇ ਜਿਵੇਂ ਜਿਵੇਂ ਉਹ ਵਡੀ ਹੁੰਦੀ ਜਾਵੇ ਵਡੇ ਘੜੇ ਵਿਚ ਉਸ ਨੂੰ ਰਖਦਾ ਜਾਵੇ ਤੇ ਅਖ਼ੀਰ ਸਮੁੰਦਰ ਵਿਚ ਪਹੁੰਚਾ ਦੇਵੇ ਤਾਂ ਉਹ ਮਨੂ ਦੀ ਉਸ ਜਲ ਪਰਲੋ ਤੋਂ ਰਖਿਆ ਕਰੇਗੀ, ਜੋ ਛੇਤੀ ਹੀ ਸੰਸਾਰ ਵਿਚ ਆਉਣ ਵਾਲੀ ਸੀ। ਮਨੂ ਨੇ ਇਸੇ ਤਰ੍ਹਾਂ ਕੀਤਾ, ਜਦੋਂ ਮੱਛੀ ਵਡੀ ਹੋ ਗਈ ਤਾਂ ਮਨੂ ਨੇ ਮੱਛੀ ਨੂੰ ਸਮੁੰਦਰ ਵਿਚ ਪਾ ਦਿਤਾ, ਉਦੋਂ ਮੱਛੀ ਨੇ ਫਿਰ ਕਿਹਾ, 'ਇਕ ਬੇੜਾ ਬਣਾ ਤੇ ਜਦੋਂ ਪਾਣੀ ਫੈਲਣ ਲਗੇ ਸਮੁੰਦਰ ਵਿਚ ਆ ਜਾਵੀਂ, ਮੈਂ ਤੈਨੂੰ ਬਚਾ ਲਵਾਂਗੀ।'

ਮਨੂ ਨੇ ਇਸੇ ਤਰ੍ਹਾਂ ਕੀਤਾ, ਜਦੋਂ ਮਹਾਨ ਹੜ੍ਹ ਆਇਆ ਤਾਂ ਮਨੂ ਬੇੜੇ ਵਿਚ ਬਹਿ ਗਿਆ ਤੇ ਬੇੜੇ ਦੀ ਇਕ ਰੱਸੀ ਮੱਛੀ ਦੇ ਸਿੰਗ ਨਾਲ ਬੰਨ੍ਹ ਦਿਤੀ। ਕਈ ਸਾਲਾਂ ਤਕ ਮੱਛੀ ਬੇੜੀ ਨੂੰ ਪਾਣੀ ਵਿਚ ਘੁਮਾਂਦੀ ਰਹੀ ਤੇ ਅਖ਼ੀਰ ਉਹ ਹਿਮਾਲੀਆ ਪਰਬਤ ਦੇ ਉਪਰੋਂ ਲੰਘੀ। ਉਦੋਂ ਮੱਛੀ ਨੇ, ਮਨੂ ਨੂੰ ਇਹ ਬੇੜਾ ਇਕ ਦਰਖ਼ਤ ਨਾਲ ਬੰਨ੍ਹ ਦੇਣ ਤੇ ਪਾਣੀ ਦੇ ਉਤਰਨ ਤਕ ਉਥੇ ਹੀ ਉਡੀਕ ਕਰਨ ਲਈ ਕਿਹਾ। ਜਦੋਂ ਸਾਰਾ ਪਾਣੀ ਉਤਰ ਗਿਆ ਤਾਂ ਮਨੂ ਨੇ ਵੇਖਿਆ ਕਿ ਸੰਸਾਰ ਦੇ ਸਾਰੇ ਜੀਵ ਜੰਤੂ ਸਿਵਾਏ ਉਸ ਦੇ ਆਪਣੇ ਆਪ ਦੇ, ਨਸ਼ਟ ਹੋ ਚੁਕੇ ਸਨ, ਇਕੱਲੇਪਨ ਤੋਂ ਤੰਗ ਪੈ ਕੇ ਮਨੂ ਨੇ ਇਕ ਯੱਗ ਕੀਤਾ ਅਤੇ ਉਸ ਦੀ ਇੱਛਾ ਅਨੁਸਾਰ ਯੱਗ ਵਿਚੋਂ ਇਕ ਤੀਵੀਂ ਨਿਕਲੀ ਜੋ ਮਨੂ ਨੇ ਉਸ ਨੂੰ ਪਤਨੀ ਬਣਾ ਕੇ ਕੋਲ ਰਖ ਲਿਆ ਅਤੇ ਇਨ੍ਹਾਂ ਦੋਹਾਂ ਦੀ ਸੰਤਾਨ ਹੀ ਸ੍ਰਿਸ਼ਟੀ ਉਤੇ ਵਸ ਕੇ ਵਧੀ ਫੁਲੀ।

ਅਗਨੀ ਪੁਰਾਣ ਅਨੁਸਾਰ ਜਦੋਂ ਬ੍ਰਹਮਾ ਦੇ ਹੁਕਮ ਅਨੁਸਾਰ ਸਮੁੰਦਰ ਸਭ ਦਿਸ਼ਾਵਾਂ ਵਲ ਫੈਲ ਕੇ ਸ੍ਰਿਸ਼ਟੀ ਨੂੰ ਨਸ਼ਟ ਕਰਨ ਲੱਗਾ ਤਾਂ ਵੈਵਸਵਤ ਮਨੂ, ਜੋ ਹਿਮਾਲਾ ਪਰਬਤ ਉਤੇ ਰਹਿੰਦਾ ਸੀ ਕਰਿਤਮਾਲਾ ਦਰਿਆ ਵਿਚੋਂ ਦੇਵਤਿਆਂ ਨੂੰ ਪਾਣੀ ਦੇ ਰਿਹਾ ਸੀ ਕਿ ਇਕ ਨਿੱਕੀ ਜਿਹੀ ਮਛਲੀ ਉਸ ਦੇ ਹੱਥਾਂ ਵਿਚ ਆ ਗਈ। ਉਸ ਵੇਲੇ ਉਸ ਨੂੰ ਅਕਾਸ਼ਵਾਣੀ ਹੋਈ ਕਿ ਇਸ ਦੀ ਰਖਿਆ ਕਰੋ। ਇਹ ਮੱਛੀ ਵਧਦੀ ਵਧਦੀ ਬੜੇ ਵਡੇ ਅਕਾਰ ਦੀ ਬਣ ਗਈ। ਮਨੂ ਨੇ ਇਕ ਬੇੜਾ ਬਣਾਇਆ ਤੇ ਆਪਣੇ ਪੁੱਤਰਾਂ ਤੇ ਉਨ੍ਹਾਂ ਦੀਆਂ ਪਤਨੀਆਂ ਤੇ ਰਿਸ਼ੀਆਂ ਤੇ ਹਰ ਜੀਉਂਦੀ ਚੀਜ਼ ਦੇ ਬੀਜ ਨਾਲ ਉਸ ਬੇੜੇ ਵਿਚ ਜਾ ਬੈਠਾ। ਇਹ ਬੇੜਾ ਮੱਛੀ ਦੇ ਸਿਰ ਨਾਲ ਬੰਨ੍ਹ ਦਿਤਾ ਗਿਆ ਤੇ ਇਸ ਤਰ੍ਹਾਂ ਉਹ ਸਾਰੇ ਸੁਰਖਿਅਤ ਰਹੇ।

ਮਹਾਂਭਾਰਤ ਅਨੁਸਾਰ ਮਨੂ ਜਦੋਂ ਇਕ ਦਰਿਆ ਦੇ ਕੰਢੇ ਭਗਤੀ ਕਰ ਰਿਹਾ ਸੀ, ਤਾਂ ਇਕ ਨਿੱਕੀ ਮੱਛੀ ਨੇ ਉਸ ਅਗੇ ਇਕ ਵੱਡੀ ਮੱਛੀ ਤੋਂ ਰਖਿਆ ਕਰਨ ਦੀ ਬੇਨਤੀ

ਕੀਤੀ। ਮਨੂ ਨੇ ਇਸ ਨੂੰ ਬਚਾਇਆ ਤੇ ਇਸ ਨੇ ਮਨੂ ਨੂੰ ਜਲ ਪਰਲੋ ਬਾਰੇ ਦਸਿਆ। ਅਗੋਂ ਉਹੋ ਹੀ ਕਥਾ ਹੈ।

ਸੱਤ ਇਹੋ ਜਿਹੀਆਂ ਜਲ ਪਰਲੋ ਅਜੇ ਹੋਰ ਆਉਣੀਆਂ ਹਨ ਤੇ ਸੱਤ ਹੀ ਮਨੂ ਹੋਰ ਹੋਣੇ ਹਨ।

'ਭਵਿਸ਼ਯ ਪੁਰਾਣ' ਵਿਚ ਲਿਖਿਆ ਹੈ ਕਿ ਵੈਵਸਵਤ ਮਨੂ ਜੋ ਸੁਮੇਰ ਪਰਬਤ ਉਤੇ ਰਹਿੰਦਾ ਸੀ, ਉਸ ਦੇ ਵੀਰਜ ਤੋਂ ਕਕੁਸਤਾ ਰਾਜਾ ਪੈਦਾ ਹੋਇਆ ਜਿਸ ਨੇ ਅਜੁਧਿਆ ਉਤੇ ਰਾਜ ਕੀਤਾ ਤੇ ਜਿਸ ਦੀ ਔਲਾਦ ਇਸ ਇਲਾਕੇ ਵਿਚ ਵੱਸੀ ਤੇ ਫਿਰ ਸਾਰੀ ਸ੍ਰਿਸ਼ਟੀ ਉਤੇ ਫੈਲ ਗਈ।

(ਮ-104) **ਮਮਿਆਈ** :

ਇਕ ਕੀਮਤੀ ਦਵਾਈ, ਜੋ ਪੱਥਰਾਂ ਵਿਚੋਂ ਨਿਕਲਦੀ ਹੈ। ਇਸ ਨੂੰ ਸਿਲਾਜੀਤ ਵੀ ਕਹਿੰਦੇ ਹਨ। ਇਹ ਕਈ ਬੀਮਾਰੀਆਂ ਵਿਚ ਲਾਭਦਾਇਕ ਹੁੰਦੀ ਹੈ ਖ਼ਾਸ ਤੌਰ ਤੇ ਟੁੱਟੀ ਹੱਡੀ ਦੇ ਮੌਲਣ ਵਿਚ ਮਦਦ ਦੇਂਦੀ ਹੈ।

ਮਮਿਆਈ ਬਾਰੇ ਪੱਛਮੀ ਪੰਜਾਬ ਵਿਚ ਕਈ ਅਨੋਖੀਆਂ ਗੱਲਾਂ ਪ੍ਰਚਲਤ ਹਨ। ਇਕ ਧਾਰਨਾ ਹੈ ਕਿ ਇਹ ਦਵਾਈ ਮਨੁੱਖ ਦੇ ਮਗਜ਼ ਤੋਂ ਬਣਾਈ ਜਾਂਦੀ ਹੈ। ਪਠਾਨ ਕਿਸੇ ਆਦਮੀ ਨੂੰ ਉਧਾਲ ਕੇ ਉਸ ਦੇ ਸਿਰ ਵਿਚ ਸੁਰਾਖ਼ ਕਰ ਕੇ, ਉਸ ਨੂੰ ਦਰਖ਼ਤ ਨਾਲ ਪੁੱਠਾ ਲਟਕਾ ਦੇਂਦੇ ਹਨ। ਹੇਠਾਂ ਇਕ ਕੜਾਹੇ ਵਿਚ ਤੇਲ ਉਬਲਣਾ ਧਰ ਦਿਤਾ ਜਾਂਦਾ ਹੈ। ਪੁਠੇ ਲਟਕੇ ਹੋਏ ਆਦਮੀ ਦਾ ਮਗਜ਼ ਥੋੜਾ ਥੋੜਾ ਇਸ ਕੜਾਹੀ ਵਿਚ ਡਿਗਦਾ ਰਹਿੰਦਾ ਹੈ ਤੇ ਭੁਜ ਕੇ ਮਮਿਆਈ ਬਣਦੀ ਹੈ।

(ਮ-105) **ਮਯ** :

ਰਾਮਾਇਣ ਅਨੁਸਾਰ ਇਕ ਦੈਂਤ ਜੋ ਵਿਸ਼ਵਕਰਮਾ ਜਿਤਨਾ ਹੀ ਨਿਪੁੰਨ ਸ਼ਿਲਪਕਾਰ ਸੀ। ਵਿਸ਼ਵਕਰਮਾ ਦੇਵਤਿਆਂ ਦਾ ਉਸਰਈਆ ਸੀ ਤੇ ਮਯ ਦਾਨਵਾਂ ਦਾ। ਮਯ ਵਿਪ੍ਰਚਿਤੀ ਦਾ ਪੁੱਤਰ ਅਤੇ ਰਾਵਣ ਦੀ ਪਤਨੀ ਮੰਦੋਦਰੀ ਦਾ ਪਿਤਾ ਸੀ। ਇਸ ਦਾ ਨਿਵਾਸ ਅਸਥਾਨ ਦੇਵਗਿਰੀ ਸੀ। ਮਹਾਂਭਾਰਤ ਅਨੁਸਾਰ ਇਸ ਨੇ ਪਾਂਡਵਾਂ ਲਈ ਇਕ ਸੁੰਦਰ ਮਹਿਲ ਬਣਾਇਆ ਜਿਸ ਵਿਚ ਜਲ ਥਲ ਦਾ ਭੁਲੇਖਾ ਪਾਉਂਦਾ ਤੇ ਥਲ ਜਲ ਦਾ। ਇਸੇ ਮਹਿਲ ਵਿਚ ਦੁਰਯੋਧਨ ਨੇ ਇਕ ਵਾਰ ਜਲ ਨੂੰ ਸੁੱਕੀ ਜ਼ਮੀਨ ਸਮਝ ਕੇ ਆਪਣੇ ਕਪੜੇ ਭਿਉਂ ਲਏ ਸਨ।

(ਮ-106) **ਮਰਸੀਆ** :

ਉਹ ਗੀਤ ਜਿਸ ਵਿਚ ਕਿਸੇ ਦੀ ਮ੍ਰਿਤੂ 'ਤੇ ਦੁਖ ਤੇ ਸ਼ੋਕ ਪ੍ਰਗਟ ਕੀਤਾ ਗਿਆ ਹੋਵੇ। ਹਜ਼ਰਤ ਅਮਾਮ ਹੁਸੈਨ ਅਤੇ ਦੂਜੇ ਮਹਾਂਪੁਰਖਾਂ (ਅਹਿਲੇ ਬੈਂਤ) ਦੇ ਮਾਤਮ ਵਿਚ ਜੋ ਗੀਤ ਗਾਏ ਜਾਂਦੇ ਹਨ, ਉਨ੍ਹਾਂ ਨੂੰ ਵਿਸ਼ੇਸ਼ ਕਰ ਕੇ ਮਰਸੀਆ ਕਿਹਾ ਜਾਂਦਾ ਹੈ। ਮੁਹੱਰਮ ਦੇ ਦਿਨੀਂ ਤੇ ਖ਼ਾਸ ਤੌਰ ਤੇ ਮੁਹੱਰਮ ਦੇ ਜਲੂਸ ਵਿਚ, ਸ਼ੀਆ ਮੁਸਲਮਾਨਾਂ ਵਿਚ ਮਰਸੀਆ ਪੜ੍ਹਨ ਦੀ ਰੀਤ ਹੈ।

(ਮ-107) **ਮਰਕਾ** :

ਦੈਂਤਾਂ ਦਾ ਇਕ ਪ੍ਰੋਹਿਤ ਜੋ ਸ਼ੁਕ੍ਰ ਦਾ ਪੁਤ੍ਰ ਸੀ। ਇਸ ਦਾ ਪੂਰਾ ਨਾਂ ਅਮਰੀਕ ਸੀ। ਅਮਰੀਕ ਤੇ ਉਸ ਦਾ ਭਰਾ ਸੰਡਾ ਦੋਵੇਂ ਪ੍ਰਹਿਲਾਦ ਨੂੰ ਪੜ੍ਹਾਇਆ ਕਰਦੇ ਸਨ ਇਨ੍ਹਾਂ ਦੋਹਾਂ ਨੂੰ 'ਸੰਡ-ਮਰਕਾ' ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਕਈ ਥਾਈਂ ਸੰਡਾ ਮਰਕਾ ਦਾ ਜ਼ਿਕਰ ਆਇਆ ਹੈ।

(ਮ-108) **ਮਰਘਟ** :

ਸ਼ਮਸ਼ਾਨ ਘਾਟ ਜਿਥੇ ਹਿੰਦੂ ਸਿੱਖ ਆਪਣੇ ਮੁਰਦੇ ਫੂਕਦੇ ਹਨ। ਮਰਘਟ ਆਮ ਤੌਰ ਤੇ ਕਿਸੇ ਨਦੀ, ਤਲਾਬ ਤੇ ਛੱਪੜ ਦੇ ਕੰਢੇ ਹੁੰਦਾ ਹੈ ਤਾਂ ਜੋ ਅਰਥੀ ਨਾਲ ਆਏ ਸੰਗੀ ਦਾਹ ਸੰਸਕਾਰ ਮਗਰੋਂ ਇਸ਼ਨਾਨ ਕਰ ਲੈਣ। ਜੇ ਇਲਾਕੇ ਵਿਚ ਤਲਾਬ ਜਾਂ ਨਦੀ ਨਾ ਹੋਵੇ ਤਾਂ ਕਿਸੇ ਔਝੜ ਵਿਚ ਮਰਘਟ ਬਣਾਇਆ ਜਾਂਦਾ ਹੈ।

(ਮ-109) **ਮਰਣੀ ਕਰਣੀ ਘਾਟ** :

ਬਨਾਰਸ ਵਿਚ ਇਕ ਘਾਟ, ਜਿਥੇ ਸ਼ਿਵ ਦੀ ਪਤਨੀ ਸਤੀ ਦੇ ਕੰਨਾਂ ਦੇ ਕੁੰਡਲ ਡਿਗੇ ਸਨ। ਸਨਾਤਨੀ ਹਿੰਦੂਆਂ ਦਾ ਵਿਚਾਰ ਹੈ ਕਿ ਜਿਸ ਪ੍ਰਾਣੀ ਦੀ ਅੰਤੇਸ਼ਟੀ ਇਸ ਘਾਟ ਤੇ ਹੋਵੇ ਉਹ ਸਿੱਧਾ ਸਵਰਗ ਲੋਕ ਨੂੰ ਜਾਂਦਾ ਹੈ।

(ਮ-110) **ਮਰਵਾਹਾ** :

ਖਤ੍ਰੀਆਂ ਦੀ ਇਕ ਗੋਤ।

(ਮ-111) **ਮਰੀਚੀ** :

ਪਰਜਾਪਤੀਆਂ ਵਿਚੋਂ ਇਕ ਦਾ ਨਾਂ, ਮਰੀਚੀ ਮਹਾਂ ਰਿਸ਼ੀਆਂ ਵਿਚੋਂ ਇਕ ਸੀ। ਇਹ ਬ੍ਰਹਮਾ ਦਾ ਪੁੱਤਰ ਤੇ ਕਸ਼ਯਪ ਦਾ ਪਿਤਾ ਸੀ।

(ਮ-112) **ਮਰੀ ਮਾਈ** :

ਇਕ ਮੰਦ ਭਾਵਨਾ ਵਾਲੀ ਦੇਵੀ ਜੋ ਮਰੀ (ਪਲੇਗ) ਹੈਜ਼ਾ ਤੇ ਹੋਰ ਘਾਤਕ ਰੋਗ ਫੈਲਾਂਦੀ ਹੈ। ਇਸ ਦੇਵੀ ਨੂੰ ਲੋਕ ਆਦਰ ਨਾਲ 'ਮਰੀ ਭਵਾਨੀ' ਵੀ ਕਹਿੰਦੇ ਹਨ। ਪੰਜਾਬ ਵਿਚ ਇਸ ਦੇਵੀ ਨੂੰ ਪਤਿਆਣ ਲਈ ਕਈ ਰੀਤਾਂ

ਕੀਤੀਆਂ ਜਾਂਦੀਆਂ ਹਨ। ਕਾਂਗੜੇ ਵਿਚ ਮਰੀ ਦੀ ਪ੍ਰਸੰਨਤਾ ਲਈ ਪੰਚ ਬਲੀ ਤੇ ਸੱਤ ਬਲੀਆਂ ਦੀਆਂ ਦੋ ਰੀਤਾਂ ਪ੍ਰਚਲਤ ਹਨ। ਪੰਜ ਬਲੀ ਵਿਚ ਪੰਜ ਜੀਆਂ ਦੀ ਬਲੀ ਦਿਤੀ ਜਾਂਦੀ ਹੈ—ਪੇਠਾ, ਬਲਦ, ਕੁੱਕੜ, ਭੇਡ ਤੇ ਬਕਰਾ। ਪੇਠਾ ਮਨੁੱਖੀ ਸਿਰ ਦਾ ਪ੍ਰਤੀਕ ਹੈ ਤੇ ਪੇਠੇ ਦੀ ਬਲੀ ਦਾ ਮਹਾਤਮ ਮਨੁੱਖ ਦੀ ਬਲੀ ਦੇ ਤੁਲ ਮੰਨਿਆ ਜਾਂਦਾ ਹੈ। ਜੇ ਪਸ਼ੂ ਇਕੋ ਝਟਕੇ ਨਾਲ ਨਾ ਮਰੇ ਤਾਂ ਦੇਵੀ ਪ੍ਰਸੰਨ ਨਹੀਂ ਹੁੰਦੀ ਤੇ ਇਹ ਭੇਟ ਕਬੂਲ ਨਹੀਂ ਸਮਝੀ ਜਾਂਦੀ।

ਸੱਤ ਬਲੀ ਵਿਚ ਉਪ੍ਰੋਕਤ ਪੰਜ ਚੀਜ਼ਾਂ ਤੋਂ ਬਿਨਾਂ ਨਰ ਤੇ ਮਾਦਾ ਦੀਆਂ ਦੋ ਮਨੁੱਖੀ ਬਲੀਆਂ ਵੀ ਸ਼ਾਮਲ ਹਨ, ਨਰ ਬਲੀ ਦਾ ਪ੍ਰਾਚੀਨ ਕਾਲ ਵਿਚ ਰਵਾਜ ਸੀ।

ਨੱਟਾਂ ਵਿਚ ਵੀ ਮਰੀ ਮਾਈ ਦੀ ਪੂਜਾ ਦੀ ਪ੍ਰਥਾ ਹੈ। ਜਦੋਂ ਪਿੰਡ ਵਿਚ ਹੈਜ਼ਾ ਜਾਂ ਕੋਈ ਹੋਰ ਘਾਤਕ ਰੋਗ ਫੈਲਦਾ ਹੈ ਤਾਂ ਇਹ ਦੇਵੀ ਨੂੰ ਪੂਜਦੇ ਤੇ ਇਸ ਨੂੰ ਛੋਟੀ ਭੇਡ, ਜਿਸਦਾ ਮੁੰਡਣ ਅਜੇ ਨਾ ਹੋਇਆ ਹੋਵੇ, ਦੀ ਬਲੀ ਦੇਂਦੇ ਹਨ।

ਕਈ ਲੋਕ ਮਰੀ ਭਵਾਨੀ ਦੀ ਪੂਜਾ ਕਰਦੇ ਤੇ ਉਸਦੀ ਮੂਰਤੀ ਬਣਾ ਕੇ ਪਿੰਡ ਦੀਆਂ ਗਲੀਆਂ ਵਿਚ ਉਸ ਦਾ ਜਲੂਸ ਕਢਦੇ ਤੇ ਫਿਰ ਪਿੰਡੋਂ ਬਾਹਰ ਜਾ ਕੇ ਉਸ ਦੀ ਮੂਰਤੀ ਜਲ ਪ੍ਰਵਾਹ ਦੇਂਦੇ ਹਨ। ਲੋਕ-ਨਿਸਚੇ ਅਨੁਸਾਰ ਇਸ ਤਰ੍ਹਾਂ ਕਰਨ ਨਾਲ ਬੀਮਾਰੀ ਪਿੰਡ ਛੱਡ ਕੇ ਨੱਸ ਜਾਂਦੀ ਹੈ। ਮਰੀ ਭਵਾਨੀ ਨੂੰ ਖ਼ੁਸ਼ ਰਖਣ ਲਈ ਕੁੱਕੜ ਤੇ ਬਕਰੇ ਦੀ ਬਲੀ ਵੀ ਦਿਤੀ ਜਾਂਦੀ ਹੈ।

ਮਰੀ ਬਾਰੇ ਕਈ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ। ਕਹਿੰਦੇ ਹਨ ਪੰਜਾਬ ਵਿਚ ਇਕ ਵਾਰ ਜਦੋਂ ਹੈਜ਼ੇ ਦਾ ਰੋਗ ਫੈਲਿਆ ਹੋਇਆ ਸੀ ਤਾਂ ਲੋਕਾਂ ਨੇ ਦੋ ਤੀਵੀਆਂ ਨੂੰ ਦਰਿਆ ਪਾਰ ਕਰਦਿਆਂ ਵੇਖਿਆ। ਜਿਨ੍ਹਾਂ ਵਿਚੋਂ ਇਕ ਤਾਂ ਝੱਟ ਹੀ ਅੱਖੋਂ ਓਝਲ ਹੋ ਗਈ ਪਰ ਦੂਜੀ ਨੇ ਕਿਹਾ ਕਿ ਉਹ ਉੱਤਰ ਵਲ ਜਾ ਰਹੀ ਹੈ। ਲੋਕ ਸਮਝ ਗਏ ਕਿ ਇਹ ਮਰੀ ਮਾਈ ਹੈ ਜੋ ਇਸ ਇਲਾਕੇ ਨੂੰ ਛੱਡ ਕੇ ਇਥੋਂ ਜਾ ਰਹੀ ਹੈ, ਪਰ ਮੰਦੇ ਭਾਗੀਂ ਬੀਮਾਰੀ ਫਿਰ ਦੱਖਣ ਵਿਚ ਫੁਟ ਪਈ।

**(ਮ-113) ਮਰੂੰਡਿਆਂ ਦੀ ਰਸਮ :**

ਮੁਸਲਮਾਨਾਂ ਵਿਚ ਪ੍ਰਚਲਤ, ਬੱਚੇ ਨਾਲ ਸਬੰਧਤ ਇਕ ਰਸਮ। ਜਦੋਂ ਬੱਚਾ ਪੰਜਾਂ ਛੇਆਂ ਮਹੀਨਿਆਂ ਦਾ ਹੁੰਦਾ ਹੈ ਤੇ ਮੁੱਠਾਂ ਖੋਲ੍ਹਣ ਤੇ ਮੀਟਣ ਲਗਦਾ ਹੈ ਤਾਂ ਮਰੂੰਡੇ ਬਣਾ ਕੇ ਗਲੀ ਮਹੱਲੇ ਵਿਚ ਵੰਡੇ ਜਾਂਦੇ ਹਨ। ਇਹ ਮਰੂੰਡੇ ਕਣਕ, ਚਾਵਲ ਜਾਂ ਛੋਲਿਆਂ ਦੇ ਦਾਣੇ ਗੁੜ ਵਿਚ ਰਲਾ ਕੇ ਬਣਾਏ ਜਾਂਦੇ ਹਨ।

**(ਮ-114) ਮਰੁਤ :**

ਵੈਦਿਕ ਮਿਥਿਕ ਅਨੁਸਾਰ ਝੱਖੜ ਤੇ ਵਾਯੂ ਦੇ ਦੇਵਤੇ ਜੋ ਇੰਦਰ ਦੇ ਮਿਤ੍ਰ ਤੇ ਸਾਥੀ ਹਨ। ਇਹ, ਰੌਸ਼ਨੀ ਨਾਲ ਦੱਗ ਦੱਗ ਕਰਦੇ, ਸੋਨੇ ਦੇ ਰਥ ਉਤੇ, ਸਵਾਰੀ ਕਰਦੇ ਹਨ। ਇਨ੍ਹਾਂ ਨੂੰ ਲੋਹੇ ਦੇ ਖੋਲ ਪਹਿਨੀ, ਹਵਾ 'ਤੇ ਸਵਾਰ, ਨੇਜ਼ਿਆਂ ਨਾਲ ਸ਼ਸ਼ੋਭਤ ਪੇਸ਼ ਕੀਤਾ ਜਾਂਦਾ ਹੈ। ਇਹ ਬਿਜਲੀ ਦੀ ਚਮਕ ਤੇ ਗਰਜ ਨਾਲ ਲੈਸ ਹਨ। ਇਨ੍ਹਾਂ ਦੀ ਗਿਣਤੀ ਕਿਧਰੇ 21 ਕਿਧਰੇ 27 ਅਤੇ ਕਿਧਰੇ 180 ਦਸੀ ਗਈ ਹੈ।

ਇਨ੍ਹਾਂ ਦੀ ਉਤਪਤੀ ਬਾਰੇ ਕਈ ਕਥਾਵਾਂ ਮਿਲਦੀਆਂ ਹਨ। ਕਿਧਰੇ ਇਹ ਰੁਦਰ ਦੇ ਪੁੱਤਰ ਮੰਨੇ ਜਾਂਦੇ ਹਨ, ਕਿਧਰੇ ਇੰਦਰ ਦੇ ਤੇ ਕਿਧਰੇ ਪ੍ਰਿਥਵੀ ਦੇ। ਰਾਮਾਇਣ ਅਨੁਸਾਰ ਇਨ੍ਹਾਂ ਦੀ ਉਤਪਤੀ ਦਿਤੀ ਦੇ ਇਕ ਅਣਜੰਮੇ ਬੱਚੇ ਤੋਂ ਹੋਈ। ਜਿਸ ਦੇ ਇੰਦਰ ਨੇ ਆਪਣੇ ਵਜਰ ਨਾਲ 49 ਟੁਕੜੇ ਕਰ ਦਿਤੇ ਸਨ। ਭਾਗਵਤ ਅਨੁਸਾਰ ਦਿਤੀ ਨੇ ਆਪਣੇ ਪਤੀ ਕਸ਼ਯਪ ਦੀ ਪ੍ਰੇਰਨਾ ਤੇ ਅਜਿਹਾ ਕਰੜਾ ਵਰਤ ਧਰਿਆ ਜਿਸ ਤੋਂ ਇੰਦਰ 'ਤੇ ਵਿਜੈ ਪਾਉਣ ਵਾਲਾ ਪੁਤ੍ਰ ਜੰਮੇ। ਇੰਦਰ ਨੇ ਇਸ ਨੂੰ ਗਰਭ ਵਿਚ ਹੀ ਮਾਰਨ ਦਾ ਫ਼ੈਸਲਾ ਕੀਤਾ ਅਤੇ ਸੇਵਕ ਦਾ ਰੂਪ ਧਾਰ ਕੇ ਦਿਤੀ ਦੀ ਸੇਵਾ ਕਰਨ ਲੱਗਾ। ਇਕ ਦਿਨ ਦਿਤੀ ਜੂਠੇ ਮੂੰਹ ਸੌਂ ਗਈ। ਇੰਦਰ ਨੇ ਇਸ ਸਮੇਂ ਨੂੰ ਸ਼ੁਭ ਜਾਣ ਕੇ ਸੂਖਮ ਰੂਪ ਧਾਰ ਕੇ ਦਿਤੀ ਦੇ ਉਦਰ ਵਿਚ ਚਲਾ ਗਿਆ ਅਤੇ ਆਪਣੇ ਵਜਰ ਨਾਲ ਗਰਭ ਦੇ 49 ਟੁਕੜੇ ਕਰ ਦਿਤੇ, ਪਰ ਤਪ ਤੇ ਤੇਜ ਸਦਕਾ ਇਹ ਟੁਕੜੇ ਮਰੇ ਨਹੀਂ, ਸਗੋਂ ਇਨ੍ਹਾਂ ਵਿਚ ਜਿੰਦ ਧੜਕਦੀ ਰਹੀ ਤੇ ਇਹ ਰੋ ਕੇ ਇੰਦਰ ਨੂੰ ਕਹਿਣ ਲਗੇ, "ਬਸ ਹੋਰ ਨਾ ਮਾਰੋ।" ਇੰਦਰ ਨੇ ਤਰਸ ਖਾ ਕੇ ਆਖਿਆ, 'ਮਾਰੁਤੇ ਨਾ ਰੋ', ਇਸ ਉਤੇ ਇਨ੍ਹਾਂ ਦਾ ਨਾਂ ਮਾਰੁਤ ਪੈ ਗਿਆ। ਇੰਦਰ ਇਨ੍ਹਾਂ 49 ਮਾਰੁਤ ਨੂੰ ਗਰਭ ਤੋਂ ਬਾਹਰ ਲੈ ਆਇਆ ਅਤੇ ਉਹ ਇਸ ਦੇ ਸਾਥੀ ਬਣ ਗਏ। ਇਕ ਹੋਰ ਕਥਾ ਅਨੁਸਾਰ ਪਾਰਬਤੀ ਦੇ ਕਹਿਣ ਤੇ ਸ਼ਿਵ ਨੇ ਮਾਸ ਦੇ ਟੁਕੜਿਆਂ ਨੂੰ ਬਾਲਕਾਂ ਵਿਚ ਬਦਲ ਦਿਤਾ। ਸ਼ਿਵ ਨੇ ਇਨ੍ਹਾਂ ਨੂੰ ਇਕੋ ਸ਼ਕਲ ਤੇ ਰੂਪ ਨਕਸ਼ ਦੇ ਕੇ, ਪਾਰਬਤੀ ਨੂੰ ਪੁੱਤਰਾਂ ਵਜੋਂ ਬਖ਼ਸ਼ਿਆ, ਜਿਸ ਕਰ ਕੇ ਇਨ੍ਹਾਂ ਨੂੰ ਰੁਦ੍ਰ (ਸ਼ਿਵ) ਦੇ ਪੁੱਤਰ ਕਿਹਾ ਜਾਂਦਾ ਹੈ।

**(ਮ-115) ਮਲਊਨ :**

ਧ੍ਰਿਕਾਰੇ ਹੋਏ ਸ਼ੈਤਾਨ ਦਾ ਇਕ ਨਾਂ। ਜਦੋਂ ਖ਼ੁਦਾ ਨੇ ਆਦਮ ਨੂੰ ਮਿੱਟੀ ਤੋਂ ਰਚ ਕੇ ਸਭ ਫ਼ਰਿਸ਼ਤਿਆਂ ਨੂੰ ਹੁਕਮ ਦਿਤਾ ਕਿ ਉਹ ਸਭ ਆਦਮ ਅਗੇ ਸਿਜਦਾ ਕਰਨ, ਤਾਂ ਸ਼ੈਤਾਨ ਨੇ ਇਹ ਹੁਕਮ ਮੰਨਣ ਤੋਂ ਇਨਕਾਰ ਕਰ ਦਿਤਾ।

ਇਸੇ ਗੱਲ 'ਤੇ ਖ਼ੁਦਾ ਨੇ ਸ਼ੈਤਾਨ ਨੂੰ ਮਲਊਨ (ਧ੍ਰਿਕਾਰਿਆ) ਕਿਹਾ ਤੇ ਬਹਿਸ਼ਤ ਵਿਚੋਂ ਨਿਕਲ ਜਾਣ ਦਾ ਹੁਕਮ ਦਿਤਾ। ਉਦੋਂ ਤੋਂ ਸ਼ੈਤਾਨ ਨੂੰ ਮਲਊਨ ਕਿਹਾ ਜਾਣ ਲੱਗਾ (ਵੇਖੋ : ਸ਼ੈਤਾਨ)।

(ਮ-116) **ਮਲਕ** :

(ੳ) ਮੌਤ ਦਾ ਫ਼ਰਿਸ਼ਤਾ, ਮਲਕੁਲਮੌਤ; ਇਸ ਦਾ ਅਸਲੀ ਨਾਂ ਅਜ਼ਰਾਈਲ ਹੈ (ਵੇਖੋ : ਅਜ਼ਰਾਈਲ)।

(ਅ) ਇਕ ਉਪਾਧੀ ਜੋ ਕਈ ਖਤ੍ਰੀ ਆਪਣੇ ਨਾਂ ਨਾਲ ਵਰਤਦੇ ਹਨ।

(ੲ) ਕਈ ਮੁਸਲਮਾਨ ਜੱਟ ਤੇ ਰਾਜਪੂਤ ਵੀ ਆਪਣੇ ਨਾਂ ਨਾਲ ਮਲਕ ਦੀ ਉਪਾਧੀ ਵਰਤਦੇ ਹਨ।

(ਮ-117) **ਮਲਕ ਮੁਰੀਦ ਅਤੇ ਚੰਦ੍ਰਹੜਾ ਸੋਹੀਆ** :

ਮੁਗ਼ਲ ਸਮਰਾਟ ਅਕਬਰ ਦੇ ਸਮੇਂ ਦੋ ਮੁਨਸਬਦਾਰ ਮੁਰੀਦ ਤੇ ਚੰਦ੍ਰਹੜਾ ਨਾਂ ਦੇ ਹੋਏ। ਇਹ ਦੋਵੇਂ ਜ਼ਾਤ ਦੇ ਰਾਜਪੂਤ ਸਨ। ਮੁਰੀਦ ਨੂੰ 'ਮਲਕ' ਦਾ ਖ਼ਿਤਾਬ ਮਿਲਿਆ ਹੋਇਆ ਸੀ, ਜਿਸ ਕਰ ਕੇ ਉਸ ਨੂੰ ਮਲਕ ਮੁਰੀਦ ਕਿਹਾ ਜਾਂਦਾ ਸੀ। ਚੰਦ੍ਰਹੜਾ ਦੀ ਜੱਦੀ ਅੱਲ 'ਸੋਹੀਆ' ਸੀ, ਇਸ ਲਈ ਉਹ ਚੰਦ੍ਰਹੜਾ ਸੋਹੀਆ ਦੇ ਨਾਂ ਨਾਲ ਪ੍ਰਸਿਧ ਸੀ। ਇਹ ਦੋਵੇਂ ਮੁਨਸਬਦਾਰ ਉਪਰੋਂ ਤਾਂ ਮਿਤ੍ਰ ਸਨ ਪਰ ਵਿਚੋਂ ਦੋਵੇਂ ਇਕ ਦੂਜੇ ਨਾਲ ਦੁਸ਼ਮਨੀ ਰਖਦੇ ਸਨ।

ਇਕ ਵਾਰ ਸਰਹੱਦ ਵਿਚ ਬਗ਼ਾਵਤ ਹੋ ਗਈ ਅਤੇ ਅਕਬਰ ਨੇ ਮਲਕ ਮੁਰੀਦ ਨੂੰ ਬਾਗ਼ੀਆਂ ਨੂੰ ਸੋਧਣ ਅਤੇ ਉਨ੍ਹਾਂ ਤੋਂ ਜੁਰਮਾਨਾ ਤੇ ਹੋਰ ਕਰ ਵਸੂਲ ਕਰਨ ਲਈ ਭੇਜਿਆ। ਮਲਕ ਮੁਰੀਦ ਬੜਾ ਬਹਾਦਰ ਸੂਰਮਾ ਸੀ। ਬਾਗ਼ੀਆਂ ਨੇ ਝਟ ਹਥਿਆਰ ਸੁਟ ਦਿਤੇ ਤੇ ਜੁਰਮਾਨਾ ਵੀ ਭਰ ਦਿਤਾ। ਮਲਕ ਮੁਰੀਦ ਨੇ ਇਹ ਜੁਰਮਾਨੇ ਦਾ ਰੁਪਿਆ ਦਿੱਲੀ ਭੇਜ ਦਿਤਾ ਤੇ ਆਪ ਬੰਦੋਬਸਤ ਕਰਨ ਲਈ ਉਥੇ ਹੀ ਠਹਿਰ ਗਿਆ।

ਕੁਝ ਸਮਾਂ ਲੰਘ ਗਿਆ। ਮਲਕ ਮੁਰੀਦ ਉਦੋਂ ਦੇ ਬੰਦੋਬਸਤ ਨੂੰ ਠੀਕ ਕਰਨ ਵਿਚ ਇਤਨਾ ਰੁੱਝਾ ਰਿਹਾ ਕਿ ਵੇਲੇ ਸਿਰ ਮਾਮਲਾ ਵਸੂਲ ਕਰ ਕੇ ਦਿੱਲੀ ਨਾ ਭੇਜ ਸਕਿਆ। ਚੰਦ੍ਰਹੜਾ ਸੋਹੀਆ ਨੇ ਆਪਣੇ ਮਿਤ੍ਰਾਂ ਦੋਸਤਾਂ ਰਾਹੀਂ ਬਾਦਸ਼ਾਹ ਤਕ ਇਹ ਗੱਲ ਪਹੁੰਚਾ ਦਿਤੀ ਕਿ ਮਲਕ ਮੁਰੀਦ ਬਾਗ਼ੀ ਹੋ ਗਿਆ ਹੈ ਤੇ ਆਪਣੀ ਸ਼ਕਤੀ ਸੰਗਠਤ ਕਰ ਰਿਹਾ ਹੈ ਇਸ ਲਈ ਇਾਪ ਨੂੰ ਸੋਧਣ ਲਈ ਚੰਦ੍ਰਹੜਾ ਸੋਹੀਆ ਨੂੰ ਭੇਜਿਆ ਜਾਵੇ।

ਅਕਬਰ ਨੇ ਇਸੇ ਤਰ੍ਹਾਂ ਕੀਤਾ। ਚੰਦ੍ਰਹੜਾ ਸੋਹੀਆ ਆਪਣੀ ਫ਼ੌਜ ਲੈ ਕੇ ਮਲਕ ਮੁਰੀਦ ਕੋਲ ਪਹੁੰਚਿਆ ਤਾਂ ਉਸ ਦਾਉ ਪੇਚ ਨਾਲ ਕੰਮ ਸਾਰਨਾ ਚਾਹਿਆ ਤੇ ਮਲਕ ਮੁਰੀਦ ਅਗੇ ਮਿਤ੍ਰਤਾ ਪ੍ਰਗਟਾਣ ਲੱਗਾ। ਪਰ ਮਲਕ ਮੁਰੀਦ ਦੇ ਸੂਹੀਆਂ ਨੇ ਵੀ ਸਾਰੀ ਗੱਲ ਉਸ ਨੂੰ ਦੱਸ ਦਿਤੀ ਸੀ। ਇਸ ਲਈ ਉਹ ਲੜਨ ਲਈ ਤਿਆਰ ਹੋ ਗਿਆ।

ਦੁਹਾਂ ਵਿਚ ਬੜੀ ਲਹੂ ਵੀਟਣੀ ਲੜਾਈ ਹੋਈ। ਅਨੇਕਾਂ ਸਿਪਾਹੀ ਮਾਰੇ ਗਏ। ਪਰ ਮਲਕ ਮੁਰੀਦ ਤੇ ਚੰਦ੍ਰਹੜਾ ਸੋਹੀਆ ਦੋਵੇਂ ਬੜੇ ਬਹਾਦਰ ਤੇ ਅਣਖੀ ਸੂਰਮੇ ਸਨ ਤੇ ਯੁਧ ਵਿਦਿਆ ਵਿਚ ਬੜੇ ਮਾਹਿਰ ਸਨ, ਇਸ ਲਈ ਦੋਵੇਂ ਅੜੇ ਰਹੇ। ਮਾਲੀ ਤੇ ਜਾਨੀ ਨੁਕਸਾਨ ਕਾਫ਼ੀ ਹੋਣ ਕਰ ਕੇ ਅਖੀਰ ਚੰਦ੍ਰਹੜਾ ਸੋਹੀਆ ਨੇ ਮਲਕ ਮੁਰੀਦ ਨੂੰ ਚਿੱਠੀ ਲਿਖੀ ਕਿ ਇਸ ਤਰ੍ਹਾਂ ਸਿਪਾਹੀਆਂ ਨੂੰ ਮਰਵਾਣ ਦਾ ਕੋਈ ਲਾਭ ਨਹੀਂ ਤੇਰਾ ਵੈਰ ਮੇਰੇ ਨਾਲ ਹੈ, ਆ ਦੋ ਦੋ ਹੱਥ ਦੋਵੇਂ ਕੱਢ ਕੇ ਦਿਲ ਦੀ ਭੜਾਸ ਕਢ ਲਈਏ।

ਇਹ ਚਿੱਠੀ ਪੜ੍ਹ ਕੇ ਮਲਕ ਮੁਰੀਦ ਲੋਹਾ ਲਾਖਾ ਹੋ ਗਿਆ ਤੇ ਚੰਦ੍ਰਹੜਾ ਸੋਹੀਆ ਨਾਲ ਇਕੱਲਾ ਦੋ ਦੋ ਹੱਥ ਕਰਨ ਲਈ ਤਿਆਰ ਹੋ ਗਿਆ। ਅਗਲੇ ਦਿਨ ਦੋਵੇਂ ਸੂਰਮੇ ਮੈਦਾਨ ਵਿਚ ਨਿਤਰ ਆਏ। ਸ਼ਸਤਰ ਵਿਦਿਆ ਵਿਚ ਨਿਪੁੰਨ ਹੋਣ ਕਰਕੇ ਦੁਹਾਂ ਚੰਗੇ ਕਰਤਬ ਵਿਖਾਏ। ਦੋਵੇਂ ਕਾਫ਼ੀ ਦੇਰ ਤਕ ਲੜਦੇ ਰਹੇ ਤੇ ਦੋਵੇਂ ਇਤਨੇ ਜ਼ਖ਼ਮੀ ਹੋ ਗਏ ਕਿ ਦੁਹਾਂ ਦੇ ਸਰੀਰ ਪ੍ਰਾਣ ਤਿਆਗ ਗਏ ਤੇ ਜਿੱਤ ਹਾਰ ਕਿਸੇ ਦੀ ਵੀ ਨਾ ਹੋਈ।

ਢਾਢੀਆਂ ਨੇ ਇਨ੍ਹਾਂ ਦੀ ਇਸ ਸੂਰਮਗਤੀ ਦੀ ਉਸਤਤੀ ਵਿਚ ਵਾਰ ਰਚੀ। ਇਹ ਵਾਰ ਪੂਰੀ ਨਹੀਂ ਮਿਲਦੀ। ਇਸ ਦੀ ਇਕ ਪ੍ਰਸਿਧ ਪਉੜੀ ਇਉਂ ਹੈ :

ਕਾਬਲ ਵਿਚ ਮੁਰੀਦ ਜਾ ਫੜਿਆ ਬਡ ਜੋਰ
ਚੰਦ੍ਰਹੜਾ ਲੈ ਫੌਜ ਕੋ ਚੜ੍ਹਿਆ ਬਡਤੌਰ
ਦੋਹਾਂ ਕੰਧਾਰਾ ਮੂੰਹ ਜੁੜੇ ਦੰਮਾਮੇ ਦੋਰ
ਸ਼ਸਤ੍ਰ ਪੂਜਾ ਤੇ ਸੂਰਿਆ, ਸਿਰ ਬਧੇ ਟੌਰ
ਹੋਲੀ ਖੇਲੇਂ ਚੰਦ੍ਰਹੜਾ ਰੰਗ ਲਗੇਂ ਸੌਰ
ਦੁਵੀਂ ਤਰਫ਼ਾਂ ਜੁਟੀਆਂ ਸਰ ਵਗਨ ਕੌਰ
ਮੈਂ ਭੀ ਭਾਇ ਸਦਾਇਸਾਂ ਵੜਿਆ ਲਾਹੌਰ
ਦੋਨੋ ਸੂਰੇ ਸਾਹਮਣੇ ਜੂਝੇ ਉਸ ਠੌਰ।

ਆਦਿ ਗ੍ਰੰਥ ਵਿਚ 'ਵਾਰ ਮਾਝ ਕੀ' ਤਥਾ ਸਲੋਕ ਮਹਲਾ ੧ ਉਤੇ ਇਸ ਦੀ ਧੁਨੀ ਚੜ੍ਹੀ ਹੋਈ ਹੈ।

(ਮ-118) **ਮਲੰਗ** :

(ੳ) ਉਹ ਫਕੀਰ ਜਿਸ ਆਪਣੇ ਅੰਗਾਂ ਉਤੇ ਸਵਾਹ ਮਲੀ ਹੋਵੇ ਜਾਂ ਮੈਲਾ ਕੁਚੈਲਾ ਰਹਿੰਦਾ ਹੋਵੇ।

(ਅ) ਮੁਸਲਮਾਨ ਫ਼ਕੀਰਾਂ ਦਾ ਇਕ ਫ਼ਿਰਕਾ ਜੋ ਭੰਗ ਤੇ ਚਰਸ ਕਾਫ਼ੀ ਮਾਤਰਾ ਵਿਚ ਪੀਂਦੇ ਅਤੇ ਲੰਗੋਟੀ ਤੋਂ

ਬਿਨਾਂ ਹੋਰ ਕੁਝ ਨਹੀਂ ਪਹਿਨਦੇ। ਇਨ੍ਹਾਂ ਨੇ ਸਿਰ ਦੇ ਵਾਲ ਰਖੇ ਹੁੰਦੇ ਹਨ, ਜੋ ਲਿਟਾਂ ਦੀ ਸ਼ਕਲ ਵਿਚ ਪਿਛੇ ਸੁਟੇ ਹੁੰਦੇ ਹਨ। ਇਨ੍ਹਾਂ ਆਪਣੇ ਅੰਗਾਂ ਉਤੇ ਮਿੱਟੀ ਜਾਂ ਧੂਣੀ ਦੀ ਸਵਾਹ ਮਲੀ ਹੁੰਦੀ ਹੈ। ਜਿਥੇ ਵੀ ਇਹ ਡੇਰਾ ਕਰਦੇ ਹਨ, ਉਥੇ ਧੂਣੀ ਜ਼ਰੂਰ ਬਾਲਦੇ ਹਨ। ਇਹ ਆਪਣਾ ਪਿੱਛਾ ਜ਼ਿੰਦਾ ਸ਼ਾਹ ਮਦਾਰ ਨਾਲ ਜੋੜਦੇ ਹਨ ਅਤੇ ਆਪਣੇ ਆਪ ਨੂੰ ਉਸ ਦਾ ਅਨੁਯਾਈ ਦਸਦੇ ਹਨ।

ਸਿਆਲਕੋਟ ਦੀ ਪਸਰੂਰ ਤਹਿਸੀਲ ਵਿਚ ਝੰਗੀ ਸ਼ਾਹ ਖਾਕੀ ਦਾ ਮਠ ਹੈ ਜਿਥੇ ਮਲੰਗ ਕਾਫ਼ੀ ਗਿਣਤੀ ਵਿਚ ਰਹਿੰਦੇ ਹਨ।

ਕੁਝ ਮਲੰਗ ਫ਼ਕੀਰ ਹਿੰਦੂਆਂ ਵਿਚ ਵੀ ਮਿਲਦੇ ਹਨ।

### (ਮ-119) ਮਲਮਾਸ :

ਚੰਦ੍ਰਮਾ ਦਾ ਵਾਧੂ ਮਹੀਨਾ ਜਿਸ ਨੂੰ 'ਅਧਿਕ ਮਾਸ' ਵੀ ਕਹਿੰਦੇ ਹਨ। ਚੰਦ੍ਰ ਵਰ੍ਹੇ ਨੂੰ ਸੂਰਜੀ ਵਰ੍ਹੇ ਨਾਲ ਮੇਲਣ ਲਈ ਤੀਜੇ ਵਰ੍ਹੇ ਇਕ ਮਹੀਨਾ ਵਧਾਇਆ ਜਾਂਦਾ ਅਥਵਾ ਇਕ ਮਹੀਨਾ ਦੋ ਵਾਰ ਆਉਂਦਾ ਹੈ। ਇਸ ਮਹੀਨੇ ਵਿਚ ਸੰਗਰਾਂਦ ਨਹੀਂ ਹੁੰਦੀ। ਹਿੰਦੂ ਮੱਤ ਅਨੁਸਾਰ ਇਹ ਮਹੀਨਾ ਸ਼ੁਭ ਨਹੀਂ ਹੁੰਦਾ ਤੇ ਇਸ ਮਹੀਨੇ ਮੰਗਲ ਕਾਰਜ ਨਹੀਂ ਕੀਤੇ ਜਾਂਦੇ।

### (ਮ-120) ਮਲਾਂ, ਮਲ੍ਹਾ :

(ੳ) ਇਕ ਪ੍ਰਕਾਰ ਦੀ ਕੁਸ਼ਤੀ ਜਿਸ ਵਿਚ ਘੋਲ ਘੁਲਣ ਵਾਲੇ ਪਹਿਲਵਾਨ ਇਕ ਦੂਜੇ ਦੇ ਲੱਕ ਦੁਆਰਾ ਕਪੜਾ ਲਪੇਟ ਕੇ ਉਸਨੂੰ ਝਟਕਾ ਦੇ ਕੇ ਧਰਤੀ ਉਤੇ ਸੁਟਦੇ ਹਨ। ਲਹਿੰਦੇ ਵਿਚ ਖ਼ਾਸ ਤੌਰ ਤੇ ਬਹਾਵਲਪੁਰ ਵਿਚ ਇਸ ਦਾ ਕਾਫ਼ੀ ਰਵਾਜ ਰਿਹਾ ਹੈ।

(ਅ) ਮੁਜ਼ਫਰਗੜ੍ਹ ਦੇ ਜ਼ਿਲੇ ਵਿਚ ਆਮ ਕੁਸ਼ਤੀਆਂ ਨੂੰ ਵੀ ਮਲ੍ਹਾ ਕਹਿੰਦੇ ਹਨ।

### (ਮ-121) ਮਲਾਹ :

ਮਲਾਹ ਜਿਨ੍ਹਾਂ ਨੂੰ ਮੁਹਾਣੇ ਵੀ ਕਿਹਾ ਜਾਂਦਾ ਹੈ; ਮਲਾਹ ਦਰਿਆਵਾਂ ਦੇ ਨਾਲ ਲਗਦੇ ਪਿੰਡਾਂ ਵਿਚ ਆਮ ਮਿਲਦੇ ਹਨ। ਕਈ ਮਲਾਹ ਆਪਣੇ ਆਪ ਨੂੰ ਜੱਟ ਮੁੱਢ ਦੇ ਦਸਦੇ ਹਨ। ਪਰ ਬਹੁਤੇ ਮਲਾਹ ਜ਼ਾਤ ਦੇ ਝੀਵਰ ਹੁੰਦੇ ਹਨ। ਸਰਸੇ ਵਿਚ ਬਹੁਤੇ ਮਲਾਹ, ਜੋ ਸਤਲੁਜ ਦਰਿਆ ਵਿਚ ਬੇੜੀਆਂ ਚਲਾਉਂਦੇ ਹਨ, ਉਹ ਝਬੇਲ ਹਨ। ਝਬੇਲ ਬੇੜੀ ਚਲਾਉਣ ਦੇ ਨਾਲ ਨਾਲ ਮੱਛੀਆਂ ਫੜਨ ਦਾ ਕੰਮ ਧੰਦਾ ਵੀ ਕਰਦੇ ਹਨ। ਮੋਹਾਣਾ ਸ਼ਬਦ ਸਿੰਧ ਵਿਚ ਮੱਛੀਆਂ ਫੜਨ ਵਾਲੇ ਲਈ ਵਰਤਿਆ ਜਾਂਦਾ ਹੈ. ਪਰ ਪੰਜਾਬ ਵਿਚ ਮੋਹਾਣਾ ਮਲਾਹ ਵੀ ਹੈ ਤੇ ਮਛੇਰਾ ਵੀ। ਮੋਹਾਣਾ ਸ਼ਬਦ ਸੰਸਕ੍ਰਿਤ ਦਾ ਹੈ ਤੇ ਇਸ ਦੇ ਅਰਥ ਹਨ ਪਾਣੀ ਦਾ ਸੰਗਮ।

ਧ੍ਰੋਣ ਜਾਂ ਤਾਰੂ ਪਹਾੜੀ ਇਲਾਕੇ ਵਿਚ ਮਿਲਦੇ ਹਨ ਜਿਥੇ ਉਹ ਪਾਣੀ ਦੀ ਤੇਜ਼ ਵਗਦੀ ਧਾਰ ਵਿਚੋਂ ਤੁਲੇ ਦੁਆਰਾ ਮੁਸਾਫ਼ਰਾਂ ਨੂੰ ਪਾਰ ਲੰਘਾਂਦੇ ਹਨ। ਤੁਲੇ ਇਕ ਖ਼ਾਸ ਤਰ੍ਹਾਂ ਦੀਆਂ ਮਸ਼ਕਾਂ ਹੁੰਦੀਆਂ ਹਨ, ਜਿਨ੍ਹਾਂ ਵਿਚ ਹਵਾ ਭਰੀ ਜਾਂਦੀ ਹੈ।

### (ਮ-122) ਮਲ੍ਹੀ :

ਮੱਛੀ ਦੀ ਇਕ ਕਿਸਮ, ਜੋ ਖਾਣ ਵਿਚ ਬੜੀ ਜ਼ਾਇਕੇਦਾਰ ਹੁੰਦੀ ਹੈ। ਲੋਕ-ਨਿਸਚੇ ਅਨੁਸਾਰ ਜੇ ਕਿਸੇ ਸ਼ਖਸ ਜਾਂ ਬੱਚੇ ਨੂੰ ਬਦ-ਨਜ਼ਰ ਲਗ ਜਾਵੇ ਤਾਂ ਉਸ ਦੇ ਸਿਰ ਤੋਂ ਮਲ੍ਹੀ ਨੂੰ ਵਾਰ ਕੇ ਕਿਸੇ ਫ਼ਕੀਰ ਨੂੰ ਦਾਨ ਦੇਣ ਨਾਲ ਬਦ-ਨਜ਼ਰ ਦਾ ਚੰਦਰਾ-ਅਸਰ ਦੂਰ ਹੋ ਜਾਂਦਾ ਹੈ। ਜੇ ਕੋਈ ਫ਼ਕੀਰ ਨਾ ਮਿਲੇ ਤਾਂ ਧਾਰਨਾ-ਅਨੁਸਾਰ ਵਾਰੀ ਹੋਈ ਮਲ੍ਹੀ ਨੂੰ, ਆਪਣੀ ਗਲੀ ਤੋਂ ਬਾਹਰ ਸੁਟ ਦੇਣੀ ਚਾਹੀਦੀ ਹੈ, ਘਰ ਵਿਚ ਨਹੀਂ ਰਖਣੀ ਚਾਹੀਦੀ।

### (ਮ-123) ਮਲ੍ਹੀ ਗੋਤ :

ਜੱਟਾਂ ਦਾ ਇਕ ਕਬੀਲਾ, ਜੋ ਅੰਮ੍ਰਿਤਸਰ ਤੇ ਲੁਧਿਆਣੇ ਵਿਚ ਮਿਲਦਾ ਹੈ। ਇਨ੍ਹਾਂ ਦੇ ਵਡਿਕੇ ਤਿਲਕ ਰਾਏ ਦੀ ਇਕ ਮਾੜ੍ਹੀ ਜਗਰਾਉਂ ਤਹਿਸੀਲ ਦੇ ਪੱਬੀਆਂ ਪਿੰਡ ਵਿਚ ਮਿਲਦੀ ਹੈ, ਜਿਥੇ ਹਰ ਸਾਲ ਚੇਤਰ ਦੀ ਮੱਸਿਆ ਨੂੰ ਇਕ ਭਾਰੀ ਮੇਲਾ ਲਗਦਾ ਹੈ। ਜਿਸ ਵਿਚ ਮਲ੍ਹੀ ਗੋਤ ਤੋਂ ਇਲਾਵਾ ਦੂਜੇ ਜੱਟ ਵੀ ਸ਼ਾਮਲ ਹੁੰਦੇ ਹਨ। ਵਿਆਹ ਸ਼ਾਦੀ ਸਮੇਂ ਮਲ੍ਹੀ ਕਬੀਲੇ ਦੇ ਲੋਕ ਵਿਆਹੇ ਜੋੜੇ ਨੂੰ ਇਥੇ ਲਿਆਉਂਦੇ ਹਨ ਤੇ ਆਪਣੇ ਵਡਿਕੇ ਦੀ ਪੂਜਾ ਕਰਦੇ ਹਨ। ਜਾਪਦਾ ਹੈ ਕਿ ਮਲ੍ਹੀ ਇਸ ਗੋਤ ਦਾ ਟੋਟਿਮ ਹੋਵੇਗਾ।

### (ਮ-124) ਮਲੇਛ :

ਮਲੇਛ ਸ਼ਬਦ ਮਲੀਨ ਵਸਤੂ ਖਾਣ ਵਾਲੇ ਅਥਵਾ ਮਲੀਨ ਭਾਖਿਆ ਬੋਲਣ ਵਾਲੇ ਲਈ ਵਰਤਿਆ ਜਾਂਦਾ ਹੈ। ਆਮ ਤੌਰ ਤੇ ਇਹ ਸ਼ਬਦ ਬਾਹਰੋਂ ਆਏ ਵਿਦੇਸ਼ੀਆਂ ਤੇ ਉਨ੍ਹਾਂ ਦੀ ਬੋਲੀ ਅਤੇ ਆਰੀਆ ਅਥਵਾ ਵੈਦਿਕ ਧਰਮ ਤੋਂ ਪਤਿਤ ਹੋਏ ਲੋਕਾਂ ਲਈ ਵਰਤਿਆ ਜਾਂਦਾ ਸੀ।

ਮਲੇਛ ਸ਼ਬਦ ਸੰਸਕ੍ਰਿਤ ਦੇ ਕਈ ਪੁਰਾਤਨ ਗ੍ਰੰਥਾਂ ਵਿਚ ਮਿਲਦਾ ਹੈ। ਸ਼ੱਤਪਥ ਬ੍ਰਾਹਮਣ (3,2.1,24) ਅਨੁਸਾਰ ਇਹ ਸ਼ਬਦ ਅਭ੍ਰਿਸ਼ਟ ਅਥਵਾ ਅਸੱਭਯ (ਜਾਂਗਲੀ) ਬੋਲੀ ਬੋਲਣ ਵਾਲੇ ਲਈ ਵਰਤਿਆ ਜਾਂਦਾ ਸੀ। ਮਹਾਂਭਾਰਤ ਅਨੁਸਾਰ ਮਲੇਛ ਮਲੀਨ ਲੋਕ ਹਨ, ਜਿਨ੍ਹਾਂ ਦੀ ਉਤਪਤੀ

ਗਊ ਦੇ ਮੇਲੇ ਤੋਂ ਹੋਈ (7,80,42)। ਇਹ ਬੜੇ ਕੁਕਰਮੀ ਤੇ ਕਰੂਰ ਸੁਭਾਅ ਦੇ ਹਨ। ਵਰ੍ਹਾਮੀਰ ਅਨੁਸਾਰ ਮਲੇਛ ਦੂਜਿਆਂ ਨੂੰ ਮਾਨ ਮਰਯਾਦਾ ਅਨੁਸਾਰ ਆਦਰ ਨਹੀਂ ਦੇਂਦੇ। 'ਕਥਾ ਸਰਿਤ ਸਾਗਰ' ਅਨੁਸਾਰ ਇਹ ਬ੍ਰਾਹਮਣਾਂ ਦੀ ਹਤਿਆ ਕਰ ਦੇਂਦੇ, ਯੱਗ ਨੂੰ ਭੰਗ ਕਰਦੇ ਅਤੇ ਰਿਸ਼ੀਆਂ ਦੀਆਂ ਕੰਨਿਆਵਾਂ ਨੂੰ ਚੁਕ ਕੇ ਲੈ ਜਾਂਦੇ ਸਨ। ਸਕੰਦ ਪੁਰਾਣ ਵਿਚ ਵੀ ਮਲੇਛਾਂ ਬਾਰੇ ਇਹੋ ਜਿਹੇ ਵਿਚਾਰ ਮਿਲਦੇ ਹਨ।

ਬੋਧਾਯਨ ਰਿਸ਼ੀ ਅਨੁਸਾਰ 'ਜੋ ਗਊ ਦਾ ਮਾਸ ਖਾਂਦਾ ਹੈ, ਵੇਦਾਂ ਦੇ ਵਿਰੁਧ ਬੋਲਦਾ ਹੈ ਅਤੇ ਜਿਸ ਦਾ ਉੱਤਮ ਆਚਾਰ ਨਹੀਂ ਉਹ ਮਲੇਛ ਹੈ' (ਮਹਾਂਕੋਸ਼ ਪੰਨਾ 717)।

ਮਨੂ ਸੰਹਿਤਾ ਅਨੁਸਾਰ ਮਲੇਛ ਸ਼ਬਦ ਆਰੀਆ ਜਾਤੀ ਦੇ ਪਤਿਤ ਹੋਏ ਲੋਕਾਂ ਲਈ ਵਰਤਿਆ ਜਾਂਦਾ ਸੀ। ਮਹਾਂਭਾਰਤ ਅਨੁਸਾਰ ਮਲੇਛ ਲੋਕ ਯਵਣ ਤੇ ਕੰਬੋਜ਼ ਆਦਿ ਦੇਸ਼ਾਂ ਦੇ ਨਿਵਾਸੀ ਸਨ।

ਕੁਝ ਗ੍ਰੰਥਾਂ ਵਿਚ ਮਲੇਛ ਸ਼ਬਦ ਖ਼ਾਸ ਕਬੀਲਿਆਂ ਲਈ ਵਰਤਿਆ ਗਿਆ ਹੈ। ਕੁਟਲਿਆ ਹਿਮਾਲੀਆ ਵਿਚ ਸਥਿਤ ਇਕ ਕਬੀਲੇ ਦਾ ਵਰਣਨ ਕਰਦਾ ਹੈ, ਜਿਥੇ ਮਲੇਛ ਲੋਕ ਵਸਦੇ ਸਨ। ਮਹਾਂਭਾਰਤ ਦੇ ਕੁਝ ਸ਼ਲੋਕਾਂ ਤੋਂ ਪ੍ਰਗਟ ਹੁੰਦਾ ਹੈ ਕਿ ਸਮੁੰਦਰੀ ਕੰਢੇ ਦੇ ਨਾਲ ਲਗਦੇ ਇਲਾਕਿਆਂ ਵਿਚ ਮਲੇਛ ਰਹਿੰਦੇ ਸਨ।

ਮੱਧਕਾਲੀਨ ਯੁਗ ਵਿਚ ਮਲੇਛ ਸ਼ਬਦ ਬਿਨਾਂ ਕਿਸੇ ਵਿਤਕਰੇ ਦੇ ਸਭ ਬਦੇਸੀਆਂ ਲਈ ਵਰਤਿਆ ਜਾਂਦਾ ਸੀ। ਕੁਝ ਸ਼ਿਲਾਲੇਖਾਂ ਵਿਚ ਹੂਨਾਂ ਲਈ ਤੇ ਕੁਝ ਵਿਚ ਅਰਬਾਂ ਲਈ ਵਰਤਿਆ ਮਿਲਦਾ ਹੈ। ਪਿਛੋਂ ਇਹ ਸ਼ਬਦ ਮੁਸਲਮਾਨਾਂ ਲਈ ਵਰਤਿਆ ਜਾਣ ਲੱਗਾ।

ਆਦਿ ਗ੍ਰੰਥ ਵਿਚ ਮਲੇਛ ਸ਼ਬਦ ਦੀ ਵਰਤੋਂ ਕਈ ਥਾਈਂ ਮਿਲਦੀ ਹੈ। 'ਅਸੰਖ ਮਲੇਛ ਮਲੁ ਭਖਿ ਖਾਹਿ' ਜਪੁ। ਅਥਵਾ ਮਲ ਭੱਖਣ ਵਾਲੇ ਲਈ ਮਲੇਛ ਸ਼ਬਦ ਵਰਤਿਆ ਹੈ। ਇਕ ਥਾਈਂ ਮਲੇਛ ਭਾਸ਼ਾ ਦਾ ਵੀ ਵਰਨਣ ਹੈ। 'ਖਤ੍ਰੀਆ ਤੇ ਧਰਮ ਛੋਡਿਆ, ਮਲੇਛ ਭਾਖਿਆ ਗਹੀ (ਪੰਨਾ, ਮਹਲਾ ੧) ਇਥੇ ਮਲੇਛ ਭਾਖਿਆ ਤੋਂ ਭਾਵ ਮੁਸਲਮਾਨਾਂ ਦੀ ਭਾਸ਼ਾ ਹੈ। ਮਹਾਨ ਕੋਸ਼ ਅਨੁਸਾਰ ਹਿੰਦੂਆਂ ਦੇ ਧਾਰਮਿਕ ਗ੍ਰੰਥ ਵਿਚ ਯੂਨਾਨੀ ਤੇ ਅਰਬੀ ਆਦਿ ਬੋਲੀ ਲਈ ਮਲੇਛ ਭਾਸ਼ਾ ਦਾ ਸ਼ਬਦ ਵਰਤਿਆ ਹੈ।

## (ਮ-125) **ਮੜ੍ਹਾ** :

(ੳ) ਇਕ ਮਾਨਸਖ਼ੋਰ ਰਾਖਸ਼, ਜੋ ਅਜੋਕੇ ਮਿੰਟਗੁਮਰੀ (ਪਾਕਿਸਤਾਨੀ ਪੰਜਾਬ) ਦੇ ਜ਼ਿਲੇ ਵਿਚ ਦੀਪਾਲਪੁਰ ਤੋਂ 30 ਕੂ ਮੀਲਾਂ ਦੀ ਵਿੱਥ ਉਤੇ ਰਹਿੰਦਾ ਸੀ। ਇਸ ਦੀ ਮਾੜ੍ਹੀ ਦੀ ਥੇਹ ਹੁਣ ਤਕ ਮੌਜੂਦ ਹੈ। ਇਥੇ ਅਨੇਕਾਂ ਹੋਰ ਥੇਹਾਂ ਵੀ ਮਿਲਦੀਆਂ ਹਨ ਤੇ ਇਨ੍ਹਾਂ ਸਭਨਾਂ ਥੇਹਾਂ ਨੂੰ ਲੋਕੀਂ 'ਮੜ੍ਹਾ ਨਗਰੀ' ਵੀ ਕਹਿੰਦੇ ਹਨ। ਮੜ੍ਹਾ ਸ਼ਬਦ ਮੜ੍ਹੀਆਂ ਦਾ ਵੀ ਬੋਧਕ ਹੈ।

ਮੜ੍ਹਾ ਰਾਖਸ਼ ਰਾਜੇ ਕਨਖਾਰ ਦੀ ਨਗਰੀ ਉਤੇ ਧਾਵਾ ਬੋਲ ਕੇ ਚਾਰ ਪੰਜ ਮਾਨਸ ਰੋਜ਼ ਖਾ ਜਾਂਦਾ ਸੀ। ਰਾਜੇ ਨੇ ਇਸ ਰਾਖਸ਼ ਨਾਲ ਸਮਝੌਤਾ ਕਰ ਲਿਆ ਅਤੇ ਇਕ ਮਾਨਸ, 12 ਰੋਟੀਆਂ ਤੇ ਕੁਝ ਰਿੱਧਾ ਮਾਸ, ਹਰ ਰੋਜ਼ ਨੇਮ ਨਾਲ ਰਾਖਸ਼ ਨੂੰ ਭੇਜਣ ਦਾ ਬਚਨ ਦਿਤਾ। ਰਾਜੇ ਨੇ ਰਾਖਸ਼ ਦੇ ਰਹਿਣ ਲਈ ਇਕ ਮਾੜ੍ਹੀ ਬਣਾਈ ਜੋ ਮੜ੍ਹੇ ਦੀ ਮਾੜ੍ਹੀ ਨਾਲ ਪ੍ਰਸਿਧ ਹੋਈ।

ਮੜ੍ਹਾ ਰਾਖਸ਼ ਇਕ ਪ੍ਰਾਕਰਮੀ ਯੋਧੇ ਰਾਜੇ ਜਗਦਿਉ ਦੇ ਹੱਥੋਂ ਮਾਰਿਆ ਗਿਆ। ਦੰਦ ਕਥਾਵਾਂ ਅਨੁਸਾਰ ਰਾਜਾ ਜਗਦਿਉ ਇਕ ਵਾਰ ਘੁੰਮਦਾ ਫਿਰਦਾ ਇਧਰ ਆ ਨਿਕਲਿਆ ਅਤੇ ਰਾਤ ਇਕ ਵਿਧਵਾ ਬ੍ਰਾਹਮਣੀ ਦੇ ਘਰ ਠਹਿਰਿਆ। ਉਸ ਰਾਤ ਵਿਧਵਾ ਬ੍ਰਾਹਮਣੀ ਦੇ ਇਕੋ ਇਕ ਲੜਕੇ ਦੀ ਵਾਰੀ ਸੀ ਜਿਸ ਨੇ ਮੜ੍ਹਾ ਦਾ ਭੋਜਨ ਬਣਨਾ ਸੀ। ਜਦੋਂ ਰਾਜੇ ਦੇ ਦੂਤ ਵਿਧਵਾ ਦੇ ਪੁੱਤਰ ਨੂੰ ਰਾਖਸ਼ ਦੀ ਮਾੜ੍ਹੀ ਵਿਚ ਛੱਡਣ ਲਈ ਲੈਣ ਆਏ ਤਾਂ ਵਿਧਵਾ ਰੋਣ ਪਿੱਟਣ ਲੱਗੀ। ਰਾਜੇ ਜਗਦਿਉ ਦਾ ਦਿਲ ਪਸੀਜ ਗਿਆ ਤੇ ਉਸ ਨੇ ਵਿਧਵਾ ਦੇ ਲੜਕੇ ਦੀ ਥਾਂ ਖ਼ੁਦ ਜਾਣ ਦਾ ਫ਼ੈਸਲਾ ਕੀਤਾ। ਰਾਜਾ ਜਗਦਿਉ ਮੜ੍ਹਾ ਰਾਖਸ਼ ਨਾਲ ਲੜਿਆ ਤੇ ਉਸ ਨੂੰ ਜਾਨੋਂ ਮਾਰ ਦਿਤਾ।

ਉਪੱਰਕਤ ਦੰਦ ਕਥਾ ਨਾਲ ਮਿਲਦੀ ਜੁਲਦੀ ਕਥਾ ਰਾਜੇ ਰਸਾਲੂ ਬਾਰੇ ਵੀ ਪ੍ਰਚਲਤ ਹੈ, ਜੋ ਮਾਣਕਿਆਲੇ ਵਿਚ ਇਕ ਬੁੱਢੀ ਦੇ ਪੁੱਤਰ ਦੀ ਥਾਂ ਖ਼ੁਦ ਰਾਖਸ਼ ਦਾ ਭੋਜਨ ਬਣ ਕੇ ਗਿਆ ਤੇ ਜਿਸ ਨੇ ਸੱਤਾਂ ਰਾਖਸ਼ਾਂ ਨੂੰ ਮਾਰ ਕੇ ਇਲਾਕੇ ਨੂੰ ਤਬਾਹ ਹੋਣ ਤੋਂ ਬਚਾ ਲਿਆ।

(ਅ) ਮੱਠ, ਅੰਗੀਠਾ, ਮੁਰਦੇ ਦੇ ਦਾਹ ਅਥਵਾ ਦਫਨ ਵਾਲੀ ਥਾਂ ਬਣਾਈ ਇਮਾਰਤ।

## (ਮ-126) **ਮਾਈਆਂ ਪੈਣਾ** :

ਵਿਆਹ ਨਾਲ ਸਬੰਧਤ ਇਕ ਰਸਮ, ਵਿਆਹ ਤੋਂ ਕੁਝ ਦਿਨ ਪਹਿਲਾਂ ਵਰ/ਕੰਨਿਆਂ ਨੂੰ ਆਪੋ ਆਪਣੇ ਘਰਾਂ ਵਿਚ ਮਾਈਏਂ ਪਾਇਆ ਜਾਂਦਾ ਹੈ। ਮਾਈਏਂ ਪੈਣ ਦੇ ਦੌਰਾਨ ਵਰ/ਕੰਨਿਆਂ ਪੁਰਾਣੇ ਕਪੜੇ ਪਹਿਨੀ ਰਖਦੇ ਹਨ ਤੇ ਇਨ੍ਹਾਂ ਨੂੰ ਬਦਲਦੇ ਨਹੀਂ। ਸਰੀਰ ਨੂੰ ਬਹੁਤ ਸੰਵਾਰਿਆ ਤੇ ਸ਼ਿੰਗਾਰਿਆ ਵੀ ਨਹੀਂ ਜਾਂਦਾ। ਇਸ ਪਿਛੇ ਇਹ ਵਿਚਾਰ ਕੰਮ ਕਰ ਰਿਹਾ ਹੈ ਕਿ ਵਿਆਹ ਦੇ ਦਿਨਾਂ ਵਿਚ ਬਦ-ਰੂਹਾਂ ਵਰ/ਕੰਨਿਆਂ ਨੂੰ ਨੁਕਸਾਨ ਪਹੁੰਚਾਣਾ ਚਾਹੁੰਦੀਆਂ ਹਨ, ਜੋ

ਵਰ/ਕੰਨਿਆਂ ਮੈਲੇ ਕੁਚੈਲੇ ਕਪੜਿਆਂ ਵਿਚ ਰੁਲਿਆ ਖੁਲਿਆ ਰਹੇ ਤਾਂ ਬਦ-ਰੂਹਾਂ ਦਾ ਉਨ੍ਹਾਂ ਵਲ ਧਿਆਨ ਨਹੀਂ ਜਾਵੇਗਾ। ਮਾਈਏਂ ਦੇ ਦਿਨਾਂ ਵਿਚ ਵਰ ਨਾਲ ਸਬਾਲਾ ਤੇ ਕੰਨਿਆਂ ਨਾਲ ਸਬਾਲੀ ਰਹਿੰਦੀ ਹੈ। ਜੋ ਉਨ੍ਹਾਂ ਨੂੰ ਇਕੱਲਿਆਂ ਕਿਧਰੇ ਨਹੀਂ ਜਾਣ ਦੇਂਦੇ। ਮੁੰਡੇ ਤੇ ਕੁੜੀ ਨੂੰ ਪੂਰਾ ਆਰਾਮ ਦਿਤਾ ਜਾਂਦਾ ਹੈ ਤੇ ਕੋਈ ਕੰਮ ਉਨ੍ਹਾਂ ਤੋਂ ਨਹੀਂ ਲਿਆ ਜਾਂਦਾ, ਇਸ ਤਰ੍ਹਾਂ ਦੇ ਆਰਾਮ ਵਿਚ ਵਰ-ਕੰਨਿਆਂ ਦੀ ਸਿਹਤ ਨਰੋਈ ਰਹਿੰਦੀ ਹੈ।

ਮਾਈਏਂ ਦੇ ਦਿਨਾਂ ਵਿਚ ਵਰ ਤੇ ਕੰਨਿਆਂ ਨੂੰ ਰਜ ਕੇ ਖਵਾਇਆ ਜਾਂਦਾ ਹੈ। ਦੋਹਾਂ ਨੂੰ ਦੁੱਧ, ਦਹੀਂ, ਦੇਸੀ ਘਿਉ ਦੀ ਪਨੀਰੀ ਤੇ ਪਰਾਉਂਠੇ ਆਦਿ ਖਵਾਏ ਜਾਂਦੇ ਹਨ ਤਾਂ ਜੋ ਉਨ੍ਹਾਂ ਦੀ ਸਿਹਤ ਅੱਛੀ ਹੋ ਜਾਵੇ ਤੇ ਉਨ੍ਹਾਂ ਦੇ ਚਿਹਰਿਆਂ ਤੇ ਰੌਣਕ ਖੇਡਣ ਲਗੇ।

ਮਾਈਏਂ ਦੇ ਦਿਨਾਂ ਵਿਚ ਇਕੋ ਕਪੜੇ ਹੀ ਰੋਜ਼ ਪਹਿਨੇ ਜਾਂਦੇ ਹਨ। ਮੈਲੇ ਹੋਣ ਤੇ ਵੀ ਕਪੜੇ ਨਹੀਂ ਬਦਲੇ ਜਾਂਦੇ। ਇਨ੍ਹੀਂ ਦਿਨੀਂ ਕਪੜੇ ਵਟਾ ਕੇ ਪਾਣੇ ਅਸ਼ੁਭ ਸਮਝੇ ਜਾਂਦੇ ਹਨ। ਜਦੋਂ ਵਿਆਹ ਤੋਂ ਇਕ ਦਿਨ ਪਹਿਲਾਂ ਵਰ ਤੇ ਕੰਨਿਆਂ ਨੂੰ ਇਸ਼ਨਾਨ ਕਰਵਾ ਕੇ ਨਵੇਂ ਕਪੜੇ ਪਾਏ ਜਾਂਦੇ ਹਨ, ਤਾਂ ਵਰ ਦੇ ਕਪੜੇ ਨਾਈ ਨੂੰ ਅਤੇ ਕੰਨਿਆਂ ਦੇ ਨਾਇਣ ਨੂੰ ਦੇ ਦਿਤੇ ਜਾਂਦੇ ਹਨ। ਮਾਈਏਂ ਮਗਰੋਂ ਵਰ ਤੇ ਕੰਨਿਆਂ ਨੂੰ ਵਟਣਾ ਮਲ ਕੇ ਨੁਹਾਇਆ ਜਾਂਦਾ ਹੈ ਤੇ ਕਈ ਦਿਨ ਰੁਲੇ ਖਲੇ ਰਹਿਣ ਕਾਰਨ ਉਨ੍ਹਾਂ ਉਤੇ ਚੰਗਾ ਰੂਪ ਚੜ੍ਹਦਾ ਹੈ।

**(ਮ-127) ਮਾਈ ਪੰਜਾਬ ਕੌਰ :**

ਬਾਬਾ ਰਾਮ ਰਾਏ (1645 ਈ:) ਦੀ ਪਤਨੀ; ਇਸ ਮਾਈ ਦਾ ਸਿੱਖਾਂ ਵਿਚ ਬੜਾ ਆਦਰ ਮਾਣ ਸੀ। ਇਨ੍ਹਾਂ ਦੀ ਸਿਮਰਤੀ ਵਿਚ ਨਕੋਦਰ ਤਹਿਸੀਲ ਵਿਚ 'ਨਾਂਗਲ ਅੰਬੀਆਂ' ਵਿਖੇ 5 ਤੋਂ 8 ਵਿਸਾਖ ਤਕ ਇਕ ਭਾਰੀ ਮੇਲਾ ਭਰਦਾ ਹੈ ਜਿਸ ਵਿਚ ਇਲਾਕੇ ਦੇ ਹਿੰਦੂ ਸਿੱਖ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੇ ਹਨ।

ਕਿਹਾ ਜਾਂਦਾ ਹੈ ਕਿ ਸਤਲੁਜ ਦਰਿਆ ਦੇ ਕੰਢੇ ਇਕ ਪਿੱਪਲ ਸੀ ਜਿਸ ਉਤੇ ਪੰਜਾਬ ਕੌਰ ਪੀਂਘ ਝੂਟਿਆ ਕਰਦੀ ਸੀ, ਦਰਿਆ ਇਸ ਪਿੱਪਲ ਨੂੰ ਰੋਹੜ ਕੇ ਲੈ ਗਿਆ। ਪਿਛੋਂ ਪਾਣੀ ਦੇ ਉਤਰ ਜਾਣ ਮਗਰੋਂ ਫਿਰ ਪੁਰਾਣੇ ਬਿਰਛ ਦੀਆਂ ਜੜ੍ਹਾਂ ਮੌਲ ਪਈਆਂ (ਜਲੰਧਰ ਗਜ਼ਟੀਅਰ, ਪੰਨਾ 133)।

ਮਹਾਨ ਕੋਸ਼ ਅਨੁਸਾਰ ਪੰਜਾਬ ਕੌਰ ਨੇ ਮਸੰਦਾਂ ਤੋਂ ਤੰਗ ਆ ਕੇ ਗੁਰੂ ਗੋਬਿੰਦ ਸਿੰਘ ਜੀ ਤੋਂ ਸਹਾਇਤਾ ਮੰਗੀ ਤੇ ਗੁਰੂ ਜੀ ਖ਼ੁਦ ਦੇਹਰਾਦੂਨ ਗਏ ਤੇ ਮਾਈ ਦੀਆਂ ਸਭ ਤਕਲੀਫ਼ਾਂ ਦੂਰ ਕੀਤੀਆਂ। ਮਾਈ ਦਾ ਦੇਹਾਂਤ ਵਿਸਾਖ ਸੁਦੀ 4 ਸੰਮਤ 1798 ਨੂੰ ਹੋਇਆ ਤੇ ਇਨ੍ਹਾਂ ਦੀ ਸਮਾਧੀ ਦੇਹਰਾਦੂਨ ਵਿਚ ਹੈ।

**(ਮ-128) ਮਾਈ ਪਾਕਦਾਮਨ :**

ਮੁਲਤਾਨ ਦੇ ਇਲਾਕੇ ਵਿਚ ਮਾਈ ਪਾਕਦਾਮਨ ਦੀ ਬੜੀ ਮਾਨ ਪ੍ਰਤਿਸ਼ਠਾ ਹੈ। ਉਹ ਸ਼ੇਖ਼ ਸਦਰਉਦੀਨ ਦੀ ਪਤਨੀ ਸੀ ਤੇ ਪ੍ਰਸਿਧ ਪੀਰ ਬਹਾਵਲ ਹੱਕ ਦੀ ਨੂੰਹ ਸੀ। ਉਸ ਦੀ ਮਜ਼ਾਰ ਮੁਲਤਾਨ ਵਿਚ ਤੋਤਲਾ ਮਾਈ ਦੇ ਦੱਖਣ ਵਲ ਹੈ। ਇਸ ਮਜ਼ਾਰ ਦੇ ਬਾਹਰਲੇ ਅਹਾਤੇ ਵਿਚ ਮਰਦ ਤੇ ਤੀਵੀਆਂ ਦੋਵੇਂ ਜਾਂਦੇ ਹਨ, ਪਰ ਅੰਦਰਲੇ ਅਹਾਤੇ ਵਿਚ ਕੇਵਲ ਤੀਵੀਆਂ ਹੀ ਜਾ ਸਕਦੀਆਂ ਹਨ।

**(ਮ-129) ਮਾਈ ਮਾਈ ਕੀ ਢੂੰਡਦੀ :**

ਬੱਚਿਆਂ ਦੀ ਛੂਹਣ ਛੂਹਾਣ ਦੀ ਇਕ ਖੇਡ; ਖੇਡਣ ਵਾਲੇ ਬੱਚਿਆ ਵਿਚੋਂ ਇਕ ਕੁੜੀ ਬੁੱਢੀ ਮਾਈ ਬਣ ਜਾਂਦੀ ਹੈ ਤੇ ਹੱਥ ਵਿਚ ਸੋਟੀ ਫੜ ਕੇ ਜ਼ਿਮੀਂ ਦੀ ਮਿੱਟੀ ਵਿਚ ਫਰੋਲਦੀ ਹੈ ਜਿਵੇਂ ਕੋਈ ਚੀਜ਼ ਲੱਭ ਰਹੀ ਹੋਵੇ। ਬਾਕੀ ਬੱਚੇ ਉਸ ਤੋਂ ਸਵਾਲ ਕਰਦੇ ਹਨ :

"ਮਾਈ ਮਾਈ ਕੀ ਢੂੰਡਦੀ ?"
"ਸੂਈ।"
"ਸੂਈ ਨੂੰ ਕੀ ਕਰੇਂਗੀ ?"
"ਰਜਾਈ ਸੀਆਂਗੀ।"
"ਰਜਾਈ ਦਾ ਕੀ ਕਰੇਂਗੀ ?"
"ਵੇਚ ਕੇ ਮੱਝ ਲਵਾਂਗੀ।"
"ਮੱਝ ਕੀ ਕਰੇਂਗੀ ?"
"ਦੁੱਧ ਪੀਆਂਗੀ।"
"ਦੁੱਧ ਦੀ ਥਾਂ ਮੂਤਰ ਪੀ।"
"ਦੁੱਧ ਦੁੱਧ ਸਾਡਾ ਮੂਤਰ ਤੇਰਾ।"

ਮਾਈ ਬੁੱਢੀ ਇਹ ਸੁਣ ਕੇ ਬੱਚਿਆਂ ਪਿਛੇ ਦੌੜਦੀ ਹੈ ਤੇ ਜਿਸ ਨੂੰ ਛੂਹ ਲੈਂਦੀ ਹੈ ਉਸ ਸਿਰ ਮੀਟੀ ਆ ਜਾਂਦੀ ਹੈ। ਮੀਟੀ ਵਾਲੀ ਕੁੜੀ ਨਵੇਂ ਸਿਰੇ ਤੋਂ ਬੁੱਢੀ ਮਾਈ ਬਣਦੀ ਹੈ ਤੇ ਇਹ ਖੇਡ ਤੁਰਦੀ ਰਹਿੰਦੀ ਹੈ। ਹਰ ਵਾਰ ਵਾਰਤਾਲਾਪ ਕੁਝ ਬਦਲ ਲਈ ਜਾਂਦੀ ਹੈ। ਅਖ਼ੀਰਲੇ ਵਾਕ ਵਿਚ ਕੋਈ ਅਜਿਹੀ ਗੱਲ ਕਹਿ ਦਿਤੀ ਜਾਂਦੀ ਹੈ ਜਿਸ ਤੋਂ ਮਾਈ ਚਿੜ੍ਹ ਕੇ ਉਨ੍ਹਾਂ ਦਾ ਪਿੱਛਾ ਕਰਦੀ ਹੈ।

**(ਮ-130) ਮਾਂਹ :**

ਮਾਂਹ ਸ਼ੁਭ ਵਸਤੂ ਮੰਨੀ ਗਈ ਹੈ। ਦੁਆਬੇ ਵਿਚ ਜਦੋਂ ਨਾਈ ਕਿਸੇ ਦਾ ਸ਼ਗਨ ਲੈ ਕੇ ਆਉਂਦਾ ਹੈ ਤਾਂ ਮਾਂਹ ਪਕਾਏ ਜਾਂਦੇ ਹਨ। ਇਸ ਮਗਰੋਂ ਭਾਈਚਾਰੇ ਨੂੰ ਸੱਦ ਕੇ

ਮੁੰਡੇ ਨੂੰ ਚੌਂਕ ਪੂਰ ਕੇ ਬਿਠਾਇਆ ਜਾਂਦਾ ਹੈ ਤੇ ਮੁੰਡੇ ਦੀ ਝੋਲੀ ਵਿਚ ਸ਼ਗਨ ਪਾਇਆ ਜਾਂਦਾ ਹੈ। ਮਾਂਹ ਨਾਲ ਸਬੰਧਤ ਇਕ ਅਖਾਣ ਇਉਂ ਹੈ :

ਕਈਆਂ ਨੂੰ ਮਾਂਹ ਸਵਾਦੀ ਕਈਆਂ ਨੂੰ ਬਾਦੀ।

**(ਮ-131) ਮਾਂਹਗਾ :**

ਇਕ ਲੋਕ-ਨਾਚ ਜੋ ਆਮ ਤੌਰ ਤੇ ਇਸਤ੍ਰੀਆਂ ਰਲ ਕੇ ਨੱਚਦੀਆਂ ਹਨ। ਕਦੇ ਕਦੇ ਇਸ ਨਾਚ ਵਿਚ ਮਰਦ ਵੀ ਸ਼ਾਮਲ ਹੋ ਜਾਂਦੇ ਹਨ। ਇਹ ਨਾਚ ਵਿਆਹ ਸ਼ਾਦੀ ਅਥਵਾ ਕਿਸੇ ਖ਼ੁਸ਼ੀ ਦੇ ਮੌਕੇ ਉਤੇ ਢੋਲ ਦੇ ਤਾਲ ਨਾਲ ਨਚਿਆ ਜਾਂਦਾ ਹੈ। ਇਹ ਨਾਚ ਮੂਲ ਵਿਚ ਕਸ਼ਮੀਰੀ ਹੈ ਤੇ ਪੰਜਾਬ ਦੇ ਉਨ੍ਹਾਂ ਇਲਾਕਿਆਂ ਵਿਚ ਪ੍ਰਚਲਤ ਹੈ, ਜੋ ਕਸ਼ਮੀਰ ਨਾਲ ਲਗਦੇ ਹਨ। ਪੰਜਾਬ ਦੇ ਗੀਤਾਂ ਵਿਚ ਮਾਂਹਗੇ ਨਾਚ ਦਾ ਜ਼ਿਕਰ ਆਉਂਦਾ ਹੈ :

ਉਡੀ ਉਡੀ ਮਾਂਹਗਾ ਮਾਰ, ਤਵੀਤਾਂ ਵਾਲੜੀਏ
ਤੇਰੇ ਗਲ ਸੋਨੇ ਦਾ ਹਾਰ, ਤਵੀਤਾਂ ਵਾਲੜੀਏ।

**(ਮ-132) ਮਾਹਤੋਂ ਜਾਂ ਮਾਹਤਨ :**

ਮਾਹਤੋਂ ਜਾਤੀ ਮਹਾਤਮ ਨਾਲੋਂ ਬਿਲਕੁਲ ਵੱਖਰੀ ਹੈ। ਮਾਹਤੋਂ ਆਪਣੇ ਆਪ ਨੂੰ ਰਾਜਪੂਤ ਮੁੱਢ ਵਾਲਾ ਦਸਦੇ ਹਨ। ਕਪੂਰਥਲਾ ਵਿਚ ਪ੍ਰਚਲਤ ਮਾਹਤੋਂ ਦੀਆਂ ਰਵਾਇਤਾਂ ਅਨੁਸਾਰ ਰਾਜਾ ਜੈ ਸਿੰਘ ਸਵੈਈ ਦੇ ਦੋ ਪੁੱਤਰ ਸਨ, ਜਿਨ੍ਹਾਂ ਵਿਚੋਂ ਇਕ ਰਾਜਾ ਗਗਨਾ ਆਪਣੇ ਪਿਉ ਨਾਲ ਲੜ ਕੇ ਪੰਜਾਬ ਵਿਚ ਆ ਵਸਿਆ। ਅਤੇ ਜਾਲੰਧਰ ਜ਼ਿਲੇ ਵਿਚ ਬੰਗਾ ਦੀ ਨੀਂਹ ਰੱਖੀ ਜਿਥੇ ਮਾਹਤੋਂ ਦੇ ਵਡਿਕੇ ਦਾ ਸਥਾਨ ਮੌਜੂਦ ਹੈ ਜੋ ਧਾਰਾਨਗਰੀ ਦੀ ਇੱਟਾਂ ਨਾਲ ਬਣਾਇਆ ਗਿਆ ਹੈ। ਮਾਹਤੋਂ ਹੁਸ਼ਿਆਰਪੁਰ, ਕਪੂਰਥਲਾ ਤੇ ਜਲੰਧਰ ਵਿਚ ਮਿਲਦੇ ਹਨ। ਹੁਸ਼ਿਆਰਪੁਰ ਵਿਚ ਬਜੋਰਾ ਤੇ ਕਪੂਰਥਲਾ ਵਿਚ ਪੰਛਤ ਨਾਂ ਦੇ ਸਥਾਨ ਇਨ੍ਹਾਂ ਦੇ ਵਡਿਕਿਆਂ ਨੇ ਹੀ ਵਸਾਏ। ਗੜ੍ਹਸ਼ੰਕਰ ਤਹਿਸੀਲ ਤੇ ਕਪੂਰਥਲੇ ਦੇ ਨਾਲ ਲਗਦੇ ਖੇਤਰਾਂ ਵਿਚ ਇਨ੍ਹਾਂ ਦੇ ਕਾਫ਼ੀ ਪਿੰਡ ਮਿਲਦੇ ਹਨ।

ਮਾਹਤੋਂ ਹਿੰਦੂ ਤੇ ਸਿੱਖ ਦੋਹਾਂ ਸੰਪਰਦਾਵਾਂ ਵਿਚ ਮਿਲਦੇ ਹਨ। ਕਪੂਰਥਲੇ ਦੇ ਮਾਹਤੋਂ ਵਿਆਹ ਸਮੇਂ ਜਨੇਊ ਪਹਿਨਦੇ ਹਨ ਤੇ ਵਿਆਹ ਮਗਰੋਂ ਸਿੱਖ ਮਾਹਤੋਂ ਜਨੇਊ ਉਤਾਰ ਦੇਂਦੇ ਹਨ ਤੇ ਹਿੰਦੂ ਪਾਈ ਰਖਦੇ ਹਨ। ਹੁਸ਼ਿਆਰਪੁਰ ਵਿਚ ਹਿੰਦੂ ਮਾਹਤਨ ਸੱਤੀ ਪੂਜਾ ਵਲ ਉਚੇਚਾ ਜ਼ੋਰ ਦੇਂਦੇ ਹਨ। ਹਰੇਕ ਗੋਤ ਦੀ ਆਪਣੀ ਸੱਤੀ ਜਾਂ ਮਹਾਂ ਸੱਤੀ ਹੁੰਦੀ ਹੈ। ਪਰ ਉਸ ਦਾ ਨਾਂ ਘਟ ਹੀ ਕਿਸੇ ਨੂੰ ਯਾਦ ਹੁੰਦਾ ਹੈ। ਕੁਝ ਗੋਤਾਂ ਜਿਹਾ ਕਿ ਮਨਹਾਸ ਸੱਤੀ ਦੀ ਥਾਂ ਬਾਬਾ ਮੱਟੀਆਂ ਦੀ ਪੂਜਾ ਕਰਦੇ ਹਨ। ਇਸੇ ਤਰ੍ਹਾਂ ਜਲੰਧਰ ਤੇ ਹੁਸ਼ਿਆਰਪੁਰ ਵਿਖੇ ਸਰੋਈ ਗੋਤ ਵਾਲੇ ਸੱਤੀ ਦੀ ਥਾਂ ਬਾਬਾ ਬਾਲਾ ਦੀ ਪੂਜਾ ਕਰਦੇ ਹਨ ਜਿਸ ਦਾ ਸਥਾਨ ਜਲੰਧਰ ਵਿਖੇ ਹੈ। ਉਂਜ ਗੜ੍ਹਸ਼ੰਕਰ ਵਿਚ ਸੱਤੀ ਦਾ ਇਕ ਅਸਥਾਨ ਵੀ ਮਿਲਦਾ ਹੈ।

ਨੌਰਾਤਿਆਂ ਦੇ ਦਿਨੀਂ ਹਰ ਸਾਲ ਸੱਤੀ ਦੇ ਸਥਾਨ ਉਤੇ ਉਸ ਦੀ ਗੋਤ ਵਾਲੇ ਜਾਂਦੇ ਹਨ ਤੇ ਉਸ ਥਾਂ ਤੋਂ ਮਿੱਟੀ ਪੁਟ ਕੇ ਰਤੀ ਪਰੇਰੇ ਸੁਟ ਦੇਂਦੇ ਹਨ। ਮੋਹਿਤੋਂ ਅਸ਼ਟਮੀ ਜਾਂ ਅਮਾਵਸ ਪਿੱਤਰਾਂ ਲਈ ਆਦਰਯੋਗ ਤਿੱਥੀਆਂ ਹਨ। ਗਾਂ ਜਾਂ ਮੱਝ ਦੇ ਦੁੱਧ ਨੂੰ ਪਹਿਲੇ ਗਿਆਰਾਂ ਦਿਨ ਉਹ ਬੋਹਲੀ ਕਹਿੰਦੇ ਹਨ ਤੇ ਉਸ ਦੁੱਧ ਨੂੰ ਉਹ ਸ਼ਖ਼ਸ ਜੋ ਮੱਝ ਜਾਂ ਗਾਂ ਨੂੰ ਚੋਂਦਾ ਹੈ ਪ੍ਰਯੋਗ ਵਿਚ ਨਹੀਂ ਲਿਆਉਂਦਾ। ਚੁਗਨ ਤੇ ਜਸਵਾਲ ਸੱਪ ਨੂੰ ਨਹੀਂ ਮਾਰਦੇ, ਕਿਉਂ ਜੋ ਗੁੱਗਾ ਪੀਰ ਚੁਹਾਨ ਰਾਜਪੂਤ ਸੀ। ਮਾਹਤੋਂ ਦੀ ਇਕ ਗੋਤ ਸ਼ਕਰਾਲ ਗੜ੍ਹਸ਼ੰਕਰ ਦੇ ਖੂਹਾਂ ਤੋਂ ਪਾਣੀ ਨਹੀਂ ਪੀਂਦੇ ਕਿਉਂ ਜੋ ਉਨ੍ਹਾਂ ਨੇ ਇਸ ਸ਼ਹਿਰ ਦੀ ਨੀਂਹ ਰੱਖੀ ਸੀ ਤੇ ਘੋੜੇਵਾਹ ਰਾਜਪੂਤਾਂ ਨੇ ਉਨ੍ਹਾਂ ਨੂੰ ਹਕ ਕੇ ਕਢ ਦਿਤਾ ਸੀ। ਇਸੇ ਕਾਰਨ ਕਰਕੇ ਪੁੰਵਾਰ ਜਲੰਧਰ ਦੇ ਪਿੰਡ ਦੇ ਖੂਹਾਂ ਦਾ ਪਾਣੀ ਨਹੀਂ ਪੀਂਦੇ।

ਵਿਆਹ ਸਮੇਂ ਸੱਤੀ ਦੀ ਪੂਜਾ ਕੀਤੀ ਜਾਂਦੀ ਹੈ। ਜੇ ਪਿੰਡ ਵਿਚ ਹੀ ਸੱਤੀ ਦਾ ਸਥਾਨ ਹੋਵੇ ਤਾਂ ਲਾੜਾ ਇਕ ਰੁਪਿਆ ਤੇ ਕੁਝ ਕਪੜੇ ਭੇਟਾ ਕਰਦਾ ਹੈ, ਜੋ ਪਿਛੋਂ ਪ੍ਰੋਹਿਤ ਨੂੰ ਦੇ ਦਿਤਾ ਜਾਂਦਾ ਹੈ। ਜੇ ਪਿੰਡ ਵਿਚ ਸੱਤੀ ਦਾ ਸਥਾਨ ਨਾ ਹੋਵੇ ਤਾਂ ਚੌਂਕ ਪੂਰ ਕੇ ਲਾੜੇ ਦੇ ਘਰ ਹੀ ਰਸਮ ਅਦਾ ਕੀਤੀ ਜਾਂਦੀ ਹੈ। ਜਦੋਂ ਲਾੜੀ ਘਰ ਲਿਆਂਦੀ ਜਾਂਦੀ ਹੈ ਤੇ ਲਾੜੀ ਲਾੜੇ ਨਾਲ ਸੱਤੀ ਦੇ ਸਥਾਨ ਉਤੇ ਪੂਜਾ ਲਈ ਜਾਂਦੀ ਹੈ ਤੇ ਉਨ੍ਹਾਂ ਦੀ ਚਾਦਰ ਨੂੰ ਗੰਢਾਂ ਮਾਰੀਆਂ ਹੁੰਦੀਆਂ ਹਨ।

ਵਿਆਹ ਸਮੇਂ ਇਕ ਹੋਰ ਰੀਤ ਵੀ ਕੀਤੀ ਜਾਂਦੀ ਹੈ ਜੋ ਰੋਜ਼ (ਗਲਾਸਰੀ, 52) ਦੇ ਖ਼ਿਆਲ ਅਨੁਸਾਰ ਸਵੰਬਰ ਦੀ ਹੀ ਰਹਿੰਦ ਹੈ। ਜਦੋਂ ਲਾੜਾ ਲਾੜੀ ਨੂੰ ਘਰ ਲਿਆਂਦਾ ਹੈ, ਉਹ ਇਕ ਕਾਨਾ, ਜਿਸ ਉਤੇ ਕਣਕ ਦੀ ਬਲੀ ਨਾਲ ਸੱਤ ਚਕਲੀਆਂ ਜਿਹੀਆਂ ਬਣਾਈਆਂ ਹੁੰਦੀਆਂ ਹਨ, ਆਪਣੇ ਮੋਢੇ ਉਤੇ ਰਖ ਕੇ ਟੁਰਦਾ ਹੈ। ਦੰਦ-ਕਥਾ ਅਨੁਸਾਰ ਰਾਜਾ ਜਗਦਿਉ ਦਾ ਭਰਾ ਢੋਲ, ਜੋ ਕਿ ਜਾਤੀ ਦਾ ਮਾਹਤਨ ਸੀ ਬੜਾ ਬਲਵਾਨ ਯੋਧਾ ਸੀ ਤੇ ਜਦੋਂ ਵੀ ਆਪਣੇ ਭਰਾ ਨੂੰ ਦਰਬਾਰ ਵਿਚ ਮਿਲਣ ਆਉਂਦਾ ਉਹ ਆਪਣਾ ਬਰਛਾ ਜ਼ਿਮੀਂ ਵਿਚ ਗੱਡ ਦੇਂਦਾ। ਜਗਦਿਉ ਨੇ ਢੋਲ ਨੂੰ ਨੀਵਾਂ ਵਿਖਾਣ ਲਈ ਆਪਣੇ ਵਜ਼ੀਰ ਤੋਂ ਸਲਾਹ ਲਈ ਤੇ ਵਜ਼ੀਰ ਨੇ ਸੱਤ ਲੋਹੇ ਦੀਆਂ ਤਸ਼ਤਰੀਆਂ ਦਰਬਾਰ ਦੀ ਦਰੀ ਹੇਠ ਰਖਣ ਲਈ ਕਿਹਾ, ਢੋਲ ਨੇ ਆ ਕੇ ਆਪਣਾ ਬਰਛਾ ਇਨ੍ਹਾਂ ਤਸ਼ਤਰੀਆਂ ਵਿਚੋਂ ਲੰਘਾ ਕੇ ਜ਼ਿਮੀਂ ਵਿਚ ਗੱਡ ਦਿਤਾ।

ਜਗਦਿਓ ਬੜਾ ਸ਼ਰਮਿੰਦਾ ਹੋਇਆ ਤੇ ਉਸ ਨੇ ਭਰਾ ਤੋਂ ਮਾਫ਼ੀ ਮੰਗੀ, ਢੋਲ ਨੇ ਮਾਫ਼ ਕਰ ਦਿਤਾ। ਪਰ ਇਹ ਸੱਤ ਚੱਕਲੀਆਂ ਕਾਨੇ ਵਿਚੋਂ ਲੰਘਾਣ ਦੀ ਪਰੰਪਰਾ ਹੁਣ ਤਕ ਚਲੀ ਆ ਰਹੀ ਹੈ।

ਮਾਹਤਨ ਵਿਚ ਵਿਧਵਾ ਵਿਆਹ ਦੀ ਰੀਤ ਪ੍ਰਚਲਤ ਹੈ। ਹੁਸ਼ਿਆਰਪੁਰ ਵਿਚ ਵਿਧਵਾ ਆਪਣੇ ਜੇਠ ਜਾਂ ਦੇਵਰ ਨਾਲ ਭਾਵੇਂ ਉਹ ਅਗੇ ਹੀ ਵਿਆਹਿਆ ਹੋਵੇ, ਪੁਨਰ ਵਿਆਹ ਕਰਦੀ ਹੈ, ਪਰ ਕਪੂਰਥਲੇ ਵਿਚ ਉਹ ਕੇਵਲ ਨਿੱਕੇ ਦਿਉਰ ਨਾਲ ਹੀ ਵਿਆਹ ਕਰ ਸਕਦੀ ਹੈ।

ਮਾਹਤਨ ਚੰਗੇ ਵਾਹਕ ਹਨ।

ਇਨ੍ਹਾਂ ਦੀਆਂ ਅਨੇਕਾਂ ਗੋਤਾਂ ਹਨ। ਜਿਨ੍ਹਾਂ ਦੀ ਸੂਚੀ (ਗਲਾਸਰੀ ਸਫ਼ਾ 53) ਉਤੇ ਦਿਤੀ ਮਿਲਦੀ ਹੈ।

**(ਮ-133) ਮਾਹਲ ਅਤੇ ਕਥਾ-ਚੱਕਰ :**

ਪੰਜਾਬ ਵਿਚ ਪ੍ਰਚਲਤ ਕਥਾ-ਕਹਾਣੀਆਂ ਦਾ ਕੋਈ ਅੰਤ ਹਿਸਾਬ ਨਹੀਂ। ਹਰ ਪਿੰਡ ਅਤੇ ਢੋਕ ਵਿਚ ਕਥਾਵਾਂ ਦਾ ਪੂਰਾ ਬੋਹਲ ਖਿਲਰਿਆ ਪਿਆ ਹੈ। ਇਹ ਕਥਾਵਾਂ ਲੋਕ-ਸਿਮਰਤੀ ਦਾ ਮਹੱਤਵਸ਼ੀਲ ਭਾਗ ਬਣ ਕੇ ਵਿਚਰ ਰਹੀਆਂ ਹਨ। ਬਦਲੀਆਂ ਸਮਾਜਿਕ ਪ੍ਰਸਥਿਤੀਆਂ, ਉਦਯੋਗੀਕਰਨ, ਸ਼ਹਿਰੀਕਰਨ ਅਤੇ ਨਵੇਂ ਵਿਗਿਆਨਕ ਬੋਧ ਸਦਕਾ ਬਜ਼ੁਰਗ ਪੀੜ੍ਹੀ ਦੀ ਲੋਕ-ਸਿਮਰਤੀ ਨਵੀਂ ਪੀੜ੍ਹੀ ਇਨ ਬਿਨ ਗ੍ਰਹਿਣ ਨਹੀਂ ਕਰ ਰਹੀ, ਜਿਸ ਕਰਕੇ ਕਥਾਵਾਂ ਦਾ ਵਡੇਰਾ ਭਾਗ ਪੀੜ੍ਹੀ ਦਰ ਪੀੜ੍ਹੀ ਯੁਗ-ਯਾਤ੍ਰਾ ਨਹੀਂ ਕਰ ਰਿਹਾ। ਇਸ ਲਈ ਹੁਣ ਕਥਾਵਾਂ ਦਾ ਵਿਗਿਆਨਕ ਵਿਧੀ ਨਾਲ ਸਾਂਭ ਸਲੀਕਾ ਲਾਜ਼ਮੀ ਹੋ ਗਿਆ ਹੈ। ਇਨ੍ਹਾਂ ਮਰ ਮਿਟ ਰਹੀਆਂ ਕਥਾਵਾਂ ਬਾਰੇ ਅਨੁਮਾਨ ਲਗਾਉਣਾ ਤਾਂ ਸਹਿਜ ਨਹੀਂ, ਪਰ ਇਨ੍ਹਾਂ ਦੀ ਸਮਿਧੀ ਬਾਰੇ ਅਹਿਸਾਸ ਪੰਜਾਬੀ ਕਥਾਵਾਂ ਦੇ ਅਨੇਕਾਂ ਮਾਹਲ, ਕਥਾ-ਰੂਪ ਅਤੇ ਕਥਾ-ਚੱਕਰ ਕਰਵਾਉਂਦੇ ਹਨ। ਧਾਰਮਿਕ ਅਤੇ ਪੁਰਾਣ ਕਥਾਵਾਂ ਇਨ੍ਹਾਂ ਤੋਂ ਅੱਡ ਹਨ। ਇਥੇ ਇਨ੍ਹਾਂ ਸਭਨਾਂ ਬਾਰੇ ਸੰਖੇਪ ਮਾਤਰ ਸੰਕੇਤ ਕਰਨਾ ਜ਼ਰੂਰੀ ਹੈ।

ਕਥਾ, ਮਾਹਲ, ਅਤੇ ਕਥਾ-ਚੱਕਰ ਤਿੰਨਾਂ ਵਿਚ ਬੁਨਿਆਦੀ ਤੌਰ ਉਤੇ ਕਾਫ਼ੀ ਅੰਤਰ ਹੈ। ਇਨ੍ਹਾਂ ਦੀ ਪ੍ਰਕ੍ਰਿਤੀ ਅਤੇ ਲੱਛਣ ਵੀ ਵੱਖੋ ਵੱਖਰੇ ਹਨ। ਇਸ ਸੰਦਰਭ ਵਿਚ ਕੋਈ ਵੀ ਪਰੰਪਰਾਗਤ ਬ੍ਰਿਤਾਂਤ, ਭਾਵੇਂ ਉਹ ਲਘੂ ਹੈ ਜਾਂ ਦੀਰਘ, ਜੇ ਆਪਣੇ ਆਪ ਵਿਚ ਸੰਪੂਰਨ ਹੈ ਤਾਂ ਕਥਾ ਦੇ ਅੰਤਰਗਤ ਆ ਜਾਂਦਾ ਹੈ। ਮਾਹਲ ਅਨੇਕਾਂ ਕਥਾਵਾਂ ਦਾ ਸਮੂਹ ਹੈ। ਮਾਹਲ ਦੇ ਪਾਤਰ ਕਥਾ ਦੇ ਬਾਹਰ ਵੀ ਉਤਨੇ ਹੀ ਫੈਲੇ ਹੁੰਦੇ ਹਨ ਜਿਤਨੇ ਕਥਾ ਦੇ ਅੰਦਰ ਅਤੇ ਉਸ ਦੇ ਕਈ ਪਾਤਰਾਂ ਦਾ ਆਪਣ ਵੱਖਰਾ ਗੌਰਵ ਜਾਂ ਵਿਲੱਖਣ ਸਥਾਨ ਵੀ ਹੈ। ਉਦਾਹਰਣ ਲਈ ਸਲਵਾਨ ਦੀ ਮਾਹਲ ਲਓ, ਜਿਸ ਵਿਚ ਇਛਰਾਂ, ਲੂਣਾਂ, ਪੂਰਨ, ਰਸਾਲੂ, ਸਰਨ ਆਦਿ ਅਨੇਕਾਂ ਪਾਤਰ ਮੂਲ ਕਥਾ ਤੋਂ ਬਾਹਰ ਵੀ ਵੱਖਰੀ ਹੋਂਦ ਅਤੇ ਨਵੇਕਲੇ ਕਥਾ-ਚੱਕਰਾਂ ਦੇ ਮਾਲਕ ਹਨ। ਦੂਜੇ ਸ਼ਬਦਾਂ ਵਿਚ ਮਾਹਲ ਵਿਚ ਕਈ ਕਥਾ-ਚੱਕਰ ਸਮਾਏ ਹੁੰਦੇ ਹਨ। ਪੰਜਾਬੀ ਵਿਚ ਕਈ ਮਾਹਲਾਂ ਪ੍ਰਚਲਤ ਹਨ। ਸਲਵਾਨ ਦੇ ਮਾਹਲ ਬਾਰੇ ਅਸੀਂ ਪਿਛੇ ਚਰਚਾ ਕਰ ਆਏ ਹਾਂ। ਦੂਜੀ ਵੱਡੀ ਮਾਹਲ ਹੀਰ-ਸਹਿਤੀ ਦੀ ਹੈ ਜਿਸ ਵਿਚ ਹੀਰ ਰਾਂਝੇ ਅਤੇ ਸਹਿਤੀ ਮੁਰਾਦ ਦੀਆਂ ਦੋ ਪ੍ਰੀਤ-ਕਥਾਵਾਂ ਇਕ ਦੂਜੇ ਵਿਚ ਓਤਪ੍ਰੋਤ ਹਨ।

ਕਥਾ-ਚੱਕਰ ਕਿਸੇ ਇਕ ਪਾਤਰ ਨਾਲ ਸੰਬੰਧਿਤ ਕਥਾਵਾਂ ਦਾ ਸਮੂਹ ਹੈ। ਕਿਸੇ ਇਕ ਪਾਤਰ ਨਾਲ ਉਸ ਦੇ ਚਰਿਤ੍ਰ ਦੀ ਸੰਭਾਵਨਾ ਦੇ ਅਨੁਕੂਲ ਕਈ ਸਥਾਨਿਕ ਰੂੜ੍ਹੀਆਂ ਜੋੜ ਕੇ, ਅਨੇਕਾਂ ਕਥਾਵਾਂ ਦੀ ਲੜੀ ਸਿਰਜਣ ਦੀ ਪ੍ਰਥਾ ਸਾਡੀ ਪਰੰਪਰਾ ਰਹੀ ਹੈ। ਕਥਾ-ਚੱਕਰ ਸਾਡੇ ਕਥਾਵਿਕ-ਮਨ ਦੀ ਵਿਸਤ੍ਰਿਤ ਅਭਿਵਿਅਕਤੀ ਦੀ ਇਕ ਮਹੱਤਵਪੂਰਣ ਜੁਗਤ ਰਹੀ ਹੈ। ਪਾਤਰ ਅਨੇਕਾਂ ਸਥਿਤੀਆਂ ਅਤੇ ਘਟਨਾਵਾਂ ਵਿਚੋਂ ਲੰਘਦਾ ਆਪਣਾ ਵਿਲੱਖਣ ਚਰਿਤ੍ਰ ਕਾਇਮ ਰਖਦਾ ਹੈ। ਇਹੋ ਚਰਿਤ੍ਰ ਹੀ ਉਸ ਦੀ ਹੋਣੀ ਹੈ ਜਿਸ ਨੂੰ ਉਹ ਹਰ ਕਥਾ ਵਿਚ ਭੋਗਦਾ ਹੈ।

ਕਥਾ ਚੱਕਰ ਵਿਚੋਂ ਚਾਰ ਵਿਸ਼ੇਸ਼ ਚੱਕਰ ਤਾਂ ਵਿਲੱਖਣ ਅਤੇ ਅਦਭੁਤ ਹੋਣ ਕਰਕੇ ਪੰਜਾਬੀ ਕਥਾ-ਪ੍ਰਵਾਹ ਵਿਚ ਗੌਰਵਮਈ ਸਥਾਨ ਰਖਦੇ ਹਨ ਅਤੇ ਇਨ੍ਹਾਂ ਦੇ ਨਾਇਕ ਆਪਣੀਆਂ ਕਥਾਵਾਂ ਨਾਲ ਨਿਤ ਦੀ ਬੋਲ ਚਾਲ ਵਿਚ ਹਮੇਸ਼ਾਂ ਯਾਰਾਂ ਮਿਤਰਾਂ ਵਾਂਗ ਵਿਚਰਦੇ ਰਹਿੰਦੇ ਹਨ। ਇਨ੍ਹਾਂ ਪਾਤਰਾਂ ਨੂੰ ਹਰ ਕੋਈ ਸਹਿਜੇ ਹੀ ਪਛਾਣ ਲੈਂਦਾ ਹੈ। ਇਨ੍ਹਾਂ ਕਥਾਵਾਂ ਦੇ ਬੀਜ-ਚਰਿਤ੍ਰ ਦੀ ਸੰਭਾਵਨਾ ਅਨੁਕੂਲ ਅੱਜ ਵੀ ਨਵੀਆਂ ਕਥਾਵਾਂ ਸਿਰਜ ਕੇ ਇਨ੍ਹਾਂ ਦੇ ਕਥਾ-ਚੱਕਰਾਂ ਵਿਚ ਬੀੜਨ ਦਾ ਅਮਲ ਜਾਰੀ ਹੈ।

(੧) ਸ਼ੇਖ਼ ਚਿਲੀ ਕਥਾ-ਚੱਕਰ : ਸ਼ੇਖ਼ ਚਿਲੀ ਭਾਵੇਂ ਇਕ ਬੜਾ ਪਹੁੰਚਿਆ ਹੋਇਆ ਵਿਵੇਕਸ਼ੀਲ ਪੀਰ ਸੀ ਜਿਸਦਾ ਮਕਬਰਾ ਪਾਣੀਪਤ ਵਿਚ ਹੈ। ਪਰ ਲੋਕ-ਜਗਤ ਵਿਚ ਇਸ ਦਾ ਇਕ ਵਿਸ਼ੇਸ਼ ਤਰ੍ਹਾਂ ਦਾ ਵਿਲੱਖਣ ਚਰਿਤ੍ਰ ਸਥਾਪਿਤ ਹੋ ਚੁਕਾ ਹੈ–ਸ਼ੇਖ਼ ਚਿਲੀ ਮੂਰਖ, ਅਲੜ, ਸਰਲ ਚਿਤ, ਸੁਫਨਿਆਂ ਦੀ ਦੁਨੀਆਂ ਵਿਚ ਵਿਚਰਨ ਵਾਲਾ, ਆਮ ਵਿਹਾਰਕ ਸੋਝੀ ਤੋਂ ਸੱਖਣਾ ਹੈ। ਲੋਕ-ਮਨ ਨੇ ਵਿਵੇਕਸ਼ੀਲ ਸ਼ੇਖ਼ ਚਿਲੀ ਨੂੰ ਅਲੜ੍ਹ ਚਿਲੀ ਕਿਵੇਂ ਬਣਾ ਦਿਤਾ, ਇਸ ਬਾਰੇ ਇਤਿਹਾਸ ਮੌਨ ਹੈ। ਇਸ ਕਥਾ-ਚੱਕਰ ਦੀਆਂ ਕਥਾਵਾਂ ਦੀ ਗਿਣਤੀ ਕਈ ਸੈਂਕੜੇ ਹੈ। ਪਟੜੀਆਂ ਉਤੇ ਘਟੀਆ ਕਾਗ਼ਜ਼ ਉਤੇ ਜੋ ਕਿੱਸੇ ਤੇ ਲਤੀਫ਼ੇ ਵਿਕਦੇ ਹਨ, ਉਨ੍ਹਾਂ ਵਿਚ

ਸ਼ੇਖ ਚਿਲੀ ਦੀਆਂ ਕਥਾਵਾਂ ਦੇ ਸੰਕਲਨ ਵੀ ਆਮ ਵੇਖੇ ਜਾ ਸਕਦੇ ਹਨ।

(੨) ਲਾਲ-ਬੁਝਕੜ ਕਥਾ-ਚੱਕਰ : ਸ਼ੇਖ ਚਿਲੀ ਵਾਂਗ ਹੀ ਲਾਲ ਬੁਝਕੜ ਵੀ ਇਕ ਅਲਪ ਬੁੱਧੀ ਵਾਲਾ ਵਿਲੱਖਣ ਚਰਿਤ੍ਰ ਹੈ। ਇਹ ਚਰਿਤ੍ਰ ਹਰ ਦ੍ਰਿਸ਼ਟਮਾਨ ਜਾਂ ਕਾਰਜ ਦਾ ਜੋ ਕਾਰਨ ਆਪਣੀ ਅਲਪ ਬੁੱਧੀ ਤੇ ਫੋਕਟ ਕਲਪਨਾ ਦੁਆਰਾ ਦੱਸਣ ਦੀ ਚੇਸ਼ਟਾ ਕਰਦਾ ਹੈ, ਉਹ ਆਪਣੇ ਆਪ ਵਿਚ ਅਲੋਕਾਰ ਹੁੰਦਾ ਹੈ। ਜਿਵੇਂ ਇਕ ਪਿੰਡ ਵਿਚੋਂ ਰਾਤ ਵੇਲੇ ਕੋਈ ਹਾਥੀ ਲੰਘ ਗਿਆ। ਪਿੰਡ ਦੇ ਲੋਕਾਂ ਨੇ ਪਹਿਲਾਂ ਕਦੇ ਹਾਥੀ ਨੂੰ ਵੇਖਿਆ ਨਹੀਂ ਸੀ। ਉਸ ਦੇ ਪੈਰਾਂ ਦੇ ਨਿਸ਼ਾਨ ਵੇਖ ਕੇ ਲੋਕ ਕਈ ਤਰ੍ਹਾਂ ਦੇ ਅਨੁਮਾਨ ਲਗਾਣ ਲਗੇ। ਅਖ਼ੀਰ ਸਭ ਲੋਕ ਲਾਲ ਬੁਝਕੜ ਕੋਲੋਂ ਪੁਛਣ ਗਏ ਜਿਸ ਨੇ ਦਸਿਆ ਕਿ ਰਾਤੀਂ ਕੋਈ ਮਸਖ਼ਰਾ ਪੈਰਾਂ ਨਾਲ ਚੱਕੀ ਬੰਨ੍ਹ ਕੇ ਪਿੰਡ ਵਿਚੋਂ ਲੰਘਿਆ ਹੈ। ਇਹੋ ਫੋਕਟ ਸੋਝੀ ਲਾਲ ਬੁਝਕੜ ਦੀ ਹੋਣੀ ਰਹੀ ਹੈ।

(੩) ਅਕਬਰ-ਬੀਰਬਲ ਕਥਾ-ਚਕਰ : ਇਸ ਕਥਾ ਚਕਰ ਵਿਚ ਉਪਰਲੇ ਦੋਹਾਂ ਕਥਾ ਚਕਰਾਂ ਨਾਲੋਂ ਵਖਰੀ ਪ੍ਰਕ੍ਰਿਤੀ ਦੀਆਂ ਕਹਾਣੀਆਂ ਪ੍ਰਚਲਤ ਹਨ। ਇਨ੍ਹਾਂ ਕਥਾਵਾਂ ਦਾ ਵਿਸ਼ੇਸ਼ ਗੁਣ ਇਨ੍ਹਾਂ ਵਿਚਲਾ ਬੌਧਿਕ ਹਾਸ ਵਿਲਾਸ, ਵਿਹਾਰਕ ਸੂਝ ਅਤੇ ਮਸ਼ਕਰੀ ਹੈ।

(੪) ਸੁਥਰਾ ਕਥਾ-ਚਕਰ : ਸੁਥਰਾ ਇਕ ਵਿਸ਼ੇਸ਼ ਤੇ ਵਿਲੱਖਣ ਪਾਤਰ ਹੈ ਜੋ ਬੇ-ਪਰਵਾਹੀ, ਅਲਗਰਜ਼ੀ ਅਤੇ ਨਿਸ਼ੰਗਤਾ ਦਾ ਪ੍ਰਤੀਕ ਬਣ ਗਿਆ ਹੈ। ਇਸ ਲਈ ਸੁਥਰੇ ਨਾਲ ਸੰਬੰਧਿਤ ਕਥਾ-ਚਕਰ ਸੁਭਾਵ ਵਿਚ ਉਪ੍ਰੋਕਤ ਤਿੰਨਾਂ ਕਥਾ-ਚਕਰਾਂ ਨਾਲੋਂ ਵਖਰਾ ਹੈ। ਇਸ ਤਰ੍ਹਾਂ ਦੇ ਨਿੱਕੇ ਨਿੱਕੇ ਕਈ ਹੋਰ ਕਥਾ-ਚਕਰ ਵੀ ਹਨ।

ਉਪ੍ਰੋਕਤ ਚੱਕਰ ਸ਼ੁਧ ਰੂਪ ਵਿਚ ਲੌਕਿਕ ਹਨ ਅਤੇ ਇਨ੍ਹਾਂ ਕਥਾਵਾਂ ਵਿਚ ਪੰਜਾਬੀ ਸੁਭਾਅ ਦੀਆਂ ਬੁਨਿਆਦੀ ਪ੍ਰਵਿਰਤੀਆਂ ਦੀ ਝਲਕ ਪ੍ਰਤੱਖ ਵਿਖਾਈ ਦਿੰਦੀ ਹੈ ਅਤੇ ਇਹ ਪਾਤਰ ਨਾ ਸਿਰਫ਼ ਲੋਕ-ਮਨ ਦੀ ਘਾੜਤ ਹਨ ਸਗੋਂ ਇਨ੍ਹਾਂ ਵਿਚ ਇਕ ਅਜਿਹੀ ਸੁਰ ਅਤੇ ਮੁਹਾਵਰਾ ਵਿਦਮਾਨ ਹੈ ਜੋ ਸ਼ੁਧ ਰੂਪ ਵਿਚ ਪੰਜਾਬੀ ਹੈ।

ਕੁਝ ਕਥਾ-ਚੱਕਰ ਧਰਮ-ਪਰਕ ਹਨ, ਜਿਨ੍ਹਾਂ ਵਿਚ ਇਕ ਜਾਂ ਦੂਜੀ ਸੰਪਰਦਾਇ ਜਾਂ ਧਰਮ-ਸਮੂਹ ਸ਼ਰਧਾ ਰਖਦਾ ਹੈ। ਪਰ ਇਹ ਕਥਾਵਾਂ ਧਰਮ ਪਰਾਇਣ ਹੁੰਦਿਆਂ ਵੀ ਲੌਕਿਕ ਬਿਰਤੀ ਦੀਆਂ ਹਨ। ਕਟਰਤਾ ਇਨ੍ਹਾਂ ਦੀ ਪ੍ਰਕ੍ਰਿਤੀ ਨਹੀਂ। ਇਸੇ ਲਈ ਇਹ ਪੰਜਾਬੀਆਂ ਦਾ ਸਾਂਝਾ ਵਿਰਸਾ ਬਣੀਆਂ ਹਨ। ਇਨ੍ਹਾਂ ਕਥਾ-ਚੱਕਰਾਂ ਦਾ ਆਪਣਾ ਮਹੱਤਵ ਹੈ।

ਨਾਥ ਕਥਾ ਚੱਕਰ : ਇਹ ਚੱਕਰ ਪ੍ਰਮੁਖ ਨਾਥਾਂ ਅਤੇ ਜੋਗੀਆਂ ਨਾਲ਼ ਸੰਬੰਧਿਤ ਕਥਾਵਾਂ ਦਾ ਹੈ, ਜਿਨ੍ਹਾਂ ਦੀ ਪ੍ਰਕ੍ਰਿਤੀ ਦੂਜੇ ਕਥਾ-ਚੱਕਰਾਂ ਨਾਲੋਂ ਵਖਰੀ ਹੈ। ਇਨ੍ਹਾਂ ਕਥਾਵਾਂ ਵਿਚ ਜਿਵੇਂ ਕਿ ਪਿਛੇ ਦਸ ਆਏ ਹਾਂ, ਤਿਆਗ ਨੂੰ ਪ੍ਰਧਾਨਤਾ ਪ੍ਰਾਪਤ ਹੈ। ਜੋਗੀਆਂ ਅਤੇ ਨਾਥਾਂ ਵਿਚ ਬਹੁਤੀਆਂ ਕਥਾਵਾਂ ਗੋਰਖ, ਭਰਥਰੀ ਅਤੇ ਗੋਪੀ ਚੰਦ ਨਾਲ ਸੰਬੰਧਿਤ ਹਨ। ਇਨ੍ਹਾਂ ਤਿੰਨਾਂ ਪੁਰਖਾਂ ਬਾਰੇ ਇਤਨੀਆਂ ਕਥਾਵਾਂ ਮਿਲਦੀਆਂ ਹਨ ਕਿ ਹਰੇਕ ਦੇ ਆਪੋ ਆਪਣੇ ਵੱਖਰੇ ਕਥਾ-ਚੱਕਰ ਚਲੇ ਹੋਏ ਹਨ। ਪੂਰਨ, ਮਛੰਦਰ, ਬਾਲ ਨਾਥ, ਰਤਨ ਆਦਿ ਬਾਰੇ ਵੀ ਕਾਫ਼ੀ ਮਾਤਰਾ ਵਿਚ ਰੌਚਕ ਕਥਾਵਾਂ ਲੋਕ-ਸਿਮਰਤੀ ਦਾ ਭਾਗ ਬਣੀਆਂ ਹੋਈਆਂ ਹਨ। ਲੋਕ ਧਾਰਨਾ ਅਨੁਸਾਰ ਮਛੰਦਰ ਨਾਥ ਦੀ ਮੱਛ ਵਿਚੋਂ ਉਤਪਤੀ ਹੋਈ ਅਤੇ ਗੋਰਖ ਦੀ ਗੋਬਰ ਵਿਚੋਂ।

ਪੀਰ ਕਥਾ-ਚੱਕਰ : ਮੁਸਲਮਾਨਾਂ ਵਿਚ ਪੀਰਪ੍ਰਸਤੀ ਇਤਨੀ ਬਲਵਾਨ ਹੈ ਕਿ ਪੰਜਾਬ ਵਿਚ ਪੀਰਾਂ ਦੀਆਂ ਅੱਜ ਵੀ ਸੈਂਕੜੇ ਗੱਦੀਆਂ, ਤਕੀਏ ਅਤੇ ਆਸਨ ਮਿਲਦੇ ਹਨ ਜਿਨ੍ਹਾਂ ਦੀ ਲੋਕਾਂ ਵਿਚ ਮਾਨਤਾ ਹੈ। ਪੰਜਾਬ ਵਿਚ ਕੋਈ ਪਿੰਡ ਅਜਿਹਾ ਨਹੀਂ ਜਿਥੇ ਪੀਰ ਫ਼ਕੀਰ ਦੀ ਕੋਈ ਕਬਰ, ਮਜ਼ਾਰ ਜਾਂ ਚੂਰਾ ਨਾ ਮਿਲਦਾ ਹੋਵੇ ਅਤੇ ਜਿਸ ਦੀ ਬਰਕਤ/ ਅਜ਼ਮਤ ਬਾਰੇ ਕੋਈ ਕਥਾ-ਕਹਾਣੀ ਪ੍ਰਚਲਤ ਨਾ ਹੋਵੇ। ਜੇ ਪੀਰਾਂ ਦੀ ਸੰਖਿਆ ਹਜ਼ਾਰਾਂ ਤਕ ਜਾ ਪਹੁੰਚਦੀ ਹੈ ਤਾਂ ਉਨ੍ਹਾਂ ਨਾਲ ਸੰਬੰਧਿਤ ਕਥਾਵਾਂ ਦੇ ਅੰਕੜੇ ਲੱਖਾਂ ਤਕ ਮਿਥੇ ਜਾ ਸਕਦੇ ਹਨ। ਕਈ ਪੀਰਾਂ ਦੇ ਤਾਂ ਵੱਖਰੇ ਕਥਾ-ਚੱਕਰ ਵੀ ਹਨ ਜਿਵੇਂ ਫ਼ਰੀਦ (ਫ਼ਰੀਦ ਦੇ ਮਸਲੇ), ਸਖੀ ਸਰਵਰ, ਗੁੱਗਾ ਪੀਰ ਅਤੇ ਲਾਲ ਬੇਗ ਆਦਿ।

ਸ਼ਹੀਦ—ਗ਼ਾਜ਼ੀ ਕਥਾ-ਚੱਕਰ : ਪੰਜਾਬ ਵਿਚ ਗ਼ਾਜ਼ੀਆਂ ਦੇ ਨੌਗਜ਼ੇ, ਸਿੱਖ ਸ਼ਹੀਦਾਂ ਦੇ ਅੰਗੀਠੇ ਅਤੇ ਜਾਨਬਾਜ਼ਾਂ ਤੇ ਅਨੁਰਾਗੀਆਂ ਦੇ ਚੂਰੇ ਕਾਫ਼ੀ ਮਾਤਰਾ ਵਿਚ ਮਿਲਦੇ ਹਨ ਅਤੇ ਹਰੇਕ ਵਿਅਕਤੀ ਦੀ ਆਪੋ ਆਪਣੀ ਵਿਲੱਖਣ ਕਥਾ ਹੈ ਜਿਸ ਵਿਚ ਇਤਿਹਾਸ ਤੇ ਵਾਸਤਵਿਕਤਾ ਨਾਲੋਂ ਮਿਥ ਦਾ ਅੰਸ਼ ਵਧੇਰੇ ਹੈ।

ਭਗਤ-ਸੰਤ-ਗੁਰੂ ਕਥਾ-ਚੱਕਰ : ਪੰਜਾਬ ਵਿਚ ਅਨੇਕਾਂ ਸੰਤ, ਭਗਤ ਅਤੇ ਗੁਰੂ ਆਦਿ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨਾਲ ਕਾਫ਼ੀ ਸਾਰੀ ਲੋਕਧਾਰਾਈ ਸਾਮਗ੍ਰੀ ਅਤੇ ਕਥਾਨਿਕ ਰੂੜ੍ਹੀਆਂ ਸਾਖੀਆਂ ਦੇ ਰੂਪ ਵਿਚ ਮਿਲਦੀਆਂ ਹਨ। ਇਹ ਸਾਖੀ ਸਾਹਿਤ ਤੱਥ ਮਿੱਥ ਦਾ ਸੰਜੋਗ ਹੋਣ ਕਰ ਕੇ ਇਤਿਹਾਸ ਦਾ ਨਹੀਂ ਕਥਾ ਸਾਹਿਤ ਦਾ ਹੀ ਅੰਗ ਹੈ।

ਪੰਜਾਬ ਵਿਚ ਕੁਝ ਸਮਾਜਿਕ ਕਥਾ-ਚੱਕਰ ਵੀ ਮਿਲਦੇ ਹਨ ਜਿਨ੍ਹਾਂ ਵਿਚੋਂ ਪ੍ਰਧਾਨ ਕਥਾ-ਚੱਕਰ ਤਿੰਨ ਹਨ—(ੳ) ਗੋਤ ਕਥਾਵਾਂ, (ਅ) ਸਤੀ ਕਥਾ-ਚੱਕਰ (ੲ) ਜਠੇਰਾ ਚੱਕਰ। ਪੰਜਾਬ ਦੇ ਲੋਕ ਕਈ ਵਰਣਾਂ, ਜ਼ਾਤਾਂ, ਗੋਤਾਂ ਕਬੀਲਿਆਂ ਵਿਚ ਵੰਡੇ ਹੋਏ ਹਨ। ਹਰ ਜ਼ਾਤ ਅਗੋਂ ਗੋਤਾਂ, ਘਰਾਂ, ਖਾਂਪਾਂ

ਤੇ ਮੂਹੀਆਂ ਵਿਚ ਖਿੰਡੀ ਹੋਈ ਹੈ। ਹਰ ਜ਼ਾਤ ਗੋਤ ਦੀ ਉਤਪਤੀ ਬਾਰੇ ਜਾਂ ਉਸ ਦੀ ਸਤੀ ਜਾਂ ਜਠੇਰੇ ਬਾਰੇ ਵੀ ਰੌਚਕ ਕਥਾਵਾਂ ਮਿਲਦੀਆਂ ਹਨ ਜਿਨ੍ਹਾਂ ਦੀ ਸੰਖਿਆ ਹਜ਼ਾਰਾਂ ਤਕ ਜਾ ਪੁਜਦੀ ਹੈ।

ਸਥਾਨਿਕ ਦੰਦ ਕਥਾਵਾਂ : ਜਿਥੇ ਕਿਧਰੇ ਲੋਕ-ਸੰਸਕ੍ਰਿਤੀ ਆਪਣੇ ਪੂਰੇ ਜਲੌ ਵਿਚ ਹੋਵੇ ਉਥੋਂ ਦੇ ਛੱਪੜਾਂ, ਬੋਹੜਾਂ, ਨਦੀ ਨਾਲਿਆਂ ਨਾਲ ਕਈ ਰਵਾਇਤਾਂ ਸਹਿਜੇ ਹੀ ਜੁੜ ਜਾਂਦੀਆਂ ਹਨ। ਪੰਜਾਬ ਦਾ ਕੋਈ ਵਿਰਲਾ ਅਭਾਗਾ ਪਿੰਡ ਹੀ ਅਜਿਹਾ ਹੋਵੇਗਾ ਜਿਥੇ ਚਾਰ ਪੰਜ ਸਥਾਨਿਕ ਦੰਦ ਕਥਾਵਾਂ ਪ੍ਰਚਲਤ ਨਾ ਹੋਣ। ਇਹ ਕਥਾਵਾਂ ਆਪਣੇ ਆਪ ਵਿਚ ਇਕ ਵੱਖਰਾ ਚੱਕਰ ਹਨ। ਦੋਹਾਂ ਪੰਜਾਬਾਂ ਵਿਚ ਪਿੰਡਾਂ ਦੀ ਸੰਖਿਆ ਲੱਖ ਤੋਂ ਉਪਰ ਜਾ ਬੈਠਦੀ ਹੈ। ਇਸ ਤਰ੍ਹਾਂ ਸਥਾਨਿਕ ਦੰਦ-ਕਥਾਵਾਂ ਦੀ ਸੰਖਿਆ ਕਈ ਲੱਖ ਮਿਥੀ ਜਾ ਸਕਦੀ ਹੈ।

ਉਪ੍ਰੋਕਤ ਕਥਾ-ਚੱਕਰਾਂ ਤੋਂ ਇਲਾਵਾ ਅਨੇਕਾਂ ਕਥਾ-ਰੂਪ ਵੀ ਪੰਜਾਬ ਵਿਚ ਪ੍ਰਚਲਤ ਹਨ। ਪੰਜਾਬ ਦੇ ਤੀਹ ਦੇ ਲਗਪਗ ਕਥਾ-ਰੂਪਾਂ ਬਾਰੇ ਅਸੀਂ ਪਿਛੇ ਚਰਚਾ ਕਰ ਆਏ ਹਾਂ। ਹਰ ਕਥਾ-ਰੂਪ ਵਿਚ, ਭਾਵੇਂ ਉਹ ਪਰੀ-ਕਥਾ ਹੈ ਤੇ ਭਾਵੇਂ ਨੀਤੀ-ਕਥਾ ਸੈਂਕੜੇ ਦੀ ਗਿਣਤੀ ਵਿਚ ਕਥਾਵਾਂ ਲੋਕ-ਸਿਮਰਤੀ ਦਾ ਭਾਗ ਬਣੀਆਂ ਹੋਈਆਂ ਹਨ। ਮੁਢੀ ਤੇ ਅਸਲੇ ਦੀ ਗਿਣਤੀ ਤਾਂ ਲਾਮਾਦੂਦ ਹੈ। ਸੰਸਾਰ ਦੀ ਹਰ ਵਸਤੂ ਦੀ ਸਿਰਜਨਾ ਭਾਵੇਂ ਇਕ ਪ੍ਰਾਕ੍ਰਿਤਕ ਅਮਲ ਵਿਚ ਹੋਈ ਹੈ, ਪਰ ਲੋਕ-ਮਨ ਦੀਆਂ ਉਤਪਤੀ ਬਾਰੇ ਆਪਣੀਆਂ ਮਨੌਤਾਂ ਹਨ ਜੋ ਵਧੇਰੇ ਕਰ ਕੇ ਪ੍ਰਤਿਰੂਪ ਚਿੰਤਨ ਉਪਰ ਆਧਾਰਤ ਹਨ।

ਉਪ੍ਰੋਕਤ ਅਨੁਮਾਨ ਤੋਂ ਇਹੋ ਸਿਧ ਹੁੰਦਾ ਹੈ ਕਿ ਪੰਜਾਬੀਆਂ ਵਿਚ ਮਧਕਾਲ ਵਿਚ (੧) ਕਾਵਿ ਨਾਲੋਂ ਕਥਾ ਸਿਰਜਨ ਦੀ ਬਿਰਤੀ ਵਧੇਰੇ ਬਲਵਾਨ ਸੀ ਅਤੇ (੨) ਪੰਜਾਬੀ ਵਿਚ ਜੋ ਕਥਾ ਕਹਾਣੀਆਂ ਮੌਖਿਕ ਰੂਪ ਵਿਚ ਵਿਚਰ ਰਹੀਆਂ ਸਨ ਤੇ ਹਨ ਉਨ੍ਹਾਂ ਦੀ ਸੰਖਿਆ ਕਰੋੜ ਤੋਂ ਉਪਰ ਮਿਥੀ ਜਾ ਸਕਦੀ ਹੈ। ਪਰ ਦੁੱਖ ਦੀ ਗੱਲ ਤਾਂ ਇਹ ਹੈ ਕਿ ਇਸ ਸਾਰੇ ਬੋਹਲ ਦਾ ਅਸਾਂ ਹਜ਼ਾਰਵਾਂ ਹਿੱਸਾ ਵੀ ਅਜੇ ਤਕ ਨਹੀਂ ਸੰਭਾਲਿਆ। ਕੀ ਕੋਈ ਸੰਸਥਾ/ਵਿਸ਼ਵ ਵਿਦਿਆਲਾ ਇਨ੍ਹਾਂ ਮਰ ਮਿਟ ਰਹੀਆਂ ਕਥਾਵਾਂ ਨੂੰ ਸੰਭਾਲ ਕੇ ਅਮਰਤਾ ਪ੍ਰਦਾਨ ਕਰੇਗਾ ?

(ਮ-134) **ਮਾਹੀਆ :**

ਪੰਜਾਬੀ ਲੋਕ ਗੀਤਾਂ ਦਾ ਇਕ ਪ੍ਰਮੁਖ ਕਾਵਿ-ਰੂਪ। ਮਾਹੀਆ ਧੰਨ-ਪੋਠੋਹਾਰ ਦੇ ਇਲਾਕੇ (ਪਛਮੀ ਪੰਜਾਬ, ਪਾਕਿਸਤਾਨ) ਵਿਚ ਬਹੁਤ ਪ੍ਰਸਿਧ ਹੈ ਤੇ ਉਥੋਂ ਦੀ ਹੀ ਪੈਦਾਵਾਰ ਹੈ। ਪੂਰਬੀ ਪੰਜਾਬ (ਭਾਰਤੀ) ਵਿਚ ਅਜ ਕਲ੍ਹ ਮਾਹੀਆ ਦੀਆਂ ਕਲੀਆਂ, ਜਿਨ੍ਹਾਂ ਨੂੰ ਟੱਪੇ ਵੀ ਕਿਹਾ ਜਾਂਦਾ ਹੈ, ਆਮ ਸੁਣਨ ਵਿਚ ਮਿਲਦੀਆਂ ਹਨ, ਪਰ ਦੇਸ਼ ਦੀ ਵੰਡ ਤੋਂ ਪਿਛੋਂ ਹੀ ਮਾਹੀਆ ਇਧਰਲੇ ਪਾਸੇ ਵਧੇਰੇ ਪ੍ਰਚਲਤ ਹੋਇਆ ਹੈ।

'ਮਾਹੀਆ' ਸ਼ਬਦ ਮਾਹੀ ਤੋਂ ਨਿਕਲਿਆ ਹੈ। ਮਾਹੀ ਦੇ ਅਰਥ ਮੱਝਾਂ ਚਾਰਨ ਵਾਲੇ ਵਾਗੀ ਦੇ ਹਨ। ਇਹ ਦਸਣਾ ਕਠਨ ਹੈ ਕਿ ਕਦੋਂ 'ਮਾਹੀ' ਸ਼ਬਦ 'ਵਾਗੀ' ਦੇ ਅਰਥਾਂ ਨੂੰ ਤਿਆਗ ਕੇ ਪ੍ਰੀਤਮ ਦੇ ਅਰਥਾਂ ਵਿਚ ਵਰਤੀਣ ਲੱਗਾ, ਪਰ ਵਾਰਸ ਸ਼ਾਹ ਦੇ ਸਮੇਂ ਤਕ, ਮਾਹੀ ਸ਼ਬਦ 'ਵਾਗੀ ਜਾਂ ਚਰਵਾਹੇ' ਦੇ ਅਰਥ ਵਿਚ ਹੀ ਵਧੇਰੇ ਪ੍ਰਚਲਤ ਰਿਹਾ। ਵਾਰਸ ਸ਼ਾਹ ਦੀ ਹੀਰ ਵਿਚ ਅਨੇਕਾਂ ਥਾਈਂ 'ਮਾਹੀ' ਸ਼ਬਦ ਦੀ ਵਰਤੋਂ ਮਿਲਦੀ ਹੈ। ਸਭਨੀਂ ਥਾਈਂ ਉਹ ਵਾਗੀ ਦੇ ਅਰਥ ਦੇਂਦਾ ਹੈ, ਇਕ ਥਾਂ ਮਾਹੀਆ ਸ਼ਬਦ ਵੀ ਵਰਤਿਆ ਪਰ ਨਿਰਨੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਵਾਗੀ ਦੇ ਅਰਥ ਵਿਚ ਵਰਤਿਆ ਹੈ ਜਾਂ ਪ੍ਰੀਤਮ ਦੇ ਅਰਥ ਵਿਚ। 'ਹੀਰ ਆਖਦੀ ਕੀਤੋ ਈ ਬੁਰਾ ਮਾਹੀਆ,ਤੇਰੀ ਮੱਝ ਨੂੰ ਕੌਣ ਲਿਜਾਂਵਦਾ ਏ'। ਸ਼ਾਹ ਹੁਸੈਨ ਤੇ ਬੁਲ੍ਹੇ ਸ਼ਾਹ ਦੀਆਂ ਕਾਫ਼ੀਆਂ ਵਿਚ ਮਾਹੀ ਸ਼ਬਦ ਪ੍ਰੀਤਮ ਦੇ ਅਰਥਾਂ ਵਿਚ ਮਿਲਦਾ ਹੈ। ਇੰਜ ਜਾਪਦਾ ਹੈ ਕਿ ਸ਼ਾਹ ਹੁਸੈਨ ਦੇ ਸਮੇਂ ਹੀਰ ਰਾਂਝਾ ਦੀ ਪ੍ਰੀਤ ਕਥਾ ਲੋਕਾਂ ਵਿਚ ਬੜੀ ਪ੍ਰਸਿਧ ਹੋ ਚੁਕੀ ਸੀ ਤੇ 'ਮਾਹੀ' ਸ਼ਬਦ ਪ੍ਰੀਤਮ ਲਈ ਚਾਅ ਨਾਲ ਵਰਤਿਆ ਜਾਣ ਲਗ ਪਿਆ ਸੀ।

ਮਾਹੀਆ ਦਾ ਕਾਵਿ ਰੂਪ ਸ਼ਾਹ ਹੁਸੈਨ ਦੇ ਸਮੇਂ ਦੇ ਨੇੜੇ ਤੇੜੇ ਹੀ ਪ੍ਰਚਲਤ ਹੋਇਆ ਜਾਪਦਾ ਹੈ। ਸ਼ਾਹ ਹੁਸੈਨ ਦੇ ਸਮੇਂ ਹੀਰ ਰਾਂਝੇ ਦੀ ਪ੍ਰੀਤ ਕਥਾ ਇਕ ਆਮ ਪ੍ਰੀਤ ਕਥਾ ਨਾ ਰਹਿ ਕੇ ਪਿਆਰ ਦਾ ਆਦਰਸ਼ ਬਣ ਚੁਕੀ ਸੀ ਤੇ ਅਧਿਆਤਮਕ ਪ੍ਰੀਤ ਲਈ ਵੀ ਬਿੰਬ ਵਜੋਂ ਵਰਤੀਣ ਲਗ ਪਈ ਸੀ। ਇਸ ਸਮੇਂ 'ਮਾਹੀ' ਸ਼ਬਦ ਇਕ ਅਨੋਖੇ ਸਵਾਦ ਦਾ ਅਨੁਭਵ ਕਰਵਾਣ ਲੱਗਾ। ਇਸੇ ਸਮੇਂ ਮਾਹੀਏ ਦੀਆਂ ਕਲੀਆਂ ਦੇ ਪ੍ਰਚਲਤ ਹੋਣ ਦੀ ਸੰਭਾਵਨਾ ਹੈ। ਹੋ ਸਕਦਾ ਹੈ ਕਿ ਇਹ ਕਾਵਿ-ਰੂਪ ਇਸ ਤੋਂ ਪਹਿਲਾਂ ਟੱਪਿਆਂ ਦੇ ਰੂਪ ਵਿਚ ਪ੍ਰਚਲਤ ਹੋਵੇ ਤੇ ਸ਼ਾਹ ਹੁਸੈਨ ਦੇ ਸਮੇਂ ਮਾਹੀਏ ਨਾਂ ਨਾਲ ਪ੍ਰਸਿਧ ਹੋ ਗਿਆ ਹੋਵੇ। ਮਾਹੀਏ ਦੀਆਂ ਕਲੀਆਂ ਨੂੰ ਅਜ ਵੀ ਪੋਠੋਹਾਰ ਵਿਚ ਟੱਪੇ ਹੀ ਕਿਹਾ ਜਾਂਦਾ ਹੈ।

'ਮਾਹੀਏ' ਦਾ ਆਪਣਾ ਇਕ ਰੂਪ-ਵਿਧਾਨ ਹੈ। ਇਹ ਛੋਟੇ ਆਕਾਰ ਦਾ ਦੋ ਸੱਤਰਾਂ ਦਾ ਗੀਤ ਹੈ। ਪਹਿਲੀ ਸੱਤਰ ਆਕਾਰ ਵਿਚ ਦੂਜੀ ਸੱਤਰ ਨਾਲੋਂ ਅੱਧੀ ਹੁੰਦੀ ਹੈ। ਦੂਜੀ ਸੱਤਰ ਦੇ ਦੋ ਤੁਕਾਂਗ ਹੁੰਦੇ ਹਨ। ਇਨ੍ਹਾਂ ਦੋ ਤੁਕਾਂਗਾਂ ਨੂੰ ਕਈ ਦੋ ਸੱਤਰਾਂ ਮੰਨਦੇ ਹਨ ਅਤੇ

ਮਾਹੀਏ ਦੀਆਂ ਤਿੰਨ ਤੁਕਾਂ ਗਿਣਦੇ ਹਨ। ਪਹਿਲੀ ਤੁਕ ਵਿਚ ਕੋਈ ਦ੍ਰਿਸ਼ਟਾਂਤ, ਚਿਤ੍ਰ ਜਾਂ ਸੰਕੇਤ ਹੁੰਦਾ ਹੈ, ਜਾਂ ਮੂੰਹ ਆਈ ਗੱਲ ਹੁੰਦੀ ਹੈ। ਦੂਜੀ ਤੁਕ ਵਿਚ ਅਸਲ ਗੱਲ ਆਖੀ ਗਈ ਹੁੰਦੀ ਹੈ ਤੇ ਜਜ਼ਬਾ ਸਮੁੰਦਰ ਦੀ ਠਾਠ ਵਾਂਙ ਉਭਰਦਾ ਸਾਕਾਰ ਹੁੰਦਾ ਹੈ। ਪਹਿਲੀ ਸੱਤਰ ਬਹੁਤੀ ਵਾਰ ਨਿਰਅਰਥ ਜਿਹੀ ਜਾਪਦੀ ਹੈ ਤੇ ਅਨੁਪਰਾਸ ਮੇਲਣ ਲਈ ਹੀ ਵਰਤੀ ਜਾਂਦੀ ਹੈ। ਉਸ ਦੇ ਭਾਵ ਨਾਲ ਕੋਈ ਸਿਧਾ ਸਬੰਧ ਨਹੀਂ ਜਾਪਦਾ। ਪਰ ਪਹਿਲੀ ਅੱਧੀ ਸਤਰ ਵਿਚਲਾ ਬਿੰਬ ਅਗਲੀ ਤੁਕ ਉਤੇ ਭਾਰੂ ਹੁੰਦਾ ਹੈ। ਕਈ ਕਲੀਆਂ ਅਜਿਹੀਆਂ ਹਨ ਜਿਨ੍ਹਾਂ ਵਿਚੋਂ ਪਹਿਲੀ ਤੁਕ ਦਾ ਦੂਜੀ ਨਾਲ ਸਿਧਾ ਸਬੰਧ ਵੀ ਹੁੰਦਾ ਹੈ, ਦੂਜੀ ਸੱਤਰ ਦਾ ਤੁਕਾਂਤ ਪਹਿਲੀ ਸੱਤਰ ਨਾਲ ਮੇਲ ਖਾਂਦਾ ਹੈ।

ਭਾਵ ਦੇ ਪਖੋਂ ਦੂਜੀ ਸੱਤਰ ਸੁਤੰਤਰ ਤੇ ਸੰਪੂਰਨ ਹੁੰਦੀ ਹੈ। ਇਸ ਵਿਚ ਦਿਲ ਦੀ ਵੇਦਨਾ ਜਾਂ ਹੁਲਾਸ ਨੂੰ ਸੰਜਮ ਨਾਲ ਵਰਣਨ ਕੀਤਾ ਹੁੰਦਾ ਹੈ। ਖ਼ਿਆਲ ਬੜਾ ਡੂੰਘਾ ਤੇ ਦਿਲ ਟੁੰਬਵਾਂ ਹੁੰਦਾ ਹੈ, ਜਜ਼ਬਿਆਂ ਨੂੰ ਠੋਸ ਚਿਤਰਾਂ ਵਿਚ ਰੂਪਮਾਨ ਕੀਤਾ ਹੁੰਦਾ ਹੈ। ਮਾਹੀਏ ਦੀ ਲੈਅ ਦਾ ਵੇਗ ਬੜਾ ਤਿੱਖਾ ਹੁੰਦਾ ਹੈ। ਹਰ ਕਲੀ ਇਕ ਪੂਰੀ ਕਵਿਤਾ ਦਾ ਸਵਾਦ ਦੇ ਜਾਂਦੀ ਹੈ। ਉਪਮਾਵਾਂ ਬੜੀਆਂ ਸੁੰਦਰ ਤੇ ਅਰਥ ਭਰਪੂਰ ਹੁੰਦੀਆਂ ਹਨ, ਸ਼ਬਦ ਚੋਣ, ਬੜੀ ਸੁਚੱਜੀ, ਤੇ ਸਹਿਜ ਜਿਹੀ, ਬਸ ਦਿਲੀ ਹੁਲਾਸ ਜਾਂ ਪੀੜਾ ਨੂੰ ਨੰਗਾ ਕੀਤਾ ਹੁੰਦਾ ਹੈ।

ਰਾਗ ਤੇ ਲੈਅ ਦੇ ਪਖੋਂ ਮਾਹੀਆ ਬੜੀ ਰਸੀਲੀ ਕਿਰਤ ਹੈ। ਇਸ ਦੀ ਕਲੀ ਵਿਚਲੇ ਤਿੰਨ ਬਿਸਰਾਮ ਗਾਣ ਵਾਲੇ ਦੇ ਸਵਾਸ ਤੇ ਅਵਾਜ਼ ਦੀ ਟਿਕਾ ਨੂੰ, ਠੀਕ ਸੁਰ ਵਿਚ ਰਖਣ ਲਈ ਬੜੇ ਸਹਾਇਕ ਹੁੰਦੇ ਹਨ। ਇਸ ਦੀ ਆਪਣੀ ਵਖਰੀ ਲੈਅ ਤੇ ਤਾਲ ਹੈ ਤੇ ਸਰੋਤਿਆਂ ਦੇ ਮਨ ਉਤੇ ਸਿਧਾ ਅਸਰ ਕਰਦਾ ਹੈ।

ਮਾਹੀਏ ਦਾ ਮੁਖ ਵਿਸ਼ਾ ਪਿਆਰ ਹੈ। ਪਰ ਸਮਾਜਿਕ ਤੇ ਆਰਥਿਕ ਜੀਵਨ ਦੀ ਝਲਕ ਵੀ ਕਿਸੇ ਕਿਸੇ ਕਲੀ ਵਿਚ ਪੈ ਜਾਂਦੀ ਹੈ। ਕੁਝ ਨਮੂਨੇ—

ਤੰਦੂਰੀ ਤਾਈ ਹੋਈ ਆ  
ਬਾਲਣ ਹੱਡੀਆਂ ਦਾ,  
ਰੋਟੀ ਇਸ਼ਕ ਦੀ ਲਾਈ ਹੋਈ ਆ।  
ਕਾਲੇ ਖੰਭ ਕਾਵਾਂ ਦੇ  
ਧੀਆਂ ਪਰਦੇਸਣੀਆਂ,  
ਧਨ ਜਿਗਰੇ ਮਾਵਾਂ ਦੇ।

**(ਮ-135) ਮਾਹੀਆ ਬਾਲੋ :**

ਪੰਜਾਬ ਦੇ ਪ੍ਰਸਿਧ ਕਾਵਿ ਰੂਪ ਮਾਹੀਆ ਦਾ ਇਕ ਰੂਪ ਜੋ 'ਬਾਲੋ' ਤੇ ਮੁਹੰਮਦ ਅਲੀ ਨੇ ਪ੍ਰਚਲਤ ਕੀਤਾ। ਬਾਲੋ ਗੁਜਰਾਂਵਾਲੇ ਦੀ ਰਹਿਣ ਵਾਲੀ ਇਕ ਸੁੰਦਰ ਮੁਟਿਆਰ ਸੀ ਜਿਸ ਦਾ ਪਿਆਰ ਮੁਹੰਮਦ ਅਲੀ ਨਾਲ ਸੀ, ਜਿਸ ਨੂੰ ਬਾਲੋ ਪਿਆਰ ਨਾਲ ਮਾਹੀਆ ਕਿਹਾ ਕਰਦੀ ਸੀ। ਬਾਲੋ ਤੇ ਮਾਹੀਆ ਦੀ ਅਵਾਜ਼ ਬੜੀ ਸੁਰੀਲੀ ਸੀ ਤੇ ਇਹ ਦੋਵੇਂ ਆਪਣੇ ਦਿਲ ਵਿਚ ਮਚਲ ਰਹੇ ਪ੍ਰੇਮ ਭਾਵਾਂ ਨੂੰ ਗਾ ਕੇ ਮਾਹੀਆ ਦੇ ਟੱਪਿਆਂ ਰਾਹੀਂ ਪ੍ਰਗਟ ਕਰਦੇ। ਤੇ ਇਨ੍ਹਾਂ ਨੇ ਇਕ 'ਨਵੇਂ' ਤੋਲ, ਨਵੀਂ ਲੈਅ ਅਤੇ ਰਾਗ ਸੁਰ ਵਾਲੇ ਟੱਪਿਆਂ ਦੀ ਲੀਹ ਟੋਰੀ, ਜਿਨ੍ਹਾਂ ਨੂੰ 'ਮਾਹੀਆ ਬਾਲੋ' ਕਿਹਾ ਜਾਣ ਲੱਗਾ। ਇਕ ਸਮੇਂ ਮਾਹੀਆ ਬਾਲੋ ਪੱਛਮੀ ਪੰਜਾਬ ਵਿਚ ਇਤਨਾ ਪ੍ਰਚਲਤ ਹੋਇਆ, ਕਿ ਮਾਹੀਏ ਦੀਆਂ ਪੁਰਾਣੀਆਂ ਧੁਨਾਂ ਮਠੀਆਂ ਪੈ ਗਈਆਂ। ਮਾਹੀਆ ਬਾਲੋ ਸਵਾਲਾਂ ਜਵਾਬਾਂ ਵਿਚ ਹੁੰਦਾ ਹੈ ਤੇ ਇਕ ਕਲੀ ਵਿਚ ਬਾਲੋ ਦਾ ਨਾਂ ਆਉਂਦਾ ਹੈ ਜੋ ਕੋਈ ਕੁੜੀ ਗਾਂਦੀ ਹੈ ਤੇ ਦੂਜੀ ਕਲੀ ਵਿਚ 'ਮਾਹੀਆ' ਸ਼ਬਦ ਹੁੰਦਾ ਹੈ ਤੇ ਇਹ ਕੋਈ ਮੁੰਡਾ ਗਾਂਦਾ ਹੈ ਜਿਵੇਂ :

ਹੱਟੀਆਂ ਉਤੇ ਫੀਤਾ ਈ  
ਸੱਚ ਦਸ ਨੀ ਬਾਲੋ,  
ਕਦੀ ਯਾਦ ਵੀ ਕੀਤਾ ਈ।  
ਮੈਂ ਖੜੀ ਹੋਈ ਆਂ ਵਿਚ ਬੇਲੇ  
ਕਸਮ ਖ਼ੁਦਾ ਦੀ ਮਾਹੀਆ  
ਯਾਦ ਕਰਨੀ ਆਂ ਹਰ ਵੇਲੇ।

**(ਮ-136) ਮਾਖਿਉਂ :**

ਸ਼ਹਿਦ ਨੂੰ ਹਿੰਦੂ ਤੇ ਮੁਸਲਮਾਨ ਦੋਵੇਂ ਪਵਿਤ੍ਰ ਮੰਨਦੇ ਹਨ। ਨਵੇਂ ਜੰਮੇ ਬੱਚੇ ਨੂੰ ਸਭ ਤੋਂ ਪਹਿਲਾਂ ਮਾਖਿਉਂ ਚਟਾਇਆ ਜਾਂਦਾ ਹੈ। ਮਾਖਿਉਂ ਦੀ ਗੁੜ੍ਹਤੀ ਲੈਣ ਨਾਲ ਬੱਚਾ ਸਬਰ ਸੰਤੋਖ ਤੇ ਧੀਰਜ ਵਾਲਾ ਹੁੰਦਾ ਹੈ ਤੇ ਉਸ ਵਿਚ ਕਰੋਧ ਦੀ ਮਾਤਰਾ ਘਟ ਹੁੰਦੀ ਹੈ।

ਮੁਸਲਮਾਨਾਂ ਅਨੁਸਾਰ ਨੇਕ ਬੰਦਿਆਂ ਨੂੰ ਬਹਿਸ਼ਤ ਵਿਚ ਮਾਖਿਉਂ ਖਾਣ ਲਈ ਮਿਲਦਾ ਹੈ। ਕੁਰਾਨ ਅਨੁਸਾਰ ਬਹਿਸ਼ਤ ਵਿਚ ਸ਼ਹਿਦ ਦੀਆਂ ਨਦੀਆਂ ਵਗਦੀਆਂ ਹਨ।

**(ਮ-137) ਮਾਖੋ :**

ਇਕ ਰਾਖਸ਼ ਜੋ ਮਾਖੋਵਾਲ ਦੇ ਇਲਾਕੇ ਵਿਚ ਰਿਹਾ ਕਰਦਾ ਸੀ ਤੇ ਇਲਾਕੇ ਦੇ ਲੋਕਾਂ ਨੂੰ ਮਾਰ ਕੇ ਖਾ ਜਾਇਆ ਕਰਦਾ ਸੀ, ਮਗਰੋਂ ਪਿੰਡ ਦੇ ਲੋਕਾਂ ਨੇ ਇਸ ਨਾਲ ਫ਼ੈਸਲਾ ਕਰ ਲਿਆ ਕਿ ਉਹ ਹਰ ਰੋਜ਼ ਮਾਖੋ ਨੂੰ ਇਕ ਪਸ਼ੂ ਆਹਾਰ ਲਈ ਭੇਜਿਆ ਕਰਨਗੇ ਤੇ ਮਾਖੋ ਇਲਾਕੇ ਦੇ ਕਿਸੇ ਜੀਵ ਦਾ ਘਾਤ ਨਹੀਂ ਕਰਿਆ ਕਰੇਗਾ। ਗੁਰੂ ਤੇਗ਼ ਬਹਾਦਰ ਨੇ ਜਦੋਂ

ਆਨੰਦਪੁਰ ਵਸਾਇਆ ਤਦ ਇਹ ਦੇਉ ਇਲਾਕਾ ਛੱਡ ਕੇ ਪਹਾੜਾਂ ਵਲ ਨਿਕਲ ਗਿਆ ।

'ਮਹਾਨ ਕੋਸ਼' ਅਨੁਸਾਰ ਮਾਖੋ ਇਕ ਡਾਕੂ ਸੀ, ਜੋ ਕਰੂਰ ਰੁਚੀਆਂ ਦਾ ਮਾਲਕ ਤੇ ਫਸਾਦੀ ਸੀ । ਮਾਖੋ ਦਾ ਪਿੰਡ ਮਾਖੋਵਾਲਾ ਸਿੱਖਾਂ ਨੇ ਉਜਾੜ ਕੇ ਆਨੰਦਪੁਰ ਵਿਚ ਸ਼ਾਮਿਲ ਕੀਤਾ ਸੀ ਅਤੇ ਇਹ ਰਾਖਸ਼ ਇਲਾਕਾ ਛੱਡ ਕੇ ਕਿਧਰੇ ਹੋਰ ਚਲਾ ਗਿਆ ।

(ਮ-138) **ਮਾਂਗ** :

(ੳ) ਤੀਵੀਆਂ ਦੇ ਸਿਰ ਦੇ ਵਾਲਾਂ ਦੇ ਵਿਚਕਾਰ ਦੀ ਇਕ ਰੇਖਾ, ਜਿਸ ਦੇ ਦੋਵੇਂ ਪਾਸੇ ਵਾਲਾਂ ਨੂੰ ਸੰਵਾਰਿਆ ਜਾਂਦਾ ਹੈ । ਇਹ ਦੋ ਤਰ੍ਹਾਂ ਦੀ ਹੁੰਦੀ ਹੈ : ਸਿਧੀ ਤੇ ਟੇਢੀ, ਵਡੇਰੀਆਂ ਤੀਵੀਆਂ ਸਿਧੀ ਮਾਂਗ ਬਣਾਉਂਦੀਆਂ ਹਨ । ਪਰ ਮੁਟਿਆਰਾਂ ਵਿਚ ਟੇਢੀ ਮਾਂਗ ਵਧੇਰੇ ਪ੍ਰਚਲਤ ਹੈ ਤੇ ਇਹ ਚੇਹਰੇ ਦੇ ਪ੍ਰਭਾਵ ਨੂੰ ਜ਼ਰਾ ਸ਼ੋਖ਼ ਬਣਾ ਦੇਂਦੀ ਹੈ ।

ਮਾਂਗ ਵਿਚ ਤੀਵੀਆਂ ਸੰਧੂਰ ਭਰਦੀਆਂ ਹਨ । ਮਾਂਗ ਨੂੰ ਸਜਾਉਣਾ ਸੁਹਾਗ ਦੀ ਨਿਸ਼ਾਨੀ ਹੈ । ਕਈ ਤੀਵੀਆਂ ਮਾਂਗ ਵਿਚ ਮੋਤੀ ਸਜਾਂਦੀਆਂ ਹਨ । ਮਾਂਗ ਭਰਨੀ ਜਾਂ ਸਜਾਉਣੀ ਸੋਲਾਂ ਸ਼ਿੰਗਾਰਾਂ ਵਿਚੋਂ ਇਕ ਹੈ ।

ਸੰਸਕ੍ਰਿਤ ਵਿਚ ਮਾਂਗ ਲਈ ਸ਼ਬਦ 'ਸੀਮੰਤ' ਵਰਤਿਆ ਜਾਂਦਾ ਸੀ । ਪਹਿਲਿਆਂ ਵਿਚ ਮਾਂਗ ਇਕ ਦ੍ਰਵਸ ਪਦਾਰਥ ਨਾਲ ਭਰੀ ਜਾਂਦੀ ਸੀ ਜਿਸ ਤੋਂ ਇਸ ਦਾ ਨਾਂ ਸੀਮੰਤ ਦੀ ਥਾਂ ਮਾਂਗ ਪੈ ਗਿਆ ।

(ਅ) ਮੁਲਤਾਨ ਦੇ ਇਲਾਕੇ ਵਿਚ ਮਾਂਗ ਉਸ ਡੋਰੇ ਨੂੰ ਵੀ ਕਹਿੰਦੇ ਹਨ, ਜੋ ਨੱਥ ਨਾਲ ਬੰਨ੍ਹ ਕੇ ਵਾਲਾਂ ਨਾਲ ਬੀੜਿਆ ਜਾਂਦਾ ਹੈ ਤਾਂ ਜੋ ਨੱਥ ਦਾ ਭਾਰ ਨੱਕ ਤੇ ਨਾ ਪਏ ।

(ਮ-139) **ਮਾਗਧ** :

ਭੱਟਾਂ ਦੀ ਇਕ ਸ਼ਾਖ਼, ਜਿਨ੍ਹਾਂ ਦਾ ਕੰਮ ਪੁਰਾਣੇ ਜ਼ਮਾਨੇ ਵਿਚ ਰਾਜੇ ਦਾ ਜਸ ਗਾਉਣ ਤੋਂ ਛੁੱਟ ਚਿੱਠੀਆਂ ਲੈ ਜਾਣਾ ਵੀ ਹੁੰਦਾ ਸੀ । ਵਿਸ਼ਨੂੰ ਪੁਰਾਣ ਅਨੁਸਾਰ ਮਾਗਧ ਪ੍ਰਿਥੁ ਰਾਜਾ ਦੇ ਯੱਗ ਕੁੰਡ ਵਿਚੋਂ ਉਤਪੰਨ ਹੋਏ । ਮਨੂ (10, 11) ਅਨੁਸਾਰ ਖਤ੍ਰਾਣੀ ਦੇ ਪੇਟ ਤੋਂ ਵੈਸ਼ਯ ਦੇ ਸੰਜੋਗ ਤੋਂ ਮਾਗਧ ਦੀ ਉਤਪਤੀ ਹੁੰਦੀ ਹੈ, ਪਰ ਔਸ਼ਨਵੀ ਸਮਿਰਤੀ ਅਨੁਸਾਰ ਬ੍ਰਾਹਮਣੀ ਦੇ ਪੇਟ ਤੋਂ ਵੈਸ਼ਯ ਦਾ ਪੁਤ੍ਰ ਮਾਗਧ ਹੁੰਦਾ ਹੈ (ਮਹਾਨ ਕੋਸ਼, ਪੰਨਾ 719) ।

(ਮ-140) **ਮਾਂਗ ਪਟੀ** :

ਇਕ ਗਹਿਣਾ ਜੋ ਤੀਵੀਆਂ ਮਾਂਗ ਦੇ ਉਤੇ ਪਹਿਨਦੀਆਂ ਹਨ ।

(ਮ-141) **ਮਾਘ** :

ਇਕ ਦੇਸੀ ਮਹੀਨਾ ਜਿਸ ਨੂੰ ਧਨੀ ਪੋਠੋਹਾਰ ਵਿਚ 'ਮਾਂਹ' ਕਹਿੰਦੇ ਹਨ । ਇਹ ਮਹੀਨਾ ਬੜਾ ਸ਼ੁਭ ਮੰਨਿਆ ਜਾਂਦਾ ਹੈ ਅਤੇ ਇਸ ਵਿਚ ਅਨੇਕਾਂ ਪੁਰਬ ਤੇ ਤਿਉਹਾਰ ਆਉਂਦੇ ਹਨ । ਇਸ ਮਹੀਨੇ ਦਾ ਸਭ ਤੋਂ ਵੱਡਾ ਪੁਰਬ 'ਮਾਘੀ' ਦਾ ਹੈ ਜੋ ਸੰਗਰਾਂਦ ਵਾਲੇ ਦਿਨ ਸਾਰੇ ਪੰਜਾਬ ਵਿਚ ਮਨਾਇਆ ਜਾਂਦਾ ਹੈ । ਇਸ ਦਿਨ ਪੰਜਾਬ ਵਿਚ ਥਾਂ ਥਾਂ ਮੇਲੇ ਲਗਦੇ ਹਨ । ਇਸ ਮਹੀਨੇ 'ਅਚਲਾ ਸਪਤਮੀ', 'ਬਸੰਤ ਪੰਚਮੀ', 'ਮਾਘੀ ਪੂਰਨਮਾ' ਤੇ 'ਮਾਘੀ ਮਸਿਆ' ਜਿਸ ਨੂੰ ਮੋਨੀ ਅਮਾਵਸ ਕਿਹਾ ਜਾਂਦਾ ਹੈ, ਪੈਂਦੀ ਹੈ ।

ਮਾਘ ਦੇ ਮਹੀਨੇ ਇਸ਼ਨਾਨ ਦਾ ਬੜਾ ਮਹਾਤਮ ਹੈ । ਇਸ ਮਹੀਨੇ ਤਿੱਲਾਂ ਦੇ ਪਾਣੀ ਵਿਚ ਇਸ਼ਨਾਨ ਕਰਨਾ, ਸਰੀਰ ਉਤੇ ਤਿੱਲਾਂ ਦਾ ਵਟਣਾ ਜਾਂ ਤੇਲ ਮਲਣਾ, ਤਿੱਲ ਖਾਣੇ ਤੇ ਦਾਨ ਕਰਨੇ ਸ਼ੁਭ ਮੰਨੇ ਜਾਂਦੇ ਹਨ, ਜਿਸ ਕਰ ਕੇ ਇਸ ਨੂੰ 'ਤਿੱਲ ਫੁਲ ਦਾ ਮਹੀਨਾ' ਵੀ ਕਿਹਾ ਜਾਂਦਾ ਹੈ ।

ਮਾਘ ਦਾ ਮਹੀਨਾ ਵਿਆਹ ਸ਼ਾਦੀ, ਤੇ ਮੁਕਲਾਵੇ ਲਈ ਵੀ ਬੜਾ ਸ਼ੁਭ ਮੰਨਿਆ ਜਾਂਦਾ ਹੈ । ਪੋਹ ਦਾ ਮਹੀਨਾ ਠੰਡਾ ਹੋਣ ਕਰ ਕੇ ਪੋਹ ਵਿਚ ਵਿਆਹ ਆਦਿ ਨਹੀਂ ਹੁੰਦੇ ਤੇ ਮਾਘ ਦਾ ਮਹੀਨਾ ਕਲਿਆਨੀ ਹੋਣ ਕਰ ਕੇ ਇਸ ਮਹੀਨੇ ਵਿਆਹ ਬਹੁਤ ਰਚੇ ਜਾਂਦੇ ਹਨ ।

ਮਾਘ ਦੇ ਮਹੀਨੇ ਦਿਤਾ ਪੁੰਨ ਦਾਨ ਬੜਾ ਫਲਦਾਇਕ ਹੁੰਦਾ ਹੈ ਇਹ ਪਾਪਾਂ ਨੂੰ ਤਿਲ ਤਿਲ ਕਰ ਕੇ ਕੱਟਦਾ ਹੈ । ਇਸ ਮਹੀਨੇ ਕੀਤਾ ਕੰਨਿਆਂ ਦਾਨ ਦਾ ਵੀ ਵੱਡਾ ਮਹਾਤਮ ਮੰਨਿਆ ਜਾਂਦਾ ਹੈ ।

ਮਾਘ ਦੇ ਮਹੀਨੇ ਖਿਚੜੀ ਨਵੀਂ ਕੀਤੀ ਜਾਂਦੀ ਹੈ । ਧਾਨ ਦੀ ਨਵੀਂ ਫਸਲ ਉਤਰੀ ਹੁੰਦੀ ਹੈ ਤੇ ਲੋਕੀਂ ਖਿਚੜੀ ਸ਼ਗਨ ਵਜੋਂ ਪਕਾਂਦੇ ਹਨ । ਜਿਸ ਕਰ ਕੇ ਇਸ ਨੂੰ 'ਖਿਚੜੀ ਵਾਲਾ ਮਹੀਨਾ' ਵੀ ਕਹਿੰਦੇ ਹਨ ।

(ਮ-142) **ਮਾਘ ਇਸ਼ਨਾਨ** :

ਮਾਘ ਦੇ ਸਾਰੇ ਮਹੀਨੇ ਹੀ ਇਸ਼ਨਾਨ ਕਰਨ ਦਾ ਬੜਾ ਮਹਾਤਮ ਮੰਨਿਆ ਜਾਂਦਾ ਹੈ । ਲੋਕਾਂ ਦਾ ਨਿਸਚਾ ਹੈ ਕਿ ਪੋਹ ਦੀ ਪੂਰਨਮਾਸ਼ੀ ਤੋਂ ਆਰੰਭ ਕਰ ਕੇ ਮਾਘ ਦੀ ਪੂਰਨਮਾਸ਼ੀ ਤਕ ਨੇਮ ਨਾਲ ਸਵੇਰੇ ਰੋਜ਼ ਇਸ਼ਨਾਨ ਕਰਨ ਨਾਲ ਸਭ ਪਾਪਾਂ ਦੀ ਮੈਲ ਧੁਲ ਜਾਂਦੀ ਹੈ । ਜੇ ਪੂਰਾ ਮਹੀਨਾ ਇਸ਼ਨਾਨ ਦਾ ਨੇਮ ਨਾ ਰਖਿਆ ਜਾ ਸਕੇ ਤਾਂ ਮਾਘ ਦੀ ਏਕਮ ਤੋਂ ਪੂਰਨਮਾਸ਼ੀ ਤਕ, ਇਸ਼ਨਾਨ ਕਰਨ ਦਾ ਵੀ ਉਤਨਾ ਹੀ ਫਲ ਮੰਨਿਆ ਗਿਆ ਹੈ ।

ਸਨਾਤਨੀ ਹਿੰਦੂ ਇਨ੍ਹੀਂ ਦਿਨੀਂ ਤਿੱਲਾਂ ਦੇ ਤੇਲ ਦੀ ਮਾਲਸ਼ ਕਰ ਕੇ ਜਾਂ ਪਾਣੀ ਵਿਚ ਤਿੱਲ ਮਿਲਾ ਕੇ ਇਸ਼ਨਾਨ

ਕਰਦੇ ਹਨ। ਤਿੱਲਾਂ ਦਾ ਬਣਿਆ ਵਟਣਾ ਸਰੀਰ ਉਤੇ ਵੀ ਮਲਿਆ ਜਾਂਦਾ ਹੈ। ਨਿਸਚਾ ਹੈ ਕਿ ਇਸ ਮਹੀਨੇ ਤਿੱਲਾਂ ਦਾ ਇਸ਼ਨਾਨ ਕਰਨ ਨਾਲ ਸਾਰੇ ਪਾਪ ਤਿਲ ਤਿਲ ਕਰ ਕੇ ਕਟੇ ਜਾਂਦੇ ਹਨ।

ਮਾਘ ਦੇ ਮਹੀਨੇ ਗੰਗਾ ਇਸ਼ਨਾਨ ਦਾ ਬੜਾ ਮਹਾਤਮ ਦਸਿਆ ਜਾਂਦਾ ਹੈ। ਮਾਘੀ ਵਾਲੇ ਦਿਨ ਗੰਗਾ ਦੇ ਕਿਨਾਰੇ ਪ੍ਰਯਾਗ ਵਿਚ ਭਾਰੀ ਮੇਲਾ ਲਗਦਾ ਹੈ ਤੇ ਸੰਗਮ ਉਤੇ ਲੱਖਾਂ ਲੋਕ ਇਸ਼ਨਾਨ ਕਰਦੇ ਹਨ।

**(ਮ-143) ਮਾਘ ਪੂਰਨਮਾ :**

ਮਾਘ ਮਹੀਨੇ ਦੀ ਪੂਰਨਮਾਸ਼ੀ ਬੜੀ ਪਾਵਨ ਮੰਨੀ ਜਾਂਦੀ ਹੈ। ਇਸ ਦਿਨ ਕਿਸੇ ਪਵਿਤ੍ਰ ਦਰਿਆ ਜਾਂ ਸਰੋਵਰ ਵਿਚ ਇਸ਼ਨਾਨ ਕਰਨ ਦਾ ਬੜਾ ਮਹਾਤਮ ਹੈ। ਇਸ ਤਿੱਥ ਨੂੰ ਅਨੇਕਾਂ ਵੈਸ਼ਨੋ ਭਗਤ ਪ੍ਰਯਾਗ ਵਿਚ ਗੰਗਾ ਇਸ਼ਨਾਨ ਕਰਨ ਲਈ ਜਾਂਦੇ ਹਨ।

ਜਿਹੜੇ ਵਿਸ਼ਨੂੰ ਦੇ ਉਪਾਸਕ, ਇਨ੍ਹੀਂ ਦਿਨੀਂ ਇਕ ਮਹੀਨੇ ਦਾ ਕਲਪਵਾਸ ਕਰਦੇ ਹਨ, ਉਹ ਪੂਰਨਮਾ ਵਾਲੇ ਦਿਨ ਹਵਨ ਕਰਦੇ ਹਨ ਅਤੇ ਕਲਪਵਾਸ ਦੀ ਅਵਧੀ ਇਸੇ ਤਿੱਥ ਨੂੰ ਪੂਰੀ ਕਰਦੇ ਹਨ।

ਮਾਘ ਦੀ ਪੂਰਨਮਾ ਨੂੰ ਜੇ ਸ਼ਨੀ ਮੇਸ਼ ਰਾਸ਼ੀ ਵਿਚ, ਬ੍ਰਿਹਸਪਤ ਤੇ ਚੰਦਰਮਾ ਸਿੰਘ ਰਾਸ਼ੀ ਵਿਚ ਅਤੇ ਸੂਰਜ ਸਰਵਣ ਨਖਸ਼ਤਰ ਵਿਚ ਹੋਏ ਤਾਂ ਇਸ ਤਿਥ ਨੂੰ ਮਹਾਂਪਾਪੀ ਪੂਰਨਮਾ ਕਹਿੰਦੇ ਹਨ ਤੇ ਇਸ ਦਿਨ ਕੀਤੇ ਇਸ਼ਨਾਨ ਤੇ ਪੁੰਨ ਦਾਨ ਦਾ ਮਹਾਤਮ ਬਹੁਤ ਵਧ ਜਾਂਦਾ ਹੈ।

ਕਈ ਵੈਸ਼ਨੂੰ ਮਾਘ ਪੂਰਨਮਾ ਨੂੰ ਪਿਤਰਾਂ ਦਾ ਇਸ਼ਨਾਨ ਕਰਦੇ ਹਨ, ਇਸ ਦਿਨ ਤਿਲਾਂ ਦੇ ਦਾਨ ਦਾ ਬੜਾ ਫਲ ਹੈ।

**(ਮ-144) ਮਾਘੀ ਦਾ ਮੇਲਾ :**

ਮਾਘ ਦੇ ਮਹੀਨੇ ਦੀ ਸੰਗਰਾਂਦ ਨੂੰ ਸਾਰੇ ਪੰਜਾਬ ਵਿਚ ਮਾਘੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਇਸ ਦਿਨ ਸੂਰਜ ਧਨ ਰਾਸ਼ੀ ਵਿਚੋਂ ਮਕਰ ਰਾਸ਼ੀ ਵਿਚ ਪੈਰ ਪਾਉਂਦਾ ਹੈ। ਮਕਰ ਰਾਸ਼ੀ ਸਭ ਰਾਸ਼ੀਆਂ ਵਿਚੋਂ ਪ੍ਰਧਾਨ ਰਾਸ਼ੀ ਮੰਨੀ ਜਾਂਦੀ ਹੈ। ਤੇ ਇਹ ਦਿਨ ਸਭ ਸੰਗਰਾਂਦਾਂ ਵਿਚ ਵਧੇਰੇ ਮਹਾਤਮ ਵਾਲਾ ਹੈ। ਇਸ ਦਿਨ ਸਾਰੇ ਭਾਰਤ ਵਿਚ ਬੜੇ ਵਡੇ ਪੁਰਬ ਮਨਾਏ ਜਾਂਦੇ ਹਨ। ਜਿਵੇਂ ਉਤਰ ਪ੍ਰਦੇਸ਼ ਵਿਚ ਰੰਗੋਲੀ, ਤਾਮਿਲਨਾਡੂ ਵਿਚ ਪੋਂਗਲ, ਮਹਾਰਾਸ਼ਟਰ ਵਿਚ 'ਮਿਲਨ ਦਿਵਸ'।

ਪੰਜਾਬ ਵਿਚ ਮਾਘੀ ਦੀ ਪੂਰਬ-ਸੰਧਿਆ ਨੂੰ, ਲੋਹੜੀ ਦਾ ਤਿਉਹਾਰ ਮਨਾਇਆ ਜਾਂਦਾ ਹੈ ਅਤੇ ਹਰ ਗਲੀ ਮਹੱਲੇ ਵਿਚ ਲੋਹੜੀ ਦੀਆਂ ਧੂਣੀਆਂ ਬਾਲੀਆਂ ਜਾਂਦੀਆਂ ਤੇ ਗੁੜ, ਰਿਉੜੀਆਂ, ਚਿੜਵੇ ਤੇ ਮਕਈ ਦੇ ਦਾਣੇ ਵੰਡੇ ਜਾਂਦੇ ਹਨ। ਜਿਨ੍ਹਾਂ ਘਰਾਂ ਵਿਚ ਵਿਆਹ ਸ਼ਾਦੀ ਹੋਈ ਹੁੰਦੀ ਹੈ ਜਾਂ ਬੱਚਾ ਜੰਮਿਆ ਹੁੰਦਾ ਹੈ, ਉਹ ਪਹਿਲੀ ਲੋਹੜੀ ਮਨਾਂਦੇ, ਗੀਤ ਗਾਉਂਦੇ, ਢੋਲਕੀ ਕੁਟਦੇ ਤੇ ਧਮਾਲਾ ਪਾਉਂਦੇ ਹੋਏ ਨਚਦੇ ਟਪਦੇ ਹਨ। ਅੱਧੀ ਰਾਤ ਤਕ ਲੋਹੜੀ ਮਨਾਈ ਜਾਂਦੀ ਤੇ ਇਸ ਪਿਛੋਂ ਮਾਘੀ ਸ਼ੁਰੂ ਹੋ ਜਾਂਦੀ ਹੈ।

ਮਾਘੀ ਦੇ ਇਸ਼ਨਾਨ ਦਾ ਬੜਾ ਮਹਾਤਮ ਹੈ। ਮਾਘੀ ਵਾਲੇ ਦਿਨ ਕਈ ਲੋਕ ਉਚੇਚੇ ਤੌਰ ਤੇ ਤੀਰਥ ਇਸ਼ਨਾਨ, ਖ਼ਾਸ ਤੌਰ ਤੇ ਗੰਗਾ ਦਾ ਇਸ਼ਨਾਨ ਕਰਨ ਨੂੰ ਵੱਡਾ ਪੁੰਨ ਸਮਝਿਆ ਜਾਂਦਾ ਹੈ। ਜਿਨ੍ਹਾਂ ਪਿੰਡਾਂ ਤੇ ਨਗਰਾਂ ਦੇ ਨੇੜੇ ਕੋਈ ਤੀਰਥ ਜਾਂ ਪਾਵਨ ਸਰੋਵਰ ਨਾ ਹੋਵੇ, ਉਹ ਨਦੀਆਂ, ਸੂਹਿਆਂ ਜਾਂ ਟੋਭਿਆਂ ਵਿਚ ਹੀ ਇਸ਼ਨਾਨ ਕਰ ਲੈਂਦੇ ਹਨ। ਮਾਘੀ ਨਾਲ ਤਿਲਾਂ ਦਾ ਵੀ ਸਬੰਧ ਜੋੜਿਆ ਜਾਂਦਾ ਹੈ, ਇਸ ਲਈ ਕਈ ਸਨਾਤਨੀ ਲੋਕ ਪਾਣੀ ਵਿਚ ਤਿਲ ਪਾ ਕੇ ਇਸ਼ਨਾਨ ਕਰਦੇ ਹਨ।

ਮਾਘੀ ਵਾਲੇ ਦਿਨ ਘਰਾਂ ਵਿਚ ਖ਼ਾਸ ਪਦਾਰਥ ਬਣਾ ਕੇ ਖਾਧੇ ਜਾਂਦੇ ਹਨ। ਤਿਲ ਖਾਣ ਦਾ ਖ਼ਾਸ ਮਹਾਤਮ ਸਮਝਿਆ ਜਾਂਦਾ ਹੈ। ਇਸ ਲਈ ਰਿਉੜੀਆਂ ਤੇ ਤਿਲਸ਼ਕਰੀ ਮੂੰਹ ਲਗਾਈ ਜਾਂਦੀ ਹੈ ਤੇ ਦਾਨ ਕੀਤੀ ਜਾਂਦੀ ਹੈ। ਖਿਚੜੀ ਤੇ ਖੀਰ ਰਿੰਨ੍ਹ ਕੇ ਖਾਣੀ ਵੀ ਸ਼ੁਭ ਸਮਝੀ ਜਾਂਦੀ ਹੈ। ਪੰਜਾਬ ਦੇ ਕਈ ਪਿੰਡਾਂ ਵਿਚ ਮੋਠ-ਬਾਜਰੇ ਦੀ ਖਿਚੜੀ ਤੇ ਗੰਨਿਆਂ ਦੇ ਰਸ ਦੀ ਖੀਰ ਬਣਾ ਕੇ ਖਾਧੀ ਜਾਂਦੀ ਹੈ।

ਮਾਘੀ ਦੇ ਮੇਲੇ ਥਾਂ ਥਾਂ ਲਗਦੇ ਹਨ। ਇਨ੍ਹਾਂ ਮੇਲਿਆਂ ਵਿਚ ਵਧੇਰੇ ਕਰ ਕੇ ਆਸ ਪਾਸ ਦੇ ਪਿੰਡਾਂ ਦੇ ਲੋਕ ਹੀ ਸ਼ਾਮਲ ਹੁੰਦੇ ਹਨ। ਇਨ੍ਹਾਂ ਮੇਲਿਆਂ ਵਿਚ ਪਿੰਡਾਂ ਦੇ ਗਭਰੂ ਕਬੱਡੀ ਤੇ ਸੈਂਚੀ ਪਕੀ ਖੇਡ ਕੇ ਆਪਣੇ ਦਿਲ ਦੀਆਂ ਸਧਰਾਂ ਪੂਰੀਆਂ ਕਰਦੇ ਅਤੇ ਅਲਗੋਜ਼ੇ ਤੇ ਤੂੰਬੂਰੇ ਵਜਾਂਦੇ ਹਨ ਤੇ ਲੋਕ-ਗੀਤ ਫ਼ਿਜ਼ਾ ਵਿਚ ਰੰਗ ਭਰਦੇ ਹਨ।

**(ਮ-145) ਮਾਛੀ ਤੇ ਮੱਛੀ :**

ਈਸਪ ਦੀ ਇਕ ਪ੍ਰਸਿਧ ਨੀਤੀ ਕਥਾ। ਇਕ ਵਾਰ ਇਕ ਮਛੇਰੇ ਨੇ ਦਰਿਆ ਵਿਚ ਜਾਲ ਵਿਛਾਇਆ ਤਾਂ ਇਕ ਨਿੱਕੀ ਜਿਹੀ ਮੱਛੀ ਜਾਲ ਵਿਚ ਫਸ ਗਈ। ਮੱਛੀ ਨੇ ਮਛੇਰੇ ਨੂੰ ਕਿਹਾ ਕਿ ਮੈਂ ਬਹੁਤ ਹੀ ਛੋਟੀ ਹਾਂ, ਤੂੰ ਮੈਨੂੰ ਮੁੜ ਦਰਿਆ ਦੇ ਪਾਣੀ ਵਿਚ ਸੁਟ ਦੇ, ਜਦੋਂ ਵੱਡੀ ਹੋ ਜਾਵਾਂਗੀ ਤਾਂ ਫਿਰ ਫੜ ਲਈਂ। ਮਛੇਰੇ ਨੇ ਉਤਰ ਦਿਤਾ ਕਿ ਮੈਂ ਅਜ ਤੈਨੂੰ ਹੱਥੋਂ ਕਿਉਂ ਗਵਾਵਾਂ, ਕਲ੍ਹ ਦਾ ਕੀ ਪਤਾ ਤੂੰ ਮੇਰੇ ਹੱਥ ਆਵੇਂ ਜਾਂ ਨਾ।

ਨੌ ਨਕਦ ਤੇਰਾਂ ਉਧਾਰ ਦੇ ਭਾਵ ਨੂੰ ਪ੍ਰਗਟਾਂਦੀਆਂ ਅਜਿਹੀਆਂ ਕਥਾਵਾਂ ਸਾਰੇ ਸੰਸਾਰ ਦੇ ਲੋਕ-ਸਾਹਿਤ ਵਿਚ

ਉਪਲਬਧ ਹਨ।

**(ਮ-146) ਮਾਝਾ :**

ਕੇਂਦਰੀ ਪੰਜਾਬ ਦਾ ਉਹ ਖੇਤਰ, ਜੋ ਬਿਆਸ ਤੇ ਰਾਵੀ ਦੇ ਵਿਚਕਾਰ ਹੈ ਅਤੇ ਜਿਸ ਵਿਚ ਅੰਮ੍ਰਿਤਸਰ, ਗੁਰਦਾਸਪੁਰ ਤੇ ਲਾਹੌਰ ਪਾਕਿਸਤਾਨ ਦੇ ਜ਼ਿਲੇ ਸ਼ਾਮਲ ਹਨ। ਇਹ ਇਲਾਕਾ ਪੰਜਾਬ ਦੇ ਮੱਧ ਵਿਚ ਹੋਣ ਕਰਕੇ ਮਾਝਾ ਅਖਵਾਉਂਦਾ ਹੈ। ਇਥੋਂ ਦੀ ਬੋਲੀ ਮਾਝੀ ਹੀ ਪੰਜਾਬੀ ਦੀ ਪ੍ਰਮਾਣਿਕ ਬੋਲੀ ਮੰਨੀ ਜਾਂਦੀ ਹੈ।

**(ਮ-147) ਮਾਂਞੀ**

ਕੰਨਿਆਂ ਦੇ ਵਿਆਹ ਸਮੇਂ ਕੰਨਿਆਂ ਦੇ ਘਰ ਉਸ ਦੇ ਅੰਗਾਂ ਸਾਕਾਂ ਤੇ ਭਾਈਚਾਰੇ ਦਾ ਜੁੜਿਆ ਮੇਲਾ। ਮਾਂਞੀ ਜਾਂਞੀਆਂ ਨੂੰ ਸਿਠਣੀਆਂ ਦੇਂਦੇ ਤੇ ਜੰਞ ਬੰਨ੍ਹਣ ਦਾ ਟੂਣਾ ਵੀ ਕਰਦੇ ਹਨ। ਹੁਣ ਇਹ ਰਿਵਾਜ ਘਟ ਰਿਹਾ ਹੈ (ਵੇਖੋ : ਸਿਠਣੀਆਂ)।

**(ਮ-148) ਮਾਂਡਵ :**

ਇਕ ਰਿਸ਼ੀ ਜਿਸ ਨੇ ਪਤੀਵ੍ਰਤਾ ਨਰਮਦਾ ਦੇ ਪਤੀ ਕੌਸ਼ਿਕ ਨੂੰ, ਜੋ ਕੋਹੜੀ ਸੀ, ਸੂਰਜ ਚੜ੍ਹਦੇ ਸਾਰ ਮਰਨ ਦਾ ਸਰਾਪ ਦਿਤਾ ਸੀ। ਮਹਾਂਭਾਰਤ ਅਨੁਸਾਰ ਨਰਮਦਾ ਨੇ ਆਪਣੇ ਸਤਿ ਦੀ ਸ਼ਕਤੀ ਨਾਲ ਸੂਰਜ ਨੂੰ ਚੜ੍ਹਨ ਤੋਂ ਰੋਕ ਲਿਆ ਤੇ ਸੰਸਾਰ ਉਤੇ ਅੰਧਕਾਰ ਫੈਲ ਗਿਆ। ਦੇਵਤਿਆਂ ਨੇ ਨਰਮਦਾ ਦੇ ਪਤੀ ਨੂੰ ਅਮਰ ਹੋਣ ਦਾ ਵਰ ਦਿਤਾ ਤਾਂ ਨਰਮਦਾ ਨੇ ਸੂਰਜ ਨੂੰ ਚੜ੍ਹਨ ਦਿਤਾ।

**(ਮ-149) ਮਾਣਕ :**

ਲਾਲ ਰੰਗ ਦਾ ਇਕ ਰਤਨ, ਜੋ ਬੜਾ ਸ਼ੁਭ ਮੰਨਿਆ ਜਾਂਦਾ ਹੈ। ਲੋਕ ਨਿਸ਼ਚੇ ਅਨੁਸਾਰ ਮਾਣਕ ਨੂੰ, ਜੇ ਬਾਰਾਂ ਪੂਰਨਮਾਸ਼ੀਆਂ ਆਪਣੇ ਕੇਸਾਂ ਦੇ ਜੂੜੇ ਅਥਵਾ ਪੱਗ ਵਿਚ ਰਖਿਆ ਜਾਵੇ ਤਾ ਰਖਣ ਵਾਲੇ ਨੂੰ ਰਾਜ ਭਾਗ ਪ੍ਰਾਪਤ ਹੁੰਦਾ ਹੈ। ਜੇ ਰਾਜਾ ਇਸ ਨੂੰ ਬਾਰਾਂ ਪੂਰਨਮਾਸ਼ੀਆਂ ਕੋਲ ਰਖੇ ਤਾਂ ਉਸ ਦਾ ਰਾਜ ਚੁਗਿਰਦੇ ਫੈਲਦਾ ਹੈ। ਜੇ ਨਿਰਸੰਤਾਨ ਤੀਵੀਂ ਮਾਣਕ ਨੂੰ ਬਾਰਾਂ ਪੂਰਨਮਾਸ਼ੀਆਂ ਆਪਣੇ ਕੋਲ ਰਖੇ ਤਾਂ ਲੜਕਾ ਪੈਦਾ ਹੁੰਦਾ ਹੈ। ਮਾਣਕ ਦੇ ਮਣਕਿਆਂ ਦੀ ਮਾਲਾ ਦਾ ਰੂਹ 'ਤੇ ਗਹਿਰਾ ਪ੍ਰਭਾਵ ਹੁੰਦਾ ਹੈ।

ਮਾਣਕ ਨਗਰ : ਰਾਵਲਪਿੰਡੀ ਤੋਂ ਦੱਖਣ ਵਲ 14 ਮੀਲਾਂ ਦੀ ਵਿੱਥ ਤੇ ਇਕ ਨਗਰ ਜੋ ਰਾਜਾ ਮਾਣਕ ਨੇ ਵਸਾਇਆ। ਇਥੇ ਸਤ ਰਾਖਸ਼ਾਂ ਨੇ ਲੋਕਾਂ ਨੂੰ ਬੜਾ ਦੁਖੀ ਕੀਤਾ ਹੋਇਆ ਸੀ। ਰਾਜੇ ਰਸਾਲੂ ਨੇ ਇਨ੍ਹਾਂ ਰਾਖਸ਼ਾਂ ਨੂੰ ਮਾਰ ਕੇ ਨਗਰ ਨੂੰ ਤਬਾਹ ਹੋਣੋਂ ਬਚਾ ਲਿਆ (ਵੇਖੋ : ਮਾਣਕਿਆਲਾ)।

ਮਾਣਕ ਰਾਜਾ : ਰਾਜਾ ਮਾਣਕ ਜਿਸ ਨੇ ਰਾਵਲਪਿੰਡੀ ਦੇ ਇਲਾਕੇ ਵਿਚ ਮਾਣਕ ਨਗਰ ਅਥਵਾ ਮਾਣਕਪੁਰ ਵਸਾਇਆ। ਰਾਜੇ ਰਸਾਲੂ ਨੇ ਮਾਣਕ ਨਗਰ ਵਿਚ ਹੀ ਸੱਤ ਰਾਖਸ਼ਾਂ ਨੂੰ ਮਾਰਿਆ ਸੀ (ਵੇਖੋ : ਮਾਣਕਿਆਲਾ)। ਮਾਣਕ ਬੜਾ ਨੇਕ ਤੇ ਧਰਮੀ ਰਾਜਾ ਸੀ, ਇਸੇ ਲਈ ਕਹਾਵਤ ਪ੍ਰਚਲਤ ਹੈ :

ਮਾਣਕ ਜਿਹਾ ਨਾ ਰਾਜਾ ਡਿੱਠਾ,
ਦਿਲ ਦਾ ਚੰਗਾ ਜੀਭ ਦਾ ਮਿੱਠਾ।

**(ਮ-150) ਮਾਣਕਿਆਲਾ :**

ਇਕ ਪ੍ਰਾਚੀਨ ਨਗਰ, ਜੋ ਰਾਵਲਪਿੰਡੀ ਤੋਂ ਦੱਖਣ ਵਲ 14 ਮੀਲਾਂ ਦੀ ਵਿਥ ਉਤੇ ਹੈ। ਇਹ ਨਗਰ ਕਿਸੇ ਵੇਲੇ ਘੁੱਗ ਵਸਦਾ ਸ਼ਹਿਰ ਸੀ, ਪਰ ਹੁਣ ਇਥੇ ਬਹੁਤੇ ਖੰਡਰ ਹੀ ਮਿਲਦੇ ਹਨ। ਰਵਾਇਤ ਹੈ ਕਿ ਇਹ ਸ਼ਹਿਰ ਰਾਜੇ ਮਾਨ ਜਾਂ ਮਾਣਕ ਨੇ ਵਸਾਇਆ ਤੇ ਉਸੇ ਨੇ ਸ਼ਹਿਰ ਦੇ ਦੱਖਣ ਵਲ ਇਕ ਵੱਡਾ ਸਤੂਪ ਬਣਵਾਇਆ, ਜਿਸ ਦੇ ਖੰਡਰ ਹੁਣ ਤਕ ਮਿਲਦੇ ਹਨ। ਇਸ ਸ਼ਹਿਰ ਦਾ ਪੁਰਾਣਾ ਨਾਂ ਮਾਣਕਪੁਰ ਜਾਂ ਮਾਣਕ ਨਗਰ ਸੀ। ਇਹ ਸ਼ਹਿਰ 'ਰਾਜਾ ਰਸਾਲੂ ਦੇ ਕਾਰਜ ਖੇਤਰ ਵਿਚ ਆਉਂਦਾ ਹੈ। ਰਵਾਇਤ ਹੈ ਕਿ ਵਡੇ ਸਤੂਪ ਤੋਂ ਉੱਤਰ ਵਲ ਇਸ ਸ਼ਹਿਰ ਵਿਚ ਸੱਤ ਰਾਖਸ਼ ਰਹਿੰਦੇ ਸਨ। ਜੋ ਲੋਕਾਂ ਨੂੰ ਬੜਾ ਦੁਖ ਦਿਤਾ ਕਰਦੇ ਸਨ, ਇਥੋਂ ਦੇ ਪਸ਼ੂਆਂ ਨੂੰ ਉਹ ਖੋਹ ਕੇ ਖਾ ਜਾਇਆ ਕਰਦੇ ਸਨ ਤੇ ਕਈ ਮਨੁਖ ਵੀ ਉਨ੍ਹਾਂ ਹਥੋਂ ਮਾਰੇ ਜਾ ਚੁਕੇ ਸਨ। ਇਸ ਤੋਂ ਇਸ ਨਗਰੀ ਨੂੰ 'ਬੇਦਾਦ ਨਗਰੀ' ਵੀ ਕਿਹਾ ਜਾਣ ਲੱਗਾ। ਰਾਜਾ ਰਸਾਲੂ ਨੇ ਇਨ੍ਹਾਂ ਸੱਤ ਰਾਖਸ਼ਾਂ ਨਾਲ ਯੁੱਧ ਕਰ ਕੇ ਇਨ੍ਹਾਂ ਨੂੰ ਮਾਰ ਦਿਤਾ। ਇਕ ਹੋਰ ਰਵਾਇਤ ਅਨੁਸਾਰ ਇਹ ਸੱਤ ਰਾਖਸ਼ ਉਦੀ ਨਗਰੀ ਵਿਚ ਰਹਿੰਦੇ ਸਨ, ਜੋ ਜਿਹਲਮ ਤੋਂ ਪੱਛਮ ਵਲ ਸਥਿਤ ਹੈ।

ਜਨਰਲ ਕਨਿੰਘਮ ਸੱਤ ਰਾਖਸ਼ਾਂ ਵਾਲੀ ਕਥਾ ਨੂੰ ਬੋਧ ਜਾਤਕਾਂ ਦੀ ਮਹਾਤਮਾ ਬੁੱਧ ਦੀ ਇਕ ਕਥਾ ਨਾਲ ਜੋੜਦਾ ਹੈ। ਜਿਸ ਅਨੁਸਾਰ ਮਹਾਤਮਾ ਬੁੱਧ ਨੇ ਸੱਤ ਭੁਖੇ ਸ਼ੇਰ ਦੇ ਬੱਚਿਆਂ ਦੀ ਭੁਖ ਮਿਟਾਣ ਲਈ ਆਪਣੇ ਸਰੀਰ ਦੀ ਭੇਟਾ ਕੀਤੀ ਸੀ, ਹਿਊਨਸਾਂਗ ਅਨੁਸਾਰ ਬੋਧ ਜਾਤਕਾਂ ਦੀ ਇਸ ਘਟਨਾ ਦਾ ਸਥੱਲ ਤਖਸ਼ਿਲਾ ਤੋਂ 33 ਕੁ ਮੀਲ ਦੱਖਣ ਪੂਰਬ ਵਲ ਸੀ ਅਤੇ ਉਸ ਅਨੁਸਾਰ ਇਸ ਸਥਾਨ ਦਾ ਏਕੀਕਰਣ ਮਾਣਕਿਆਲੇ ਨਾਲ ਹੀ ਹੁੰਦਾ ਹੈ। ਰਾਜੇ ਮਾਣਕ ਨੇ ਇਥੇ ਹੀ ਮਹਾਤਮਾ ਬੁੱਧ ਦੇ ਸਰੀਰ ਭੇਟ ਕਰਨ ਦੀ ਸਿਮਰਤੀ ਵਿਚ ਸਤੂਪ ਬਣਾਇਆ। ਇਸ ਸ਼ਹਿਰ ਦੇ

ਖੰਡਰਾਂ ਤੋਂ ਪਤਾ ਲਗਦਾ ਹੈ ਕਿ ਇਹ ਸ਼ਹਿਰ ਕਿਸੇ ਸਮੇਂ ਬੋਧੀਆਂ ਦਾ ਧਾਰਮਿਕ ਅਸਥਾਨ ਰਿਹਾ ਅਤੇ ਇਥੇ ਬੋਧੀਆਂ ਦੇ ਅਨੇਕਾਂ ਸਤੂਪ ਤੇ ਮੰਦਰ ਸਨ ।

ਮਾਣਕਿਆਲੇ ਦੀਆਂ ਥੇਹਾਂ ਦਸਦੀਆਂ ਹਨ ਕਿ ਇਹ ਸ਼ਹਿਰ ਸਾੜ ਫੂਕ ਨਾਲ ਤਬਾਹ ਹੋਇਆ । ਇਸ ਦੀ ਪੁਸ਼ਟੀ ਉਨ੍ਹਾਂ ਇਮਾਰਤਾਂ ਦੇ ਖੰਡਰਾਂ ਤੋਂ ਹੁੰਦੀ ਹੈ, ਜੋ ਧੂੰਏਂ ਨਾਲ ਧਵਾਂਖੀਆਂ ਹੋਈਆਂ ਹਨ । ਕਨਿੰਘਮ ਦਾ ਵਿਚਾਰ ਹੈ ਕਿ ਇਹ ਸ਼ਹਿਰ ਮੁਸਲਮਾਨਾਂ ਦੀ ਥਾਂ ਬ੍ਰਹਮਣੀ ਜ਼ੁਲਮ ਤੇ ਅਤਿਆਚਾਰ ਦਾ ਸ਼ਿਕਾਰ ਹੋਇਆ ।

ਸਿਕੰਦਰ ਦਾ ਪ੍ਰਸਿਧ ਘੋੜਾ ਬੂਸਿਫਲਸ ਮਾਣਕਿਆਲੇ ਵਿਚ ਹੀ ਮਰਨ ਉਪਰੰਤ ਦਬਿਆ ਗਿਆ ਸੀ ।

ਮਾਣਕਿਆਲੇ ਦੇ ਲੋਕ ਬੜੇ ਨੇਕ ਤੇ ਧਾਰਮਿਕ ਸੁਭਾਵ ਦੇ ਸਨ, ਲੋਕੀਂ ਇਸ ਨਗਰ ਦਾ ਨਾਂ ਲੈ ਕੇ ਕੰਮ ਛਹਿਆ ਕਰਦੇ ਸਨ, ਕਹਾਵਤ ਹੈ :

ਮਾਣਕਿਆਲੇ ਦੇ ਲੋਕ ਭਲੇ
ਨਾਂ ਲਿਆਂ ਕੰਮ ਹੋਣ ਸਵੱਲੇ ।

**(ਮ-151) ਮਾਤਰ ਨੌਮੀ :**

ਅਸੂ ਦੇ ਮਹੀਨੇ ਦੇ ਕ੍ਰਿਸ਼ਨ ਪੱਖ ਦੀ ਨੌਵੀਂ ਤਿੱਥ । ਇਸ ਤਿੱਥ ਨੂੰ ਨੂੰਹਾਂ ਆਪਣੀ ਪਰਲੋਕ ਸਿਧਾਰ ਗਈਆਂ ਸੱਸਾਂ ਨਮਿਤ ਸਰਾਧ ਕਰਦੀਆਂ ਹਨ । ਪਿੱਤਰ ਪੱਖ ਦੀ ਪਹਿਲੀ ਤਿੱਥ ਤੋਂ ਨੌਵੀਂ ਤਕ ਤਰਪਣ ਕਰਦੀਆਂ ਹਨ ਅਤੇ ਨੌਵੀਂ ਨੂੰ ਕੁਲ ਪ੍ਰੋਹਤਣਾਂ ਨੂੰ ਬੁਲਾ ਕੇ ਭੋਜਨ ਖਵਾਂਦੀਆਂ ਹਨ । ਇਸੇ ਤਿੱਥ ਨੂੰ ਮਾਤਾ ਦਾ ਸਰਾਧ ਵੀ ਕੀਤਾ ਜਾਂਦਾ ਹੈ ।

**(ਮ-152) ਮਾਤਰਾ :**

ਇਕ ਕਾਵਿਰੂਪ, ਜੋ ਉਦਾਸੀ ਸਾਧੂਆਂ ਵਿਚ ਬੜਾ ਪ੍ਰਚਲਤ ਰਿਹਾ ਹੈ । ਉਦਾਸੀ ਸੰਪਰਦਾਇ ਦਾ ਚੋਖਾ ਸਾਰਾ ਸਾਹਿਤ ਮਾਤਰਾ ਵਿਚ ਮਿਲਦਾ ਹੈ ਅਤੇ ਉਦਾਸੀਆਂ ਨੇ ਆਪਣੇ ਨੇਮ, ਸਿਧਾਂਤ ਤੇ ਰੀਤਾਂ ਮਾਤਰਾ ਦੁਆਰਾ ਹੀ ਪ੍ਰਗਟ ਕੀਤੀਆਂ ਹਨ । ਇਸ ਕਾਵਿ ਦਾ ਨਾਂ ਮਾਤਰਾ ਇਸ ਲਈ ਪਿਆ ਕਿ ਇਨ੍ਹਾਂ ਵਿਚ ਮਨ ਨੂੰ ਵਿਸ਼ੇ ਵਿਕਾਰਾਂ ਤੋਂ ਰੋਕਣ ਦਾ ਉਪਦੇਸ਼ ਹੈ ਤੇ ਇਨ੍ਹਾਂ ਉਪਰ ਅਮਲ ਕਰਨ ਵਾਲੇ ਦੀ ਆਵਾਗੌਣ ਤੋਂ ਮੁਕਤੀ ਹੁੰਦੀ ਹੈ । ਬਾਬਾ ਸ੍ਰੀ ਚੰਦ ਦੇ ਨਾਂ ਹੇਠ ਪ੍ਰਚਲਤ ਮਾਤਰਾ ਦੀਆਂ ਅਖ਼ੀਰਲੀਆਂ ਤੁਕਾਂ ਵਿਚ ਇਹੋ ਭਾਵ ਇਉਂ ਪੇਸ਼ ਕੀਤੇ ਹਨ :

ਨਾਨਕ ਪੂਤਾ ਸ੍ਰੀ ਚੰਦ ਬੋਲੇ
ਜੁਗਤ ਗਿਯਾਨ ਤੱਤ ਬਿਰੋਲੇ
ਐਸੀ ਮਾਤ੍ਰਾ ਪਹਿਰੇ ਕੋਇ
ਆਵਾਗਉਨ ਮਿਟਾਵੇ ਸੋਇ ।

ਮਹਾਨ ਕੋਸ਼ ਅਨੁਸਾਰ 'ਮਾਤਰਾ ਉਦਾਸੀਨ ਸਾਧੂਆਂ ਦੇ ਨਿਯਮ ਪ੍ਰਗਟ ਕਰਨ ਵਾਲੇ ਮੰਤ੍ਰ ਹਨ, ਜੋ ਸ੍ਰੀ ਗੁਰੂ ਨਾਨਕ ਦੇਵ, ਬਾਬਾ ਸ੍ਰੀ ਚੰਦ, ਬਾਬਾ ਗੁਰਦਿੱਤਾ, ਸੰਤ ਅਲਮਸਤ ਅਤੇ ਭਲ ਸਾਹਿਬਾਂ ਆਦਿਕਾਂ ਦੇ ਨਾਂ ਤੋਂ ਰਚੇ ਗਏ ਹਨ ।' ਉਦਾਸੀ ਸੰਪ੍ਰਦਾਇ ਦੇ ਮੋਢੀ ਭਾਵੇਂ ਬਾਬਾ ਸ੍ਰੀ ਚੰਦ ਜੀ ਹਨ ਪਰ ਕਈ ਉਦਾਸੀ ਗੁਰੂ ਨਾਨਕ ਦੇਵ ਜੀ ਨੂੰ ਉਦਾਸੀ ਮਤ ਦਾ ਮੋਢੀ ਮੰਨਦੇ ਹਨ । ਇਸੇ ਲਈ ਉਨ੍ਹਾਂ ਦੇ ਨਾਂ ਉਤੇ ਵੀ ਕੁਝ ਮਾਤਰਾਂ ਰਚੀਆਂ ਮਿਲਦੀਆਂ ਹਨ । ਮਹਾਨਕੋਸ਼ (ਪੰਨਾ 721) ਉਤੇ ਗੁਰੂ ਨਾਨਕ ਤੇ ਸ੍ਰੀ ਚੰਦ ਦੀਆਂ ਕੁਝ ਮਾਤਰਾਂ ਦੇ ਨਮੂਨੇ ਦਿਤੇ ਹੋਏ ਹਨ । ਹੇਠਾਂ ਸ੍ਰੀ ਚੰਦ ਦੀ ਮਾਤਰਾ ਦਾ ਨਮੂਨਾ ਦਿਤਾ ਜਾਂਦਾ ਹੈ (ਕੁਲੇ ਮਾਜਰੇ, ਸਰਵੇ ਪੁਸਤਕ ਪੰਨਾ 34-35) ।

ਗੁਰ ਅਬਿਨਾਸੀ ਖੇਲ ਰਚਾਇਆ ।
ਅਗਮ ਨਿਗਮ ਕਾ ਪੰਥ ਬਤਾਯਾ ।
ਗਿਆਨ ਕੀ ਗੋਦੜੀ ਖਿਮਾ ਕੀ ਟੋਪੀ ।
ਜਤ ਕਾ ਆੜਬੰਦ ਸੀਲ ਲੰਗੋਟੀ
ਅਕਾਲ ਖਿੰਥਾ ਨਿਰਾਸ ਝੋਲੀ
ਜੁਗਤ ਕਾ ਟੋਪ ਗੁਰਮੁਖੀ ਬੋਲੀ
ਧਰਮ ਕਾ ਚੋਲਾ ਸਤ ਕੀ ਸੇਲੀ
ਮਰਯਾਦਾ ਮੇਖੀਲੀ ਲੈ ਗਲੀ ਮੇਲੀ
ਧਿਆਨ ਕਾ ਬਟੂਆ ਨਿਰਤ ਕਾਸੂਈ ਦਾਨ
ਬ੍ਰਹਮ ਅੰਚਲਾ ਪਹਿਰ ਸੁਜਾਨ ।

**(ਮ-153) ਮਾਤਾ ਰਾਣੀ :**

ਚੇਚਕ ਦੀ ਦੇਵੀ ਨੂੰ ਆਦਰ ਨਾਲ 'ਮਾਤਾ ਰਾਣੀ' ਕਿਹਾ ਜਾਂਦਾ ਹੈ । ਜਦੋਂ ਕਿਸੇ ਨੂੰ ਚੇਚਕ ਨਿਕਲਦੀ ਹੈ ਤਾਂ ਇਸ ਨੂੰ ਮਾਤਾ ਰਾਣੀ ਦਾ ਚਮਤਕਾਰ ਮੰਨਿਆ ਜਾਂਦਾ ਹੈ ਅਤੇ ਕਿਹਾ ਜਾਂਦਾ ਹੈ ਕਿ ਮਾਤਾ ਰਾਣੀ ਪ੍ਰਗਟ ਹੋਈ ਹੈ । ਰੋਗੀ ਦਾ ਦਵਾ ਦਾਰੂ ਕਰਨ ਦੀ ਥਾਂ ਸਗੋਂ ਅਜਿਹੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਜਿਸ ਨਾਲ ਮਾਤਾ ਦੇਵੀ ਪ੍ਰਸੰਨ ਹੋਵੇ । ਪਿੰਡਾਂ ਵਿਚ ਤਾਂ ਮਰੀਜ਼ ਨੂੰ ਅੰਦਰਲੇ ਹਨੇਰੇ ਕੋਠੇ ਵਿਚ ਲਿਟਾ ਦਿਤਾ ਜਾਂਦਾ ਹੈ, ਜਿਥੇ ਰੋਸ਼ਨੀ ਦੀ ਕੋਈ ਕਿਰਨ ਨਾ ਪਏ, ਕਿਉਂਜੋ ਰੋਸ਼ਨੀ ਨਾਲ ਮਾਤਾ ਦੇਵੀ ਨੂੰ 'ਲਿਸ਼ਕਾਰਾ' ਪੈ ਜਾਣ ਦਾ ਡਰ ਹੁੰਦਾ ਹੈ, ਜੋ ਅਸ਼ੁਭ ਹੈ ।

ਮਾਤਾ ਦੇਵੀ ਲਈ ਮੀਂਹ, ਬਿਜਲੀ ਦੀ ਗੂੰਜਣਾ ਜਾਂ ਲਿਸ਼ਕਾਰਾ ਵੀ ਚੰਗਾ ਨਹੀਂ ਸਮਝਿਆ ਜਾਂਦਾ, ਜੇ ਮਾਤਾ ਨਿਕਲੀ ਹੋਵੇ ਤਾਂ ਮੀਂਹ ਪਏ ਜਾਂ ਬਿਜਲੀ ਕੜਕੇ ਤਾਂ ਕਈ ਵਾਰ ਘਰ ਦੇ ਲੋਕ ਇਕੱਠੇ ਹੋ ਕੇ ਮੀਂਹ ਉਡਾਣ ਲਈ ਟੂਣੇ ਕਰਦੇ ਹਨ । ਮੀਂਹ ਉਡਾਣ ਲਈ ਮਰਦ ਕੋਈ ਡੱਬਾ ਜਾਂ ਘਰ ਦੇ ਭਾਂਡੇ ਜ਼ੋਰ ਜ਼ੋਰ ਦੇ ਖੜਕਾਂਦੇ ਹਨ । ਕਈ

ਤੀਵੀਆਂ ਮੀਂਹ ਉਡਾਣ ਲਈ ਚੱਕੀ ਝੋਂਦੀਆਂ ਹਨ। ਕਈ ਲੋਕ ਦੀਵੇ ਨੂੰ ਬਾਲ ਕੇ ਵਿਹੜੇ ਵਿਚ ਧਰਦੇ ਹਨ ਤੇ ਸੂਰਜ ਨੂੰ ਮਿਹਣੇ ਨਾਲ ਕਹਿੰਦੇ ਹਨ ਕਿ ਤੇਰੇ ਹੁੰਦਿਆਂ ਦਿਨ ਦਿਹਾੜੀ ਦੀਵਾ ਬਾਲ ਰਹੇ ਹਾਂ। ਲੋਕਾਂ ਦਾ ਵਹਿਮ ਹੈ ਕਿ ਬੱਦਲ ਦੀ ਗਰਜ ਤੇ ਮੀਂਹ ਦੀ ਕਿਣ ਮਿਣ ਮਾਤਾ ਦੇਵੀ ਦੇ ਕੰਨਾਂ ਤਕ ਨਹੀਂ ਪਹੁੰਚਣੀ ਚਾਹੀਦੀ ਨਹੀਂ ਤਾਂ ਬੀਮਾਰ ਦੇ ਛਲ ਪੈ ਜਾਣ ਦਾ ਡਰ ਹੁੰਦਾ ਹੈ ਤੇ ਫਿਰ ਰੋਗੀ ਜਾਂ ਤਾਂ ਬਚਦਾ ਨਹੀਂ ਜਾਂ ਫਿਰ ਉਸ ਦਾ ਕੋਈ ਅੰਗ ਭੰਗ ਹੋ ਜਾਂਦਾ ਹੈ।

ਰੋਗੀ ਦਾ ਦਵਾ ਦਾਰੂ ਹਕੀਮ ਤੋਂ ਨਹੀਂ ਕਰਵਾਇਆ ਜਾਂਦਾ ਅਤੇ ਨਾ ਹੀ ਰੋਗੀ ਨੂੰ ਦਵਾਈ ਦਿਤੀ ਜਾਂਦੀ ਹੈ। ਕਿਉਂ ਜੋ ਇਸ ਤਰ੍ਹਾਂ ਕਰਨ ਨਾਲ ਮਾਤਾ ਦੇ ਕੰਮਾਂ ਵਿਚ ਦਖ਼ਲਅੰਦਾਜ਼ੀ ਹੋਣ ਕਰ ਕੇ, ਮਾਤਾ ਦੇ ਨਰਾਜ਼ ਹੋਣ ਦਾ ਡਰ ਹੁੰਦਾ ਹੈ।

ਜਿਸ ਮਰੀਜ਼ ਨੂੰ ਮਾਤਾ ਨਿਕਲੀ ਹੋਵੇ ਉਸ ਨੂੰ ਮਾਤਾ ਰਾਣੀ ਦਾ 'ਖੋਤੜਾ' ਕਿਹਾ ਜਾਂਦਾ ਹੈ। ਇਹੋ ਸ਼ਬਦ ਬਾਲਕਾਂ ਤੇ ਬਾਲੜੀਆਂ ਦੋਹਾਂ ਲਈ ਵਰਤਿਆ ਜਾਂਦਾ ਹੈ। ਮਾਤਾ ਦੇਵੀ ਦਾ ਵਾਹਣ ਖੋਤਾ ਹੈ, ਮਰੀਜ਼ ਨੂੰ ਇਸ ਨਾਂ ਨਾਲ ਬੁਲਾਣ ਨਾਲ ਮਾਤਾ ਪ੍ਰਸੰਨ ਹੋ ਕੇ ਮਰੀਜ਼ ਨੂੰ ਛੱਡ ਜਾਂਦੀ ਹੈ।

ਜਦ ਤਕ ਮਰੀਜ਼ ਨੂੰ ਮਾਤਾ ਨਿਕਲੀ ਰਹੇ ਉਦੋਂ ਤਕ ਧਨੀ ਪੋਠੋਹਾਰ ਦੇ ਇਲਾਕੇ ਵਿਚ ਘਰ ਦਾ ਕੋਈ ਜੀਅ ਤੇਲ ਸਾਬਣ ਆਦਿ ਨਹੀਂ ਵਰਤਦਾ। ਨਾ ਹੀ ਘਰ ਵਿਚ ਮਾਸ-ਮੱਛੀ ਅੰਡਾ ਬਣਦਾ ਹੈ। ਪਿਆਜ਼ ਤੇ ਥੋਮ ਤੋਂ ਵੀ ਪਰਹੇਜ਼ ਕੀਤਾ ਜਾਂਦਾ ਹੈ ਕਿਉਂ ਜੋ ਇਨ੍ਹਾਂ ਦੀ ਵਾਸ਼ਨਾ ਨਾਲ ਮਾਤਾ ਨਾਰਾਜ਼ ਹੋ ਜਾਂਦੀ ਹੈ ਤੇ ਮਰੀਜ਼ ਨੂੰ ਵਧੇਰੇ ਦੁਖ ਦੇਂਦੀ ਹੈ। ਘਰ ਦੀਆਂ ਤੀਵੀਆਂ ਦੰਦਾਂ ਉਤੇ ਸੱਕ ਨਹੀਂ ਮਲਦੀਆਂ। ਗਲੀ ਮਹੱਲੇ ਦੇ ਲੋਕਾਂ ਨੂੰ ਮਾਸ ਮੱਛੀ ਅੰਡੇ ਖਾ ਕੇ ਜਾਂ ਸਾਬਣ, ਤੇਲ, ਸੱਕ ਮਲ ਕੇ ਰੋਗੀ ਕੋਲ ਜਾਣੋਂ ਵਰਜ ਦਿਤਾ ਜਾਂਦਾ ਹੈ।

ਜਦੋਂ ਰੋਗੀ ਰਾਜ਼ੀ ਹੋ ਕੇ ਉਠਦਾ ਹੈ ਤਾਂ ਮਾਤਾ ਦੇਵੀ ਨੂੰ ਚੜ੍ਹਾਵੇ ਚਾੜ੍ਹੇ ਜਾਂਦੇ ਹਨ। ਦੇਵੀ ਦੀਆਂ ਕੰਜਕਾਂ ਬਿਠਾਈਆਂ ਜਾਂਦੀਆਂ ਹਨ ਤੇ ਕੜਾਹ ਪੂਰੀ ਤੇ ਦੱਖਣਾ ਦਿਤੀ ਜਾਂਦੀ ਹੈ। ਮਾਲਵੇ ਵਿਚ ਰੋਗੀ ਨੂੰ ਰਾਜ਼ੀ ਹੋਣ ਉਤੇ ਮਾਤਾ ਦੇਵੀ ਦੀ ਮਟੀ ਉਤੇ ਲਿਜਾਇਆ ਜਾਂਦਾ ਹੈ ਤੇ ਗੁਲਗੁਲੇ ਭੇਟਾ ਕੀਤੇ ਜਾਂਦੇ ਹਨ। ਕਈ ਜ਼ਾਤਾਂ ਵਿਚ ਕੰਜਕ ਨੂੰ ਹੋਰ ਪਦਾਰਥਾਂ ਤੋਂ ਇਲਾਵਾ ਇਕ ਗੋਟੇ ਕਿਨਾਰੇ ਦੀ ਲਾਲ ਰੰਗ ਦੀ ਛੋਟੀ ਚੁੰਨੀ ਵੀ ਭੇਟ ਕੀਤੀ ਜਾਂਦੀ ਹੈ।

## (ਮ-154) ਮਾਤਾ ਰਾਣੀ ਦੀਆਂ ਮਟੀਆਂ :

ਮਾਤਾ ਰਾਣੀ ਦੀਆਂ ਮਟੀਆਂ, ਜਿਨ੍ਹਾਂ ਨੂੰ ਬੀਬੜੀਆਂ ਵੀ ਕਿਹਾ ਜਾਂਦਾ ਹੈ, ਲਗਪਗ ਹਰ ਪਿੰਡ ਵਿਚ ਬਾਹਰਵਾਰ ਬਣੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਤੀਵੀਆਂ ਮੰਗਲਵਾਰ ਪੂਜਦੀਆਂ ਹਨ। ਕਈ ਤੀਵੀਆਂ ਹਰ ਰੋਜ਼ ਦੁੱਧ ਰਿੜਕਣ ਤੋਂ ਪਹਿਲਾਂ ਮਾਤਾ ਰਾਣੀ ਦੀ ਮਟੀ ਨੂੰ ਮੱਝ ਤੇ ਗਊ ਦੇ ਦੁੱਧ ਨਾਲ ਇਸ਼ਨਾਨ ਕਰਵਾਂਦੀਆਂ ਹਨ।

ਬਡਰੁੱਖਾਂ ਸਰਵੇ ਪੁਸਤਕ (ਪੰਨਾ 16) ਵਿਚ ਬੀਬੜੀਆਂ ਅਥਵਾ ਮਾਤਾ ਰਾਣੀ ਦੀਆਂ ਮਟੀਆਂ ਬਾਰੇ ਲਿਖਿਆ ਹੈ : "ਜਦੋਂ ਵੀ ਪਿੰਡ ਵਿਚ ਕਿਸੇ ਨੂੰ ਮਾਤਾ ਨਿਕਲਦੀ ਹੈ, ਉਹ ਸਵਾ ਰੁਪਏ ਦਾ ਪ੍ਰਸਾਦਿ ਮਾਤਾ ਰਾਣੀ ਪ੍ਰਤੀ ਸੁਖਦਾ ਹੈ। ਇਹ ਸਵਾ ਰੁਪਿਆ ਵਖਰਾ ਰਖ ਦਿਤਾ ਜਾਂਦਾ ਹੈ। ਜਦ ਮਰੀਜ਼ ਰਾਜ਼ੀ ਹੋ ਜਾਵੇ ਤਦ ਸਵਾ ਮਹੀਨੇ ਬਾਅਦ ਪਤਾਸੇ ਅਤੇ ਪੈਸੇ ਮਾਤਾ ਰਾਣੀ ਨੂੰ ਚੜ੍ਹਾ ਕੇ ਮੱਥਾ ਟੇਕ ਆਉਂਦਾ ਹੈ। ਇਹ ਪੈਸੇ ਜਾਂ ਪਤਾਸੇ ਲੈਣ ਵਾਸਤੇ ਕੋਈ ਸੇਵਾਦਾਰ ਨਿਸਚਿਤ ਨਹੀਂ ਹੈ, ਕੋਈ ਉਥੋਂ ਉਠਾ ਸਕਦਾ ਹੈ। ਆਮ ਤੌਰ ਤੇ ਛੋਟੇ ਬੱਚੇ ਪੈਸੇ ਲੈ ਜਾਂਦੇ ਹਨ। ਉਨ੍ਹਾਂ ਵਿਚ ਪਤਾਸੇ ਵੀ ਵੰਡੇ ਜਾਂਦੇ ਹਨ। ਹੋਲੀ ਵਾਲੀ ਰਾਤ ਨੂੰ ਪਿੰਡ ਦੀਆਂ ਇਸਤ੍ਰੀਆਂ ਮਿੱਠੇ ਰੋਟ ਪਕਾਂਦੀਆਂ ਹਨ, ਅਗਲੀ ਸਵੇਰ ਇਨ੍ਹਾਂ ਬਾਸੜੀਆਂ ਨੂੰ ਲੈ ਕੇ ਮਾਤਾ ਰਾਣੀ ਨੂੰ ਮੱਥਾ ਟੇਕਿਆ ਜਾਂਦਾ ਹੈ। ਬਾਸੜੀਆਂ ਲੈਣ ਲਈ ਮਾਤਾ ਰਾਣੀ ਦੇ ਕੋਲ ਪਛੜੀਆਂ ਜਾਤਾਂ ਦੇ ਲੋਕ ਅਤੇ ਜਵਾਨ ਬੈਠ ਜਾਂਦੇ ਹਨ। ਉਹ ਇਹ ਬਾਸੜੀਆਂ ਆਪਣੀ ਝੋਲੀ ਵਿਚ ਪਵਾ ਲੈਂਦੇ ਹਨ। ਮੱਥਾ ਟੇਕਣ ਉਪਰੰਤ ਘਰੀਂ ਜਾ ਕੇ ਇਸਤ੍ਰੀਆਂ ਘਰ ਪਈਆਂ ਬਾਸੜੀਆਂ ਸੇਵਨ ਕਰਦੀਆਂ ਹਨ।

ਮਾਤਾ ਰਾਣੀ ਦੇ ਨਾਲ ਕਈ ਬੀਬੜੀਆਂ ਛੋਟੀਆਂ ਵਡੀਆਂ ਬਣੀਆਂ ਹੁੰਦੀਆਂ ਹਨ। ਕਈ ਵਾਰ ਪਿੰਡ ਵਿਚ ਵਸਦੇ ਹਰੇਕ ਜ਼ਾਤ ਗੋਤ ਨੇ ਆਪਣੀ ਵਖਰੀ ਬੀਬੜੀ ਬਣਾਈ ਹੁੰਦੀ ਹੈ। ਬਾਜ਼ੀਗਰ ਆਪਣੀਆਂ ਬੀਬੜੀਆਂ ਵਖਰੀਆਂ ਬਣਾਉਂਦੇ ਹਨ।

## (ਮ-155) ਮਾਦ੍ਰੀ :

ਇਕ ਸਤੀ; ਮਦ੍ਰ ਦੇਸ਼ ਦੇ ਰਾਜੇ ਭਦਰਾਜ ਦੀ ਪੁਤ੍ਰੀ ਅਤੇ ਰਾਜਾ ਪਾਂਡੂ ਦੀ ਦੂਜੀ ਪਤਨੀ। ਇਸੇ ਦੇ ਉਦਰ ਤੋਂ ਦੋ ਜੋੜੇ ਪੁੱਤਰ ਨਕੁਲ ਤੇ ਸਹਦੇਵ ਪੈਦਾ ਹੋਏ, ਜਿਨ੍ਹਾਂ ਦਾ ਅਸਲੀ ਪਿਤਾ ਅਸ਼ਵਨੀ ਕੁਮਾਰ ਦੇਵਤੇ ਮੰਨੇ ਜਾਂਦੇ ਹਨ। ਇਹ ਆਪਣੇ ਪਤੀ ਪਾਂਡੂ ਨਾਲ ਚਿਤਾ 'ਚ ਬੈਠ ਸਤੀ ਹੋ ਗਈ ਸੀ।

**(ਮ-156) ਮਾਂਦਰੀ :**

ਸੱਪਾਂ, ਠੂਹਿਆਂ ਤੇ ਜ਼ਹਿਰੀਲੇ ਕੀੜਿਆਂ ਦੇ ਮੰਤ੍ਰ ਜਾਣਨ ਵਾਲੇ ਨੂੰ ਮਾਂਦਰੀ ਕਿਹਾ ਜਾਂਦਾ ਹੈ। ਮਾਂਦਰੀ ਮੰਤ੍ਰਾਂ ਦੁਆਰਾ ਸੱਪਾਂ ਦੇ ਕਟੇ ਦਾ ਇਲਾਜ ਕਰਦੇ ਹਨ ਤੇ ਕਈ ਮਾਂਦਰੀ ਮੰਤਰ ਦੀ ਸ਼ਕਤੀ ਨਾਲ, ਉਸ ਸੱਪ ਨੂੰ ਬੁਲਾ ਲੈਂਦੇ ਹਨ ਜਿਸ ਨੇ ਕਟਿਆ ਹੋਵੇ ਅਤੇ ਸੱਪ ਰੋਗੀ ਦੇ ਜ਼ਖ਼ਮ ਨੂੰ ਚਟ ਕੇ ਸਾਰਾ ਜ਼ਹਿਰ ਚੂਸ ਲੈਂਦਾ ਹੈ ਤੇ ਰੋਗੀ ਨਵਾਂ ਨਰੋਆ ਹੋ ਜਾਂਦਾ ਹੈ।

**(ਮ-157) ਮਾਧਵ :**

(ੳ) ਕ੍ਰਿਸ਼ਨ ਦਾ ਇਕ ਨਾਂ, ਜੋ ਮਧੂ ਨਾਮੀ ਯਦੂਵੰਸ਼ੀ ਰਾਜੇ ਦੀ ਕੁਲ ਵਿਚ ਹੋਣ ਕਰ ਕੇ ਪ੍ਰਚਲਿਤ ਹੋ ਗਿਆ।

(ਅ) ਮਾਧਵਾਨਲ ਦਾ ਸੰਖੇਪ ਨਾਂ, (ਵੇਖੋ : ਮਾਧਵਾਨਲ)।

(ੲ) ਮਧੂ ਦੈਂਤ ਨੂੰ ਮਾਰਨ ਵਾਲਾ ਮਾਧਵ।

**(ਮ-158) ਮਾਧਵਾਨਲ :**

ਸੰਗੀਤ ਵਿਦਿਆ ਵਿਚ ਨਿਪੁੰਨ, ਇਕ ਬ੍ਰਾਹਮਣ ਜੋ ਕਾਮ ਕੰਦਲਾ ਦਾ ਪ੍ਰੇਮੀ ਸੀ। ਮਾਧਵਾਨਲ ਤੇ ਕਾਮ-ਕੰਦਲਾ ਦੀ ਪ੍ਰੇਮ ਕਥਾ ਨੂੰ ਆਲਮ ਨਾਂ ਦੇ ਮੁਸਲਮਾਨ ਕਵੀ ਨੇ 1584 ਈ: ਵਿਚ ਲਿਖਿਆ।

ਮਾਧਵਾਨਲ, ਜੋ ਬੜਾ ਵਿਦਵਾਨ ਤੇ ਸੰਗੀਤਕਾਰ ਸੀ, ਨਗਰ ਪੁਰ ਵਿਚ ਰਹਿੰਦਾ ਸੀ ਤੇ ਉਥੋਂ ਦੇ ਰਾਜੇ ਗੋਬਿੰਦ ਚੰਦ ਦਾ ਮਿੱਤਰ ਸੀ। ਉਸ ਦੀ ਬੰਸਰੀ ਦੀ ਲੈਅ ਜਿਹੜੀ ਤੀਵੀਂ ਇਕ ਵਾਰ ਸੁਣਦੀ, ਉਹ ਉਸ ਤੇ ਮਸਤ ਹੋ ਜਾਂਦੀ। ਇਕ ਵਾਰ ਸਾਰੇ ਮਰਦ ਰਾਜੇ ਕੋਲ ਇਕਠੇ ਹੋ ਕੇ ਗਏ ਤੇ ਮਾਧਵਾਨਲ ਨੂੰ ਦੇਸ਼ ਨਿਕਾਲਾ ਦੇਣ ਜਾਂ ਮਾਰ ਸੁਟਣ ਲਈ ਬੇਨਤੀ ਕੀਤੀ। ਰਾਜੇ ਨੇ ਮਾਧਵਾਨਲ ਦਾ ਖ਼ੁਦ ਪਰਤਾਵਾ ਲਿਆ ਤੇ ਲੋਕਾਂ ਦੀ ਗੱਲ ਠੀਕ ਨਿਕਲਣ ਤੇ ਮਾਧਵ ਨੂੰ ਦੇਸ਼ ਵਿਚੋਂ ਕਢ ਦਿਤਾ। ਮਾਧਵਾਨਲ ਨਗਰ ਪੁਰ ਤੋਂ ਕਾਮਵਤੀ ਨਗਰ ਪੁਜਾ, ਜਿਥੇ ਕਾਮਸੈਨ ਦਾ ਰਾਜ ਸੀ। ਕਾਮਸੈਨ ਦੇ ਦਰਬਾਰ ਵਿਚ 360 ਨਾਚੀਆਂ ਰਹਿੰਦੀਆਂ ਸਨ, ਜਿਨ੍ਹਾਂ ਵਿਚੋਂ ਕਾਮ ਕੰਦਲਾ ਸਭ ਤੋਂ ਵਧ ਸੋਹਣੀ ਤੇ ਦਿਲਕਸ਼ ਸੀ। ਮਾਧਵਾਨਲ ਕਾਮ ਕੰਦਲਾ ਨਾਲ ਪ੍ਰੇਮ ਕਰਨ ਲੱਗਾ ਤੇ ਕਾਮਸੈਨ ਦੇ ਦਰਬਾਰ ਵਿਚੋਂ ਗਾਣ ਵਜੋਂ ਜੋ ਧਨ ਮਾਲ ਮਿਲਦਾ ਉਹ ਉਸ ਨਾਚੀ ਤੇ ਲੁਟਾ ਦੇਂਦਾ। ਰਾਜੇ ਨੂੰ ਜਦੋਂ ਇਸ ਗੱਲ ਦੀ ਸੂਹ ਮਿਲੀ ਤਾਂ ਉਸ ਕਰੋਧ ਵਿਚ ਆ ਕੇ ਮਾਧਵਾਨਲ ਨੂੰ ਮਰਵਾ ਦੇਣ ਦੀ ਸੋਚੀ। ਮਾਧਵਾਨਲ ਨੂੰ ਰਾਜੇ ਦੀ ਨੀਤ ਦਾ ਪਤਾ ਲਗ ਗਿਆ ਤੇ ਉਹ ਕੰਦਲਾ ਨੂੰ ਦਸ ਕੇ ਆਪ ਬਿਕਰਮਾਜੀਤ ਰਾਜੇ ਦੀ ਨਗਰੀ ਵਿਚ ਜਾ ਪਹੁੰਚਿਆ।

ਬਿਕਰਮਾਜੀਤ ਦੀ ਨਗਰੀ ਵਿਚ ਇਕ ਗੌਰਜਾਂ ਦੇਵੀ ਦਾ ਮੰਦਰ ਸੀ, ਜਿਥੇ ਰਾਜਾ ਪੂਜਾ ਲਈ ਰੋਜ਼ ਆਉਂਦਾ ਸੀ। ਮਾਧਵਾਨਲ ਨੇ ਮੰਦਰ ਦੇ ਬਾਹਰ ਇਹ ਦੋਹਰਾ ਲਿਖ ਕੇ ਲਟਕਾ ਦਿਤਾ, "ਜੇ ਨਰ ਰੋਗਨ ਸੇ ਗ੍ਰਸੇ ਤਿਨ ਕੋ ਹੋਤ ਉਪਾਉ, ਬਿਰਹ ਤ੍ਰਿਦੋਖਨ ਜੇ ਗ੍ਰਸੇ, ਤਿਨ ਕੋ ਕਛੁ ਨਾ ਬਚਾਉ", ਬਿਕਰਮਾਜੀਤ ਨੇ ਦੋਹਾ ਪੜ੍ਹ ਕੇ ਮਾਧਵਾਨਲ ਨੂੰ ਸੱਦਿਆ ਤੇ ਉਸ ਦੀ ਸਾਰੀ ਬਿਰਥਾ ਸੁਣ ਕੇ ਮਦਦ ਕਰਨ ਦਾ ਵਚਨ ਦਿਤਾ। ਕਾਮ ਕੰਦਲਾ ਨੂੰ, ਮਾਧਵਾਨਲ ਲਈ ਪ੍ਰਾਪਤ ਕਰਨ ਵਾਸਤੇ, ਬਿਕਰਮਾਜੀਤ ਨੇ ਕਾਮਸੈਨ ਉਤੇ ਧਾਵਾ ਬੋਲ ਦਿਤਾ। ਕਾਮਸੈਨ ਕਾਮ ਕੰਦਲਾ ਦੇਣ ਨੂੰ ਤਿਆਰ ਨਹੀਂ ਸੀ। ਇਸ ਘੋਰ ਯੁਧ ਵਿਚ ਕਾਮਸੈਨ ਮਾਰਿਆ ਗਿਆ। ਬਿਕਰਮਾਜੀਤ ਵਿਜੈ ਮਗਰੋਂ ਕਾਮ ਕੰਦਲਾ ਕੋਲ ਗਿਆ ਤੇ ਉਸ ਦੇ ਪ੍ਰੇਮ ਦੀ ਪ੍ਰੀਖਿਆ ਲੈਣ ਲਈ ਉਸ ਨੂੰ ਝੂਠ ਮੂਠ ਆਖਣ ਲੱਗਾ ਕਿ ਮਾਧਵਾਨਲ ਤੇਰੀ ਖ਼ਾਤਰ ਲੜਾਈ ਵਿਚ ਮਾਰਿਆ ਗਿਆ ਹੈ। ਕਾਮ ਕੰਦਲਾ ਨੇ ਇਹ ਗੱਲ ਸੁਣਦਿਆਂ ਸਾਰ ਪ੍ਰਾਣ ਤਿਆਗ ਦਿਤੇ। ਰਾਜੇ ਨੇ ਜਦੋਂ ਇਹ ਗੱਲ ਮਾਧਵਾਨਲ ਨੂੰ ਦੱਸੀ ਤਾਂ ਉਸ ਦੀ ਗੱਲ ਸੁਣਦਿਆਂ ਸਾਰ ਮਾਧਵਾਨਲ ਨੇ ਸਵਾਸ ਤਿਆਗ ਦਿਤੇ, ਬਿਕਰਮਾਜੀਤ ਨੂੰ ਬੜਾ ਦੁਖ ਹੋਇਆ ਤੇ ਉਸ ਨੇ ਆਪਣਾ ਆਪ ਅਗਨ ਭੇਟ ਕਰਨਾ ਚਾਹਿਆ, ਪਰ ਉਸੇ ਸਮੇਂ ਬੇਤਾਲ ਨੇ ਪ੍ਰਗਟ ਹੋ ਕੇ ਮਾਧਵਾਨਲ ਤੇ ਕਾਮ ਕੰਦਲਾ ਦੋਹਾਂ ਨੂੰ ਅੰਮ੍ਰਿਤ ਦੇ ਛੱਟੇ ਮਾਰ ਮੁੜ ਸੁਰਜੀਤ ਕਰ ਦਿਤਾ।

**(ਮ-159) ਮਾਧਵੀ :**

ਪ੍ਰਿਥਵੀ, ਜੋ ਮਧੂ ਦੈਂਤ ਦੀ ਮਿਝ ਤੋਂ ਬਣੀ। ਮਹਾਂਭਾਰਤ ਤੇ ਪੁਰਾਣਾਂ ਅਨੁਸਾਰ ਮਧੂ ਤੇ ਕੈਟਭ ਨਾਂ ਦੇ ਭਿਆਨਕ ਦੈਂਤ ਵਿਸ਼ਨੂੰ ਦੇ ਕੰਨ ਵਿਚੋਂ ਪੈਦਾ ਹੋਏ ਅਤੇ ਕੰਵਲ ਉਤੇ ਸੌਂ ਰਹੇ ਬ੍ਰਹਮਾ ਨੂੰ ਮਾਰਨ ਹੀ ਵਾਲੇ ਸਨ ਕਿ ਵਿਸ਼ਨੂੰ ਨੇ ਇਨ੍ਹਾਂ ਦੋਹਾਂ ਨੂੰ ਮਾਰ ਦਿਤਾ। ਇਨ੍ਹਾਂ ਦੋਹਾਂ ਦੈਂਤਾਂ ਦੀ ਮਿਝ ਤੋਂ ਪ੍ਰਿਥਵੀ ਬਣੀ। ਮਧੂ ਦੀ ਮਿਝ ਤੋਂ ਬਣੀ ਹੋਣ ਕਰ ਕੇ ਪ੍ਰਿਥਵੀ ਮਾਧਵੀ ਅਖਵਾਈ (ਵੇਖੋ : ਮੇਦਨੀ)।

**(ਮ-160) ਮਾਨ :**

ਜੱਟਾਂ ਦੀ ਇਕ ਪ੍ਰਸਿਧ ਗੋਤ ਜੋ ਆਪਣੇ ਆਪ ਨੂੰ ਭੁੱਲਰ ਤੇ ਹੇਹਰ ਵਾਂਗ ਅਸਲੀ ਜੱਟ ਆਖਦੇ ਹਨ। ਮਾਨ ਆਪਣਾ ਪਿੱਛਾ ਰਾਜਪੂਤਾਂ ਨਾਲ ਜੋੜਦੇ ਹਨ। ਇਨ੍ਹਾਂ ਦੇ ਮੁਢ ਬਾਰੇ ਕਈ ਰਵਾਇਤਾਂ ਪ੍ਰਚਲਤ ਹਨ, ਜਿਨ੍ਹਾਂ ਵਿਚੋਂ

ਤਿੰਨ ਖ਼ਾਸ ਪ੍ਰਸਿਧ ਹਨ (ਗਲਾਸਰੀ 3, 64) । ਇਕ ਰਵਾਇਤ ਅਨੁਸਾਰ ਇਹ ਰੋਹਤਕ ਦੇ ਧਨਾ ਰਾਉ ਦੀ ਵੰਸ਼ ਵਿਚੋਂ ਹਨ ਦੂਜੀ ਰਵਾਇਤ ਅਨੁਸਾਰ ਇਹ ਗੜ ਗਜ਼ਨੀ ਦੇ ਪ੍ਰੰਨਵਾਰ ਰਾਜਪੂਤ ਦੀ ਵੰਸ਼ ਵਿਚੋਂ ਹਨ ਜੋ ਬਠਿੰਡਾ ਦੇ ਪ੍ਰਸਿਧ ਰਾਜੇ ਬਨੀਪਾਲ ਦੇ ਸਮੇਂ ਪਟਿਆਲੇ ਵਸਿਆ ਸੀ, ਪਰ ਤੀਜੀ ਰਵਾਇਤ ਅਨੁਸਾਰ ਇਹ ਬਨੀਪਾਲ ਦੀ ਹੀ ਵੰਸ਼ ਹਨ । ਮਾਨ ਜੱਟਾਂ ਅਨੁਸਾਰ ਬਨੀਪਾਲ ਗਜ਼ਨੀ ਦਾ ਆਖ਼ਰੀ ਰਾਜਾ ਸੀ । ਉਸ ਭਾਰਤ ਵਿਚ ਇਕ ਮੁਹਿੰਮ 'ਤੇ ਆ ਕੇ ਸ਼ਹਿਰ ਦੀ ਨੀਂਹ ਰੱਖੀ । ਉਸ ਨੇ ਭੱਟੀਆਂ ਨੂੰ ਇਥੋਂ ਕਢਿਆ । ਇਹੋ ਬਨੀਪਾਲ ਮਾਨ ਅਤੇ ਕੁਝ ਹੋਰ ਕਬੀਲਿਆਂ ਦਾ ਵਡਿਕਾ ਮੰਨਿਆ ਜਾਂਦਾ ਹੈ। ਕਿਉਂ ਜੋ ਸਿੱਧੂ ਮਾਨ ਦੇ ਹੀ ਬਾਰਾਂ ਪੁਤਰਾਂ ਵਿਚੋਂ ਇਕ ਸੀ ਜਿਸ ਦੀ ਵੰਸ਼ ਸਿੱਧੂ ਅਖਵਾਈ ।

ਮਾਨ ਕਬੀਲੇ ਦਾ ਮੂਲ ਅਸਥਾਨ ਬਠਿੰਡਾ ਹੈ । ਇਥੋਂ ਹੀ ਇਹ ਕਬੀਲਾ, ਪੂਰਬੀ ਪੰਜਾਬ ਦੇ ਵਿਭਿੰਨ ਇਲਾਕਿਆਂ ਵਿਚ ਫੈਲਿਆ । ਜਾਲੰਧਰ ਤੇ ਕਰਨਾਲ ਦੇ ਮਾਨ ਆਪਣਾ ਮੁਢਲਾ ਸਥਾਨ ਬਠਿੰਡਾ ਹੀ ਦਸਦੇ ਹਨ ।

ਹੁਸ਼ਿਆਰਪੁਰ ਦੇ ਜ਼ਿਲੇ ਵਿਚ ਮਾਨਾਂ ਦਾ ਇਕ ਬਾਰ੍ਹਾਂ (ਬਾਰਾਂ ਪਿੰਡਾ ਸਮੂਹ) ਹੈ । ਜੀਂਦ ਵਿਚ ਚਾਉ ਵਿਖੇ ਮਾਨਾਂ ਦਾ ਇਕ ਜਠੇਰਾ ਬਾਬਾ ਬੋਲਾ ਹੈ, ਜਿਥੇ ਵਿਆਹ ਅਤੇ ਦੀਵਾਲੀ ਉਤੇ ਮਾਨ ਕਬੀਲੇ ਦੇ ਲੋਕੀਂ ਭੇਟਾਂ ਦੇਂਦੇ ਤੇ ਪੂਜਾ ਕਰਦੇ ਹਨ ।

(ਮ-161) **ਮਾਨਸ** :

(ੳ) ਵਿਸ਼ਨੂੰ ਪੁਰਾਣ (3.1.40) ਅਨੁਸਾਰ ਵਿਸ਼ਨੂੰ ਦਾ ਇਕ ਅਵਤਾਰ, ਇਸ ਅਵਤਾਰ ਬਾਰੇ ਪੁਰਾਣਾਂ ਵਿਚ ਵਿਸਥਾਰ ਨਹੀਂ ਮਿਲਦਾ ।

(ਅ) ਮਹਾਂਭਾਰਤ ਅਨੁਸਾਰ ਮਾਨਸ 'ਆਦਿ ਦੇਵ ਹੈ, ਅਨਾਦੀ ਹੈ ਤੇ ਅਨੰਤ ਵੀ । ਅਵੰਡ ਹੈ, ਕਦੇ ਨਸ਼ਟ ਨਹੀਂ ਹੁੰਦਾ ਅਤੇ ਅਮਰ ਹੈ ।'

(ਮ-162) **ਮਾਨਸਰੋਵਰ** :

ਹਿਮਾਲੀਆ ਪਰਬਤ ਵਿਚ ਇਕ ਝੀਲ ਜੋ ਪੁਰਾਣਾਂ ਅਨੁਸਾਰ ਬ੍ਰਹਮਾ ਦੇ ਮਨ ਵਿਚੋਂ ਉਪਜੀ । ਇਹ ਝੀਲ ਕੈਲਾਸ਼ ਪਰਬਤ ਦੇ ਦੱਖਣ ਵਲ 15300 ਫ਼ੁਟ ਦੀ ਉਚਾਈ 'ਤੇ ਹੈ । ਮਹਾਨ ਕੋਸ਼ ਅਨੁਸਾਰ ਇਸ ਦਾ ਵਿਸਤਾਰ ੫0-60 ਮੀਲ ਹੈ । ਹਿੰਦੂ ਇਸ ਝੀਲ ਨੂੰ ਸੰਸਾਰ ਦੀ ਸਭ ਤੋਂ ਪਵਿਤ੍ਰ ਝੀਲ ਮੰਨਦੇ ਹਨ ਅਤੇ ਹਿੰਦੂਆਂ ਦੇ ਪੁਰਾਤਨ ਗ੍ਰੰਥਾਂ ਵਿਚ ਇਸ ਝੀਲ ਦੀ ਬੜੀ ਮਹਿਮਾ ਮਿਲਦੀ ਹੈ । ਹਿੰਦੂਆਂ ਦਾ ਵਿਸ਼ਵਾਸ਼ ਹੈ ਕਿ ਜੇ ਕਿਸੇ ਪ੍ਰਾਣੀ ਦੇ ਫੁੱਲ ਇਸ ਝੀਲ ਵਿਚ ਪ੍ਰਵਾਹ ਕੀਤੇ ਜਾਣ, ਉਹ ਪ੍ਰਾਣੀ ਸਿਧਾ ਸਵਰਗ ਧਾਮ ਵਿਚ ਜਾਂਦਾ ਹੈ ।

ਵਾਯੂ ਪੁਰਾਣ ਅਨੁਸਾਰ ਜਦੋਂ ਸਾਗਰ ਸਵਰਗ ਤੋਂ ਮੇਰੂ ਪਰਬਤ ਉਤੇ ਹੀ ਡਿਗਿਆ ਤਾਂ ਉਸ ਦੇ ਪਾਣੀ ਨੇ ਮੇਰੂ ਦੁਆਲੇ ਚਾਰ ਪ੍ਰਕਰਮਾ ਕੀਤੀਆਂ । ਫਿਰ ਇਹ ਚਾਰ ਨਦੀਆਂ ਵਿਚ ਵੰਡਿਆ ਗਿਆ ਅਤੇ ਮਗਰੋਂ ਚਾਰ ਵੱਡੀਆਂ ਝੀਲਾਂ ਬਣ ਗਿਆ । ਇਹ ਚਾਰ ਝੀਲਾਂ ਪੂਰਬ ਵਿਚ ਅਰੁਣੋਕ, ਪੱਛਮ ਵਿਚ ਸਿਤੋਦ, ਉੱਤਰ ਵਿਚ ਮਹਾਭਦ੍ਰ ਅਤੇ ਦੱਖਣ ਵਿਚ ਮਾਨਸ ਬਣ ਗਈਆਂ । ਮਾਨਸ ਝੀਲ ਇਨ੍ਹਾਂ ਸਭਨਾਂ ਵਿਚੋਂ ਵਧੇਰੇ ਪਵਿਤ੍ਰ ਮੰਨੀ ਗਈ ।

ਮਾਨਸਰੋਵਰ ਹੰਸਾਂ ਦਾ ਨਿਵਾਸ ਸਥਾਨ ਮੰਨਿਆ ਜਾਂਦਾ ਹੈ । ਭਗਤੀ ਲਹਿਰ ਦੇ ਕਵੀਆਂ ਨੇ ਮਾਨਸਰੋਵਰ ਨੂੰ ਸਤਿਸੰਗ ਤੇ ਹੰਸ ਨੂੰ ਗੁਰਮੁਖ ਦੇ ਪ੍ਰਤੀਕ ਵਜੋਂ ਅਧਿਆਤਮਕ ਅਰਥਾਂ ਵਿਚ ਵਰਤਿਆ ਹੈ ।

(ਮ-163) **ਮਾਨਵੀਕਰਣ** :

ਆਦਿਮ ਜਾਤੀਆਂ ਦੇ ਲੋਕਾਂ ਦਾ ਇਹ ਵਿਸ਼ਵਾਸ਼ ਰਿਹਾ ਹੈ ਕਿ ਹਰ ਜੜ੍ਹ ਵਸਤੂ ਪਿਛੇ ਕੋਈ ਚੇਤਨਾ ਸ਼ਕਤੀ ਕੰਮ ਕਰ ਰਹੀ ਹੈ ਤੇ ਉਹ ਜੜ੍ਹ ਵਸਤਾਂ ਨੂੰ ਵੀ ਚੇਤਨ ਰੂਪ ਵਿਚ ਹੀ ਵੇਖਦੇ ਰਹੇ ਸਨ । ਇਸੇ ਲਈ ਲੋਕ-ਕਥਾਵਾਂ ਤੇ ਮਿਥਕ ਘਟਨਾਵਾਂ ਵਿਚ ਪ੍ਰਕ੍ਰਿਤੀ ਦੀ ਵਿਭਿੰਨ ਸ਼ਕਤੀਆਂ ਹਵਾ, ਝੱਖੜ, ਮੀਂਹ, ਬਿਜਲੀ, ਚੰਨ ਸੂਰਜ, ਧਰਤੀ ਦਾ ਮਾਨਵੀਕਰਣ ਕੀਤਾ ਹੁੰਦਾ ਹੈ । ਲੋਕ ਕਹਾਣੀਆਂ ਵੀ ਜੜ੍ਹ ਵਸਤੂਆਂ ਤੋਂ ਚੇਤਨ ਪਾਤਰਾਂ ਵਾਂਙ ਕੰਮ ਲੈਣਾ ਤੇ ਉਨ੍ਹਾਂ ਨੂੰ ਮਨੁਖ ਵਾਂਙ ਹੀ ਸੋਚਣਾ ਤੇ ਕੰਮ ਕਰਦਾ ਵਿਖਾਣਾ ਮਾਨਵੀਕਰਣ ਹੈ।

(ਮ-164) **ਮਾਮੂ ਸ਼ਾਹ** :

ਗੁੜਗਾਵਾਂ ਦੇ ਮਿਉ ਜਾਤੀ ਦੇ ਮੁਸਲਮਾਨ ਇਹ ਸ਼ਬਦ ਉਸ ਪਿੱਤਰ ਲਈ ਵਰਤਦੇ ਹਨ ਜੋ ਨਿਪੁਤਾ ਮਰਿਆ ਹੋਵੇ । ਸ਼ਬਰਾਤ ਵਾਲੇ ਦਿਨ ਮਾਮੂ ਸ਼ਾਹ ਨਮਿਤ ਭੋਜਨ ਫ਼ਕੀਰਾਂ ਨੂੰ ਦਿਤਾ ਜਾਂਦਾ ਹੈ । ਇਕ ਥਾਲ ਵਿਚ ਉਨ੍ਹਾਂ ਦੇ ਨਮਿਤ ਭੋਜਨ ਰਖ ਕੇ ਉਪਰੋਂ ਪੱਖੀ ਨਾਲ ਢੱਕ ਦਿਤਾ ਜਾਂਦਾ ਹੈ । ਪਿਛੋਂ ਇਹ ਭੋਜਨ, ਪਰਵਾਰ ਦੇ ਕਿਸੇ ਕੰਵਾਰੇ ਆਦਮੀ ਨੂੰ ਖਵਾ ਦਿਤਾ ਜਾਂਦਾ ਹੈ । ਵਿਸ਼ਵਾਸ਼ ਹੈ ਕਿ ਇਹ ਭੋਜਨ ਉਨ੍ਹਾਂ ਦੇ ਪਿੱਤਰਾਂ ਨੂੰ ਪਹੁੰਚਦਾ ਹੈ ।

(ਮ-165) **ਮਾਯਾ** :

ਸੰਸਾਰ ਨੂੰ ਪ੍ਰਮਾਤਮਾ ਦੀ ਮਾਯਾ ਕਿਹਾ ਗਿਆ ਹੈ । ਵੇਦਾਂਤ ਦਰਸ਼ਨ ਅਨੁਸਾਰ 'ਮਾਯਾ' ਸ਼ਬਦ ਸੰਸਾਰ ਤੇ ਇਸ

ਵਿਚ ਪ੍ਰਾਪਤ ਕੀਤੇ ਅਨੁਭਵਾਂ ਲਈ ਵਰਤਿਆ ਜਾਂਦਾ ਹੈ ਜੋ ਸਥਿਰ ਨਹੀਂ ਤੇ ਜਿਨ੍ਹਾਂ ਦੀ ਹੋਂਦ ਸੁਪਨੇ ਵਾਂਙ ਹੀ ਵਾਸਤਵ ਨਹੀਂ। ਮਨੁੱਖ ਅਵਿਦਿਆ ਜਾਂ ਝੂਠੇ ਗਿਆਨ ਦੇ ਕਾਰਨ ਜੋ ਕੁਝ ਵੇਖਦਾ ਸੁਣਦਾ ਤੇ ਅਨੁਭਵ ਕਰਦਾ ਹੈ, ਉਹ ਸਭ ਕੁਝ ਆਤਮਾ ਦਾ ਭੁਲਾਵਾ ਹੈ।

ਰਿਗ ਵੇਦ ਵਿਚ ਵੀ ਮਾਯਾ ਸ਼ਬਦ ਆਇਆ, ਪਰ ਇਸ ਨੂੰ ਦੰਭ, ਰਹੱਸਮਈ ਸ਼ਕਤੀ, ਜਾਦੂ ਭਰੇ ਮਕਰ ਫ਼ਰੇਬ, ਆਦਿ ਤੋਂ ਲਿਆ ਗਿਆ ਹੈ।

ਉਪਨਿਸ਼ਦ ਵਿਚ ਜਿਥੇ ਆਤਮਾ ਦੇ ਸਿਧਾਂਤ ਦਾ ਜ਼ਿਕਰ ਆਇਆ ਹੈ ਉਥੇ ਇਸ ਸ਼ਬਦ ਨੂੰ ਸਮਸ਼ਟੀ ਭੁਲਾਵੇ ਦੇ ਰੂਪ ਵਿਚ ਵਰਤਿਆ ਗਿਆ ਅਤੇ ਬ੍ਰਹਮ ਤੇ ਆਤਮਾ ਨੂੰ ਸੱਚ ਦਸ ਕੇ ਬਾਕੀ ਸਾਰੇ ਬ੍ਰਹਿਮੰਡ ਨੂੰ ਮਾਯਾ ਕਿਹਾ ਗਿਆ ਹੈ। ਸੋ ਜੋ ਆਤਮਾ ਜਾਂ ਬ੍ਰਹਮ ਨਹੀਂ ਉਹ ਸਭ ਮਾਯਾ ਹੈ।

ਵੇਦਾਂਤ ਦੀ ਇਕ ਪੁਰਾਣੀ ਤੇ ਪ੍ਰਸਿਧ ਰਚਨਾ 'ਕਾਰਿਕਾ' ਹੈ, ਜੋ ਗੋਡਪਾਦ ਨੇ 8ਵੀਂ ਸਦੀ ਈਸਵੀ ਵਿਚ ਰਚੀ, ਉਸ ਵਿਚ ਮਾਯਾ ਦੇ ਸਿਧਾਂਤ ਉਤੇ ਕਾਫ਼ੀ ਚਰਚਾ ਕੀਤੀ ਗਈ ਹੈ। ਸਭ ਸੰਸਾਰ ਮਿਥਿਆ ਹੈ, ਇਸ ਦੀ ਹੋਂਦ ਨਹੀਂ। ਇਹ ਸੰਸਾਰ ਇਂਜ ਹੀ ਹੈ ਜਿਵੇਂ ਸੁਪਨਾ। ਜਿਵੇਂ ਧੁੰਧਲੇ ਵਿਚ ਰੱਸੀ ਸੱਪ ਦਾ ਭੁਲੇਖਾ ਪਾਂਦੀ ਹੈ ਇਸੇ ਤਰ੍ਹਾਂ ਜੀਵ ਕਈ ਤਰ੍ਹਾਂ ਦੇ ਸੰਸਾਰਕ ਅਨੁਭਵਾਂ ਵਿਚ ਭੁਲੇਖੇ ਖਾ ਕੇ, ਉਸ ਨੂੰ ਅਸਲੀਅਤ ਮੰਨ ਬੈਠਦਾ ਹੈ, ਪਰ ਜਦੋਂ ਗਿਆਨ ਹੋ ਜਾਂਦਾ ਹੈ, ਫਿਰ ਭੁਲੇਖਾ ਨਹੀਂ ਰਹਿੰਦਾ।

ਸ਼ੰਕਰਾਚਾਰੀਆ ਨੇ ਇਸ ਸਿਧਾਂਤ ਨੂੰ ਇਕ ਪੂਰਨ ਰੂਪ ਦਿਤਾ। ਦਿਸਦਾ ਸੰਸਾਰ ਉਦੋਂ ਤਕ ਹੀ ਵਾਸਤਵ ਵਿਖਾਈ ਦੇਂਦਾ ਹੈ ਜਦੋਂ ਤਕ ਆਤਮਾ ਨੂੰ ਗਿਆਨ ਨਹੀਂ ਹੁੰਦਾ ਜਿਵੇਂ ਸੁਪਨਾ ਸੁਤਿਆਂ ਹੀ ਸੱਚਾ ਲਗਦਾ ਹੈ, ਜਦੋਂ ਮਨੁੱਖ ਅੱਖਾਂ ਖੋਲ੍ਹ ਦੇਂਦਾ ਹੈ ਤਾਂ ਫਿਰ ਸੁਪਨੇ ਦੀ ਭੁਲ ਦਾ ਗਿਆਨ ਹੋ ਜਾਂਦਾ ਹੈ। ਇਹ ਸਭ ਭੁਲਾਵੇ ਮਾਯਾ ਦੇ ਹੀ ਪਾਏ ਹੋਏ ਹਨ।

ਕਥਾ-ਸਰਿਤ-ਸਾਗਰ ਵਿਚ ਇਕ ਕਥਾ ਵਿਚ ਮਾਯਾ ਦਾ ਬੜਾ ਵਚਿਤਰ ਤੇ ਚਿੰਨ੍ਹਮਈ ਸਰੂਪ ਦਿਤਾ ਗਿਆ ਹੈ। ਵਿਮਲਾਬੁਧੀ ਜਦੋਂ ਸ਼ਹਿਜ਼ਾਦੇ ਤੋਂ ਸਰਾਪ ਕਾਰਨ ਵਿਛੜ ਜਾਂਦਾ ਹੈ ਤਾਂ ਉਹ ਜੰਗਲ ਵਿਚ ਭਟਕਦਾ ਫਿਰਦਾ ਹੈ। ਜਦੋਂ ਸ਼ਹਿਜ਼ਾਦਾ ਥੱਕ ਜਾਂਦਾ ਹੈ ਤਾਂ ਇਕ ਸਾਧੂ ਦੀ ਕੁਟੀਆ ਵਿਚ ਆਸਰਾ ਲੈਂਦਾ ਹੈ, ਸਾਧੂ ਉਸ ਨੂੰ ਕੁਝ ਫਲ ਖਾਣ ਲਈ ਦੇਂਦਾ ਹੈ ਫਿਰ ਉਹ ਕੁਟੀਆ ਦੇ ਆਸ ਪਾਸ ਘੁੰਮਦਾ ਇਕ ਗਾਰ ਵੇਖਦਾ ਹੈ ਜਿਸ ਵਿਚ ਉਹ ਹੈਰਾਨੀ ਜਿਹੀ ਨਾਲ ਦਾਖ਼ਲ ਹੁੰਦਾ ਹੈ। ਅੰਦਰ ਇਕ ਹੀਰਿਆਂ ਦਾ ਬਣਿਆ ਮਹਿਲ ਹੈ, ਜਿਸ ਅੰਦਰ ਉਹ ਬਾਰੀ ਵਿਚੋਂ ਝਾਕ ਕੇ ਵੇਖਦਾ ਹੈ। ਅੰਦਰ ਇਕ ਤੀਵੀਂ ਚਰਖਾ ਘੁਮਾ ਰਹੀ ਹੈ ਜੋ ਮੱਖੀਆਂ ਨਾਲ ਭਰਿਆ ਪਿਆ ਹੈ। ਕੋਲ ਹੀ ਇਕ ਦਾਂਦ ਤੇ ਇਕ ਖੋਤਾ ਖੜਾ ਹੈ, ਕੁਝ ਮੱਖੀਆਂ ਦਾਂਦ ਵਲ ਰਹਿੰਦੀਆਂ ਹਨ, ਕੁਝ ਖੋਤੇ ਵਲ। ਕੁਝ ਉਸ ਦੁਧ ਦੀ ਝਗ ਪੀਂਦੀਆਂ ਹਨ ਜੋ ਦਾਂਦ ਕਢਦਾ ਹੈ ਤੇ ਦੂਜਾ ਲਹੂ ਦੀ ਝਗ ਪੀਂਦੀਆਂ ਹਨ ਜੋ ਖੋਤਾ ਕਢਦਾ ਹੈ ਤੇ ਉਸੇ ਅਨੁਸਾਰ ਚਿੱਟਾ ਤੇ ਕਾਲਾ ਰੰਗ ਧਾਰਨ ਕਰਦੀਆਂ ਜਾਂਦੀਆਂ ਹਨ ਤੇ ਫਿਰ ਉਹ ਸਭ ਬਬੋਹਿਆਂ ਦਾ ਰੂਪ ਧਾਰ ਲੈਂਦੀਆਂ ਹਨ। ਬਬੋਹੇ ਵੀ ਦੋ ਰੰਗਾਂ ਦੇ ਹਨ ਤੇ ਉਹ ਵੀ ਆਪਣੀ ਥੁਕ ਨਾਲ ਦੋ ਵਖਰੇ ਰੰਗਾਂ ਦੇ ਜਾਲੇ ਤਣਦੇ ਹਨ। ਇਕ ਰੰਗ ਦੇ ਜਾਲੇ ਬੜੇ ਮਿਠੇ ਤੇ ਰਸੀਲੇ ਫੁਲਾਂ ਉਤੇ ਪਸਾਰੇ ਜਾਂਦੇ ਹਨ ਤੇ ਦੂਜੇ ਵਿਹੁਲੇ ਫੁਲਾਂ ਉਤੇ। ਤੇ ਉਹ ਬਬੋਹੇ ਜਦੋਂ ਆਪੋ ਆਪਣੇ ਜਾਲਿਆਂ ਉਤੇ ਖ਼ੁਸ਼ ਹੁੰਦੇ ਹਨ ਕਿ ਉਨ੍ਹਾਂ ਨੂੰ ਇਕ ਵਡਾ ਸਰਪ ਜੋ ਦੋਮੂੰਹਾ ਹੈ, ਇਕ ਮੂੰਹ ਕਾਲਾ ਤੇ ਇਕ ਚਿੱਟਾ ਹੈ, ਡੰਗ ਮਾਰਦਾ ਹੈ। ਫਿਰ ਉਹ ਤੀਵੀਆਂ ਵਖੋ ਵਖ ਕੁੰਭਾਂ ਵਿਚ ਉਨ੍ਹਾਂ ਨੂੰ ਪਾ ਦੇਂਦੀਆਂ ਹਨ ਪਰ ਉਹ ਫਿਰ ਬਾਹਰ ਨਿਕਲ ਆਉਂਦੇ ਹਨ ਤੇ ਫਿਰ ਉਨ੍ਹਾਂ ਪਹਿਲੇ ਵਾਲੇ ਜਾਲਿਆਂ ਵਿਚ ਰੁਝ ਜਾਂਦੇ ਹਨ, ਫਿਰ ਉਹ ਵਿਹੁਲੇ ਫੁਲਾਂ ਦੇ ਜਾਲਿਆਂ ਉਤੇ ਬੈਠੇ ਸਨ ਉਹ ਜ਼ਹਿਰ ਦੇ ਅਸਰ ਕਾਰਨ ਕੁਰਲਾਣ ਲਗਦੇ ਹਨ, ਅਤੇ ਇਸ ਉਤੇ ਦੂਜੇ ਵੀ ਜੋ ਦੂਜਿਆਂ ਜਾਲਿਆਂ ਉਤੇ ਸਨ, ਚੀਕਣ ਲਗਦੇ ਹਨ। ਪਰ ਇਹ ਸ਼ੋਰ ਇਕ ਰਹਿਮ ਦਿਲ ਸਾਧੂ ਜੋ ਉਥੇ ਹੀ ਭਗਤੀ ਵਿਚ ਰੁਝਾ ਸੀ ਦੀ ਤਪਸਿਆ ਵਿਚ ਖਲਲ ਪਾਂਦੇ ਹਨ। ਸਾਧੂ ਜਾਲਿਆਂ ਨੂੰ ਅੱਗ ਛੁਹਾਂਦਾ ਹੈ, ਤੇ ਫਿਰ ਉਹ ਜਾਲੇ ਜਿਨ੍ਹਾਂ ਵਿਚ ਬਬੋਹੇ ਫਸੇ ਪਏ ਸਨ, ਸੜ ਜਾਂਦੇ ਹਨ ਤੇ ਬਬੋਹੇ ਇਕ ਮੂੰਗੀਆ ਦੀ ਖੋਖਲੀ ਨਾਲੀ ਵਿਚੋਂ ਲੰਘਦੇ ਤੇ ਇਸ ਦੀ ਚਮਕਦੀ ਰੋਸ਼ਨੀ ਵਿਚ, ਜੋ ਉਪਰ ਵਿਖਾਈ ਦੇ ਰਹੀ ਹੈ ਅਲੋਪ ਹੋ ਜਾਂਦੇ ਹਨ। ਇਸੇ ਦੌਰਾਨ ਵਿਚ ਉਹ ਤੀਵੀਂ ਆਪਣੇ ਚਰਖੇ, ਦਾਂਦ ਤੇ ਖੋਤੇ ਸਮੇਤ ਅਲੋਪ ਹੋ ਜਾਂਦੀ ਹੈ।

ਇਸ ਦੀ ਵਿਆਖਿਆ ਲੇਖਕ ਨੇ ਇਉਂ ਕੀਤੀ : ਉਹ ਤੀਵੀਂ ਮਾਯਾ ਸੀ ਤੇ ਜੋ ਚਰਖਾ ਉਹ ਘੁਮਾ ਰਹੀ ਸੀ ਉਹ ਮਾਤ ਲੋਕ ਦੀ ਹੋਂਦ ਦਰਸਾਂਦਾ ਹੈ ਤੇ ਉਸ ਉਪਰਲੀਆਂ ਮੱਖੀਆਂ ਸੰਸਾਰ ਦੇ ਜੀਵ ਹਨ। ਦਾਂਦ ਤੇ ਖੋਤਾ ਦੋਵੇਂ ਹੀ ਸਚਿਆਈ ਤੇ ਦਵੈਤ ਦੇ ਚਿੰਨ੍ਹ ਹਨ ਤੇ ਦੁਧ ਦੀ ਝੱਗ ਤੇ ਲਹੂ ਦੀ ਝੱਗ ਜਿਨ੍ਹਾਂ ਉਤੇ ਮੱਖੀਆਂ ਜੁੜੀਆ ਬੈਠੀਆਂ ਹਨ ਚੰਗੇ ਤੇ ਮੰਦੇ ਕਰਮ ਹਨ। ਤੇ ਇਨ੍ਹਾਂ ਅਨੁਸਾਰ ਉਹ ਗੁਣ ਔਗੁਣ ਪ੍ਰਾਪਤ ਕਰ ਕੇ ਦੋ ਭਾਂਤ ਦੇ ਬਬੋਹੇ ਚਿਟੇ ਤੇ ਗੰਦੇ ਬਣ ਜਾਂਦੇ ਹਨ ਤੇ ਫਿਰ ਉਹ ਆਪਣੀ ਸ਼ਕਤੀ ਨਾਲ ਦੋ ਤਰ੍ਹਾਂ ਦੇ ਜਾਲ ਬੁਣਦੇ ਤੇ ਉਨ੍ਹਾਂ ਵਿਚ ਫਸਦੇ ਹਨ ਜੋ ਬੱਚਿਆਂ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ। ਮਿਠੇ ਤੇ ਵਿਹੁਲੇ

ਫੁਲ ਖ਼ੁਸ਼ੀ ਤੇ ਪੀੜਾ ਦੇ ਚਿੰਨ੍ਹ ਹਨ। ਇਨ੍ਹਾਂ ਫੁਲਾਂ ਉਤੇ ਬੈਠਿਆਂ ਜੋ ਸੱਪ ਡਸਦਾ ਹੈ ਉਹ ਕਾਲ ਹੈ ਜਿਸ ਦੇ ਦੋ ਮੂੰਹ ਚੰਗੇ ਤੇ ਮੰਦੇ ਭਾਗਾਂ ਦੇ ਪ੍ਰਤੀਕ ਹਨ।

ਫਿਰ ਉਹ ਤੀਵੀਂ, ਜੋ ਮਾਯਾ ਦਾ ਸਰੂਪ ਹੈ, ਉਨ੍ਹਾਂ ਨੂੰ ਘੜਿਆਂ ਵਿਚ ਪਾਂਦੀ ਜੋ ਕੁਖ ਦੇ ਪ੍ਰਤੀਕ ਹਨ ਤੇ ਉਹ ਫਿਰ ਕੁਖ ਵਿਚੋਂ ਜਨਮ ਧਾਰ ਕੇ ਆਪੋ ਆਪਣੇ ਕਰਮਾਂ ਅਨੁਸਾਰ ਰੂਪ ਧਾਰਦੇ ਤੇ ਉਹ ਜਾਲਿਆਂ ਵਿਚ ਫਸਦੇ ਹਨ। ਇਹ ਜਾਲ ਬੱਚਿਆਂ ਤੇ ਸੰਸਾਰਕ ਸੰਬੰਧਾਂ ਦੇ ਪ੍ਰਤੀਕ ਹਨ ਜਿਸ ਦਾ ਫਲ ਖ਼ੁਸ਼ੀ ਤੇ ਪੀੜਾ ਵਿਚ ਨਿਕਲਦਾ ਹੈ। ਫਿਰ ਕਾਲ ਬਬੋਹੇ ਆਪਣੇ ਜਾਲਿਆਂ ਵਿਚ ਫਸ ਜਾਂਦੇ ਹਨ। ਵਿਹੁਲੇ ਫੁੱਲ ਜੋ ਪੀੜ ਦੇ ਪ੍ਰਤੀਕ ਹਨ ਤੇ ਉਹ ਦੁਖੀ ਹੋ ਕੇ ਪਰਮਾਤਮਾ ਅਗੇ ਮਦਦ ਲਈ ਬਿਨੈ ਕਰਦੇ ਹਨ। ਜਦੋਂ ਚਿੱਟੇ ਬਬੋਹੇ ਇਹ ਵੇਖਦੇ ਹਨ ਤੇ ਉਹ ਵੀ ਉਸ ਪ੍ਰਭੂ ਅਗੇ ਬਿਨੈ ਕਰਦੇ ਹਨ, ਤੇ ਫਿਰ ਉਹ ਸਾਧੂ ਜੋ ਆਪਣੇ ਵਿਸਮਾਦ ਵਿਚ ਜਾਗਦਾ ਹੈ ਤੇ ਗਿਆਨ ਦੀ ਅੱਗ ਨਾਲ ਸਭ ਜਾਲਿਆਂ ਨੂੰ ਸਾੜ ਕੇ ਸਵਾਹ ਕਰ ਦੇਂਦਾ ਹੈ। ਮੂੰਗੇ ਦੀ ਚਮਕਦੀ ਰੌਸ਼ਨੀ ਨਾਲ ਸੂਰਜ ਲੋਕ ਵਿਚ ਜਾਂਦਾ ਰਾਹ ਹੈ ਜਿਥੇ ਉਹ ਰੌਸ਼ਨੀ ਵਿਚ ਪਹੁੰਚ ਕੇ ਸਭ ਤੋਂ ਉਚੇ ਮੰਡਲਾਂ ਵਿਚ ਬਿਰਾਜਦੇ ਹਨ ਤੇ ਫਿਰ ਮਾਯਾ ਆਪਣੇ ਚਰਖੇ ਜਾਲ ਨੂੰ ਸਮੇਟ ਕੇ ਅਲੋਪ ਹੋ ਜਾਂਦੀ ਹੈ।

ਇਹ ਸਾਰਾ ਸਰੂਪ ਮਾਯਾ ਜਾਲ ਦਾ ਹੈ।

(ਮ-166) **ਮਾਯਾ ਮੋਹ** :

ਵਿਸ਼ਨੂੰ ਪੁਰਾਣ ਅਨੁਸਾਰ ਵਿਸ਼ਨੂੰ ਦੇ ਸਰੀਰ ਤੋਂ ਪੈਦਾ ਹੋਇਆ ਇਕ ਦੇਵਤਾ। ਜਦੋਂ ਦੈਂਤ ਯਗ, ਹਵਨ ਤੇ ਕੁਝ ਹੋਰ ਕਰਮ-ਕਾਂਡਾਂ ਦੁਆਰਾ ਦੇਵਤਿਆਂ ਤੋਂ ਜ਼ਿਆਦਾ ਸ਼ਕਤੀਸ਼ਾਲੀ ਹੋ ਗਏ ਤਾਂ ਦੇਵਤੇ ਵਿਸ਼ਨੂੰ ਕੋਲ ਰਖਿਆ ਲਈ ਗਏ, ਵਿਸ਼ਨੂੰ ਨੇ ਆਪਣੇ ਸਰੀਰ ਤੋਂ ਮਾਯਾ ਮੋਹ ਪੈਦਾ ਕੀਤਾ, ਜਿਸ ਨੇ ਦੈਂਤਾਂ ਨੂੰ ਯਗ ਕਰਨ ਤੋਂ ਵਰਜਿਆ ਅਤੇ ਉਨ੍ਹਾਂ ਨੂੰ ਅਮਨ ਤੇ ਸ਼ਾਂਤੀ ਨਾਲ ਰਹਿਣ ਲਈ ਪਰੇਰਿਆ।

(ਮ-167) **ਮਾਯਾਵਤੀ** :

ਸੰਬਰ ਦੈਂਤ ਦੀ ਦਾਸੀ। ਸੰਬਰ ਨੇ ਕ੍ਰਿਸ਼ਨ ਦੇ ਪੁਤਰ ਪ੍ਰਦੁਮਨ ਨੂੰ ਚੁਰਾ ਕੇ ਸਮੁੰਦਰ ਵਿਚ ਸੁਟ ਦਿਤਾ, ਜਿਥੇ ਉਸ ਨੂੰ ਇਕ ਮੱਛੀ ਨਿਗਲ ਗਈ। ਦੇਵਨੇਤ ਇਹ ਮੱਛੀ ਮਛੇਰੇ ਦੁਆਰਾ ਫੜੀ ਗਈ ਤੇ ਮੁੜ ਸੰਬਰ ਦੇ ਘਰ ਹੀ ਪਹੁੰਚ ਗਈ। ਮੱਛੀ ਨੂੰ ਚੀਰਨ ਵੇਲੇ ਵਿਚੋਂ ਜੀਉਂਦਾ ਬੱਚਾ ਨਿਕਲਿਆ ਜਿਸ ਦੀ ਪਾਲਨਾ ਮਾਯਾਵਤੀ ਨੇ ਕੀਤੀ। ਮਾਯਾਵਤੀ ਨੂੰ ਨਾਰਦ ਰਿਸ਼ੀ ਨੇ ਬੱਚੇ ਦੀ ਅਸਲੀਅਤ ਬਾਰੇ ਸਾਰੀ ਜਾਣਕਾਰੀ ਦੇ ਦਿਤੀ। ਜਦੋਂ ਬੱਚਾ ਜਵਾਨ ਹੋਇਆ ਤਾਂ ਮਾਯਾਵਤੀ ਅਤੇ ਪ੍ਰਦੁਮਨ ਆਪਸ ਵਿਚ ਪ੍ਰੇਮ ਕਰਨ ਲਗੇ। ਮਾਯਾਵਤੀ ਨੇ ਪ੍ਰਦੁਮਨ ਨੂੰ ਸਾਰੀ ਅਸਲੀਅਤ ਤੋਂ ਜਾਣੂੰ ਕਰਵਾ ਦਿਤਾ। ਪ੍ਰਦੁਮਨ ਸੰਬਰ ਨੂੰ ਕਤਲ ਕਰ ਕੇ ਮਾਯਾਵਤੀ ਨਾਲ ਆਪਣੇ ਪਿਤਾ ਕ੍ਰਿਸ਼ਨ ਕੋਲ ਪਹੁੰਚ ਗਿਆ, ਜਿਥੇ ਦੋਹਾਂ ਦਾ ਵਿਆਹ ਕਰ ਦਿਤਾ ਗਿਆ। ਪ੍ਰਦੁਮਨ ਪਿਆਰ ਦੇ ਦੇਵਤੇ ਕਾਮ ਦਾ ਅਤੇ ਮਾਯਾਵਤੀ ਰਤੀ ਦਾ ਅਵਤਾਰ ਮੰਨੀ ਜਾਂਦੀ ਹੈ।

(ਮ-168) **ਮਾਰ ਅਸ਼ਕ** :

ਪੰਜਾਬ ਵਿਚ ਪ੍ਰਚਲਤ ਇਕ ਅਨੋਖੀ ਬੀਮਾਰੀ, ਜੋ ਸਰਪਧਾਰਾ ਨਾਲ ਸਬੰਧਤ ਹੈ। ਇਸ ਬੀਮਾਰੀ ਵਿਚ ਰੋਗੀ ਦਾ ਦਿਲ ਚਾਹੁੰਦਾ ਹੈ ਕਿ ਕੋਈ ਸੱਪ ਉਸ ਨੂੰ ਆ ਕੇ ਡਸੇ, ਤੇ ਜਦੋਂ ਤਕ ਸੱਪ ਡੰਗਦਾ ਨਹੀਂ ਉਦੋਂ ਤਕ ਉਸ ਨੂੰ ਮਾਨਸਿਕ ਤੇ ਸਰੀਰਕ ਤੌਰ ਤੇ ਤਸੱਲੀ ਨਹੀਂ ਹੁੰਦੀ, ਅਜਿਹੇ ਰੋਗੀਆਂ ਨੂੰ ਸੱਪ ਅਵੱਸ਼ ਆ ਕੇ ਕਟਦਾ ਹੈ ਤੇ ਜਦੋਂ ਸੱਪ ਦੇ ਡੰਗਣ ਦਾ ਵੇਲਾ ਹੁੰਦਾ ਹੈ ਤਾਂ ਭਾਵੇਂ ਉਹ ਪਾਣੀ ਵਿਚ ਹੀ ਹੋਣ ਸੱਪ ਆ ਕੇ ਡੰਗ ਜਾਂਦਾ ਹੈ।

ਡਾ: ਹੋਨਿਗਬਰਗਰ, ਜੋ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਡਾਕਟਰ ਸੀ, ਨੇ ਆਪਣੀ ਇਕ ਪੁਸਤਕ ਵਿਚ ਇਸ ਰੋਗ ਦੀਆਂ ਕੁਝ ਮਿਸਾਲਾਂ ਦਿਤੀਆਂ ਹਨ। ਉਹ ਲਿਖਦਾ ਹੈ ਕਿ ਇਹ ਰੋਗ ਬਹੁਤਾ ਪੰਜਾਬ ਵਿਚ ਹੀ ਵੇਖਣ ਵਿਚ ਆਇਆ ਹੈ, ਖ਼ਾਸ ਤੌਰ ਤੇ ਸਿੰਧ ਅਤੇ ਸਤਲੁਜ ਦਰਿਆ ਦੇ ਵਿਚਕਾਰਲੇ ਖੇਤਰ ਵਿਚ। ਉਨ੍ਹਾਂ ਨੇ ਇਕ 60 ਸਾਲਾ ਰੋਗੀ ਦਾ ਜ਼ਿਕਰ ਕੀਤਾ ਹੈ, ਜਿਸ ਨੂੰ ਹਰ ਮਹੀਨੇ ਇਸ ਗੱਲ ਦੀ ਭਟਕਣਾ ਹੁੰਦੀ ਕਿ ਉਸ ਨੂੰ ਕੋਈ ਸੱਪ ਡੰਗੇ। ਜਦੋਂ ਸੱਪ ਉਸ ਦੇ ਨੇੜੇ ਆਉਂਦਾ ਤਾਂ ਉਹ ਸੱਪ ਨੂੰ ਡੱਸਣ ਦੇਂਦਾ। ਪਹਿਲਾਂ ਸਾਲ ਵਿਚ ਇਕ ਵਾਰ ਭਟਕੀ ਹੁੰਦੀ ਤੇ ਉਸ ਨੂੰ ਇਕੋ ਵਾਰ ਸੱਪ ਕਟਦਾ, ਪਰ ਫਿਰ ਦੋ ਵਾਰ ਤੇ ਅਖ਼ੀਰ ਵਧਦੇ ਵਧਦੇ ਹਰ ਮਹੀਨੇ ਭਟਕੀ ਹੋਣ ਲੱਗੀ ਤੇ ਹਰ ਮਹੀਨੇ ਹੀ ਕੋਈ ਸੱਪ ਆ ਕੇ ਉਸ ਨੂੰ ਡਸ ਜਾਂਦਾ, ਸੱਪ ਉਸ ਨੂੰ ਡੰਗਣ ਲਈ ਪਾਣੀ ਵਿਚ ਵੀ ਉਸ ਦਾ ਪਿੱਛਾ ਕਰਦਾ। ਡਾ: ਹੋਨਿੰਗਬਰਗਰ ਦਸਦਾ ਹੈ ਕਿ ਲਾਹੌਰ ਵਿਚ ਅਜਿਹੇ ਬੰਦੇ, ਉਸ ਨੇ ਦਰਜਨ ਦੇ ਲਗਪਗ ਵੇਖੇ।

ਇਸ ਰੋਗ ਦੀਆਂ ਨਿਸ਼ਾਨੀਆਂ ਇਹ ਹਨ ਕਿ ਰੋਗੀ ਨੂੰ ਇਕ ਖ਼ਾਸ ਸਮੇਂ ਇਸ ਗੱਲ ਦੀ ਭਟਕੀ ਹੁੰਦੀ ਕਿ ਉਸ ਨੂੰ ਕੋਈ ਸੱਪ ਕੱਟੇ, ਸੱਪ ਦੇ ਕੱਟਣ ਨਾਲ ਉਸਨੂੰ ਤਸੱਲੀ ਹੁੰਦੀ ਤੇ ਆਨੰਦ ਮਿਲਦਾ, ਇਸ ਤੋਂ ਕੁਝ ਦਿਨ ਪਹਿਲਾਂ ਕਈ ਮਰੀਜ਼ਾਂ ਨੂੰ ਗਸ਼ੀਆਂ ਪੈਂਦੀਆਂ, ਕਈ ਨਿੰਦਰਾਏ ਅਲਸਾਏ ਰਹਿੰਦੇ, ਕਈਆਂ ਦੀ ਭੁਖ ਤ੍ਰੇਹ ਮਾਰੀ ਜਾਂਦੀ ਤੇ ਕਈਆਂ ਦਾ ਦਿਲ ਕੰਮ ਕਾਰ ਵਿਚ ਨਾ ਲਗਦਾ ਤੇ ਉਹ ਅੰਗ ਭਾਰੇ ਭਾਰੇ

ਪ੍ਰਤੀਤ ਕਰਦੇ।

ਜੌਨ ਕੈਂਪਬਲ ਉਮਾਨ ਨੇ ਵੀ ਆਪਣੀ ਪੁਸਤਕ ਵਿਚ ਅਜਿਹੇ ਰੋਗੀਆਂ ਦੀਆਂ ਕੁਝ ਉਦਾਹਰਣਾਂ ਦਿੱਤੀਆਂ ਹਨ।

ਇਸ ਰੋਗ ਤੋਂ ਬਚਣ ਲਈ ਲੋਕ ਗੰਢ-ਤਵੀਤ ਵਰਤਦੇ ਜਾਂ ਝਾੜਾ ਕਰਵਾਉਂਦੇ ਹਨ। ਕਈ ਪਹਾੜੀ ਬਕਰੇ 'ਮਾਰਖੋਰ' ਦੀ ਚਮੜੀ ਦਾ ਇਕ ਟੁਕੜਾ ਉਸ ਥਾਂ ਬੰਨ੍ਹ ਦੇਂਦੇ ਹਨ, ਜਿਥੇ ਸੱਪ ਡਸਦਾ ਹੈ। ਇਸ ਬਕਰੇ ਦੀ ਚਮੜੀ ਦੀ ਬਦਬੋ ਦੇ ਨੇੜੇ ਕੋਈ ਸੱਪ ਨਹੀਂ ਠਹਿਰਦਾ।

ਇਹ ਰੋਗ ਇਕ ਰਹੱਸ ਬਣਿਆ ਹੋਇਆ ਹੈ। ਲੋਕਾਂ ਦਾ ਵਿਚਾਰ ਹੈ ਕਿ ਰੋਗੀ ਨੂੰ ਪਹਿਲਾ ਸੱਪ ਜੋ ਕਟਦਾ ਹੈ ਉਹ ਮਾਦਾ ਹੁੰਦੀ ਹੈ। ਜਿਹੜਾ ਜ਼ਹਿਰ ਸੱਪਣੀ ਰੋਗੀ ਦੇ ਲਹੂ ਵਿਚ ਛੱਡ ਜਾਂਦੀ ਹੈ, ਉਹ ਸਮੇਂ ਸਮੇਂ ਰੋਗੀ ਦੇ ਸਰੀਰ ਵਿਚ ਸੱਪਣੀ ਦੀ ਬੂ ਉਤਪੰਨ ਕਰਦਾ ਹੈ, ਜਿਸ ਕਰ ਕੇ ਉਸ ਜਾਤੀ ਦਾ ਨਰ ਸੱਪ ਬੂ ਤੋਂ ਖਿਚਿਆ ਆਉਂਦਾ ਹੈ ਤੇ ਰੋਗੀ ਨੂੰ ਕਟ ਜਾਂਦਾ ਹੈ।

(ਮ-169) **ਮਾਰਕੰਡਾ** :

ਇਕ ਰਿਸ਼ੀ ਜੋ ਮਾਰਕੰਡੇਯ ਪੁਰਾਣ ਦਾ ਲੇਖਕ ਸੀ। ਇਸ ਦੇ ਕਰਮਾਂ ਵਿਚ ਬੜੀ ਅਲਪ ਆਯੂ ਲਿਖੀ ਹੋਈ ਸੀ, ਪਰ ਇਸ ਨੇ ਘੋਰ ਤੱਪ ਕਰ ਕੇ ਵਿਸ਼ਨੂੰ ਤੋਂ ਦੀਰਘ ਆਯੂ ਦਾ ਵਰ ਪ੍ਰਾਪਤ ਕੀਤਾ। ਨਰਸਿੰਘ ਪਰਾਣ ਅਨੁਸਾਰ ਮਾਰਕੰਡੇ ਦੇ ਜਨਮ ਸਮੇਂ ਮ੍ਰਿਕੰਡ ਦੈਵੀ ਸ਼ਕਤੀ ਦੁਆਰਾ ਜਾਣ ਗਿਆ ਸੀ ਕਿ ਇਹ ਬਾਲ ਬਾਰਾਂ ਵਰ੍ਹਿਆਂ ਦਾ ਹੋ ਕੇ ਮਰ ਜਾਵੇਗਾ। ਮ੍ਰਿਕੰਡ ਤੇ ਉਸ ਦੀ ਪਤਨੀ ਦੋਵੇਂ ਦੁਖੀ ਤੇ ਉਦਾਸ ਰਹਿਣ ਲਗੇ, ਮਾਰਕੰਡੇ ਨੇ ਉਨ੍ਹਾਂ ਦੀ ਉਦਾਸੀ ਦਾ ਕਾਰਨ ਪੁਛਿਆ ਤਾਂ ਉਨ੍ਹਾਂ ਦਸ ਦਿਤਾ ਕਿ ਮਾਰਕੰਡੇ ਬਹੁਤ ਥੋੜੀ ਉਮਰ ਲੈ ਕੇ ਆਇਆ ਹੈ। ਇਹ ਸੁਣ ਕੇ ਮਾਰਕੰਡੇ ਨੇ ਘੋਰ ਤਪ ਕਰ ਕੇ ਵਿਸ਼ਨੂੰ ਤੋਂ ਇਤਨੀ ਲੰਮੀ ਆਯੂ ਪ੍ਰਾਪਤ ਕਰ ਲਈ ਕਿ ਇਸ ਨੂੰ 'ਦੀਰਘਾਯੁਸ' ਲੰਮੀ ਉਮਰ ਵਾਲਾ ਕਿਹਾ ਜਾਣ ਲੱਗਾ।

ਪਦਮ ਪੁਰਾਣ ਅਨੁਸਾਰ ਮਾਰਕੰਡੇ ਦੀ ਰਿਸ਼ੀਆਂ ਦੇ ਅਸ਼ੀਰਵਾਦ ਕਰ ਕੇ ਲੰਮੀ ਉਮਰ ਹੋ ਗਈ। ਇਕ ਵਾਰ ਮ੍ਰਿਕੰਡ ਰਿਸ਼ੀ ਦੇ ਘਰ ਸੱਤ ਰਿਸ਼ੀ ਆਏ ਤੇ ਬਾਲਕ ਮਾਰਕੰਡੇ ਦੀ ਸੇਵਾ ਤੇ ਪ੍ਰਸੰਨ ਹੋ ਕੇ ਉਸ ਨੂੰ ਲੰਮੀ ਉਮਰ ਦਾ ਅਸ਼ੀਰਵਾਦ ਦਿਤਾ, ਮਗਰੋਂ ਰਿਸ਼ੀਆਂ ਨੇ ਦਿੱਬ-ਦ੍ਰਿਸ਼ਟੀ ਨਾਲ ਵੇਖਿਆ ਕਿ ਮਾਰਕੰਡੇ ਦੇ ਕਰਮ ਵਿਚ ਬਾਰਾਂ ਵਰ੍ਹੇ ਜੀਉਣਾ ਲਿਖਿਆ ਹੈ ਤਾਂ ਉਹ ਆਪਣੇ ਵਰ ਦੀ ਪੂਰਤੀ ਲਈ ਬਾਲਕ ਨੂੰ ਬ੍ਰਹਮਾ ਪਾਸ ਲੈ ਗਏ ਅਤੇ ਬ੍ਰਹਮਾ ਨੇ ਉਸ ਨੂੰ ਦੀਰਘ-ਜੀਵੀ ਹੋਣ ਦਾ ਵਰ ਬਖ਼ਸ਼ਿਆ।

(ਮ-170) **ਮਾਰਕੰਡੇ ਪੁਰਾਣ** :

ਰਿਸ਼ੀ ਮਾਰਕੰਡੇ ਦਾ ਰਚਿਆ ਨੌਂ ਹਜ਼ਾਰ ਸ਼ਲੋਕਾਂ ਦਾ ਇਕ ਪੁਰਾਣ। ਇਹ ਪ੍ਰਾਚੀਨ ਤੇ ਮਹੱਤਵਪੂਰਣ ਪੁਰਾਣਾਂ ਵਿਚੋਂ ਇਕ ਹੈ। ਇਸ ਪੁਰਾਣ ਦੇ ਆਰੰਭ ਵਿਚ ਲਿਖਿਆ ਹੈ ਕਿ ਵਿਆਸ ਰਿਸ਼ੀ ਦੇ ਇਕ ਚੇਲੇ ਜੈਮਿਨੀ ਰਿਸ਼ੀ ਦੇ ਮਨ ਵਿਚ ਮਹਾਂਭਾਰਤ ਦੇ ਅਧਿਐਨ ਮਗਰੋਂ ਕੁਝ ਸ਼ੰਕੇ ਉਠੇ ਜਿਨ੍ਹਾਂ ਦੀ ਨਵਿਰਤੀ ਲਈ ਉਹ ਮਾਰਕੰਡੇ ਰਿਸ਼ੀ ਕੋਲ ਗਿਆ। ਮਾਰਕੰਡੇ ਨੇ ਸ਼ੰਕਿਆਂ ਤੇ ਸਵਾਲਾਂ ਦਾ ਜੁਆਬ ਖ਼ੁਦ ਦੇਣ ਦੀ ਥਾਂ ਵਿੰਦਿਆ ਵਿਚ ਰਹਿੰਦੇ ਚਾਰ ਬੁਧੀਮਾਨ ਪੰਛੀਆਂ ਕੋਲੋਂ ਦਿਵਾਇਆ।

ਇਸ ਪੁਰਾਣ ਵਿਚ ਹੋਰ ਪੁਰਾਣਾਂ ਵਾਂਗ ਪੰਜ ਵਿਸ਼ੇਸ਼ ਵਿਸ਼ੇ ਜਿਹਾ ਕਿ ਸ੍ਰਿਸ਼ਟੀ ਦੀ ਉਤਪਤੀ, ਜੀਵਾਂ ਦੀ ਸਿਰਜਨਾ, ਦੇਵਤਿਆਂ ਤੇ ਕੁਲਾਂ ਦੀ ਬੰਸਾਵਲੀ, ਮਨੂਆਂ ਦੀ ਰਾਜ ਦੇ ਇਤਿਹਾਸ ਆਦਿ ਦਾ ਵਰਣਨ ਹੈ। ਇਸ ਪੁਰਾਣ ਵਿਚ ਕੁਝ ਕਾਂਡ ਦੂਜੇ ਵਿਸ਼ਿਆਂ ਨਾਲ ਵੀ ਸਬੰਧਿਤ ਹਨ ਜੋ ਧਰਮ ਦੇ ਅੰਤਰਗਤ ਆਉਂਦੇ ਹਨ। ਕਾਂਡ 12 ਤੇ 14 ਵਿਚ ਨਰਕਾਂ ਦਾ ਉਲੇਖ ਹੈ, 28-29 ਕਾਂਡ ਵਿਚ ਭਿੰਨ ਭਿੰਨ ਵਰਣਾਂ ਤੇ ਆਸ਼ਰਮਾਂ ਦੇ ਕਰਤਵਾਂ ਦਾ, 30-33 ਕਾਂਡ ਵਿਚ ਕਿਰਿਆ ਸੰਸਕਾਰਾਂ ਦਾ, 34 ਕਾਂਡ ਵਿਚ ਆਚਾਰ ਵਿਹਾਰ ਦਾ ਤੇ 35ਵੇਂ ਕਾਂਡ ਵਿਚ ਭੱਖ ਅਭੱਖ ਪਦਾਰਥਾਂ ਦਾ ਉਲੇਖ ਹੈ। ਇਸੇ ਪੁਰਾਣ ਵਿਚ ਪ੍ਰਵਿਰਤੀ ਤੇ ਨਵਿਰਤੀ ਧਰਮ ਦਾ ਵਰਣਨ ਵੀ ਮਿਲਦਾ ਹੈ। ਕਾਂਡ 27-35 ਤਕ ਪ੍ਰਵਿਰਤੀ ਧਰਮ ਨਾਲ ਸਬੰਧਤ ਹਨ ਤੇ ਕਾਂਡ 39-43 ਨਵਿਰਤੀ ਧਰਮ ਜਾਂ ਯੋਗ ਨਾਲ।

"ਇਹ ਪੁਰਾਣ ਬਾਕੀ ਸਭ ਪੁਰਾਣਾਂ ਨਾਲੋਂ ਭਿੰਨ ਹੈ। ਇਸ ਵਿਚ ਸੰਪਰਦਾਈ ਭਾਵਨਾ ਤੇ ਧਰਮ ਸਬੰਧੀ ਭਾਵਨਾ ਬਹੁਤ ਘਟ ਮਿਲਦੀ ਹੈ। ਪ੍ਰਾਰਥਨਾਵਾਂ ਅਤੇ ਦੇਵਤਿਆਂ ਦੀਆਂ ਉਸਤਤੀਆਂ ਕਿਧਰੇ ਕਿਧਰੇ ਹੀ ਮਿਲਦੀਆਂ ਹਨ ਅਤੇ ਜਿਹੜੀਆਂ ਹਨ ਉਹ ਸੰਖੇਪ ਅਤੇ ਸਹਿਣਯੋਗ ਹਨ। ਰਸਮੀ ਜਾਂ ਸਦਾਚਾਰਕ ਸਿਧਾਂਤਾਂ ਨੂੰ ਇਸ ਵਿਚ ਬਹੁਤੀ ਥਾਂ ਨਹੀਂ ਦਿਤੀ ਗਈ। ਇਸ ਦਾ ਖ਼ਾਸ ਪੱਖ ਇਸ ਦਾ ਵਰਣਨੀ ਗੁਣ ਹੈ ਅਤੇ ਇਸ ਵਿਚ ਲੋਕ ਗਾਥਾਵਾਂ ਦੀ ਇਕ ਅਰੁਕ ਲੜੀ ਚਲਦੀ ਹੈ, ਜਿਨ੍ਹਾਂ ਵਿਚੋਂ, ਜੋ ਬਹੁਤੀਆਂ ਪ੍ਰਾਚੀਨ ਹਨ, ਤਾਂ ਉਹ ਨਵੀਆਂ ਸਥਿਤੀਆਂ ਨਾਲ ਸਜਾਈਆਂ ਹੋਈਆਂ ਹਨ ਅਤੇ ਜੇ ਉਹ ਨਵੀਆਂ ਹਨ ਤਾਂ ਉਨ੍ਹਾਂ ਵਿਚ ਪ੍ਰਾਚੀਨਤਾ ਵਾਲਾ ਅਜਿਹਾ ਗੁਣ ਹੈ ਕਿ ਉਹ ਕਲਪਨਾ ਦੀ ਉਪਯੋਗ ਰਹਿਤ ਸਿਰਜਨਾ ਹਨ, ਜਿਨ੍ਹਾਂ ਵਿਚ ਕੋਈ ਵਿਸ਼ੇਸ਼ ਮੰਤਵ ਨਹੀਂ ਅਤੇ ਨਾ ਹੀ ਕੋਈ ਵਿਸ਼ੇਸ਼ ਸਿਧਾਂਤ ਜਾਂ ਸਿਖਿਆ ਦੀ ਸਿਫ਼ਾਰਸ਼ ਕਰਨ

ਲਈ ਹੀ ਲਿਖੀਆਂ ਗਈਆਂ ਹਨ। ਇਹ ਨਿਸਚਤ ਕਰਨਾ ਅਸੰਭਵ ਹੀ ਹੈ ਕਿ ਉਹ ਕਿਸੇ ਹੋਰ ਸੋਮੇ ਤੋਂ ਲਈਆਂ ਗਈਆਂ ਹਨ ਜਾਂ ਨਵੀਆਂ ਘਾੜਤਾਂ ਹਨ। ਉਨ੍ਹਾਂ ਦਾ ਬਹੁਤਾ ਭਾਗ ਮੌਲਿਕ ਜਾਪਦਾ ਹੈ'' (ਮਿਥਿਹਾਸ ਕੋਸ਼ 448)।

ਵਿਦਵਾਨਾਂ ਦਾ ਮਤ ਹੈ ਕਿ ਇਸ ਪੁਰਾਣ ਦੇ ਸਾਰੇ ਕਾਂਡ ਇਕੋ ਸਮੇਂ ਨਹੀਂ ਰਚੇ ਗਏ, ਸਗੋਂ ਵਖ ਵਖ ਕਾਲ ਵਿਚ ਇਸ ਪੁਰਾਣ ਵਿਚ ਦਰਜ ਕੀਤੇ ਗਏ। ਕੁਝ ਵਿਦਵਾਨਾਂ ਅਨੁਸਾਰ ਇਸ ਪੁਰਾਣ ਦਾ ਤੀਜਾ ਤੇ ਪੰਜਵਾਂ ਭਾਵ ਅਥਵਾ 45-81 ਕਾਂਡ ਅਤੇ 93-136 ਕਾਂਡ ਜੋ ਮੂਲ ਪੁਰਾਣ ਹਨ ਤੀਜੀ ਸਦੀ ਈਸਵੀ ਜਾਂ ਇਸ ਤੋਂ ਕੁਝ ਪਹਿਲਾਂ ਰਚਿਆ ਗਿਆ, ਪਰ ਪਹਿਲਾ ਭਾਗ (1-9 ਕਾਂਡ) ਅਤੇ ਦੂਜਾ ਭਾਗ (10-44 ਕਾਂਡ) ਬਾਅਦ ਦੀ ਰਚਨਾ ਹਨ। ਪ੍ਰੋ. ਬੈਨਰਜੀ ਨੇ ਇਸ ਪੁਰਾਣ ਦਾ ਸਮਾਂ ਅਠਵੀਂ ਸ਼ਤਾਬਦੀ ਮਿਥਿਆ ਹੈ।

ਮਾਰਕੰਡੇ ਪੁਰਾਣ ਵਿਚ ਅਨੇਕਾਂ ਪ੍ਰਸੰਗ ਮਿਲਦੇ ਹਨ। ਜਿਨ੍ਹਾਂ ਵਿਚੋਂ ਸਭ ਤੋਂ ਪ੍ਰਸਿਧ ਦੁਰਗਾ ਦੀ ਕਥਾ ਹੈ, ਜਿਸ ਨੂੰ ਚੰਡੀ ਪਾਠ ਤੇ ਦੁਰਗਾ ਸਤਸ਼ਤੀ ਵੀ ਕਹਿੰਦੇ ਹਨ। 'ਦਸਮ ਗ੍ਰੰਥ' ਵਿਚ ਦਿਤੀ 'ਚੰਡੀ ਦੀ ਵਾਰ' ਇਸ ਪ੍ਰਸੰਗ ਉਤੇ ਆਧਾਰਤ ਹੈ। ਦਸਮ ਗ੍ਰੰਥ ਵਿਚ ਦੋ ਚੰਡੀ ਚਰਿਤ੍ਰ ਵੀ ਮਿਲਦੇ ਹਨ, ਜੋ ਮਾਰਕੰਡੇ ਪੁਰਾਣ ਦੀ ਕਥਾ ਦਾ ਹੀ ਸਵਤੰਤਰ ਅਨੁਵਾਦ ਹਨ।

(ਮ-171) **ਮਾਰਤੰਡ** :

ਵੇਦਾਂ ਵਿਚ ਸੂਰਜ ਦੇਵਤੇ ਲਈ ਵਰਤਿਆ ਨਾਂ; ਮਾਰਤੰਡ ਦਾ ਭਾਵ ਹੈ ਜੋ ਮੋਏ ਹੋਏ ਅੰਡੇ ਵਿਚੋਂ ਪੈਦਾ ਹੋਇਆ ਹੋਵੇ। ਮਾਰਕੰਡੇ ਪੁਰਾਣ ਅਨੁਸਾਰ ਬੁੱਧ ਦੇ ਸਰਾਪ ਨਾਲ, ਅਦਿਤੀ ਦੇ ਗਰਭ ਵਿਚ ਸੂਰਜ ਦਾ ਪਿੰਡ ਗਲ ਗਿਆ ਸੀ, ਕਸ਼ਯਪ ਨੇ ਆਪਣੀ ਸ਼ਕਤੀ ਨਾਲ ਇਸ ਗਲੇ ਹੋਏ ਅੰਡੇ ਨੂੰ ਜੀਵਨ ਦਾਨ ਦਿਤਾ। ਜਿਸ ਤੋਂ ਸੂਰਜ ਦਾ ਨਾਂ ਮਾਰਤੰਡ ਪਿਆ।

(ਮ-172) **ਮਾਰੀਚ** :

ਇਕ ਰਾਖਸ਼ ਜੋ ਤਾਰਕਾ ਦਾ ਪੁੱਤਰ ਸੀ ਅਤੇ ਜਿਸ ਦਾ ਬੱਧ ਰਾਮ ਹੱਥੋਂ ਹੋਇਆ। ਰਾਮਾਇਣ ਅਨੁਸਾਰ ਮਾਰੀਚ ਨੇ ਵਿਸ਼ਵਾਮਿਤ੍ਰ ਦੇ ਯੱਗ ਨੂੰ ਭੰਗ ਕਰਨਾ ਚਾਹਿਆ। ਪਰ ਰਾਮ ਨੇ ਇਸ 'ਤੇ ਹੱਲਾ ਬੋਲ ਕੇ ਇਸ ਨੂੰ ਸਮੁੰਦਰ ਵਲ ਧਕੇਲ ਦਿਤਾ। ਮਗਰੋਂ ਇਹ ਰਾਵਣ ਦਾ ਫ਼ੌਜੀ ਸਰਦਾਰ ਬਣ ਗਿਆ। ਜਦੋਂ ਰਾਵਣ, ਸੀਤਾ ਨੂੰ ਉਧਾਲਣ ਲਈ, ਡੰਡਕ ਬਣ ਵਿਚ ਗਿਆ ਤਾਂ ਮਾਰੀਚ ਨੇ ਰਾਮ ਨੂੰ ਪਸਮਾਣ ਲਈ ਸੁਨਹਿਰੀ ਮ੍ਰਿਗ ਦਾ ਰੂਪ ਧਾਰਿਆ। ਜਦੋਂ ਰਾਮ, ਮਾਰੀਚ ਦਾ ਪਿੱਛਾ ਕਰ ਰਿਹਾ ਸੀ ਤਾਂ ਮਗਰੋਂ ਰਾਵਣ ਸੀਤਾ ਨੂੰ ਚੁਰਾ ਕੇ ਲੈ ਗਿਆ। ਰਾਮ ਦੇ ਤੀਰ ਨਾਲ ਮਰਣ ਤੋਂ ਪਹਿਲਾਂ, ਮਾਰੀਚ ਨੇ ਰਾਖਸ਼ ਦਾ ਰੂਪ ਧਾਰ ਲਿਆ ਸੀ।

(ਮ-173) **ਮਾਰੂ, ਮਾਰਵਾਣੀ** :

ਮਾਰੂ ਢੋਲਾ (ਢੋਲ ਮਾਰਵਣ) ਦੇ ਕਿੱਸੇ ਦੀ ਨਾਇਕਾ। ਮਾਰਵਾਣੀ ਪਿੰਗਲ ਰਾਜ, ਜੋ ਬੀਕਾਨੇਰ ਤੋਂ ਪੰਜਾਹ ਮੀਲ ਦੂਰ ਹੈ, ਦੇ ਰਾਜੇ ਪੁੰਗਲ ਦੀ ਲੜਕੀ ਸੀ। ਇਸ ਦਾ ਵਿਆਹ ਛੋਟੀ ਉਮਰ ਵਿਚ ਹੀ ਨਰਵਰ ਦੇ ਰਾਜੇ ਦੇ ਸਪੁਤਰ 'ਢੋਲ' ਨਾਲ ਹੋ ਗਿਆ ਸੀ।

ਡਾ: ਮੋਹਨ ਸਿੰਘ ਮਾਰਵਾਣੀ ਸ਼ਬਦ ਨੂੰ ਮਾਰਵਾੜਨੀ ਜਾਂ ਮਾਰਵਾੜਨ ਦਾ ਵਿਗੜਿਆ ਰੂਪ ਮੰਨਦਾ ਹੈ। ਮਾਰਵਾੜ ਦੀ ਵਸਨੀਕ ਹੋਣ ਕਰ ਕੇ ਇਹ ਮਾਰਵਾਣੀ ਪ੍ਰਸਿਧ ਹੋਈ। ਵਾਰਸ ਸ਼ਾਹ ਨੇ ਆਪਣੇ ਕਿੱਸੇ ਵਿਚ ਢੋਲ ਦੀ ਪ੍ਰੇਮਕਾ ਦਾ ਨਾਂ ਮਾਰਵਾੜ ਦਸਿਆ ਹੈ।

ਮਾਰਵਾਣੀ ਨੂੰ ਮਲਵਾਣੀ ਵੀ ਕਹਿੰਦੇ ਹਨ (ਵੇਖੋ : ਮਲਵਾਣੀ)।

(ਮ-174) **ਮਾਲਦੇ** :

ਇਕ ਰਾਜਪੂਤ ਰਾਣਾ ਜਿਸ ਨੇ ਆਪਣੇ ਨਿਰਦਈ ਭਰਾ ਕੈਲਾਸ ਦੇਵ ਨਾਲ ਯੁਧ ਕਰ ਕੇ ਉਸ ਤੇ ਵਿਜੈ ਪ੍ਰਾਪਤ ਕੀਤੀ, ਢਾਡੀਆਂ ਨੇ ਇਸ ਦੀ ਕੀਰਤੀ ਵਿਚ ਵਾਰ ਰਚੀ ਜੋ ਰਾਣਾ ਕੈਲਾਸ ਦੇਵ ਅਤੇ ਮਾਲਦੇਵ ਦੀ ਵਾਰ ਦੇ ਨਾਂ ਨਾਲ ਪ੍ਰਸਿਧ ਹੋਈ।

(ਮ-175) **ਮਾਲਵਾ** :

ਸਤਲੁਜ ਦਰਿਆ ਦੇ ਦੱਖਣ ਵਲ ਦਾ ਇਲਾਕਾ ਜਿਸ ਵਿਚ ਫ਼ਿਰੋਜ਼ਪੁਰ, ਲੁਧਿਆਣਾ, ਪਟਿਆਲਾ, ਬਠਿੰਡਾ, ਸੰਗਰੂਰ ਆਦਿ ਦੇ ਜ਼ਿਲੇ ਸ਼ਾਮਲ ਹਨ।

ਇਥੇ ਪ੍ਰਾਚੀਨ ਕਾਲ ਵਿਚ ਮਾਲਵ ਜਾਤੀ ਰਹਿੰਦੀ ਸੀ ਜਿਸ ਤੋਂ ਖੇਤਰ ਦਾ ਨਾਂ ਮਾਲਵਾ ਪੈ ਗਿਆ।

'ਮਹਾਨ ਕੋਸ਼' ਅਨੁਸਾਰ ਪਹਿਲਾਂ ਇਹ ਇਲਾਕਾ ਮਾਰੂਥਲ ਹੁੰਦਾ ਸੀ, ਗੁਰੂ ਗੋਬਿੰਦ ਸਿੰਘ ਜੀ ਦੇ ਵਰਦਾਨ ਨਾਲ ਸਰਸਬਜ਼ ਕੀਤਾ ਅਤੇ ਜੰਗਲ ਤੋਂ ਮਾਲਵਾ ਨਾਮ ਰਖਿਆ।

(ਮ-176) **ਮਾਲਾ** :

ਸਿਮਰਨੀ; ਪ੍ਰਭੂ ਦੇ ਨਾਂ ਦਾ ਸਿਮਰਨ ਕਰਨ ਲਗਿਆਂ, ਕਈ ਜਗਿਆਸੂ ਨਾਲੋ ਨਾਲ ਮਾਲਾ ਫੇਰਦੇ ਜਾਂਦੇ ਹਨ। ਮਾਲਾ ਦੁਆਰਾ ਇਸ ਗੱਲ ਦਾ ਹਿਸਾਬ ਰਖਿਆ ਜਾਂਦਾ ਹੈ

ਕਿ ਸ਼ਬਦ ਜਾਂ ਤੁਕ ਜਾਂ ਨਾਂ ਦਾ ਜਾਪ ਕਿਤਨੀ ਵਾਰ ਕੀਤਾ ਜਾ ਚੁਕਾ ਹੈ।

ਮਾਲਾ ਦਾ ਮੁੱਢ ਪ੍ਰਾਚੀਨ ਕਾਲ ਵਿਚ ਹੀ ਬਝਿਆ। ਆਰੀਆ ਜਾਤੀ ਦੇ ਲੋਕ ਜਦੋਂ ਪੰਜਾਬ ਦੇ ਮੈਦਾਨ ਵਿਚ ਵਸਦੇ ਸਨ ਤਾਂ ਉਨ੍ਹਾਂ ਵਿਚ ਦੇਵਤਿਆਂ ਦਾ ਨਾਂ ਸਿਮਰਨ ਲਗਿਆਂ ਮਾਲਾ ਫੇਰਨ ਦਾ ਰਵਾਜ ਸੀ। ਹਿੰਦੂਆਂ ਵਿਚੋਂ ਹੀ ਮਾਲਾ ਫੇਰਨ ਦੀ ਪ੍ਰਥਾ ਬੋਧੀਆਂ, ਜੈਨੀਆਂ, ਮੁਸਲਮਾਨਾਂ ਤੇ ਸਿੱਖਾਂ ਵਿਚ ਪ੍ਰਚਲਤ ਹੋਈ, ਮੁਸਲਮਾਨਾਂ ਦੁਆਰਾ ਹੀ ਮਾਲਾ ਈਸਾਈ ਜਗਤ ਵਿਚ ਫੈਲੀ।

ਮਾਲਾ ਵਿਚ ਹਰ ਤਰ੍ਹਾਂ ਦੀ ਸਾਮਗਰੀ ਵਰਤੀ ਜਾਂਦੀ ਰਹੀ ਹੈ। ਘੋਘੇ, ਸੰਖ, ਕੱਚ, ਮਣਕੇ, ਤੁਲਸੀ, ਰੁਦ੍ਰਾਖ, ਕੌਡੇ, ਮਣੀ, ਹੱਡੀਆਂ, ਬੀਜ ਤੇ ਲਕੜੀ ਆਦਿ। ਘੋਘੇ ਕੌਡਾ ਸਮੁੰਦਰ ਵਿਚੋਂ ਨਿਕਲੇ ਹੋਣ ਕਰ ਕੇ ਵਿਸ਼ਾਲਤਾ ਦੇ ਬੋਧਕ ਰਹੇ ਹਨ ਮਣਕੇ ਉਜਲਤਾ ਦੇ, ਹੱਡੀਆਂ ਬਲੀ ਦੀਆਂ, ਬੀਜ ਸਿਰਜਨਾ ਦੇ ਤੇ ਲਕੜੀ ਸ਼ੁਧਤਾ ਤੇ ਤਿਆਗ ਦੀ। ਇਨ੍ਹਾਂ ਸਭ ਵਸਤੂਆਂ ਨਾਲ ਕਈ ਤਰ੍ਹਾਂ ਦੀਆਂ ਅਧਿਆਤਮਕ ਭਾਵਨਾਵਾਂ ਜੁੜੀਆਂ ਹੋਈਆਂ ਹਨ, ਜਿਸ ਕਰ ਕੇ ਇਹ ਸਿਮਰਨ ਦੀ ਸਾਮਗਰੀ ਬਣੀਆਂ।

ਮਾਲਾ ਦੇ ਮਣਕੇ ਇਕੋ ਜਿਹੇ ਨਹੀਂ ਹੁੰਦੇ। ਵੱਖੋ ਵੱਖ ਧਰਮਾਂ ਵਿਚ ਵਖਰੀ ਗਿਣਤੀ ਪ੍ਰਚਲਤ ਹੈ। ਸ਼ਿਵ ਦੇ ਅਨੁਯਾਈਆਂ ਦੀ ਮਾਲਾ ਦੇ ਮਣਕੇ 32 ਜਾਂ $32\times2=64$ ਹੁੰਦੇ ਹਨ। ਵਿਸ਼ਨੂੰ ਭਗਤ 108 ਮਣਕਿਆਂ ਦੀ ਮਾਲਾ ਵਰਤਦੇ ਹਨ। 108 ਗਿਣਤੀ ਬੜੀ ਪਵਿਤ੍ਰ ਮੰਨੀ ਜਾਂਦੀ ਹੈ। ਇਹ ਸਾਰੇ ਬ੍ਰਹਿਮੰਡ ਦੀ ਬੋਧਿਕ ਹੈ। ਸੂਰਜ ਦੀਆਂ 12 ਰਾਸ਼ੀਆਂ ਹਨ ਅਤੇ ਹਰ ਰਾਸ਼ੀ ਦੇ ਨੌਂ ਅੱਖਰ ਮੰਨੇ ਜਾਂਦੇ ਹਨ, ਇਨ੍ਹਾਂ ਦੀ ਗੁਣਾ 108 ਬਣਦੀ ਹੈ। ਇਸੇ ਤਰ੍ਹਾਂ ਚੰਨ ਦੇ 27 ਨਛਤ੍ਰ ਹਨ ਅਤੇ ਹਰੇਕ ਨਛਤ੍ਰ ਦੇ ਚਾਰ ਚਾਰ ਘਰ ਅੱਖਰ ਮੰਨੇ ਜਾਂਦੇ ਹਨ, ਇਨ੍ਹਾਂ ਦੀ ਗੁਣਾ ਵੀ 108 ਬੈਠਦੀ ਹੈ। ਇਕ ਵਿਚਾਰ ਅਨੁਸਾਰ 108 ਦੀ ਮਾਲਾ ਦਾ ਭਾਵ ਹੈ 800 ਵਾਰ ਵਿਸ਼ਨੂੰ ਦਾ ਜਾਪ ਕਰਨਾ। ਇਕ ਸੌ ਮਣਕੇ ਜਾਪ ਲਈ ਹਨ ਤੇ ਅਠ ਵਾਧੂ ਮਣਕੇ, ਹਰ ਸੌ ਦੇ ਜਾਪ ਮਗਰੋਂ ਇਕ ਮਣਕੇ ਦਾ ਨਿਸ਼ਾਨ ਲਗਾਣ ਲਈ ਹਨ। ਤਿਬਤੀ ਬੋਧੀਆਂ ਦੀ ਮਾਲਾ ਦੇ ਮਣਕੇ 108 ਹੁੰਦੇ ਹਨ। ਉਨ੍ਹਾਂ ਅਨੁਸਾਰ ਇਹ ਮਾਲਾ ਸੌ ਵਾਰ ਨਾਮ ਸਿਮਰਨ ਲਈ ਹੈ ਤੇ ਉਪਰਲੇ ਅੱਠ ਮਣਕੇ ਜਾਪ ਵਿਚ ਹੋਈ ਅਣਗਹਿਲੀ ਨੂੰ ਪੂਰਾ ਕਰਨ ਲਈ ਹਨ।

ਸਾਕਤ ਮਤ ਦੇ ਜਾਪ ਦਾ ਪ੍ਰਮਾਣ ਇਕ ਸੌ ਹੈ। ਸਾਕਤ ਮਤ ਦੇ ਧਾਰਨ ਵਾਲੇ ਮੰਤ੍ਰਾਂ ਦੇ ਜਾਪ ਦੀ ਗਿਣਤੀ ਮਾਲਾ ਦੀ ਥਾਂ ਪ੍ਰਾਚੀਨ ਢੰਗ ਨਾਲ ਉਂਗਲਾਂ ਦੁਆਰਾ ਕਰਦੇ ਹਨ। ਸੱਜੇ ਹੱਥ ਦੀਆਂ ਉਂਗਲਾਂ ਉਤੇ ਤ੍ਰਿੰਨ ਪੋਟਿਆਂ ਦੁਆਰਾ ਸੌ ਦੀ ਗਿਣਤੀ ਕੀਤੀ ਜਾਂਦੀ ਹੈ। ਜਦੋਂ ਸੱਜੇ ਹੱਥ ਨਾਲ ਦਸ ਵਾਰ ਮੰਤ੍ਰ ਦਾ ਜਾਪ ਹੋ ਜਾਵੇ ਤਾਂ ਖੱਬੇ ਹੱਥ ਦੇ ਪੋਟੇ ਨਾਲ ਇਕ ਜੋੜ ਅੰਕ ਮਿਥ ਲਿਆ ਜਾਂਦਾ ਹੈ, ਜਦੋਂ ਸੌ ਵਾਰ ਜਾਪ ਹੋ ਜਾਵੇ ਤਾਂ ਇਕ ਜੌਂ ਦਾ ਦਾਨਾ ਰਖ ਦਿਤਾ ਜਾਂਦਾ ਹੈ।

ਪ੍ਰਭੂ ਦੇ ਨਾਮ ਸਿਮਰਨ ਲਗਿਆਂ ਮਾਲਾ ਫੇਰਨ ਦਾ ਖ਼ਾਸ ਮਹਤਵ ਸਮਝਿਆ ਜਾਂਦਾ ਹੈ। ਮਾਲਾ ਮੁਖ ਤੌਰ ਤੇ ਦੋ ਤਰ੍ਹਾਂ ਦੀ ਹੁੰਦੀ ਹੈ। ਵੈਜਯੰਤੀ ਮਾਲਾ ਤੇ ਰੁਦਰ ਮਾਲਾ। ਇਸ ਦੇ 108 ਦਾਣੇ ਮਹਾਂਪੁਰਖਾਂ ਦੇ ਪ੍ਰਤੀਕ ਹਨ, ਕਿਉਂ ਜੋ ਹਿੰਦੂ ਧਾਰਨਾ ਅਨੁਸਾਰ ਸ੍ਰਿਸ਼ਟੀ ਦੇ ਮੁੱਢ ਤੋਂ ਲੈ ਕੇ ਕਲਯੁਗ ਤਕ 108 ਮਹਾਨ ਸਿੱਧ, ਜੋਗੀ ਰਿਸ਼ੀ ਤੇ ਦੇਵਤਿਆਂ ਆਦਿ ਨੇ ਸੰਸਾਰ ਉਤੇ ਚਰਨ ਪਾਏ। ਉਨ੍ਹਾਂ ਨੇ ਕਾਮਾਦਿਕ ਪੰਜ ਕੁਕਰਮਾਂ ਉਤੇ ਵਿਜੈ ਪ੍ਰਾਪਤ ਕੀਤੀ। ਇਸੇ ਲਈ 108 ਮਣਕਿਆਂ ਦੀ ਮਾਲਾ ਨੂੰ ਵੈਜਯੰਤੀ ਮਾਲਾ ਕਹਿੰਦੇ ਹਨ। ਮਾਲਾ ਦੇ ਹਰ ਦਾਣੇ ਨੂੰ ਮੇਰੂ ਕਹਿੰਦੇ ਹਨ ਤੇ ਇਸ ਦੇ ਦੋ ਮੁਖ ਹੁੰਦੇ ਹਨ। ਇਕ ਮੁਖ ਬ੍ਰਹਮਾ ਦਾ ਪ੍ਰਤੀਕ ਹੈ ਦੂਜਾ ਸਰਸਵਤੀ ਦਾ। ਇਨ੍ਹਾਂ ਦਾਨਿਆਂ ਨੂੰ ਫੇਰ ਕੇ ਜਾਪ ਕਰਨ ਨਾਲ ਮਾਨਸਿਤ੍ਰ ਮੰਦ-ਵਿਚਾਰ ਉਡ ਜਾਂਦੇ ਹਨ। ਇਸੇ ਲਈ ਇਸਨੂੰ ਰੁਦ੍ਰਮਾਲਾ ਵੀ ਕਹਿੰਦੇ ਹਨ।

ਜੈਨੀਆਂ ਦੀ ਮਾਲਾ 111 ਮਣਕਿਆਂ ਦੀ ਹੁੰਦੀ ਹੈ।

ਮੁਸਲਮਾਨ ਮਾਲਾ ਨੂੰ ਤੱਸਬੀਹ ਕਹਿੰਦੇ ਹਨ, ਮੁਸਲਮਾਨਾਂ ਵਿਚ ਤਸਬੀ ਦਾ ਰਵਾਜ ਬੋਧੀ ਭਿਕਸ਼ੂਆਂ ਨੂੰ ਵੇਖ ਕੇ, ਪ੍ਰਚਲਤ ਹੋਇਆ ਨਹੀਂ ਤਾਂ ਪਹਿਲਾਂ ਉਹ ਉਂਗਲੀਆਂ 'ਤੇ ਹੀ ਅਲ੍ਹਾ ਦਾ ਨਾਂ ਗਿਣ ਲਿਆ ਕਰਦੇ ਸਨ, ਮੁਸਲਮਾਨੀ ਮਾਲਾ ਇਕ ਸੌ ਇਕ ਮਣਕਿਆਂ ਦੀ ਹੁੰਦੀ ਹੈ। ਮੇਰੂ ਮਣਕੇ ਨੂੰ ਉਹ 'ਇਮਾਮ' ਕਹਿੰਦੇ ਹਨ, 'ਇਮਾਮ' ਨੂੰ ਫੇਰਨ ਵੇਲੇ ਅਲ੍ਹਾ ਦਾ ਨਾਂ ਲੈਂਦੇ ਹਨ ਤੇ ਬਾਕੀ ਮਣਕੇ ਫੇਰਨ ਲਗਿਆਂ ਅਲ੍ਹਾ ਦੇ ਇਕ ਸੌ ਗੁਣਵਾਚਕ (ਸਿਫਾਤੀ) ਨਾਂ ਲਏ ਜਾਂਦੇ ਹਨ। ਮੁਸਲਮਾਨਾਂ ਦੀਆਂ ਕੁਝ ਤਸਬੀਆਂ ਜੋ ਮਣਕਿਆਂ ਦੀਆਂ ਵੀ ਹੁੰਦੀਆਂ ਹਨ। ਇਸ ਤਸਬੀ ਤੇ 99 ਸਿਫਾਤੀ ਅਤੇ ਇਕ ਖ਼ਾਸ ਨਾਉਂ ਅੱਲ੍ਹਾ ਦਾ ਜਾਪ ਕੀਤਾ ਜਾਂਦਾ ਹੈ।

ਈਸਾਈਆਂ ਦੀ ਮਾਲਾ ਦੋ ਤਰ੍ਹਾਂ ਦੀ ਹੁੰਦੀ ਹੈ ਇਕ ਵਿਚ 150 ਮਣਕੇ ਹੁੰਦੇ ਹਨ ਤੇ ਦੂਜੀ ਵਿਚ ਪਚਵੰਜਾ। ਇਨ੍ਹਾਂ ਮਾਲਾਵਾਂ ਵਿਚ ਹਰ ਦਸ ਛੋਟੇ ਮਣਕਿਆਂ ਮਗਰ ਇਕ ਵਡਾ ਮਣਕਾ ਹੁੰਦਾ ਹੈ। ਛੋਟੇ ਮਣਕਿਆਂ ਤੇ (ਏਵ ਮੈਰੀ) ਅਤੇ ਵਡੇ ਮਣਕਿਆਂ ਉਤੇ (ਸਾਡਾ ਪਿਤਾ) ਜਾਪ ਹੁੰਦਾ ਹੈ (ਮਹਾਨ ਕੋਸ਼ ਪੰਨਾ 378)।

ਵਖੋ ਵਖ ਮਤ ਵਾਲੇ ਮਾਲਾ ਲਈ ਵਖਰੀ ਸਾਮਗਰੀ ਵਰਤਦੇ ਹਨ।

ਸ਼ਿਵ ਮਤ ਵਾਲੇ ਰੁਦ੍ਰਾਖ (ਰੁਦਰ ਅਥਵਾ ਸ਼ਿਵ ਜੀ ਦੀ

ਅੱਖ) ਦੀ ਮਾਲਾ ਵਰਤਦੇ ਹਨ। ਰੁਦ੍ਰਾਖ ਇਕ ਬ੍ਰਿਛ ਦਾ ਬੀਜ ਹੈ ਜਿਸ ਦੇ ਕਈ ਤਲ ਜਾਂ ਪਖ ਹੁੰਦੇ ਹਨ। ਬ੍ਰਹਮਚਾਰੀ ਜੋਗੀ ਉਸ ਬੀਜ ਦੀ ਮਾਲਾ ਵਰਤਦਾ ਹੈ, ਜਿਸ ਦੇ ਗਿਆਰਾਂ ਪੱਖ ਹੋਣ। ਗ੍ਰਿਹਿਸਤੀ ਦੋ ਪੱਖਾਂ ਵਾਲਾ ਰੁਦ੍ਰਾਖ ਵਰਤਦੇ ਹਨ। ਪੰਜ ਪੱਖਾਂ ਵਾਲਾ ਰੁਦ੍ਰਾਖ ਹਨੂਮਾਨ ਦੀ ਪੂਜਾ ਲਈ ਵਰਤਿਆ ਜਾਂਦਾ ਹੈ।

ਵਿਸ਼ਨੂੰ ਭਗਤਾਂ ਵਿਚ ਤੁਲਸੀ ਦੀ ਲਕੜੀ ਦੀ ਮਾਲਾ ਤੇ ਮਣਕੇ ਪਾਵਨ ਮੰਨੇ ਜਾਂਦੇ ਹਨ ਤੇ ਉਹ ਇਨ੍ਹਾਂ ਮਣਕਿਆਂ ਦੀ ਮਾਲਾ ਫੇਰਦੇ ਹਨ।

ਸਾਕਤ ਮਤ ਵਾਲੇ ਮ੍ਰਿਤਕ ਦੇ ਦੰਦਾਂ ਜਾਂ ਹੱਡੀਆਂ ਦੀ ਮਾਲਾ ਵਰਤਦੇ ਹਨ। ਕਈ ਫ਼ਕੀਰਾਂ ਕੋਲ ਸੱਪ ਦੀ ਮਣੀ ਦੀ ਮਾਲਾ ਵੀ ਵੇਖੀ ਗਈ ਹੈ।

ਮੁਸਲਮਾਨਾਂ ਵਿਚ ਕਈ ਤਰ੍ਹਾਂ ਦੇ ਮਣਕੇ ਪ੍ਰਚਲਤ ਹਨ। ਸ਼ੀਹਾ ਮਤ ਵਾਲੇ ਮਸ਼ਹਦ ਵਿਚ, ਕਰਬਲਾ ਦੇ ਮਿੱਟੀ ਦੇ ਮਣਕਿਆਂ ਦੀ ਮਾਲਾ ਵਰਤਦੇ ਹਨ। ਸੁੰਨੀ ਦਰਬ ਦੇ ਜੜ੍ਹ ਦੀ ਮਾਲਾ ਵਰਤਦੇ ਹਨ। ਮੁਸਲਮਾਨਾਂ ਵਿਚ ਲਕੜੀ ਦੀ ਮਾਲਾ ਦਾ ਆਮ ਰਵਾਜ ਹੈ ਪਰ ਫ਼ਕੀਰ ਲੋਕ ਜ਼ਿਆਦਾਤਰ ਕੱਚ ਦੇ ਮਣਕਿਆਂ ਦੀ ਮਾਲਾ ਵਰਤਦੇ ਹਨ।

ਮਾਲਾ ਦੇ ਮਣਕੇ ਦਾ ਗੁੰਮਣਾ ਅਸ਼ੁਭ ਹੁੰਦਾ ਹੈ, ਕਈ ਹਿੰਦੂ ਉਦੋਂ ਤਕ ਵਰਤ ਰਖਦੇ ਹਨ, ਜਦੋਂ ਤਕ ਗੁੰਮਿਆ ਮਣਕਾ ਲਭ ਨਾ ਪਏ।

ਕਈ ਹਿੰਦੂ ਗੁਪਤ ਢੰਗ ਨਾਲ ਮਾਲਾ ਫੇਰਦੇ ਹਨ। ਇਸ ਮੰਤਵ ਲਈ ਉਨ੍ਹਾਂ ਨੇ ਮਾਲਾ ਨੂੰ ਇਕ ਗੁਥੀ ਵਿਚ ਰਖਿਆ ਹੁੰਦਾ ਹੈ ਜਿਸ ਨੂੰ 'ਗਊਮੁਖੀ' ਕਹਿੰਦੇ ਹਨ। ਇਸ ਉਪਰ ਬੜੀ ਸੁੰਦਰ ਕਢਾਈ ਕੀਤੀ ਹੁੰਦੀ ਹੈ। ਇਸ ਗੁਥੀ ਦਾ ਨਾਂ ਗੰਗਾ ਦੇ ਦਹਾਨੇ ਤੋਂ ਪਿਆ ਜਿਸ ਨੂੰ 'ਗਊਮੁਖੀ' ਕਹਿੰਦੇ ਹਨ। ਪਹਿਲਾਂ ਇਹ ਮਣਕੇ ਰਿਸ਼ੀ ਮੁਨੀ ਗੰਗਾ-ਮੁਖੀ ਦੇ ਸਥਾਨ ਨੂੰ ਪਵਿਤਰ ਮੰਨ ਕੇ ਪੂਜਦੇ ਹਨ।

(ਮ-177) **ਮਾਲੀ** :

ਮਾਲੀ ਸ਼ਬਦ ਬਾਗ਼ਾਂ ਵਿਚ ਕੰਮ ਕਰਨ ਵਾਲੇ ਕਾਮਿਆਂ ਤੇ ਛੋਟੇ ਦਰਜੇ ਦੇ ਵਾਹੁਕਾਂ ਲਈ ਵਰਤਿਆ ਜਾਂਦਾ ਹੈ। ਪੁਰਾਣਾਂ ਵਿਚ ਇਹ ਸ਼ਬਦ ਮਾਲਾਕਾਰ ਦੇ ਰੂਪ ਵਿਚ ਮਿਲਦਾ ਹੈ ਜਿਸ ਦੇ ਅਰਥ ਹਨ 'ਫੁਲਾਂ ਦੀ ਮਾਲਾ ਬਨਾਉਣ ਵਾਲੇ' ਮਾਲੀ ਸੰਸਕ੍ਰਿਤ ਦੇ ਸ਼ਬਦ 'ਮਾਲਾਕ'ਰ' ਦਾ ਹੀ ਤਦਭਵ ਰੂਪ ਜਾਪਦਾ ਹੈ।

ਮਾਲੀ ਜ਼ਾਤ ਦੇ ਹਿੰਦੂ ਹੁੰਦੇ ਹਨ, ਮੁਸਲਮਾਨ ਮਾਲੀਆਂ ਨੂੰ ਕੂੰਜੜਾ ਕਿਹਾ ਜਾਂਦਾ ਹੈ; ਕਿਧਰੇ ਕਿਧਰੇ ਇਹ ਅਰਾਈਂ ਤੇ ਬਾਗਬਾਨ ਵੀ ਪ੍ਰਸਿਧ ਹਨ। ਪੱਛਮੀ ਪੰਜਾਬ ਅਥਵਾ ਧਨੀ-ਪੋਠੋਹਾਰ ਵਿਚ ਇਨ੍ਹਾਂ ਲਈ ਮਲਿਆਰ ਸ਼ਬਦ ਵਰਤਿਆ ਜਾਂਦਾ ਹੈ।

ਮਾਲੀ ਦੇ ਮੁੱਢ ਬਾਰੇ ਕਈ ਕਥਾਵਾਂ ਪ੍ਰਚਲਤ ਹਨ। ਇਕ ਧਾਰਨਾ ਅਨੁਸਾਰ ਮਾਲੀ ਆਪਣਾ ਮੁੱਢ ਵਿਸ਼ਵਕਰਮਾ ਤੋਂ ਦਸਦੇ ਹਨ। ਉਨ੍ਹਾਂ ਅਨੁਸਾਰ ਬ੍ਰਹਮਾ ਦੇ ਪੋਤਰੇ ਵਿਸ਼ਵਕਰਮਾ ਨੇ ਪ੍ਰਭੂਤੀ ਨਾਲ ਵਿਆਹ ਕੀਤਾ ਜਿਸਦੀ ਕੁਖੋਂ ਛੇ ਬੱਚੇ ਪੈਦਾ ਹੋਏ, ਜਿਨ੍ਹਾਂ ਵਿਚੋਂ ਇਕ ਮਾਲਾਕਾਰ ਸੀ। ਇਸੇ ਮਾਲਾਕਾਰ ਦੀ ਔਲਾਦ ਪਿਛੋਂ ਬਾਗਬਾਨੀ ਵਿਚ ਜੁਟ ਗਈ ਤੇ ਮਾਲੀ ਅਖਵਾਈ।

ਬ੍ਰਹਮਾ ਵੈਵਰਤ ਪੁਰਾਣ ਅਨੁਸਾਰ ਵਿਸ਼ਵਕਰਮਾ ਧਰਤੀ ਉਤੇ ਬ੍ਰਾਹਮਣ ਦੇ ਘਰ ਪੈਦਾ ਹੋਇਆ ਅਤੇ ਅਪਛਰਾ ਘਰਿਤਚੀ ਵਿਸ਼ਵਕਰਮਾ ਦੇ ਸਰਾਪ ਵਜੋਂ ਮਦਨ ਦੇ ਘਰ ਪ੍ਰਯਾਗ ਵਿਚ ਜੰਮੀ। ਘਰਿਤਚੀ ਗੰਗਾ ਨਦੀ ਦੇ ਕੰਢੇ ਤਪਸਿਆ ਕਰ ਰਹੀ ਸੀ ਕਿ ਵਿਸ਼ਵਕਰਮਾ ਉਸ ਨੂੰ ਬ੍ਰਾਹਮਣ ਦੇ ਰੂਪ ਵਿਚ ਮਿਲਿਆ। ਉਨ੍ਹਾਂ ਦਾ ਪ੍ਰੇਮ ਹੋ ਗਿਆ ਤੇ ਉਨ੍ਹਾਂ ਦੇ ਵਿਆਹ ਵਿਚੋਂ 9 ਲੜਕੇ ਪੈਦਾ ਹੋਏ। ਵੱਡਾ ਮਾਲਾਕਾਰ ਸੀ, ਜਿਸ ਤੋਂ ਮਾਲੀ ਜਾਤੀ ਦਾ ਮੁੱਢ ਬਝਿਆ।

ਹਿੰਦੂ ਮਾਲੀ ਅਗੋਂ ਕਈ ਜਾਤੀਆਂ ਵਿਚ ਵੰਡੇ ਹੋਏ ਹਨ, ਜਿਨ੍ਹਾਂ ਵਿਚ ਪ੍ਰਸਿਧ ਹਨ—ਸੈਨੀ, ਤੰਬੋਲੀ ਤੇ ਕੰਬੋਹ।

ਸਭ ਮਾਲੀਆਂ ਦੇ ਧਾਰਮਿਕ ਵਿਸ਼ਵਾਸ਼ ਇਕੋ ਜਿਹੇ ਨਹੀਂ। ਜੀਂਦ ਵਿਚ ਮਾਲੀ ਗੁੱਗੇ ਦੇ ਭਗਤ ਮਿਲਦੇ ਹਨ ਜੋ ਗੁੱਗੇ ਦੇ ਤਿਉਹਾਰ ਉਤੇ ਲੋਹੇ ਦੀ ਜੰਜੀਰੀ ਆਪਣੇ ਮੋਢੇ ਉਤੇ ਰਖਦੇ ਹਨ ਅਤੇ ਗੁੱਗੇ ਨੂੰ ਚਾੜ੍ਹੀਆਂ ਭੇਟਾਂ ਕਬੂਲ ਕਰਦੇ ਹਨ। ਕਈ ਮਾਲੀ, ਜਿਵੇਂ ਕਿ ਮਾਹਰ ਗੋਤ ਵਾਲੇ, ਦੇਵੀ ਤੇ ਹਨੂਮਾਨ ਦੀ ਪੂਜਾ ਕਰਦੇ ਹਨ ਅਤੇ ਫੂਲ ਗੋਤ ਵਾਲੇ ਸ਼ਾਮ ਜੀ, ਜੋ ਕ੍ਰਿਸ਼ਨ ਦਾ ਹੀ ਇਕ ਨਾਂ ਹੈ।

ਗੁੜਗਾਉਂ ਦੇ ਮਾਲੀ ਭੈਰੋਂ ਦੀ ਪੂਜਾ ਕਰਦੇ ਹਨ ਅਤੇ ਕਈ ਮਾਲੀ ਹਰ ਮਹੀਨੇ ਦੀ 12 ਸੁਦੀ ਨੂੰ ਸ਼ਿਆਮ ਜੀ ਨੂੰ ਹਲਵਾ ਭੇਟ ਕਰਦੇ ਹਨ। ਹਿਸਾਰ ਵਿਚ ਹਨੂਮਾਨ ਤੇ ਭੈਰੋਂ ਦੁਹਾਂ ਦੀ ਪੂਜਾ ਕੀਤੀ ਜਾਂਦੀ ਹੈ। ਕਾਂਗੜਾ ਵਿਖੇ ਮਾਲੀ ਇਕ ਦੇਵੀ ਬਾਜੂਸਰੀ (ਬਾਜੇਸ਼ਵਰੀ) ਦੀ ਪੂਜਾ ਕਰਦੇ ਹਨ ਤੇ ਫੁੱਲਾਂ ਦੀਆਂ ਭੇਟਾਂ ਚਾੜ੍ਹਦੇ ਹਨ।

ਸੰਗਰੂਰ ਵਿਚ ਕੁਝ ਸਿੱਖ ਮਾਲੀ ਵੀ ਮਿਲਦੇ ਹਨ।

ਮੁਸਲਮਾਨ ਮਾਲੀ, ਜੋ ਦੇਸ਼ ਦੀ ਵੰਡ ਪਿਛੋਂ ਇਧਰਲੇ ਪੰਜਾਬ ਵਿਚ ਨਹੀਂ ਰਹੇ, ਮਹਿਮੂਦ ਤੇ ਖ਼ਵਾਜਾ ਖਿਜ਼ਰ ਨੂੰ ਮੰਨਦੇ ਹਨ। ਮਹਿਮੂਦ ਬਗਦਾਦ ਦੇ ਪ੍ਰਸਿਧ ਪੀਰ ਮਹਿਬੂਬ ਦਾ ਚੇਲਾ ਸੀ, ਜੋ ਜ਼ਾਤ ਦਾ ਅਰਾਈਂ ਸੀ। ਮੁਸਲਮਾਨ ਮਾਲੀ ਜਦੋਂ ਕਿਸੇ ਬੂਟੇ ਨੂੰ ਲਗਾਂਦੇ ਹਨ ਤਾਂ ਮਹਿਮੂਦ ਨੂੰ ਯਾਦ ਕਰਦੇ ਹਨ। ਨਵਾਂ ਬਾਗ਼ ਲਗਾਣ ਲਗਿਆਂ ਉਹ ਇਹ ਪੜ੍ਹਦੇ ਹਨ :

ਬਿਸਮਿਲਾ ਇਰ ਰਹਿਮਾਨ-ਇਰ-ਰਹੀਮ
ਬਾਗ ਲਗਾਇਆ ਪੰਜ ਹਨ, ਮਾਲੀ ਭਏ ਰਸੂਲ
ਚਾਰੇ ਯਾਰ, ਚਾਰੇ ਚਮਨ,
ਹਜ਼ਰਤ ਇਮਾਮ ਹਸਨ ਵਾ ਹਸੈਨ ਦੇ ਫੂਲ
ਬਾ-ਹਕ-ਏਲਾ ਇਲਾ ਇਲ ਅਲਾਹ-ਉ-
ਮਹਿਮੂਦ-ਉਰ-ਰਸੂਲ-ਅਲਾਹ।

ਮਾਲੀ ਆਪਣੇ ਬਹੁਤੇ ਫ਼ੈਸਲੇ ਪੰਚਾਇਤਾਂ ਰਾਹੀਂ ਕਰਵਾਉਂਦੇ ਹਨ। ਪੰਚਾਂ ਨੂੰ ਚੌਧਰੀ ਕਿਹਾ ਜਾਂਦਾ ਹੈ।

ਪਹਿਲਾਂ ਮਾਲਣਾਂ ਨੱਕ ਵਿਚ ਨੱਥ ਪਹਿਨਦੀਆਂ ਸਨ, ਪਰ ਇਕ ਵਾਰ ਇਕ ਵਿਧਵਾ ਨੇ ਸਤੀ ਹੋਣ ਲਗਿਆਂ ਨੱਥ ਤੋਂ ਬਿਨਾਂ ਸਭ ਗਹਿਣੇ ਉਤਾਰ ਦਿਤੇ। ਕਿਉਂ ਜੋ ਉਹ ਆਪਣੇ ਨਾਲ, ਸੁਹਾਗ ਦੀ ਨਿਸ਼ਾਨੀ ਨੱਥ ਲੈ ਕੇ, ਸਤੀ ਹੋਈ ਸੀ ਉਦੋਂ ਤੋਂ ਮਾਲਣਾਂ ਨੱਥ ਨਹੀਂ ਪਹਿਨਦੀਆਂ।

ਵਿਆਹ ਦੇ ਸਮੇਂ ਮਾਲਣ ਫੁੱਲਾਂ ਦਾ ਸਿਹਰਾ ਗੁੰਦ ਕੇ ਲਾੜ੍ਹੇ ਨੂੰ ਭੇਟ ਕਰਦੀ ਹੈ ਤੇ ਭੇਟਾ ਲੈਂਦੀ ਹੈ।

**(ਮ-178) ਮਾੜੀ :**

(ੳ) ਗੁੱਗੇ ਦਾ ਅਸਥਾਨ, ਗੁੱਗੇ ਦੇ ਪੈਰੋਕਾਰ ਗੁੱਗੇ ਦੇ ਮੰਦਰ ਨੂੰ ਮਾੜੀ ਕਹਿੰਦੇ ਹਨ। ਗੁੱਗੇ ਦੀ ਕਬਰ ਬੀਕਾਨੇਰ ਦੇ ਦੋਹਰ ਨਗਰ ਵਿਚ ਹੈ, ਗੁੱਗੇ ਦੀ ਨਵੀਂ ਮਾੜੀ ਲਈ, ਪਹਿਲੀ ਇੱਟ ਗੁੱਗੇ ਦੀ ਕਿਸੇ ਪੁਰਾਣੀ ਮਾੜੀ ਤੋਂ ਲਿਆਂਦੀ ਜਾਂਦੀ ਹੈ। ਗੁੱਗੇ ਦੇ ਅਨੁਯਾਈ ਮਾੜੀ ਨੂੰ ਪੂਜਦੇ ਤੇ ਭੇਟਾ ਚਾੜ੍ਹਦੇ ਹਨ, ਗੁੱਗੇ ਦੀ ਮਾੜੀ ਉਤੇ ਭਾਦਰੋਂ ਵਦੀ 9 ਨੂੰ, ਜੋ ਗੁੱਗੇ ਦਾ ਜਨਮ ਦਿਨ ਹੈ, ਭਾਰੀ ਮੇਲਾ ਲਗਦਾ ਹੈ (ਵੇਖੋ : ਗੁੱਗਾ)।

(ਅ) ਕਿਸੇ ਪੀਰ ਫ਼ਕੀਰ ਦਾ ਮੱਠ ਜਾਂ ਕਿਸੇ ਕਬੀਲੇ ਦੇ ਵਡਿਕੇ ਦਾ ਸਥਾਨ।

**(ਮ-179) ਮਾੜੀ ਪਬੀਆਂ :**

ਪਬੀਆਂ (ਤਹਿਸੀਲ ਜਗਰਾਉਂ) ਵਿਚ, ਇਕ ਜੱਟ ਕਬੀਲੇ ਮਾਲੀ ਦੇ ਵਡਿਕੇ ਤਿਲਕ ਰਾਏ ਦੀ ਮਾੜੀ, ਜਿਥੇ ਹਰ ਸਾਲ ਚੇਤਰ ਦੀ ਅਮਾਵਸ ਨੂੰ ਮੇਲਾ ਲਗਦਾ ਹੈ ਅਤੇ ਮਲ੍ਹੀ ਕਬੀਲੇ ਦੇ ਲੋਕ ਇਥੇ ਇਕੱਠੇ ਹੋ ਕੇ ਮਾੜੀ ਨੂੰ ਪੂਜਦੇ ਤੇ ਭੇਟਾ ਚਾੜ੍ਹਦੇ ਹਨ। ਮਲ੍ਹੀ ਜੱਟਾਂ ਵਿਚ ਰੀਤ ਹੈ ਕਿ ਵਿਆਹ ਤੋਂ ਮਗਰੋਂ ਦੁਲ੍ਹਾ ਤੇ ਦੁਲ੍ਹਨ ਮਾੜੀ ਦੀ ਪੂਜਾ ਕਰਨ ਆਉਂਦੇ ਹਨ।

**(ਮ-180) ਮਿਆਨ :**

ਮਿਆਨ ਵਿਚੋਂ ਬਿਨਾਂ ਲੋੜ ਦੇ ਤਲਵਾਰ ਨੂੰ ਕਢਣਾ ਅਤੇ ਬਿਨਾਂ ਪ੍ਰਯੋਗ ਕੀਤੇ ਮੁੜ ਮਿਆਨ ਵਿਚ ਪਾ ਦੇਣਾ ਅਪਸ਼ਗਨ ਗਿਣਿਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਤਲਵਾਰ ਦੇ ਮਾਲਕ ਦੀ ਸ਼ਕਤੀ ਘਟਦੀ ਅਥਵਾ ਖੀਣ ਹੁੰਦੀ ਹੈ।

**(ਮ-181) ਮਿਆਨ ਭਾਈ :**

ਦੋ ਮਰਦ ਜੋ ਇਕੋ ਤੀਵੀਂ ਨਾਲ ਵਸ ਰਹੇ ਹੋਣ, ਮੁਸਲਮਾਨ ਉਨ੍ਹਾਂ ਨੂੰ ਮਿਆਨ ਭਾਈ ਕਹਿੰਦੇ ਹਨ। ਇਸ ਅਜਬ ਸ਼ਬਦ ਦਾ ਮੁਢ ਇਕ ਮਿਆਨ ਤੇ ਦੋ ਤਲਵਾਰਾਂ ਦੇ ਅਖਾਣ ਤੋਂ ਹੋਇਆ।

**(ਮ-182) ਮਿਸ਼ਕਾਤ :**

ਮੁਸਲਮਾਨਾਂ ਦਾ ਇਕ ਪ੍ਰਮਾਣਿਕ ਗ੍ਰੰਥ ਜਿਸ ਦਾ ਪੂਰਾ ਨਾਂ 'ਮਿਸ਼ਕਾਤੁਲ ਮਧਾਬੀਹ' ਹੈ। ਇਹ ਸ਼ਬਦ ਅਰਬੀ ਭਾਸ਼ਾ ਦਾ ਹੈ ਅਤੇ ਸੁੰਨੀ ਇਸ ਗ੍ਰੰਥ ਨੂੰ ਬੜਾ ਪਾਵਨ ਮੰਨਦੇ ਹਨ, ਇਹ ਗ੍ਰੰਥ ਸ਼ੇਖ਼ ਹੁਸੈਨ ਅਲੀ ਬਗਵੀ ਨੇ ਰਚਿਆ, ਜੋ ਪੰਜਵੀਂ ਸਦੀ ਹਿਜਰੀ ਦੇ ਅੰਤ ਵਿਚ ਹੋਇਆ। ਇਸ ਦਾ ਅਨੁਵਾਦ ਫ਼ਾਰਸੀ ਤੇ ਉਰਦੂ ਵਿਚ ਮਿਲਦਾ ਹੈ। ਇਸ ਪੁਸਤਕ ਵਿਚ, ਮੁਸਲਮਾਨਾਂ ਦੀਆਂ ਪ੍ਰਚਲਤ ਰਵਾਇਤਾਂ ਦਾ ਵਰਣਨ ਹੈ। ਮੁਸਲਮਾਨਾਂ ਵਿਚ ਇਸ ਪੁਸਤਕ ਦਾ ਉਹੋ ਹੀ ਦਰਜਾ ਹੈ, ਜੋ ਹਿੰਦੂਆਂ ਵਿਚ ਮਨੂੰ-ਸਮਿਰਤੀ ਦਾ ਹੈ।

**(ਮ-183) ਮਿਸ਼ਰ :**

ਬ੍ਰਾਹਮਣਾਂ ਦੀ ਇਕ ਆਦਰਵਾਚਕ ਉਪਾਧੀ।

**(ਮ-184) ਮਿਸ਼ਰਾਣੀ :**

ਬ੍ਰਾਹਮਣੀ, ਕੁਲ ਪ੍ਰੋਹਿਤ ਦੀ ਪਤਨੀ ਨੂੰ ਧਨੀ ਪੋਠੋਹਾਰ ਵਿਚ ਆਦਰ ਨਾਲ ਮਿਸ਼ਰਾਣੀ ਕਹਿੰਦੇ ਹਨ। ਇਹ ਆਪਣੇ ਜਜਮਾਨਾਂ ਦੇ ਘਰੋਂ ਦੁਪਹਿਰ ਵੇਲੇ ਹੰਦੇ ਉਗਰਾਂਦੀ ਹੈ ਅਤੇ ਵਰਤ ਪੂਜਣ ਸਮੇਂ ਦੇਵੀ ਦੀ ਪੂਜਾ ਕਰਾਂਦੀ ਤੇ ਵਰਤ ਨਾਲ ਸਬੰਧਿਤ ਕਥਾ ਸੁਣਾਉਂਦੀ ਹੈ ਖ਼ਾਸ ਤੌਰ ਤੇ 'ਕਰਵਾ ਚੌਥ' ਵਾਲੇ ਵਰਤ ਸਮੇਂ।

**(ਮ-185) ਮਿਹਤਰ :**

ਪੰਜਾਬ ਵਿਚ ਨੀਵੀਆਂ ਕਿਰਤੀ ਸ਼੍ਰੇਣੀਆਂ ਲਈ ਕੁਝ ਆਦਰ ਵਾਚਕ ਸ਼ਬਦ ਵਰਤੇ ਜਾਂਦੇ ਹਨ। ਨਾਈ ਨੂੰ ਰਾਜਾ ਤੇ ਮਾਸ਼ਕੀ ਨੂੰ ਬਿਹਸ਼ਤੀ, ਇਸੇ ਤਰ੍ਹਾਂ ਚੂੜ੍ਹੇ ਨੂੰ ਮਾਣ ਦੇਣ ਲਈ ਮਿਹਤਰ ਕਿਹਾ ਜਾਂਦਾ ਹੈ। ਇਹ ਫ਼ਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਬਜ਼ੁਰਗ ਦੇ ਹਨ।

**(ਮ-186) ਮਿਹਰ ਮਿੱਠਾ :**

ਕੰਗੜ (ਪਟਿਆਲੇ) ਦਾ ਵਸਨੀਕ ਜਿਸ ਦੀ ਲੜਕੀ ਨਾਲ ਸਮਰਾਟ ਅਕਬਰ ਨੇ ਵਿਆਹ ਕੀਤਾ ਸੀ। ਰਵਾਇਤ ਹੈ ਕਿ ਇਕ ਵਾਰ ਅਕਬਰ ਕੰਗੜ ਦੇ ਇਲਾਕੇ ਵਿਚੋਂ ਲੰਘ ਰਿਹਾ ਸੀ ਕਿ ਮਿਹਰ ਮਿਠੇ ਦੀ ਜਵਾਨ ਲੜਕੀ, ਪਿੰਡ ਦੇ ਖੂਹ ਤੋਂ ਪਾਣੀ ਦੇ ਦੋ ਘੜੇ ਚੁਕੀ ਉਧਰੋਂ ਲੰਘੀ। ਦੇਵਨੇਤ ਇਕ ਝੋਟਾ ਆਪਣੇ ਮਾਲਕ ਦੇ ਹੱਥੋਂ ਰੱਸਾ ਛੁੜਾ ਕੇ ਨਸਿਆ ਜਦੋਂ ਉਹ ਮਿਹਰ ਮਿੱਠਾ ਦੀ ਲੜਕੀ ਕੋਲੋਂ ਲੰਘਿਆ ਤਾਂ ਇਸਨੇ ਝੋਟੇ ਦੇ ਨਥਨੇ ਦੀ ਰੱਸੀ ਪੈਰ ਦੇ ਅੰਗੂਠੇ ਹੇਠਾਂ ਇਸ ਤਰ੍ਹਾਂ ਦਬਾ ਲਈ ਕਿ ਘੜੇ ਵੀ ਉਲਾਰ ਨਾ ਹੋਏ ਤੇ ਉਦੋਂ ਤਕ ਖੜੀ ਰਹੀ ਜਦੋਂ ਤਕ ਅੱਖੜ ਝੋਟੇ ਦੇ ਮਾਲਕ ਨੇ ਆ ਕੇ ਝੋਟੇ ਨੂੰ ਫੜ ਨਾ ਲਿਆ। ਅਕਬਰ, ਕੰਨਿਆਂ ਦੀ ਬਹਾਦਰੀ ਨੂੰ ਵੇਖ ਕੇ ਇਤਨਾ ਪ੍ਰਸੰਨ ਹੋਇਆ ਕਿ ਉਸ ਨੇ ਇਸ ਦੀ ਧੀ ਨਾਲ ਵਿਆਹ ਕਰਨ ਦਾ ਫ਼ੈਸਲਾ ਕੀਤਾ ਤਾਂ ਜੋ ਇਸ ਤੋਂ ਇਤਨੀ ਹੀ ਦਲੇਰ ਸੰਤਾਨ ਪੈਦਾ ਹੋਵੇ। ਅਕਬਰ ਨੇ ਕੰਨਿਆਂ ਦੇ ਪਿਉ ਮਿਹਰ ਮਿੱਠਾ ਨੂੰ ਮੀਆਂ ਦੀ ਉਪਾਧੀ ਬਖ਼ਸ਼ੀ ਤੇ 22 ਪਿੰਡਾਂ ਦੀ ਇਕ ਜਗੀਰ ਦਿਤੀ ਜਿਸ ਦਾ ਕੇਂਦਰ ਕੰਗੜ ਸੀ (ਫ਼ਿਰੋਜ਼ਪੁਰ ਗਜ਼ਟੀਅਰ, 80)।

**(ਮ-187) ਮਿਹਰਾ :**

ਖਤ੍ਰੀਆਂ ਦੀ ਇਕ ਗੋਤ।

**(ਮ-188) ਮਿਹਰਾਬ :**

ਮਸੀਤ ਵਿਚ ਬਣੀ ਕਮਾਨ ਦੀ ਸ਼ਕਲ ਦੀ ਇਕ ਡਾਟ ਜੋ ਮੱਕੇ ਦੀ ਦਿਸ਼ਾ ਵਲ ਹੁੰਦੀ ਹੈ ਅਤੇ ਜਿਸ ਦੇ ਸਾਹਮਣੇ ਖੜੇ ਹੋ ਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ।

**(ਮ-189) ਮਿੰਜਰਾਂ ਦਾ ਮੇਲਾ :**

ਚੰਬੇ ਦਾ ਇਕ ਪ੍ਰਸਿਧ ਮੇਲਾ, ਜੋ ਸਾਉਣ ਦੇ ਮਹੀਨੇ ਦੇ ਤੀਜੇ ਐਤਵਾਰ ਲਗਦਾ ਹੈ ਤੇ ਛੇ ਸੱਤ ਦਿਨ ਰਹਿੰਦਾ ਹੈ। ਇਸ ਲੌਕਿਕ ਮੇਲੇ ਵਿਚ ਸਭ ਜਾਤੀਆਂ ਦੇ ਲੋਕ—ਰਾਜਪੂਤ, ਠਾਕਰ, ਗੱਦੀ ਤੇ ਗੁੱਜਰ ਸ਼ਾਮਲ ਹੁੰਦੇ ਹਨ।

ਮਿੰਜਰਾਂ 'ਤੁਲਸੀ' ਦੀ ਬਲੀ ਨੂੰ ਕਹਿੰਦੇ ਹਨ। ਝੋਨੇ ਤੇ ਮਕਈ ਦੀਆਂ ਬਲੀਆਂ ਨੂੰ ਵੀ ਮਿੰਜਰਾਂ ਕਿਹਾ ਜਾਂਦਾ ਹੈ। ਮੇਲੇ ਤੋਂ ਕੁਝ ਦਿਨ ਪਹਿਲਾਂ ਰੇਸ਼ਮ ਦੇ ਬੁੰਬਲ ਬਣਾ ਕੇ ਚੰਬੇ ਦੇ ਪਹਾੜੀਏ ਆਪਣੀ ਪੱਗ ਜਾਂ ਕੁੜਤੇ ਨਾਲ ਲਗਾ ਲੈਂਦੇ ਹਨ, ਇਸ ਨੂੰ ਵੀ ਮਿੰਜਰਾਂ ਕਹਿੰਦੇ ਹਨ।

ਮੇਲੇ ਵਾਲੇ ਦਿਨ, ਲੋਕੀਂ, ਝੋਨੇ, ਮਕੱਈ, ਤੁਲਸੀ ਤੇ ਰੇਸ਼ਮ ਦੀਆਂ ਮਿੰਜਰਾਂ ਰਾਵੀ ਦਰਿਆ ਵਿਚ ਤਾਰਦੇ ਹਨ, ਤਾਂ ਜੋ ਫ਼ਸਲ ਵਧੇਰੇ ਹੋਵੇ। 15ਵੀਂ ਸਦੀ ਦੇ ਅੰਤਲੇ ਦਹਾਖੇ ਤਕ ਚੰਬੇ ਦਾ ਰਾਜਾ ਹਰ ਸਾਲ ਸੋਨੇ ਦੀਆਂ ਮਿੰਜਰਾਂ, ਰਾਵੀ ਦੇ ਭੇਟ ਚਾੜ੍ਹਿਆ ਕਰਦਾ ਸੀ, ਨਾਲ ਹੀ ਬਲਦ ਦੀ ਬਲੀ ਦਿਤਾ ਕਰਦਾ ਸੀ। ਬਲੀ ਦਾ ਰਿਵਾਜ ਤਾਂ ਹੁਣ ਤਕ ਚਲਿਆ ਆ ਰਿਹਾ ਹੈ। ਇਹ ਬਲੀ ਇਸ ਲਈ ਦਿਤੀ ਜਾਂਦੀ ਹੈ ਕਿ ਦਰਿਆ ਵਿਚ ਹੜ੍ਹ ਨਾ ਆਵੇ।

ਚੰਬੇ ਦੇ ਰਾਜੇ ਇਸ ਮੇਲੇ ਵਿਚ ਖ਼ਾਸ ਦਿਲਚਸਪੀ ਲੈਂਦੇ ਰਹੇ ਹਨ। ਉਹ ਇਸ ਮੇਲੇ ਵਿਚ ਆਪਣੇ ਦਰਬਾਰੀਆਂ ਤੇ ਅਹਿਲਕਾਰਾਂ ਸਮੇਤ ਪਹੁੰਚਦੇ। ਰਾਜਾ ਖ਼ੁਦ ਆਪਣੇ ਹੱਥਾਂ ਨਾਲ ਇਕ ਨਾਰੀਅਲ, ਇਕ ਸੋਨੇ ਦੀ ਮਿੰਜਰ, ਰੁਪਿਆ, ਕੁਝ ਦਰਬ ਘਾਹ ਤੇ ਫੁੱਲ ਪਾਣੀ ਦੀ ਭੇਟ ਚਾੜ੍ਹਦਾ ਤੇ ਇਨ੍ਹਾਂ ਮਗਰੋਂ ਇਕ ਬਲਦ ਪਾਣੀ ਵਿਚ ਧਕੇਲ ਦਿਤਾ ਜਾਂਦਾ। ਕਈ ਵਾਰ ਰਾਜਾ, ਆਪਣੀ ਮਿੰਜਰ ਪਾਣੀ ਵਿਚ ਛਡਣ ਮਗਰੋਂ, ਤਾਰਦਾ। ਰਾਜੇ ਦੇ ਨਾਲ ਹੀ ਲੋਕ ਵੀ ਆਪੋ ਆਪਣੀ ਮਿੰਜਰ ਪਾਣੀ ਵਿਚ ਛੱਡ ਦੇਂਦੇ।

ਲੋਕਾਂ ਦਾ ਨਿਸਚਾ ਸੀ ਕਿ ਜੇ ਬਲਦ ਹੜ੍ਹ ਵਿਚ ਰੁੜ੍ਹ ਜਾਵੇ ਜਾਂ ਡੁਬ ਮਰੇ ਤਾਂ ਦਰਿਆ ਨੂੰ ਇਹ ਬਲੀ ਪ੍ਰਵਾਨ ਹੋ ਗਈ ਸਮਝੋ। ਫਿਰ ਸਾਲ ਭਰ ਲਈ ਦਰਿਆ ਲੋਕਾਂ ਨੂੰ ਕਸ਼ਟ ਨਹੀਂ ਦੇਂਦਾ। ਜੇ ਬਲਦ ਪਾਰਲੇ ਕੰਢੇ ਜਾ ਲਗੇ ਤਾਂ ਇਹ ਵੀ ਸ਼ੁਭ ਸ਼ਗਨ ਹੈ, ਪਰ ਪਾਰਲੇ ਕੰਢੇ ਉਤੇ ਵਸਦੇ ਨਗਰਾਂ ਲਈ ਇਹ ਅਪਸ਼ਗਨ ਹੈ। ਜੇ ਬਲਦ ਜਿਸ ਪਾਸਿਉਂ ਧਕੇਲਿਆ ਗਿਆ ਸੀ, ਉਸੇ ਪਾਸੇ ਮੁੜ ਆਵੇ ਤਾਂ ਅਸ਼ੁਭ ਹੁੰਦਾ ਹੈ ਅਤੇ ਨਗਰ ਉਤੇ ਕੋਈ ਨਾ ਕੋਈ ਸੰਕਟ ਪੈਂਦਾ ਹੈ। ਜੇ ਇਹ ਬਲਦ ਜੀਊਂਦਾ ਪਾਣੀ ਵਿਚੋਂ ਨਿਕਲ ਆਵੇ ਤਾਂ ਦਰਿਆ ਦੀ ਅਮਾਨਤ ਸਮਝ ਕੇ, ਇਸ ਦੀ ਸੰਭਾਲ ਕੀਤੀ ਜਾਂਦੀ ਹੈ। ਇਸ ਤੋਂ ਸਾਰਾ ਸਾਲ ਕੋਈ ਕੰਮ ਨਹੀਂ ਲਿਆ ਜਾਂਦਾ ਤੇ ਅਗਲੇ ਸਾਲ ਫਿਰ ਇਸ ਨੂੰ ਦਰਿਆ ਵਿਚ, ਮਿੰਜਰਾਂ ਦੇ ਮੇਲੇ 'ਤੇ ਛਡਿਆ ਜਾਂਦਾ ਹੈ, ਤੇ ਇਹ ਰੀਤ ਉਦੋਂ ਤਕ ਜਾਰੀ ਰਹਿੰਦੀ ਹੈ ਜਦੋਂ ਤਕ ਬਲਦ ਪਾਣੀ ਵਿਚ ਰੁੜ੍ਹ ਨਾ ਜਾਵੇ।

ਇਹ ਮੇਲਾ ਦਰਿਆ ਦੀ ਪੂਜਾ ਨਾਲ ਸਬੰਧਿਤ ਹੈ।

**(ਮ-190) ਮਿੱਟੀ :**

ਕਿਸੇ ਮਹਾਂਪੁਰਖ ਦੇ ਚਰਨਾਂ ਦੀ ਮਿੱਟੀ ਨੂੰ ਬੜਾ ਗੁਣਕਾਰੀ ਤੇ ਪਵਿਤਰ ਸਮਝਿਆ ਜਾਂਦਾ ਹੈ ਤੇ ਸ਼ਰਧਾਲੂ ਇਸ ਨੂੰ ਮਸਤਕ ਤੇ ਅੱਖਾਂ ਉਤੇ ਮਲਦੇ ਹਨ। ਧਾਰਨਾ ਹੈ ਕਿ ਰੋਗ ਵਾਲੀ ਥਾਂ ਉਤੇ ਮਲਣ ਨਾਲ ਸਰੀਰ ਅਰੋਗ ਹੋ ਜਾਂਦਾ ਹੈ।

ਕਈ ਸਿੱਖ ਸ਼ਰਧਾਲੂ ਸਾਧ ਸੰਗਤ ਦੇ ਜੋੜੇ ਝਾੜ ਕੇ ਮਿੱਟੀ ਇਕਤ੍ਰ ਕਰਦੇ ਹਨ ਤੇ ਇਸਨੂੰ ਪਾਵਨ ਸਮਝ ਕੇ ਸਰੀਰ

ਜਾਂ ਮੱਥੇ ਉਤੇ ਮਲਦੇ ਹਨ (ਵੇਖੋ : ਚਰਨ ਧੂੜੀ)।

ਜੇ ਕਿਸੇ ਬੱਚੇ ਨੂੰ ਬਦ-ਨਜ਼ਰ ਲਗ ਜਾਵੇ, ਤਾਂ ਜਿਸ ਦੀ ਨਜ਼ਰ ਲੱਗੀ ਹੋਵੇ ਉਸ ਦੇ ਪੈਰਾਂ ਦੀ ਧੂੜ ਲੈ ਕੇ ਬੱਚੇ ਦੇ ਸਿਰ ਤੋਂ ਵਾਰੀ ਜਾਵੇ ਤਾਂ ਬੱਚਾ ਅਰੋਗ ਹੋ ਜਾਂਦਾ ਹੈ।

ਮੁਸਲਮਾਨ ਪੀਰਾਂ ਦੀ ਖ਼ਾਨਗਾਹਾਂ ਦੀ ਮਿੱਟੀ ਵੀ ਬੜੀ ਪਵਿਤਰ ਮੰਨੀ ਜਾਂਦੀ ਹੈ ਤੇ ਕਈ ਰੋਗਾਂ ਦੀ ਦਾਰੂ ਵੀ ਹੈ।

ਮਿੱਟੀ ਤੋਂ ਹੀ ਮਨੁੱਖ ਦੀ ਉਤਪਤੀ ਮੰਨੀ ਜਾਂਦੀ ਹੈ। ਰੱਬ ਨੇ ਜਦੋਂ ਸੰਸਾਰ ਦੀ ਸਿਰਜਨਾ ਕੀਤੀ ਤਾਂ ਉਸ ਮਿੱਟੀ ਗੁੰਨ੍ਹ ਕੇ ਦੋ ਪੁਤਲੇ ਬਣਾਏ—ਇਕ ਮਰਦ ਦਾ, ਦੂਜਾ ਤ੍ਰੀਮਤ ਦਾ। ਇਨ੍ਹਾਂ ਦੋਹਾਂ ਪੁਤਲਿਆਂ ਵਿਚ ਫੂਕ ਮਾਰ ਕੇ ਰੱਬ ਨੇ ਜਿੰਦ ਫੂਕ ਦਿਤੀ।

**(ਮ-191) ਮਿੱਟੀ ਖਾਣੀ :**

ਗਰਭ ਠਹਿਰਣ ਦੇ ਮੁਢਲੇ ਦਿਨਾਂ ਵਿਚ ਤੀਵੀਆਂ ਨੂੰ ਕੁਝ ਖ਼ਾਸ ਪ੍ਰਕਾਰ ਦੀਆਂ ਚੀਜ਼ਾਂ ਖਾਣ ਦੀ ਭਟਕੀ ਲੱਗੀ ਰਹਿੰਦੀ ਹੈ ਜਿਸ ਨੂੰ 'ਨਰੋਏ' ਕਹਿੰਦੇ ਹਨ (ਵੇਖੋ : ਨਰੋਏ)। ਨਰੋਏ ਦੇ ਦਿਨਾਂ ਵਿਚ ਕਈ ਤੀਵੀਆਂ ਚੁਲ੍ਹੇ ਦੀ ਮਿੱਟੀ, ਗਾਚੀ ਜਾਂ ਚੀਕਣੀ ਮਿੱਟੀ ਖਾਂਦੀਆਂ ਹਨ। ਕੁਝ ਲੋਕ-ਗੀਤਾਂ ਵਿਚ ਮਿੱਟੀ ਖਾਣ ਵਲ ਸੰਕੇਤ ਮਿਲਦਾ ਹੈ ਜਿਵੇਂ :

ਹਾਇ ਵੇ ਮਿੱਟੀ ਖਾਣੀ ਏ
ਵੇ ਲਾਲ ਸੁੜਾਕਾ ਮਿੱਟੀ ਦਾ
ਸਿਟਾ ਦੇ ਬੋਰਾ ਮਿੱਟੀ ਦਾ।
ਦੇਵਰ ਨੂੰ ਮਿੱਟੀ ਲਈ ਭੇਜਿਆ
ਲੈ ਆਇਆ ਮਖਾਣੇ
ਸਾਰਾ ਟੱਬਰ ਸੌਂ ਗਿਆ
ਤੇ ਦੇਵਰ ਖੜਾ ਸਿਰਹਾਣੇ।

**(ਮ-192) ਮਿੱਟੀ ਦਾ ਬਾਵਾ :**

ਪੰਜਾਬ ਵਿਚ ਨਿਰਸੰਤਾਨ ਤੀਵੀਆਂ, ਬੱਚੇ ਦੀ ਲਾਲਸਾ ਪੂਰੀ ਕਰਨ ਲਈ ਮਿੱਟੀ ਦਾ ਬਾਵਾ ਬਣਾ ਕੇ ਉਸ ਨੂੰ ਜੀਵੰਤ ਬਾਲ ਵਾਂਗ ਨੁਹਾਂਦੀਆਂ, ਕਪੜੇ ਪਹਿਨਾਂਦੀਆਂ, ਅਤੇ ਖਿਡਾਂਦੀਆਂ ਹਨ। ਇਸ ਟੂਣੇ ਨਾਲ ਨਿਸਚਾ ਹੈ ਕਿ ਬਾਲ ਛੇਤੀ ਹੋ ਜਾਂਦਾ ਹੈ। ਇਹ ਟੂਣਾ ਸਹਾਨੁਭੂਤੀ ਜਾਦੂ ਉਤੇ ਆਧਾਰਤ ਹੈ। ਇਕ ਗੀਤ ਵਿਚ ਇਸ ਦਾ ਜ਼ਿਕਰ ਮਿਲਦਾ ਹੈ :

ਮਿੱਟੀ ਦਾ ਬਾਵਾ ਬਣਾਨੀ ਆਂ
ਨੀ ਝੱਗਾ ਪਾਨੀ ਆਂ
ਉਤੇ ਦੇਂਦੀ ਆਂ ਖੇਸੀ,
ਸੌਂ ਜਾ ਮਿੱਟੀ ਦਿਆ ਬਾਵਿਆ
ਵੇ ਤੇਰਾ ਪਿਉ ਪਰਦੇਸੀ
ਮਿੱਟੀ ਦਾ ਬਾਵਾ ਨਹੀਉਂ ਬੋਲਦਾ
ਨਹੀਉਂ ਚਾਲਦਾ
ਨਹੀਉਂ ਭਰਦਾ ਹੁੰਗਾਰਾ
ਨਹਾਉਣ ਲੱਗੀ ਦਾ ਨੀ ਘੁਲ ਗਿਆ
ਮੇਰਾ ਮਿੱਟੀ ਦਾ ਬਾਵਾ।

**(ਨ-193) ਮਿੱਟੀ ਲੈਣੀ :**

(ੳ) ਕਿਸੇ ਬੱਚੇ ਨੂੰ ਜੇ ਬਦਨਜ਼ਰ ਲਗ ਜਾਵੇ ਤਾਂ ਉਸ ਨੂੰ ਦੂਰ ਹਟਾਣ ਲਈ ਜਿਸ ਪੁਰਸ਼ ਜਾਂ ਇਸਤ੍ਰੀ ਦੀ ਨਜ਼ਰ ਲੱਗੀ ਹੁੰਦੀ ਹੈ ਉਸ ਦੇ ਪੈਰਾਂ ਦੀ ਮਿੱਟੀ ਲੈ ਕੇ ਬੱਚੇ ਦੇ ਸਿਰ ਤੋਂ ਵਾਰੀ ਜਾਂਦੀ ਹੈ, ਇਸ ਤਰ੍ਹਾਂ ਬੱਚਾ ਅਰੋਗ ਹੋ ਜਾਂਦਾ ਹੈ।

(ਅ) ਕਿਸੇ ਪੀਰ ਫ਼ਕੀਰ ਜਾਂ ਸੰਤ ਦਾ ਜਿਊਂਦਿਆਂ ਹੀ ਆਪਣੇ ਸਰੀਰ ਉਤੇ ਮਿੱਟੀ ਪਵਾ ਕੇ ਸੁਆਸ ਤਿਆਗਣ ਦੀ ਕਿਰਿਆ। ਮੱਧ-ਕਾਲ ਦੇ ਸਮਿਆਂ ਵਿਚ ਕਈ ਜੋਗੀ, ਸੰਨਿਆਸੀ ਤੇ ਤਿਆਗੀ ਆਪਣੇ ਅਨੁਯਾਈਆਂ ਨੂੰ ਸੱਦ ਕੇ, ਇਕੱਠ ਕਰਦੇ ਤੇ ਆਪਣੇ ਸਰੀਰ ਉਤੇ ਮਿੱਟੀ ਲੈ ਕੇ ਪ੍ਰਾਣ ਤਿਆਗਦੇ ਸਨ। ਇਸ ਰਸਮ ਨੂੰ ਉਹ ਬੜਾ ਉੱਤਮ ਮੰਨਦੇ ਅਤੇ ਸਵੈ-ਬਲੀ ਤੁਲ ਸਮਝਦੇ ਸਨ।

**(ਮ-194) ਮਿੱਠਾ ਬੋਹੀਆ :**

ਗਰਭ ਸੰਸਕਾਰ ਨਾਲ ਸਬੰਧਿਤ ਇਕ ਰੀਤ। ਜੀਂਦ ਵਿਚ ਇਹ ਰੀਤ ਗਰਭ ਦੇ ਤੀਜੇ ਮਹੀਨੇ ਦੇ ਅਖ਼ੀਰ ਵਿਚ ਕੀਤੀ ਜਾਂਦੀ ਹੈ। ਤੀਵੀਂ ਦੇ ਪੇਕੇ ਤੀਵੀਂ ਲਈ ਡੇਢ ਸੂਟ, ਪੰਜ ਰੁਪਏ, ਚਾਵਲ ਤੇ ਕੁਝ ਮਠਿਆਈ ਭੇਜਦੇ ਹਨ। ਇਸ ਮਠਿਆਈ ਨੂੰ 'ਮਿੱਠਾ ਬੋਹੀਆ' ਕਿਹਾ ਜਾਂਦਾ ਹੈ, ਜਿਸ ਤੋਂ ਇਸ ਰੀਤ ਦਾ ਨਾਉਂ ਹੀ 'ਮਿੱਠਾ ਬੋਹੀਆ' ਪੈ ਗਿਆ। ਪੰਜਵੇਂ ਮਹੀਨੇ ਇਸ ਰੀਤ ਨੂੰ ਮੁੜ ਦੁਹਰਾਇਆ ਜਾਂਦਾ ਹੈ ਤੇ ਤੀਵੀਂ ਦੇ ਪੇਕੇ ਤੀਵੀਂ ਲਈ ਢਾਈ ਸੂਟ, ਸੱਤ ਰੁਪਏ ਤੇ ਸਵਾ ਮਣ ਮਠਿਆਈ ਭੇਜਦੇ ਹਨ। ਇਸ ਰੀਤ ਨੂੰ 'ਛੋਟੀਆਂ ਰੀਤਾਂ' ਜਾਂ 'ਰੀਤ' ਵੀ ਕਿਹਾ ਜਾਂਦਾ ਹੈ (ਵੇਖੋ : ਰੀਤਾਂ)।

ਨਵੀਂ ਵਹੁਟੀ ਦੇ ਪੇਕੇ ਘਰ ਉਸ ਦੇ ਗਰਭਵਤੀ ਹੋਣ ਦਾ ਸੁਨੇਹਾ, ਮਿੱਠਾ ਬੋਹੀਆ ਭੇਜ ਕੇ ਦਿਤਾ ਜਾਂਦਾ ਹੈ, ਜਿਸ ਦੇ ਜਵਾਬ ਵਿਚ ਪੇਕੇ ਤੋਂ 'ਸੰਧਾਰਾ' ਦੇ ਰੂਪ ਵਿਚ ਚਾਵਲ, ਸ਼ਕਰ ਤੇ ਕਪੜੇ ਆਉਂਦੇ ਹਨ।

**(ਮ-195) ਮਿਠੂ :**

ਖਤ੍ਰੀਆਂ ਦੀ ਇਕ ਗੋਤ; ਇਨ੍ਹਾਂ ਵਿਚ ਸਤੀਆਂ ਪੂਜਣ ਦਾ ਰਵਾਜ ਹੈ। ਕਹਿੰਦੇ ਹਨ ਕਿ ਇਸ ਗੋਤ ਦਾ ਇਕ ਸ਼ਖ਼ਸ ਵਹੁਟੀ ਨਾਲ ਸਹੁਰੇ ਜਾ ਰਿਹਾ ਸੀ ਕਿ ਰਾਹ ਵਿਚ ਇਕ ਬਾਘ ਨੇ ਪਤੀ ਨੂੰ ਮਾਰ ਦਿਤਾ, ਪਤਨੀ ਪਤੀ ਨਾਲ ਹੀ ਸਤੀ ਹੋ ਗਈ। ਇਨ੍ਹਾਂ ਦੀ ਸਤੀ ਤਲਵੰਡੀ ਨੀਮੀ, ਤਹਿਸੀਲ ਜਗਰਾਉਂ ਲੁਧਿਆਣੇ ਵਿਚ ਹੈ, ਇਥੇ ਇਕ ਛੱਪੜ ਹੈ ਜਿਸ ਵਿਚੋਂ ਇਹ ਸੱਤ ਵਾਰ ਮਿੱਟੀ ਕਢਦੇ ਹਨ। ਮਿਠੂ ਬਰਾਦਰੀ ਹਰ ਸਾਲ ਭਾਦਰੋਂ ਦੇ ਮਹੀਨੇ ਸਤੀ ਪੂਜਦੇ ਹਨ।

**(ਮ-196) ਮਿੱਠੇ**

ਇਕ ਅਰਾਈਂ ਕਬੀਲਾ ਜੋ ਮਿੰਟਗੁਮਰੀ ਵਿਚ ਮਿਲਦਾ ਹੈ। ਇਹ ਵਾਹੀ ਖੇਤੀ ਕਰਦੇ ਹਨ।

**(ਮ-197) ਮਿਥੁਨ ਰਾਸ਼ੀ :**

ਬਾਰਾਂ ਰਾਸ਼ੀਆਂ ਵਿਚੋਂ ਇਕ ਰਾਸ਼ੀ; ਜੋਤਿਸ਼ ਅਨੁਸਾਰ ਇਸ ਰਾਸ਼ੀ ਵਾਲਾ ਬਾਲਕ ਕਲਾਧਾਰੀ ਹੁੰਦਾ ਹੈ। ਉਸ ਦੀ ਕਾਵਿ, ਸੰਗੀਤ ਜਾਂ ਕਿਸੇ ਹੋਰ ਕਲਾ ਵਿਚ ਡੂੰਘੀ ਮਸ ਹੁੰਦੀ ਹੈ। ਉਹ ਸੁਭਾਅ ਦਾ ਮਿੱਠਾ ਤੇ ਜਜ਼ਬਾਤੀ ਹੁੰਦਾ ਹੈ, ਉਸ ਦੇ ਸੁਭਾਅ ਵਿਚ ਤਰਲਤਾ ਹੁੰਦੀ ਹੈ ਤੇ ਕਿਸੇ ਇਕ ਕੰਮ ਉਤੇ ਨਹੀਂ ਟਿਕਦਾ।

'ਹਿੰਦੂ ਮਿਥਿਹਾਸ' ਵਿਚ ਮਿਥੁਨ ਰਾਸ਼ੀ ਨੂੰ, ਅਸ਼ਵਨੀ ਕੁਮਾਰ, ਜੋ ਸੂਰਜ ਦੇ ਜੋੜੇ ਪੁੱਤਰ ਹਨ, ਦੁਆਰਾ ਮੂਰਤੀਮਾਨ ਕੀਤਾ ਜਾਂਦਾ ਹੈ। ਅਸ਼ਵਨੀ ਕੁਮਾਰ ਦੋ ਵੈਦਿਕ ਦੇਵਤੇ ਹਨ ਜੋ ਸੁਨਹਿਰੀ ਰੱਥ ਉਤੇ ਸਵਾਰ ਹੋ ਕੇ ਅਕਾਸ਼ ਉਤੇ ਉਸ਼ਾ ਤੋਂ ਅਗੇ ਨਿਕਲਦੇ ਤੇ ਉਸ ਲਈ ਰਾਹ ਬਣਾਉਂਦੇ ਜਾਂਦੇ ਹਨ। ਇਹ ਦੋਵੇਂ ਅਸ਼ਵਿਨੀ ਨਾਂ ਦੀ ਅਪਛਰਾ ਦੀ ਕੁਖੋਂ ਜੰਮੇ। ਇਹ ਅਪਛਰਾ ਸੂਰਜ ਦੇ ਤਪਦੇ ਸੇਕ ਤੋਂ ਬਚਣ ਲਈ, ਘੋੜੀ ਦਾ ਰੂਪ ਧਾਰ ਜੰਗਲ ਵਿਚ ਘਾਹ ਚਰਨ ਲੱਗੀ। ਸੂਰਜ ਜਿਸ ਦੀ ਦ੍ਰਿਸ਼ਟੀ ਪ੍ਰਿਥਵੀ ਦੇ ਕਣ ਕਣ ਤੇ ਪੈਂਦੀ ਹੈ, ਝਟ ਜਾਣ ਗਿਆ ਕਿ ਅਸ਼ਵਿਨੀ ਕਿਥੇ ਹੈ, ਸੋ ਉਸ ਨੇ ਘੋੜੇ ਦਾ ਰੂਪ ਧਾਰ ਕੇ ਉਸ਼ਾ ਨਾਲ ਸੰਭੋਗ ਕੀਤਾ ਤੇ ਅਸ਼ਵਿਨੀ ਤੋਂ ਦੋ ਜੁੜਵੇਂ ਬੱਚੇ ਪੈਦਾ ਹੋਏ। ਉਹ ਅਸ਼ਵਿਨੀ ਕੁਮਾਰ ਅਖਵਾਏ (ਵੇਖੋ : ਅਸ਼ਵਿਨੀ ਕੁਮਾਰ। ਇਨ੍ਹਾਂ ਦੋਹਾਂ ਦੀ ਜਵਾਨੀ ਅਮਰ ਹੈ; ਇਹ ਮਾਨਵਤਾ ਦੇ ਮਿਤ੍ਰ ਹਨ ਤੇ ਉਨ੍ਹਾਂ ਦੀ ਭਲਾਈ ਲਈ ਕੰਮ ਕਰਦੇ ਹਨ।

ਚੌਥੀ ਸਦੀ ਬੀ. ਸੀ. ਵਿਚ ਅਸ਼ਵਿਨੀ ਕੁਮਾਰ ਦੇਵਤਿਆਂ ਦੀ ਉਪਾਸਨਾ ਆਮ ਪ੍ਰਚਲਤ ਸੀ, ਕੁਟਲਿਆ ਲਿਖਦਾ ਹੈ ਕਿ ਨਗਰ ਦੇ ਵਿਚਕਾਰ ਅਸ਼ਵਿਨੀ ਦੇਵਤਿਆਂ ਦੇ ਪੂਜਾ ਅਸਥਾਨ ਬਣੇ ਹੁੰਦੇ ਸਨ।

ਮਿਥੁਨ ਰਾਸ਼ੀ ਦਾ ਮੁਖ ਦੇਵਤਾ ਬੁੱਧ ਹੈ। ਬੁੱਧ ਗ੍ਰਹਿ ਰੋਹਿਣੀ ਜਾਂ ਬ੍ਰਿਹਸਪਤੀ ਦੀ ਪਤਨੀ ਤਾਰਾ ਦੇ ਕੁਖੋਂ ਸੋਮ (ਚੰਦ੍ਰਮਾ) ਦਾ ਪੁੱਤਰ ਸੀ। ਬੁਧ ਦੇਵਤੇ ਨੂੰ ਬ੍ਰਾਹਮਣੀ ਮਿਥਿਹਾਸ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਹਫ਼ਤੇ ਦੇ ਇਕ ਦਿਨ ਦਾ ਨਾਂ ਬੁੱਧ ਵਾਰ ਇਸੇ ਦੇਵਤੇ ਦੇ ਨਾਂ ਉਤੇ ਹੈ। ਇਹ ਦੇਵਤਾ ਬੁੱਧੀ ਤੇ ਖ਼ੁਸ਼ਹਾਲੀ (ਮਾਨਸਿਕ ਤੇ ਪਦਾਰਥਕ) ਦਾ ਚਿੰਨ੍ਹ ਹੈ।

**(ਮ-198) ਮਿੰਧਲ ਬਾਨੋ :**

ਇਕ ਦੇਵੀ, ਜਿਸ ਦਾ ਮੰਦਰ ਚੰਬਾ ਤੋਂ 78 ਮੀਲ ਦੂਰ, ਮਿੰਧਲ ਪਿੰਡ ਵਿਚ ਹੈ। ਇਥੇ ਭਾਦਰੋਂ ਦੇ ਮਹੀਨੇ ਦੇਵੀ ਦੇ ਪ੍ਰਗਟ ਹੋਣ ਦੀ ਯਾਦ ਵਿਚ ਮੇਲਾ ਲਗਦਾ ਹੈ ਤੇ ਭੇਡਾਂ ਬਕਰੀਆਂ ਦੀ ਬਲੀ ਦਿਤੀ ਜਾਂਦੀ ਹੈ। ਦੰਦ ਕਥਾ ਅਨੁਸਾਰ ਜਿਥੇ ਹੁਣ ਮੰਦਰ ਹੈ, ਉਥੇ ਕਦੇ ਇਕ ਵਿਧਵਾ ਪਹਾੜਨ ਦਾ ਘਰ ਸੀ, ਜੋ ਇਥੇ ਆਪਣੇ ਸੱਤ ਬੱਚਿਆਂ ਨਾਲ ਰਹਿੰਦੀ ਸੀ। ਇਕ ਦਿਨ ਜਦੋਂ ਵਿਧਵਾ ਦੇ ਪੁਤਰ ਖੇਤਾਂ ਵਿਚ ਹੱਲ ਵਾਹੁਣ ਲਈ ਗਏ ਹੋਏ ਸਨ ਤਾਂ ਉਹ ਰਸੋਈ ਵਿਚ ਉਨ੍ਹਾਂ ਲਈ ਰੋਟੀ ਤਿਆਰ ਕਰ ਰਹੀ ਸੀ ਕਿ ਚੁਲ੍ਹੇ ਵਿਚੋਂ ਇਕ ਕਾਲਾ ਜਿਹਾ ਪੱਥਰ ਬਾਹਰ ਆ ਡਿੱਗਾ। ਵਿਧਵਾ ਨੂੰ ਅਨੁਭਵ ਹੋਇਆ ਕਿ ਇਹ ਪੱਥਰ ਦੇਵੀ ਦੀ ਕਿਰਪਾ ਦ੍ਰਿਸ਼ਟੀ ਕਰ ਕੇ ਪ੍ਰਗਟ ਹੋਇਆ ਹੈ। ਜਦੋਂ ਪੁੱਤਰ ਘਰ ਆਏ ਤਾਂ ਵਿਧਵਾ ਨੇ ਕਿਹਾ ਕਿ ਉਨ੍ਹਾਂ ਦੇ ਘਰ ਦੇਵੀ ਪ੍ਰਗਟ ਹੋਈ ਹੈ ਤਾਂ ਸਬੂਤ ਵਿਚ ਉਨ੍ਹਾਂ ਨੂੰ ਪੱਥਰ ਵਿਖਾਇਆ। ਪੁੱਤਰਾਂ ਨੇ ਇਸ ਗੱਲ ਨੂੰ ਕੋਈ ਵਿਸ਼ੇਸ਼ਤਾ ਨਾ ਦਿਤੀ ਤੇ ਲਾਪਰਵਾਹੀ ਨਾਲ ਕਿਹਾ, 'ਦੇਵੀ ਸਾਨੂੰ ਕੋਈ ਧਨ ਦੇ ਗਈ ਹੈ ?' ਦੂਜੇ ਨੇ ਕਿਹਾ, 'ਸਾਡੇ ਕੋਲ ਤਾਂ ਇਕੋ ਬਲਦ ਹੈ। ਦੇਵੀ ਕਿਹੜਾ ਸਾਨੂੰ ਇਕੋ ਬਲਦ ਨਾਲ ਹੱਲ ਵਾਹੁਣ ਦੇ ਯੋਗ ਬਣਾ ਦੇਵੇਗੀ ?' ਇਸ ਤਰ੍ਹਾਂ ਬਾਕੀ ਪੁਤਰਾਂ ਵੀ ਦੇਵੀ ਲਈ ਅਨਾਦਰੀ ਵਿਚ ਕੁਬੋਲ ਬੋਲੇ। ਅਜਿਹੇ ਕੁਬਚਨ ਨਿਕਲਣ ਦੀ ਢਿਲ ਸੀ ਕਿ ਸਾਰੇ ਪੁੱਤਰ ਤੇ ਉਨ੍ਹਾਂ ਦੀ ਮਾਂ ਪੱਥਰ ਹੋ ਗਏ। ਪਿੰਡ ਦੇ ਲੋਕਾਂ ਨੇ ਇਸੇ ਥਾਂ ਮੰਦਰ ਉਸਾਰ ਕੇ ਦੇਵੀ ਨੂੰ ਸਮਰਪਣ ਕੀਤਾ।

ਇਸ ਪਿੰਡ ਦੇ ਲੋਕ ਉਦੋਂ ਤੋਂ ਹੱਲ ਵਾਹੁਣ ਲਈ ਇਕੋ ਬਲਦ ਪ੍ਰਯੋਗ ਵਿਚ ਲਿਆਉਂਦੇ ਹਨ।

**(ਮ-199) ਮਿੰਬਰ :**

ਮਸੀਤ ਦਾ ਉੱਚਾ ਥੜਾ, ਜਿਥੇ ਮਸਜਿਦ ਦਾ ਇਮਾਮ ਖੜਾ ਹੋ ਕੇ ਮੁਸਲਮਾਨਾਂ ਨੂੰ ਆਵਾਜ਼ ਅਥਵਾ ਉਪਦੇਸ਼

ਦੇਂਦਾ ਹੈ।

(ਮ-200) **ਮ੍ਰਿਗਸ਼ਿਰਾ :**

ਪੰਜਵਾਂ ਨਛਤ੍ਰ ਜੋ ਹਿਰਣ ਦੇ ਸਿਰ ਦੀ ਸ਼ਕਲ ਦਾ ਮੰਨਿਆ ਜਾਂਦਾ ਹੈ। ਇਸ ਨਛਤ੍ਰ ਦੀ ਉਤਪਤੀ ਬਾਰੇ ਇਕ ਕਥਾ ਵੀ ਪ੍ਰਚਲਤ ਹੈ : ਬ੍ਰਹਮਾ ਜਦੋਂ ਆਪਣੀ ਪੁਤ੍ਰੀ ਉਤੇ ਮੋਹਿਤ ਹੋ ਕੇ, ਕਾਮ ਚੇਸ਼ਟਾ ਨਾਲ ਉਸ ਦਾ ਪਿੱਛਾ ਕਰਨ ਲੱਗਾ ਤਾਂ ਉਸ ਦੀ ਪੁੱਤਰੀ ਨੇ ਹਿਰਨੀ ਦਾ ਰੂਪ ਧਾਰ ਲਿਆ। ਬ੍ਰਹਮਾ ਨੇ ਮ੍ਰਿਗ ਦਾ ਰੂਪ ਧਾਰ ਕੇ ਉਸ ਨਾਲ ਭੋਗ ਕੀਤਾ। ਸ਼ਿਵ ਨੇ ਕਰੋਧ ਵਿਚ ਆ ਕੇ ਬ੍ਰਹਮਾ ਦਾ ਸਿਰ ਵੱਢ ਦਿਤਾ। ਇਹੋ ਸਿਰ ਅਕਾਸ਼ ਵਿਚ ਮ੍ਰਿਗਸ਼ਿਰਾ ਨਛਤ੍ਰ ਦੇ ਨਾਂ ਨਾਲ ਪ੍ਰਗਟ ਹੋਇਆ।

(ਮ-201) **ਮ੍ਰਿਗਛਾਲ :**

ਮ੍ਰਿਗਛਾਲ ਨੂੰ ਹਿੰਦੂ ਬੜਾ ਪਵਿਤ੍ਰ ਮੰਨਦੇ ਹਨ। ਵੈਦਿਕ ਕਾਲ ਤੋਂ ਹੀ ਮ੍ਰਿਗਛਾਲ ਦੀ ਵਰਤੋਂ ਰਿਸ਼ੀ ਮੁਨੀ ਤੇ ਸਾਧੂ ਸੰਤ ਕਰਦੇ ਆ ਰਹੇ ਹਨ। ਮ੍ਰਿਗਛਾਲ ਨੂੰ ਉਪਰ ਓੜ੍ਹਨ ਲਈ ਵੀ ਵਰਤਿਆ ਜਾਂਦਾ ਹੈ ਅਤੇ ਜੋਗੀ ਇਸ ਉਤੇ ਬੈਠ ਕੇ ਸਮਾਧੀਆਂ ਵੀ ਲਗਾਂਦੇ ਹਨ।

ਮ੍ਰਿਗਛਾਲ ਨੂੰ ਪ੍ਰਾਚੀਨ ਕਾਲ ਤੋਂ ਹੀ ਅਧਿਆਤਮਕ ਤੇ ਬੌਧਿਕ ਵਡਿਤਣ ਦਾ ਚਿੰਨ੍ਹ ਮੰਨਿਆ ਜਾਂਦਾ ਰਿਹਾ ਹੈ। ਗੋਪਥ ਬ੍ਰਹਮਣ (1, 2, 1-8) ਅਨੁਸਾਰ ਪੁਰਾਣੇ ਸਮੇਂ ਵਿਚ ਉਪਨਾਇਕ ਸੰਸਕਾਰ ਸਮੇਂ ਬਾਲਕ ਨੂੰ ਜੋ ਉਪਰਲਾ ਚੋਗਾ ਪਹਿਨਣ ਲਈ ਦਿਤਾ ਜਾਂਦਾ ਉਹ ਮ੍ਰਿਗਛਾਲ ਦਾ ਹੁੰਦਾ। ਅਤ੍ਰੀ ਰਿਸ਼ੀ ਅਨੁਸਾਰ ਸਿੰਗ, ਖੁਰਾਂ ਸਮੇਤ ਮ੍ਰਿਗਛਾਲ ਦਾਨ ਕਰਨ ਨਾਲ 101 ਕੁਲਾਂ ਦਾ ਉਧਾਰ ਹੁੰਦਾ ਹੈ।

(ਮ-202) **ਮ੍ਰਿਗਤ੍ਰਿਸ਼ਨਾ (ਮ੍ਰਿਗਜਲੀ) :**

ਰੇਤਲੇ ਥਲਾਂ ਵਿਚ ਜਦੋਂ ਦੁਪਿਹਰਾਂ ਵੇਲੇ ਸੂਰਜ ਦੀਆਂ ਕਿਰਨਾਂ ਰੇਤ ਤੇ ਪੈਂਦੀਆਂ ਹਨ ਤਾਂ ਪਾਣੀ ਦੇ ਸਰੋਵਰ, ਝੀਲ ਨਦੀ ਦਾ ਭੁਲੇਖਾ ਪੈਂਦਾ ਹੈ। ਪਿਆਸਾ ਹਿਰਨ ਇਸ ਨੂੰ ਜਲ ਸਮਝ ਕੇ ਥਲਾਂ ਵਿਚ ਭਟਕਦਾ ਹੈ। ਜਿਵੇਂ ਜਿਵੇਂ ਹਿਰਨ ਥਲ ਵਿਚ ਅਗੇ ਜਾਂਦਾ ਹੈ, ਹੋਰ ਦੁਰਾਡੇ ਦੀ ਰੇਤ ਉਸ ਨੂੰ ਭਰਮਾਂਦੀ ਹੈ ਤੇ ਅਖ਼ੀਰ ਉਹ ਹਰ ਥਕ ਕੇ ਥਲਾਂ ਵਿਚ ਹੀ ਪ੍ਰਾਣ ਤਿਆਗ ਦੇਂਦਾ ਹੈ। ਇਸ ਫੋਕਟ ਜਲ ਨੂੰ ਮ੍ਰਿਗਜਲੀ ਕਹਿੰਦੇ ਹਨ ਤੇ ਭਟਕਣ ਨੂੰ ਮ੍ਰਿਗਤ੍ਰਿਸ਼ਨਾ। ਸੰਸਾਰ ਦੀ ਛਿੰਨ ਭੰਗਰੀ ਮਾਇਆ ਨੂੰ ਵੀ ਮ੍ਰਿਗਜਲੀ ਨਾਲ ਉਪਮਾ ਦਿਤੀ ਜਾਂਦੀ ਹੈ ਤੇ ਮਨੁੱਖ ਦੀ ਵਿਲਾਸਾਂ ਲਈ ਭਟਕਣ ਨੂੰ ਮ੍ਰਿਗਤ੍ਰਿਸ਼ਨਾ ਨਾਲ।

(ਮ-203) **ਮਿਰਗੀ :**

ਇਕ ਰੋਗ, ਜਿਸ ਵਿਚ ਰੋਗੀ ਮੂਰਛਤ ਹੋ ਕੇ ਹੱਥ ਪੈਰ ਮਾਰਦਾ ਹੈ, ਅੰਗ ਮੁੜ ਜਾਂਦੇ ਹਨ ਤੇ ਦੰਦਣ ਪੈ ਜਾਂਦੀ ਹੈ। ਭਾਵੇਂ ਇਹ ਰੋਗ ਦਿਮਾਗੀ ਮਿਹਨਤ, ਚਿੰਤਾ, ਸ਼ੋਕ, ਨਸ਼ਿਆਂ ਦੀ ਅਧਿਕ ਵਰਤੋਂ, ਬਹੁਤ ਮੈਥੁਨ ਆਦਿ ਕਾਰਨ ਪੈਦਾ ਹੁੰਦਾ ਹੈ ਤੇ ਕਈ ਵਾਰ ਜੱਦੀ ਵੀ ਹੁੰਦਾ ਹੈ, ਪਰ ਲੋਕ-ਵਿਸ਼ਵਾਸ਼ ਅਨੁਸਾਰ ਇਹ ਰੋਗ ਪ੍ਰਾਣੀ ਉਤੇ ਕਿਸੇ ਪ੍ਰੇਤ-ਆਤਮਾ ਦੇ ਵਸੀਕਾਰ ਕਾਰਨ ਹੁੰਦਾ ਹੈ। ਇਸੇ ਲਈ ਕਈ ਲੋਕ ਹਕੀਮਾਂ ਦੀ ਥਾਂ ਓਝੇ ਜਾਂ ਚੇਲੇ ਤੋਂ ਇਲਾਜ ਕਰਵਾਂਦੇ ਹਨ। ਲੋਕ ਨਿਸਚੇ ਅਨੁਸਾਰ ਜੁੱਤੀ ਦਾ ਤਲਾ ਸੁੰਘਾਣ ਨਾਲ, ਮਿਰਗੀ ਦੂਰ ਹੋ ਜਾਂਦੀ ਹੈ, ਕਿਉਂਜੋ ਪ੍ਰੇਤ ਰੂਹਾਂ ਜੁੱਤੀ ਤੋਂ ਡਰਦੀਆਂ ਹਨ। ਬਹੁਤੇ ਮਾਨਸਿਕ ਰੋਗਾਂ ਦਾ ਸਬੰਧ ਭੂਤਾਂ ਪ੍ਰੇਤਾਂ ਨਾਲ ਜੋੜਿਆ ਜਾਂਦਾ ਹੈ। ਜਿਸ ਕਰ ਕੇ ਇਨ੍ਹਾਂ ਰੋਗਾਂ ਦੀ ਦਵਾ ਦਾਰੂ ਲਈ ਉਹ ਓਝੇ, ਸਿਆਣੇ ਕੋਲ ਲੈ ਜਾਂਦੇ ਹਨ। ਜੋ ਪ੍ਰੇਤ ਤੋਂ ਰਖਿਆ ਕਰ ਸਕੇ।

(ਮ-204) **ਮਿਰਚ :**

(ੳ) ਮਿਰਚਾਂ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ, ਮਨੌਤਾਂ ਸਬੰਧਿਤ ਹਨ। ਸਫ਼ਰ 'ਤੇ ਜਾਣ ਲਗਿਆਂ ਜੇ ਲਾਲ ਮਿਰਚਾਂ ਦਾ ਬੂਟਾ ਰਾਹ ਵਿਚ ਮਿਲ ਜਾਵੇ ਤਾਂ ਸਫ਼ਲਤਾ ਨਹੀਂ ਮਿਲਦੀ। ਹਰੀਆਂ ਮਿਰਚਾਂ ਦਾ ਬੂਟਾ ਸ਼ੁਭ ਮੰਨਿਆ ਜਾਂਦਾ ਹੈ। ਚੰਦਰੀ ਨਜ਼ਰ ਨੂੰ ਹਟਾਣ ਲਈ ਮਿਰਚਾਂ ਦੀ ਧੂਣੀ ਦਿਤੀ ਜਾਂਦੀ ਹੈ। ਜੇ ਬੱਚੇ ਨੂੰ ਨਜ਼ਰ ਲਗ ਜਾਵੇ ਤਾਂ ਉਸ ਤੋਂ ਸੱਤ ਵਾਰ ਮਿਰਚਾਂ ਵਾਰ ਕੇ ਅੱਗ ਵਿਚ ਸੁਟੀਆਂ ਜਾਂਦੀਆਂ ਹਨ, ਜੇ ਅੱਗ ਵਿਚ ਇਹ ਮਿਰਚਾਂ ਆਪਣੀ ਸੁਭਾਵਕ ਦੁਰਗੰਧੀ ਦੇਵੇ ਤਾਂ ਸਮਝੋ ਨਜ਼ਰ ਨਹੀਂ ਲਗੀ। ਜੇ ਇਹ ਮਿਰਚਾਂ ਕੌੜੀ ਦੁਰਗੰਧੀ ਨਾ ਦੇਣ ਤਾਂ ਬੱਚੇ ਨੂੰ ਅਵੱਸ਼ ਨਜ਼ਰ ਲੱਗੀ ਹੋਈ ਹੈ।

ਭੂਤ-ਪ੍ਰੇਤ ਵੀ ਲਾਲ ਮਿਰਚਾਂ ਦੀ ਧੂਣੀ ਤੋਂ ਦੂਰ ਨਸਦੇ ਹਨ। ਜੇ ਕਿਸੇ ਤੀਵੀਂ ਨੂੰ ਪਕੜ ਜਾਂ ਪਰਛਾਵਾਂ ਹੋਵੇ ਤਾਂ ਚੇਲੇ ਉਸ ਵਿਚੋਂ ਪ੍ਰੇਤ ਕਢਣ ਲਈ, ਉਸ ਦੇ ਨੱਕ ਵਿਚ ਮਿਰਚਾਂ ਦੀ ਧੂਣੀ ਦੇਂਦੇ ਹਨ, ਜੇ ਘਰ ਵਿਚ ਕੋਈ 'ਪੱਕੀ ਥਾਂ' ਹੋਵੇ ਤਾਂ ਮਿਰਚਾਂ ਦੀ ਧੂਣੀ ਸੱਤ ਦਿਨ ਦੇਣ ਨਾਲ ਪ੍ਰੇਤ ਵਿਦਾ ਹੋ ਜਾਂਦਾ ਹੈ।

ਜੇ ਕਿਸੇ ਨੂੰ ਹਲਕਾ ਕੁੱਤਾ ਲੜ ਜਾਵੇ ਤਾਂ ਜ਼ਖ਼ਮ ਉਤੇ ਉਸੇ ਵੇਲੇ ਲਾਲ ਮਿਰਚਾਂ ਬੰਨ੍ਹੀਆਂ ਜਾਂਦੀਆਂ ਹਨ। ਇਹ ਦਵਾਈ ਵੀ ਹੈ ਤੇ ਟੂਣਾ ਵੀ।

(ਅ) ਮਿਰਚਾਂ ਦੀ ਉਤਪਤੀ ਬਾਰੇ ਇਕ ਕਥਾ

ਪ੍ਰਚਲਤ ਹੈ : ਜਦੋਂ ਅਸੁਰਾਂ ਨੇ ਦੇਵਤਿਆਂ ਤੋਂ ਅਮਰਾਵਤੀ ਲੋਕ ਖੋਹ ਲਈ ਤਾਂ ਦੇਵਤੇ ਕਰੋਧ ਵਿਚ ਆ ਕੇ ਅੱਬਾ ਤੱਬਾ ਬੋਲਣ ਲਗੇ। ਉਦੋਂ ਉਨ੍ਹਾਂ ਦੇ ਮੂੰਹ ਵਿਚੋਂ ਕੁਝ ਰਾਲਾਂ ਡਿਗੀਆਂ, ਜੋ ਮਿਰਚਾਂ ਦੇ ਬੂਟੇ ਦਾ ਰੂਪ ਧਾਰਨ ਕਰ ਗਈਆਂ।

ਬਦ-ਨਜ਼ਰ ਨੂੰ ਹਟਾਣ ਲਈ ਮਿਰਚਾਂ ਦੀ ਧੂਣੀ ਧੁਖਾਈ ਜਾਂਦੀ ਹੈ। ਜਿਸ ਨੂੰ ਨਜ਼ਰ ਲੱਗੀ ਹੋਵੇ, ਉਸ ਦੇ ਸਿਰ ਤੋਂ ਸੱਤ ਵਾਰ ਮਿਰਚਾਂ ਵਾਰ ਕੇ ਅੱਗ ਵਿਚ ਸੁੱਟ ਦਿਤੀਆਂ ਜਾਂਦੀਆਂ ਹਨ, ਇਸ ਤਰ੍ਹਾਂ ਨਜ਼ਰ ਉਤਰ ਜਾਂਦੀ ਹੈ।

(ਮ-205) **ਮਿਰਜ਼ਾ ਇਜ਼ਤ ਬੇਗ :**

ਸੋਹਣੀ ਮਹੀਵਾਲ ਦੀ ਪ੍ਰਸਿਧ ਪ੍ਰੀਤ ਕਥਾ ਦਾ ਨਾਇਕ ਜੋ ਮਹੀਵਾਲ ਦੇ ਨਾਂ ਨਾਲ ਪ੍ਰਸਿਧ ਸੀ। ਮਿਰਜ਼ਾ ਇਜ਼ਤ ਬੇਗ ਬਲਖ਼ ਬੁਖ਼ਾਰੇ ਦਾ ਨਿਵਾਸੀ ਸੀ ਤੇ ਜ਼ਾਤ ਦਾ ਮੁਗ਼ਲ ਸੀ। ਉਹ ਬੁਖ਼ਾਰੇ ਤੋਂ ਮਾਲ ਖ਼ਰੀਦ ਕੇ ਦਿੱਲੀ ਵੇਚਦਾ ਤੇ ਬੜਾ ਵੱਡਾ ਸੌਦਾਗਰ ਸੀ। ਕਾਦਰਯਾਰ ਅਨੁਸਾਰ ਇਹ ਸ਼ਾਹ ਜੰਗ ਚੁਸਤੇ ਦੇ ਸਮੇਂ ਹੋਇਆ। ਇਕ ਵਾਰ ਦਿੱਲੀ ਤੋਂ ਮਾਲ ਵੇਚ ਕੇ ਉਹ ਗੁਜਰਾਤ ਪਹੁੰਚਿਆ ਤੇ ਤੁਲੇ ਘੁਮਿਆਰ ਦੀ ਤਾਰੀਫ਼ ਸੁਣ ਕੇ ਉਸ ਤੋਂ ਕੁਝ ਭਾਂਡੇ ਖ਼ਰੀਦਣ ਗਿਆ। ਸੋਹਣੀ ਨੂੰ ਵੇਖ ਕੇ ਉਹ ਦਿਲ ਦੇ ਬੈਠਾ ਅਤੇ ਬਜ਼ਾਰ ਵਿਚ ਕੋਈ ਜਗਾਹ ਲੈ ਕੇ ਇਕ ਹੱਟੀ ਪਾ ਲਈ। ਉਹ ਰੋਜ਼ ਤੁਲੇ ਦੇ ਘਰੋਂ ਭਾਂਡੇ ਖ਼ਰੀਦਣ ਜਾਂਦਾ ਤੇ ਮਹਿੰਗੇ ਖ਼ਰੀਦ ਕੇ ਸਸਤੇ ਵੇਚਦਾ ਤੇ ਪੈਸੇ ਉਜਾੜਦਾ ਰਿਹਾ। ਜਦੋਂ ਮਾਲ ਮਤਾ ਮੁਕ ਗਿਆ ਤਾਂ ਤੁਲੇ ਦੀਆਂ ਗਾਂਵਾਂ ਮੱਝਾਂ ਦਾ ਕਾਮਾ ਬਣ ਗਿਆ ਅਤੇ ਮਹੀਵਾਲ ਅਖਵਾਣ ਲੱਗਾ। ਪਰ ਸੋਹਣੀ ਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ ਸੀ। ਇਕ ਦਿਨ ਉਸ ਨੇ ਸੋਹਣੀ ਨੂੰ ਆਪਣੀ ਸਾਰੀ ਵਿਥਿਆ ਕਹਿ ਸੁਣਾਈ ਤੇ ਸੋਹਣੀ ਅੰਦਰ ਵੀ ਇਸ਼ਕ ਦੀ ਅੱਗ ਭੜਕ ਉਠੀ।

ਗੱਲ ਸ਼ਹਿਰ ਵਿਚ ਹੁਲ ਗਈ ਤੇ ਤੁਲੇ ਨੇ ਮਹੀਵਾਲ ਨੂੰ ਜਵਾਬ ਦੇ ਦਿਤਾ। ਸੋਹਣੀ ਦਾ ਵਿਆਹ ਕਿਧਰੇ ਹੋਰ ਥਾਂ ਕਰ ਦਿਤਾ ਗਿਆ ਪਰ ਉਹ ਕੇਵਲ ਇਕ ਰਾਤ ਹੀ ਸੌਹਰੇ ਰਹੀ ਤੇ ਫਿਰ ਪੇਕੇ ਆ ਗਈ। ਮਹੀਵਾਲ ਨੂੰ ਸੋਹਣੀ ਨੂੰ ਮਿਲਣ ਲਈ ਫ਼ਕੀਰ ਬਣਨਾ ਪਿਆ। ਸੋਹਣੀ ਨੇ ਮਹੀਵਾਲ ਨੂੰ ਝਨਾਂ ਦੇ ਕੰਢੇ ਧੂਣੀ ਰਮਾ ਕੇ ਬੈਠ ਜਾਣ ਨੂੰ ਕਿਹਾ। ਮਲਾਹ ਰਾਤ ਵੇਲੇ ਬੇੜੀਆਂ ਉਸ ਨੂੰ ਸੌਂਪ ਕੇ ਜਾਂਦਾ ਤੇ ਆਪਣੀ ਰੋਟੀ ਵਿਚੋਂ ਖਾਣ ਪੀਣ ਲਈ ਕੁਝ ਦੇ ਦੇਂਦਾ। ਮਹੀਵਾਲ ਮਲਾਹ ਤੋਂ ਇਕ ਮੱਛੀ ਲੈ ਕੇ ਭੁੰਨਦਾ ਤੇ ਸੋਹਣੀ ਨੂੰ ਰਾਤ ਵੇਲੇ ਮਿਲ ਕੇ ਖਾਣ ਲਈ ਦੇਂਦਾ। ਕਾਫ਼ੀ ਸਮਾਂ ਲੰਘਿਆ। ਇਕ ਦਿਨ ਨਦੀ ਵਿਚ ਭਾਰੀ ਹੜ੍ਹ ਆ ਗਿਆ ਤੇ ਕੋਈ ਮੱਛੀ ਨਾ ਫੜੀ ਗਈ। ਤਾਂ ਉਸ ਨੇ 'ਪੱਟੋਂ ਬੇਰਾ ਕਾਦਰਾ ਚੀਰ ਖੱਲ ਉਤਾਰ' ਤੇ ਉਸ ਮਾਸ ਨੂੰ ਭੁੰਨ ਕੇ ਸੋਹਣੀ ਅਗੇ ਜਾ ਧਰਿਆ ਪਰ ਸੋਹਣੀ ਨੇ ਮਾਸ ਮੂੰਹ ਲਗਾਂਦਿਆਂ ਥੁਕ ਦਿਤਾ। ਮਹੀਵਾਲ ਨੇ ਸਾਰੀ ਗੱਲ ਦੱਸੀ ਤੇ ਜ਼ਖ਼ਮੀ ਪੱਟ ਵਿਖਾਇਆ। ਅਗੇ ਤੋਂ ਸੋਹਣੀ ਨੇ ਖ਼ੁਦ ਮਹੀਵਾਲ ਕੋਲ ਦਰਿਆ ਤਰ ਕੇ ਜਾਣ ਦਾ ਫ਼ੈਸਲਾ ਕੀਤਾ। ਕੁਝ ਦਿਨ ਸੋਹਣੀ ਘੜੇ ਉਤੇ ਤਰ ਕੇ ਪਾਰ ਜਾਂਦੀ ਰਹੀ। ਘੜੇ ਨੂੰ ਉਹ ਦਰਿਆ ਦੇ ਕੰਢੇ ਬੂਟਿਆਂ ਵਿਚ ਛੁਪਾ ਆਉਂਦੀ। ਇਕ ਦਿਨ ਉਸ ਦੀ ਨਨਾਣ ਨੂੰ ਪਤਾ ਲੱਗਾ ਤੇ ਉਸ ਨੇ ਪੱਕੇ ਘੜੇ ਦੀ ਥਾਂ ਕੱਚਾ ਘੜਾ ਰਖ ਦਿਤਾ। ਸੋਹਣੀ ਕੱਚੇ ਘੜੇ ਨੂੰ ਵੇਖ ਕੇ ਸਮਝ ਗਈ। ਪਰ ਇਸ਼ਕ ਵਿਚ ਉਹ ਸਿਦਕ ਨਹੀਂ ਸੀ ਹਾਰਨਾ ਚਾਹੁੰਦੀ ਤੇ ਕੱਚੇ ਘੜੇ ਉਤੇ ਹੀ ਠਿਲ ਪਈ। ਦਰਿਆ ਵਿਚ ਸਖ਼ਤ ਹੜ੍ਹ ਆਇਆ ਪਿਆ ਸੀ; ਸੋਹਣੀ ਘੜੇ ਦੇ ਖੁਰ ਜਾਣ ਨਾਲ ਡੁਬ ਗਈ ਤੇ ਉਸ ਦੀ ਅਵਾਜ਼ ਤੇ ਕੂਕ ਫ਼ਰਿਆਦ ਸੁਣ ਕੇ ਪਾਰਲੇ ਕੰਢੇ ਤੋਂ ਮਹੀਵਾਲ ਵੀ ਦਰਿਆ ਵਿਚ ਛਾਲ ਮਾਰ ਕੇ ਕੁਦ ਪਿਆ ਤੇ ਉਹ ਵੀ ਪਾਣੀ ਵਿਚ ਰੁੜ੍ਹ ਗਿਆ। ਕਾਦਰਯਾਰ ਅਨੁਸਾਰ ਦੋਹਾਂ ਦੀਆਂ ਲਾਸ਼ਾਂ ਇਕੱਠੀਆਂ ਹੋ ਕੇ ਤਖ਼ਤ ਹਜ਼ਾਰੇ ਜਾ ਲੱਗੀਆਂ।

(ਮ-206) **ਮਿਰਜ਼ਾ ਸਾਹਿਬਾਂ :**

ਪੰਜਾਬ ਦੀ ਇਕ ਪ੍ਰਸਿਧ ਪ੍ਰੇਮ ਗਾਥਾ; ਮਿਰਜ਼ਾ ਸਾਹਿਬਾਂ ਦੇ ਸਮੇਂ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰ ਸਾਹਿਤਕ ਗਵਾਹੀਆਂ ਤੋਂ ਪਤਾ ਲਗਦਾ ਹੈ ਕਿ ਇਹ ਕਿੱਸਾ ਬਹੁਤਾ ਪੁਰਾਣਾ ਨਹੀਂ। ਭਾਈ ਗੁਰਦਾਸ ਨੇ ਇਕ ਵਾਰ ਦੀ ਪਉੜੀ ਵਿਚ ਪੰਜਾਬ ਦੇ ਪ੍ਰਸਿਧ ਪ੍ਰੇਮੀਆਂ ਵਲ ਸੰਕੇਤ ਕਰਦਿਆਂ ਮਿਰਜ਼ਾ ਸਾਹਿਬਾਂ ਦਾ ਜ਼ਿਕਰ ਨਹੀਂ ਕੀਤਾ ਜਿਸ ਤੋਂ ਇਹ ਅਨੁਮਾਨ ਲਗਾਇਆ ਜਾਂਦਾ ਹੈ ਕਿ ਇਹ ਕਹਾਣੀ ਉਦੋਂ ਪ੍ਰਚਲਿਤ ਨਹੀਂ ਸੀ।

ਪੀਲੂ ਨੇ ਸਭ ਤੋਂ ਪਹਿਲਾਂ ਮਿਰਜ਼ਾ ਸਾਹਿਬਾਂ ਦਾ ਕਿੱਸਾ ਲਿਖਿਆ। ਇਸ ਕਿੱਸੇ ਨੂੰ ਬਾਅਦ ਦੇ ਕਵੀਆਂ ਨੇ ਵੀ ਆਧਾਰ ਬਣਾਇਆ। ਪਰ ਪੀਲੂ ਦਾ ਸਮਾਂ ਵਿਦਵਾਨਾਂ ਨਿਸ਼ਚਿਤ ਨਹੀਂ ਕੀਤਾ। ਪੀਲੂ ਮਗਰੋਂ ਹਾਫ਼ਜ਼ ਬਰਖ਼ੁਰਦਾਰ ਨੇ ਜੋ 1676 ਈ: ਵਿਚ ਔਰੰਗਜ਼ੇਬ ਦੇ ਸਮੇਂ ਹੋਇਆ ਇਹ ਕਿੱਸਾ ਦੂਜੀ ਵਾਰ ਲਿਖਿਆ। ਇਸ ਲਈ ਅਨੁਮਾਨ ਲਗਾਇਆ ਜਾਂਦਾ ਹੈ ਕਿ ਮਿਰਜ਼ਾ ਸਾਹਿਬਾਂ ਦੀ ਦੰਦ-ਕਥਾ ਜਹਾਂਗੀਰ ਤੋਂ ਔਰੰਗਜ਼ੇਬ ਦੇ ਕਾਲ ਦੇ ਮੱਧ ਵਿਚ ਹੀ ਕਿਧਰੇ ਵਾਪਰੀ। ਕਈ ਤਾਂ ਇਸ ਨੂੰ ਸ਼ਾਹ ਜਹਾਨ ਦੇ ਸਮੇਂ ਦੀ ਮਿਥਦੇ ਹਨ। ਬਾਬਾ ਬੁਧ ਸਿੰਘ ਅਨੁਸਾਰ

ਮਿਰਜ਼ਾ ਸਾਹਿਬਾਂ ਦਾ ਸਾਕਾ ਸੰਨ 1625 ਈ: ਤੋਂ 1676 ਈ: ਦੇ ਵਿਚਕਾਰ ਹੋਇਆ (ਬਬੀਹਾ ਬੋਲ, ਪੰਨਾ 90)।

ਅਸਲ ਵਿਚ ਕਿਸੇ ਵਾਸਤਵਿਕ ਕਥਾ ਨੂੰ ਦੰਦ ਕਥਾ ਬਣਨ ਲਈ ਸਮੇਂ ਦੀ ਚੋਖੀ ਵਿਥ ਦਰਕਾਰ ਹੁੰਦੀ ਹੈ। ਵਾਸਤਵਿਕ ਕਥਾ ਉਦੋਂ ਹੀ ਦੰਦ-ਕਥਾ ਬਣਦੀ ਹੈ ਜਦੋਂ ਉਹ ਲੋਕ-ਮਾਨਸ ਦੇ ਗਾਲੇ ਵਿਚ ਪੈ ਕੇ ਲੋਕ-ਦੰਦਾਂ ਵਿਚ ਚੰਗੀ ਤਰ੍ਹਾਂ ਚਗਲੀ ਜਾਂਦੀ ਹੈ ਤੇ ਸਮੇਂ ਦੀ ਧੂੜ ਨਾਲ ਉਸ ਵਿਚ ਅਨੇਕਾਂ ਲੋਕ-ਮੋਟਿਫ਼ ਤੇ ਰੂੜ੍ਹੀਆਂ ਸਮਾ ਜਾਂਦੀਆਂ ਹਨ। ਸਮੇਂ ਦੀ ਦੂਰੀ ਹੀ ਇਸ ਨੂੰ ਓਜ, ਛਬ ਤੇ ਗੌਰਵ ਬਖ਼ਸ਼ਦੀ ਹੈ। ਮਿਰਜ਼ਾ ਸਾਹਿਬਾਂ ਦੀ ਕਥਾ ਪੀਲੂ ਤੋਂ ਘਟੋ ਘਟ ਦੋ ਤਿੰਨ ਪੀੜ੍ਹੀਆਂ ਪਹਿਲਾਂ ਵਾਪਰੀ ਹੋਵੇਗੀ। ਭਾਈ ਗੁਰਦਾਸ ਦੇ ਸਮੇਂ ਇਹ ਕਥਾ ਇਕ ਛੋਟੇ ਜਿਹੇ ਘੇਰੇ ਵਿਚ ਸਥਾਨਕ ਦੰਦ ਕਥਾ ਦੇ ਰੂਪ ਵਿਚ ਹੀ ਪ੍ਰਚਲਤ ਹੋਵੇਗੀ ਅਤੇ ਇਸ ਨੂੰ ਉਹ ਪ੍ਰਸਿਧਤਾ ਪ੍ਰਾਪਤ ਨਹੀਂ ਹੋਵੇਗੀ ਜਿਹੜੀ ਪੀਲੂ ਦੇ ਕਿੱਸਾ ਰਚਣ ਮਗਰੋਂ ਹੋਈ। ਪੀਲੂ ਨੇ ਹੀ ਇਸ ਕਥਾ ਨੂੰ ਸਥਾਨਿਕ ਘੇਰੇ ਵਿਚੋਂ ਕਢ ਕੇ ਪ੍ਰਦੇਸ਼ਕ ਪੱਧਰ ਉਤੇ ਲਿਆਉਂਦਾ। ਜਾਪਦਾ ਹੈ ਕਿ ਪੀਲੂ ਨੇ ਇਹ ਕਥਾ ਆਪਣੇ ਬਜ਼ੁਰਗਾਂ ਤੋਂ ਸੁਣੀ। ਇਹ ਸਾਕਾ ਸੋਲ੍ਹਵੀਂ ਸਦੀ ਦੇ ਅੱਧ ਵਿਚ ਹੀ ਵਾਪਰਿਆ ਜਾਪਦਾ ਹੈ।

ਮਿਰਜ਼ਾ ਦਾਨਾਬਾਦ ਦੇ ਇਕ ਖਰਲ ਜੱਟ ਬਿੰਝਲ (ਵੰਜਲ) ਦਾ ਪੁੱਤਰ ਸੀ। ਮਿਰਜ਼ੇ ਦੇ ਨਾਨਕੇ ਝੰਗ ਵਿਚ ਸਨ, ਕਈਆਂ ਲੇਖਕਾਂ ਨੇ ਨਾਨਕੇ ਪਿੰਡ ਦਾ ਨਾਂ ਖੀਵਾ ਦਸਿਆ ਹੈ। ਮਿਰਜ਼ਾ ਬਚਪਨ ਵਿਚ ਬਹੁਤਾ ਨਾਨਕੇ ਹੀ ਰਿਹਾ ਤੇ ਉਥੇ ਹੀ ਸਾਹਿਬਾਂ ਨਾਲ ਪ੍ਰੇਮ ਕਰਨ ਲੱਗਾ। ਸਾਹਿਬਾਂ ਸਿਆਲ ਜੱਟ ਦੇ ਇਕ ਸਰਦਾਰ, ਖੀਵੇ ਖ਼ਾਨ ਦੀ ਪੁੱਤਰੀ ਸੀ ਤੇ ਮਿਰਜ਼ੇ ਦੇ ਮਾਮੇ ਦੀ ਧੀ ਸੀ। ਇਹ ਦੋਵੇਂ ਇਕੱਠੇ ਇਕ ਮਸੀਤ ਵਿਚ ਪੜ੍ਹਦੇ ਸਨ। ਜਦੋਂ ਖੀਵੇ ਖ਼ਾਨ ਨੂੰ ਮਿਰਜ਼ੇ ਤੇ ਸਾਹਿਬਾਂ ਦੇ ਪ੍ਰੇਮ ਦਾ ਪਤਾ ਲੱਗਾ ਤਾਂ ਉਸ ਨੇ ਸਾਹਿਬਾਂ ਦੀ ਮੰਗਣੀ ਚੰਦੜ ਜਾਤੀ ਦੇ ਇਕ ਗਭਰੂ ਤਾਹਰ ਨਾਲ ਕਰ ਦਿਤੀ ਤੇ ਮਿਰਜ਼ੇ ਨੂੰ ਦਾਨਾਬਾਦ ਭੇਜ ਦਿਤਾ। ਮੁਸਲਮਾਨਾਂ ਵਿਚ ਮਾਮੇ ਦੀ ਕੁੜੀ ਨਾਲ ਵਿਆਹ ਜਾਇਜ਼ ਹੈ, ਪਰ ਜਾਪਦਾ ਹੈ ਕਿ ਮਿਰਜ਼ੇ ਦੇ ਪਰਵਾਰ ਦੀ ਆਰਥਿਕ ਹਾਲਤ ਬਹੁਤ ਚੰਗੀ ਨਹੀਂ ਸੀ ਜਿਸ ਕਰ ਕੇ ਖੀਵੇ ਖ਼ਾਨ ਮਿਰਜ਼ੇ ਨਾਲ ਰਿਸ਼ਤਾ ਕਰਨ ਲਈ ਰਜ਼ਾਮੰਦ ਨਾ ਹੋਇਆ।

ਜਦੋਂ ਸਾਹਿਬਾਂ ਦੇ ਵਿਆਹ ਦਾ ਦਿਨ ਪੱਕਾ ਕਰ ਦਿਤਾ ਗਿਆ ਤਾਂ ਸਾਹਿਬਾਂ ਨੇ ਮਿਰਜ਼ੇ ਨੂੰ ਆਪਣੇ ਕੋਲ ਬੁਲਾਇਆ। ਮਿਰਜ਼ਾ 'ਬਕੀ' ਤੇ ਸਵਾਰ ਹੋ ਕੇ ਝਟ ਪਟ ਝੰਗ ਆ ਗਿਆ ਤੇ ਰਾਤ ਵੇਲੇ ਸਾਹਿਬਾਂ ਨੂੰ ਆਪਣੀ ਘੋੜੀ ਪਿਛੇ ਬਿਠਾ ਕੇ ਉਧਾਲ ਕੇ ਲੈ ਗਿਆ। ਸਾਹਿਬਾਂ ਦੇ ਭਰਾ ਸ਼ਮੀਰ ਨੇ ਆਪਣੇ ਸਾਥੀਆਂ ਨਾਲ ਮਿਰਜ਼ੇ ਦਾ ਪਿੱਛਾ ਕੀਤਾ ਅਤੇ ਦਾਨਾਬਾਦ ਦੇ ਰਾਹ ਵਿਚ ਮਿਰਜ਼ੇ ਨੂੰ ਘੇਰ ਲਿਆ ਅਤੇ ਸ਼ਮੀਰ ਨੇ ਤੀਰ ਨਾਲ ਮਿਰਜ਼ੇ ਨੂੰ ਵਿੰਨ੍ਹ ਸੁਟਿਆ। ਸਾਹਿਬਾਂ ਵੀ ਮਿਰਜ਼ੇ ਦੀ ਕਟਾਰ ਛਾਤੀ ਵਿਚ ਮਾਰ ਕੇ ਮਰ ਗਈ। ਪੀਲੂ ਅਨੁਸਾਰ ਮਿਰਜ਼ੇ ਨੂੰ ਨੀਂਦ ਨੇ ਆ ਘੇਰਿਆ ਤੇ ਸ਼ਮੀਰ ਨੇ ਸੁਤੇ ਪਏ ਮਿਰਜ਼ੇ ਨੂੰ ਆ ਫੜਿਆ। ਮਿਰਜ਼ੇ ਦੇ ਤੀਰਾਂ ਦਾ ਭਥਾ ਸਾਹਿਬਾਂ ਨੇ ਜੰਡ ਤੇ ਉੱਚਾ ਟੰਗ ਦਿਤਾ ਸੀ, ਤਾਂ ਜੋ ਮਿਰਜ਼ਾ ਉਸ ਦੇ ਭਰਾਵਾਂ ਨੂੰ ਨਾ ਮਾਰ ਸਕੇ, ਜਦੋਂ ਮਿਰਜ਼ਾ ਉਠਿਆ ਤਾਂ ਉਸ ਨੂੰ ਤਰਕਸ਼ ਥਾਂ ਸਿਰ ਨਾ ਮਿਲਿਆ, ਤੇ ਮਾਰਿਆ ਗਿਆ।

### (ਮ-207) ਮਿਰਜ਼ੇ ਦੀ ਦਰਗਾਹ :

ਇਹ ਦਰਗਾਹ ਝੰਗ ਤੋਂ 12 ਕੁ ਮੀਲ ਚਿਨਿਓਟ ਵਲ ਜਾਂਦੀ ਸੜਕ ਦੇ ਉਤਰ ਵਲ ਖੀਵਾ ਪਿੰਡ ਵਿਚ ਹੈ। ਸਾਹਿਬਾਂ ਇਸੇ ਖੀਵੇ ਪਿੰਡ ਦੀ ਰਹਿਣ ਵਾਲੀ ਸੀ। ਇਹ ਦਰਗਾਹ ਪਿੰਡ ਦੇ ਪੱਛਮ ਵਲ ਹੈ। ਸਥਾਨਕ ਕਥਾਵਾਂ ਅਨੁਸਾਰ ਮਿਰਜ਼ੇ ਨੇ ਇਥੇ ਪ੍ਰਣ ਲਿਆ ਸੀ ਕਿ ਜੇ ਉਹ ਸਾਹਿਬਾਂ ਨਾਲ ਨਿਕਾਹ ਨਾ ਕਰ ਸਕਿਆ ਤਾਂ ਉਹ ਉਸ ਨੂੰ ਉਧਾਲ ਕੇ ਲੈ ਜਾਵੇਗਾ। ਮਿਰਜ਼ੇ ਨੇ ਇਹ ਪ੍ਰਣ ਪੂਰਾ ਕੀਤਾ, ਜਿਸ ਤੋਂ ਇਸ ਦਰਗਾਹ ਦਾ ਨਾਉਂ 'ਮਿਰਜ਼ੇ ਦੀ ਦਰਗਾਹ' ਪੈ ਗਿਆ। ਕਹਿੰਦੇ ਹਨ ਇਸ ਦਰਗਾਹ ਤੇ ਸੁੱਖੀ ਸੁਖਣਾ ਪੂਰੀ ਹੋ ਜਾਂਦੀ ਹੈ। ਇਲਾਕੇ ਦੇ ਗਭਰੂ ਤੇ ਮੁਟਿਆਰਾਂ ਆਪਣੀਆਂ ਪ੍ਰੀਤਾਂ ਬਾਰੇ ਪ੍ਰਣ ਇਥੇ ਹੀ ਲੈਂਦੀਆਂ ਤੇ ਸੁਖਣਾ ਸੁਖਦੀਆਂ ਹਨ।

### (ਮ-208) ਮ੍ਰਿਤਕ ਪ੍ਰਾਣੀ :

ਮ੍ਰਿਤਕ ਪ੍ਰਾਣੀ ਦੀ ਜੀਵਾਤਮਾ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਜੁੜੇ ਹੋਏ ਹਨ। ਲੋਕਾਂ ਦਾ ਨਿਸਚਾ ਹੈ ਕਿ ਮਰਨ ਮਗਰੋਂ ਕਈ ਪ੍ਰਾਣੀਆਂ ਦੀ ਜੀਵਾਤਮਾ ਘਰ ਨਹੀਂ ਛਡਦੀਆਂ, ਜੇ ਘਰ ਥੋੜ੍ਹੀ ਦੇਰ ਲਈ ਛਡ ਵੀ ਜਾਣ ਤਾਂ ਮੁੜ ਪਰਤ ਕੇ ਆ ਜਾਂਦੀਆਂ ਹਨ ਤੇ ਘਰ ਦੇ ਜੀਵਾਂ ਨੂੰ ਤੰਗ ਕਰਦੀਆਂ ਹਨ। ਮ੍ਰਿਤਕ ਦੀ ਜੀਵਾਤਮਾ ਪ੍ਰੇਤ ਜਾਂ ਕਿਸੇ ਹੋਰ ਰੂਪ ਵਿਚ ਮੁੜ ਘਰ ਨਾ ਆ ਜਾਵੇ, ਇਸ ਤੋਂ ਰਖਿਆ ਲਈ ਕਈ ਉਪਾਅ ਪ੍ਰਚਲਤ ਹਨ। ਇਕ ਉਪਾਅ ਇਹ ਹੈ ਕਿ ਮ੍ਰਿਤਕ ਪ੍ਰਾਣੀ ਦੀ ਦੇਹ ਨੂੰ ਕਿਸੇ ਅਜਿਹੇ ਦਰਵਾਜ਼ੇ ਵਿਚੋਂ ਘਰੋਂ ਕਢਿਆ ਜਾਵੇ ਜੋ ਦੱਖਣ ਵਲ ਹੋਵੇ ਤਾਂ ਜੋ ਜੀਵਾਤਮਾ ਸਿੱਧੀ ਜਮ ਨਗਰੀ ਨੂੰ ਤੁਰ ਪਏ ਤੇ ਭਟਕੇ ਨਾ। ਜੇ ਕੋਈ ਤੀਵੀਂ ਪ੍ਰਸੂਤ ਦੇ ਦਿਨਾਂ ਵਿਚ ਮਰ ਜਾਵੇ ਤਾਂ ਉਸ ਦੀ ਜੀਵਾਤਮਾ ਪ੍ਰੇਤ ਦਾ ਰੂਪ ਧਾਰਨ ਕਰ ਕੇ ਮੁੜ

ਘਰ ਆ ਜਾਣ ਦਾ ਅੰਦੇਸ਼ਾ ਵਧੇਰੇ ਹੁੰਦਾ ਹੈ, ਅਜਿਹੀ ਤੀਵੀਂ ਦੀ ਅਰਥੀ ਘਰੋਂ ਕੱਢਣ ਲਗਿਆਂ, ਪਹਿਲਾਂ ਉਸ ਦੀ ਮ੍ਰਿਤਕ ਦੇਹ ਦੇ ਹੱਥਾਂ ਪੈਰਾਂ ਵਿਚ ਕਿੱਲਾਂ ਠੋਕ ਦਿਤੀਆਂ ਜਾਂਦੀਆਂ ਹਨ।

ਮੁਸਲਮਾਨਾਂ ਵਿਚ ਵੀ ਮ੍ਰਿਤਕ ਪ੍ਰਾਣੀ ਦੇ ਪ੍ਰੇਤ ਤੋਂ ਰਖਿਆ ਲਈ ਕਈ ਉਪਾਅ ਵਰਤੇ ਜਾਂਦੇ ਹਨ। ਨਵਾਬ ਬਹਾਵਲਪੁਰ ਦੇ ਮਹਿਲਾਂ ਵਿਚੋਂ ਜਦੋਂ ਕਿਸੇ ਸ਼ਖ਼ਸ ਦੀ ਮ੍ਰਿਤੂ ਹੋ ਜਾਂਦੀ ਤਾਂ ਉਸ ਦੀ ਦੇਹ ਨੂੰ ਦਰਵਾਜ਼ੇ ਵਿਚੋਂ ਲੰਘਾ ਕੇ ਬਾਹਰ ਕਢਣ ਦੀ ਥਾਂ ਕੰਧ ਨੂੰ ਪਾੜ ਕੇ ਬਾਹਰ ਕਢਿਆ ਜਾਂਦਾ ਤੇ ਉਸ ਸੁਰਾਖ਼ ਨੂੰ ਝਟ ਪਿਛੋਂ ਹੀ ਪੂਰ ਦਿਤਾ ਜਾਂਦਾ। ਇਸ ਨੂੰ ਜਨਾਜ਼ੇ ਦਾ ਸੁਰਾਖ਼ ਕਹਿੰਦੇ ਹਨ। ਮਲੇਰਕੋਟਲਾ ਰਿਆਸਤ ਵਿਚ ਇਸ ਗੱਲ ਦੀ ਮਨਾਹੀ ਰਹੀ ਸੀ ਕਿ ਬਾਹਰੋਂ ਕਦੇ ਕਿਸੇ ਲਾਸ਼ ਨੂੰ ਸ਼ਹਿਰ ਵਿਚ ਲਿਆਉਣਾ ਹੋਏ, ਜੇ ਮਜਬੂਰਨ ਲਿਆਉਣਾ ਪਏ ਤਾਂ ਪਹਿਲਾਂ ਅਧਿਕਾਰੀਆਂ ਤੋਂ ਉਚੇਚੀ ਆਗਿਆ ਲੈਣੀ ਪੈਂਦੀ ਸੀ, ਜੇ ਆਗਿਆ ਮਿਲ ਜਾਵੇ ਤਾਂ ਦੇਹ ਨੂੰ ਸ਼ਹਿਰ ਦੇ ਅੰਦਰ ਕਿਸੇ ਮੁਖੀ ਦੁਆਰ ਵਿਚੋਂ ਲਿਆਉਣ ਦੀ ਥਾਂ ਕੰਧ ਪਾੜ ਕੇ ਲਿਆਂਦਾ ਜਾਂਦਾ ਸੀ।

ਮੁਗ਼ਲ ਬਾਦਸ਼ਾਹਾਂ ਦੇ ਵੇਲੇ ਵੀ ਇਸ ਤਰ੍ਹਾਂ ਦੇ ਉਪਾਅ ਕੀਤੇ ਜਾਂਦੇ ਸਨ। ਅਕਬਰ ਤੇ ਸ਼ਾਹ ਜਹਾਨ ਦੀਆਂ ਲਾਸ਼ਾਂ ਨੂੰ ਮਹਿਲਾਂ ਵਿਚੋਂ ਵਿਸ਼ੇਸ਼ ਰਸਤਿਓਂ ਬਾਹਰ ਕਢਿਆ ਗਿਆ ਸੀ (ਸਮਿਥ, ਅਕਬਰ, 327)।

(ਮ-209) **ਮਿਰਦੰਗ :**

ਇਕ ਪ੍ਰਾਚੀਨ ਸਾਜ਼ ਜੋ ਢੋਲਕੀ ਦੀ ਸ਼ਕਲ ਦਾ ਹੁੰਦਾ ਹੈ। ਇਹ ਵਿਚਕਾਰੋਂ ਚੌੜਾ ਤੇ ਮੂੰਹ ਵਲੋਂ ਪਤਲਾ ਹੁੰਦਾ ਹੈ ਅਤੇ ਇਸ ਦੇ ਦੋਵੇਂ ਸਿਰੇ ਚਮੜੇ ਨਾਲ ਮੜ੍ਹੇ ਹੁੰਦੇ ਹਨ। ਮੱਧਕਾਲ ਵਿਚ ਇਸ ਸਾਜ਼ ਨੂੰ ਕੀਰਤਨ ਮੰਡਲੀਆਂ ਵਰਤਿਆ ਕਰਦੀਆਂ ਸਨ।

(ਮ-210) **ਮਿਰਾਸੀ :**

ਮਿਰਾਸੀ ਅਰਬੀ ਸ਼ਬਦ 'ਮਿਰਾਸ' ਜਿਸ ਦਾ ਭਾਵ ਹੈ 'ਵਿਰਸਾ' ਤੋਂ ਬਣਿਆ ਹੈ। ਪੰਜਾਬ ਦੇ ਹਰ ਪਿੰਡ ਵਿਚ ਮਿਰਾਸੀ ਮਿਲਦੇ ਸਨ ਅਤੇ ਇਨ੍ਹਾਂ ਦੇ ਜ਼ਿੰਮੇ ਕਈ ਸਮਾਜਕ ਕਰਤੱਵ ਸਨ। ਇਹ ਧਰਮ ਵਜੋਂ ਮੁਸਲਮਾਨ ਹੁੰਦੇ ਹਨ। ਇਸੇ ਲਈ ਦੇਸ਼ ਵੰਡ ਤੋਂ ਪਿਛੋਂ ਇਹ ਪੱਛਮੀ ਪੰਜਾਬ (ਪਾਕਿਸਤਾਨ) ਚਲੇ ਗਏ ਹਨ। ਵਿਆਹ ਸ਼ਾਦੀ ਦੇ ਵੇਲੇ ਮਿਰਾਸੀ ਅਤੇ ਮਿਰਾਸਣ ਕਈ ਰੀਤੀਆਂ ਸਮੇਂ ਲੋੜਾਂ ਪੂਰੀਆਂ ਕਰਦੇ ਸਨ। ਮਿਰਾਸੀ ਗੰਢ ਲਿਜਾਣ ਅਥਵਾ ਵਿਆਹ ਬਾਰੇ ਸਾਕ ਸੰਬੰਧੀਆਂ ਵਿਚ ਦੱਸ ਪਾਉਣ ਦਾ ਕੰਮ ਕਰਦਾ ਸੀ ਅਤੇ ਜਦੋਂ ਸਾਕ ਸੰਬੰਧੀ ਵਿਆਹ ਉਤੇ ਆ ਜਾਂਦੇ, ਤਾਂ ਇਹੋ ਉਨ੍ਹਾਂ ਦੀ ਸੇਵਾ ਕਰਦਾ। ਮ੍ਰਿਤੂ ਸਮੇਂ ਅਫ਼ਸੋਸ ਕਰਨ ਲਈ ਜੋ ਸਾਕ ਸੰਬੰਧੀ ਆਉਂਦੇ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦਾ। ਕਈ ਥਾਈਂ ਗੁਜਰਾਤ ਜ਼ਿਲੇ ਵਿਚ ਇਹ ਜ਼ਿੰਮੇਵਾਰੀ ਮਿਰਾਸੀ ਨੂੰ ਅਵੱਸ਼ ਨਿਭਾਣੀਆਂ ਪੈਂਦੀਆਂ ਤੇ ਜੇ ਉਹ ਨਾ ਕਰਦਾ ਤਾਂ ਉਸ ਨੂੰ ਪਿੰਡੋਂ ਕਢ ਕੇ ਕਿਸੇ ਹੋਰ ਨੂੰ ਉਸ ਦੀ ਥਾਂ ਨੀਯਤ ਕੀਤਾ ਜਾਂਦਾ।

ਪਿੰਡ ਦਾ ਭੱਟ ਅਥਵਾ ਗਵੱਈਆ ਵੀ ਮਿਰਾਸੀ ਹੁੰਦਾ ਅਤੇ ਆਪਣੇ ਨਾਲ ਸਬੰਧਤ ਕਬੀਲੇ ਦੇ ਮੁਖੀਆਂ ਦੀ ਬੰਸਾਵਲੀ ਇਸ ਨੂੰ ਸਾਰੀ ਯਾਦ ਹੁੰਦੀ ਅਤੇ ਉਨ੍ਹਾਂ ਦੀ ਬਹਾਦਰੀ ਤੇ ਹੋਰ ਕਾਰਨਾਮੇ ਇਸ ਨੂੰ ਜ਼ਬਾਨੀ ਯਾਦ ਹੁੰਦੇ ਹਨ। ਕਬੀਲੇ ਦੇ ਮੁਖੀਆਂ ਦੀ ਸੇਵਾ ਵਿਚ ਹਾਜ਼ਰ ਰਹਿੰਦਾ ਅਤੇ ਉਨ੍ਹਾਂ ਦੇ ਘਰ ਦੇ ਨਿੱਕੇ ਮੋਟੇ ਤੇ ਮਹਿਮਾਨ ਦੀ ਸੇਵਾ ਕਰਦਾ। ਜਦੋਂ ਕਿਧਰੇ ਕਬੀਲੇ ਦਾ ਮੁਖੀਆ ਕਿਸੇ ਵਿਆਹ ਸ਼ਾਦੀ ਜਾਂ ਸੋਗ ਸਮੇਂ ਬਾਹਰ ਜਾਂਦਾ ਤਾਂ ਇਹ ਨਾਲ ਜਾਂਦਾ। ਜਦੋਂ ਧੀ ਨੂੰ ਸਹੁਰੇ ਜਾਣਾ ਹੁੰਦਾ ਜਾਂ ਨੂੰਹ ਨੂੰ ਪੇਕੇ ਤਾਂ ਉਸ ਨਾਲ ਮਿਰਾਸੀ ਜਾਂਦੇ।

ਮਿਰਾਸੀ ਨੂੰ ਸਾਰੀ ਸੇਵਾ ਬਦਲੇ ਵਿਆਹ ਸ਼ਾਦੀ ਤੇ ਹੋਰ ਖ਼ੁਸ਼ੀ ਦੇ ਸਮਾਗਮਾਂ ਉਤੇ ਲਾਗ ਮਿਲਦੀ। ਮ੍ਰਿਤੂ ਸਮੇਂ ਖਫਣ ਦੇ ਕੀਮਤੀ ਕਪੜਿਆਂ ਉਤੇ ਇਸ ਦਾ ਅਧਿਕਾਰ ਹੁੰਦਾ। ਵਿਆਹ ਦੇ ਸਮੇਂ ਇਸ ਨੂੰ ਲਾਗ ਮਿਲਦੀ ਅਥਵਾ ਜੰਞ ਚੜ੍ਹਨ ਵੇਲੇ ਹਰ ਮਿਰਾਸੀ ਜੋ ਨੇੜੇ ਦੇ ਪਿੰਡਾਂ ਵਿਚੋਂ ਆਇਆ ਹੁੰਦਾ, ਉਸ ਨੂੰ ਲਾਗ ਦਿਤੀ ਜਾਂਦੀ, ਜੋ ਪਹਿਲਿਆਂ ਵਿਚ ਇਕ ਆਨੇ ਤੋਂ ਇਕ ਰੁਪਏ ਤਕ ਹੁੰਦੀ ਸੀ। ਗ਼ਰੀਬ ਲੋਕ ਹਰ ਮਿਰਾਸੀ ਨੂੰ ਇਕ ਦੋ ਪੈਸੇ ਦੇਂਦੇ ਜੋ ਵਾੜਾ ਅਖਵਾਉਂਦਾ ਹੈ।

ਇਬਟਸਨ ਡੂੰਮ ਤੇ ਮਿਰਾਸੀਆਂ ਬਾਰੇ ਲਿਖਦਾ ਹੈ ਕਿ ਡੂੰਮ ਹਿੰਦਵਾਨੀਆ ਨਾਂ ਹੈ ਜਦੋਂ ਕਿ ਮਿਰਾਸੀ ਮੁਸਲਮਾਨੀ ਤੇ ਅਰਬੀ, ਅਤੇ ਇਹ ਸਾਰੀ ਸ਼੍ਰੇਣੀ ਡੂੰਮ ਮਿਰਾਸੀ ਅਖਵਾਉਂਦੇ ਹਨ ਪਰ ਇਹ ਦੋ ਵੱਖੋ ਵੱਖ ਸ਼੍ਰੇਣੀਆਂ ਹਨ। ਇਬਟਸਨ ਦਾ ਵਿਚਾਰ ਹੈ ਕਿ ਨੀਵੇਂ ਦਰਜੇ ਦੀਆਂ ਕਿਰਸਾਨੀ ਜਾਤੀਆਂ ਤੇ ਛੇਕੀਆਂ ਜਾਤੀਆਂ ਲਈ ਮਿਰਾਸੀ ਉਹ ਕੁਝ ਹੀ ਹਨ ਜੋ ਰਾਜਪੂਤਾਂ ਲਈ ਭੱਟ। ਪਰ ਉਹ ਅਗੇ ਚਲ ਕੇ ਲਿਖਦੇ ਹਨ ਮਿਰਾਸੀ ਇਕ ਬੰਸਾਵਲੀ ਯਾਦ ਰਖਣ ਵਾਲੇ ਤੋਂ ਵਧ, ਇਕ ਗਾਇਕ ਤੇ ਭੰਡ ਵੀ ਹੈ ਅਤੇ ਪੰਜਾਬ ਵਿਚ ਬਹੁਤੇ ਲੋਕ ਜੋ ਸੰਗੀਤ ਲਈ ਸਾਜ਼ ਵਜਾਂਦੇ ਹਨ ਉਹ ਮਿਰਾਸੀ, ਜੋਗੀ, ਜਾਂ ਫ਼ਕੀਰ ਹੀ ਹਨ। ਮਿਰਾਸੀਆਂ ਦੇ ਕਈ ਦਰਜੇ ਹਨ ਤੇ ਰਾਜਪੂਤ ਜੱਟਾਂ ਦੇ ਮਿਰਾਸੀ, ਨੀਵੀਆਂ ਜਾਤੀਆਂ ਦੇ ਮਿਰਾਸੀਆਂ ਨਾਲੋਂ ਉੱਚੀ ਸਮਾਜਕ ਪੱਧਰ ਦੇ ਮੰਨੇ ਜਾਂਦੇ ਹਨ।

ਕੁਝ ਮਿਰਾਸੀ ਅਜਿਹੇ ਵੀ ਹਨ ਜੋ ਅਰਬੀ ਮੁੱਢ ਦੇ ਹੋਣ ਦਾ ਦਾਅਵਾ ਕਰਦੇ ਹਨ। ਰਵਾਇਤ ਹੈ ਕਿ ਪੈਗੰਬਰ ਨੇ, ਇਕ ਵਾਰ, ਮਦੀਨੇ ਦੇ ਇਕ ਮੁਸਲਮਾਨ ਅਕਾਸਾ ਜਾਂ ਕਾਸਾ ਨੂੰ ਕੋੜੇ ਮਾਰੇ ਅਤੇ ਜਦੋਂ ਉਨ੍ਹਾਂ ਮੌਤ ਦੇ ਬਿਸਤਰੇ ਉਤੇ ਉਨ੍ਹਾਂ ਨੂੰ ਕਿਹਾ ਕਿ ਜਿਸ ਕਿਸੇ ਨੂੰ ਉਨ੍ਹਾਂ ਕਸ਼ਟ ਦਿਤਾ ਹੋਵੇ ਉਹ ਆਪਣਾ ਬਦਲਾ ਚੁਕਾ ਲਏ, ਤਾਂ ਅਕਾਸਾ ਨੇ ਮੰਗ ਕੀਤੀ ਕਿ ਮਰ ਰਿਹਾ ਪੈਗੰਬਰ ਆਪਣੀ ਪਿੱਠ ਨੰਗੀ ਕਰੇ, ਜਿਸ ਨੂੰ ਉਸ ਚੁੰਮ ਲਿਆ ਤੇ ਹੋਰ ਕੋਈ ਬਦਲਾ ਨਾ ਲਿਆ। ਫਿਰ ਉਸ ਨੇ ਪੈਗੰਬਰ ਦੀ ਉਸਤਤੀ ਗਾਈ ਤੇ ਉਸ ਦੇ ਉਤਰ-ਅਧਿਕਾਰੀਆਂ ਨੇ ਪੇਟ ਪਾਲਨ ਲਈ ਬਾਦਸ਼ਾਹ ਤੇ ਅਮੀਰਾਂ ਦੀ ਉਸਤਤੀ ਗਾ ਕੇ ਇਸ ਕਿਰਿਆ ਨੂੰ ਦੁਹਰਾਇਆ। ਉਨ੍ਹਾਂ ਵਿਚ ਇਕ ਮੀਰ ਦੇਸ਼ ਛਡ ਕੇ ਫ਼ਾਰਸ ਗਿਆ ਅਤੇ ਨਕੀਬ ਦੇ ਅਹੁਦੇ ਉਤੇ ਨਿਯੁਕਤ ਹੋ ਗਿਆ। ਇਸ ਹੈਸੀਅਤ ਵਿਚ ਉਸ ਦੇ ਉਤਰ-ਅਧਿਕਾਰੀ ਕੁਰੈਸ਼ੀ ਤੇ ਖ਼ਵਾਜਾ ਮਈਯਨ ਉਦ-ਦੀਨ ਚਿਸ਼ਤੀ ਦੇ ਨਾਲ ਭਾਰਤ ਆਏ ਅਤੇ ਸ਼ੇਖ਼ਾਂ ਤੇ ਸੱਯਦਾਂ ਦੇ ਮਿਰਾਸੀ ਬਣੇ। ਇਸ ਤਰ੍ਹਾਂ ਕੁਝ ਮਿਰਾਸੀ ਬਦੇਸ਼ੀ ਮੁੱਢ ਵਾਲੇ ਸਿਧ ਹੁੰਦੇ ਹਨ।

ਗੁਜਰਾਤ ਵਿਚ ਮਿਰਾਸੀਆਂ ਬਾਰੇ ਰਵਾਇਤ ਪ੍ਰਚਲਤ ਹੈ : ਜਦੋਂ ਅਲੀ ਪੈਗੰਬਰ ਦੇ ਗ੍ਰਹਿ ਵਿਖੇ ਉਨ੍ਹਾਂ ਦੇ ਫ਼ਾਤਮਾ ਨਾਲ ਵਿਆਹ ਨੂੰ ਇਕ ਜਲੂਸ ਨਾਲ ਮਨਾਣ ਲਈ ਆਇਆ, ਤਾਂ ਇਕ ਇਕੱਠ ਜੁੜਿਆ ਅਤੇ ਇਕ ਰਸਮ ਅਨੁਸਾਰ ਹਜ਼ਰਤ ਸਾਹਿਬ ਨੂੰ ਦੁੱਧ ਦਾ ਪਿਆਲਾ ਭੇਟ ਕੀਤਾ ਜਾਣ ਲੱਗਾ। ਇਕ ਦੁਧ ਦਾ ਭਰਿਆ ਪਿਆਲਾ ਕਿਸੇ ਅਣਡਿਠ ਹੱਥਾਂ ਵਲੋਂ ਹਜ਼ਰਤ ਨੂੰ ਭੇਟ ਕੀਤਾ ਗਿਆ ਅਤੇ ਇਕ ਗ਼ੁਲਾਮ ਵਾਹਿਦ ਨੇ ਫੜ ਕੇ ਹਜ਼ਰਤ ਦੇ ਹੋਠਾਂ ਨੂੰ ਲਗਾਇਆ। ਹਜ਼ਰਤ ਸਾਹਿਬ ਨੇ ਪੀ ਲਿਆ ਤੇ ਗ਼ੁਲਾਮ ਨੇ ਲਾਗ ਵਜੋਂ ਕੁਝ ਮੰਗਿਆ ਤਾਂ ਅਲੀ ਨੇ ਦੋ ਲਾਲ ਖ਼ਾਲੀ ਪਿਆਲੇ ਵਿਚ ਪਾ ਦਿਤੇ ਪਰ ਵਾਹਿਦਾ ਨੇ ਵਧੇਰੇ ਸਥਾਈ ਤੇ ਜਿਸ ਉਤੇ ਗੁਜ਼ਾਰਾ ਚਲ ਸਕੇ ਸੁਗਾਤ ਮੰਗੀ। ਅਲੀ ਜੋ ਵਿਰਾਸਤ ਦੇ ਕਾਨੂੰਨ ਵਿਚ ਨਿਪੁੰਨ ਸੀ ਨੇ ਉਸ ਨੂੰ ਇਹ ਵਿਦਿਆ ਸਿਖਾਈ ਅਤੇ ਇਸ ਤਰ੍ਹਾਂ ਉਸ ਦੇ ਉਤਰ ਅਧਿਕਾਰੀ ਮਿਰਾਸੀ ਅਖਵਾਏ। ਇਸ ਬਾਰੇ ਇਕ ਗੀਤ ਇਉਂ ਪ੍ਰਚਲਤ ਹੈ :

ਹੋਆ ਹੁਕਮ ਖ਼ੁਦਾਏ ਕਾ ਵਾਹੀ ਜੋ ਆਇਆ ਪਾਸ
ਮਿਲਿਆ ਕਟੋਰਾ ਵਾਹਿਦ ਕੋ ਜਿਨਕੇ ਬਾਪ ਅਬਾਸ
ਪੜ੍ਹ ਹੋ ਕਲਮਾਂ, ਆਖੇ ਮੋਮਿਨਾਂ ਦਿਨ ਜੋ ਆਇਆ ਰਾਸ
ਦੁੱਧ ਪਿਲਾਇਆ ਸ਼ਾਹ ਕੋ ਜਿਥੋਂ ਮਿਲੀ ਮਿਠਾਸ।

ਮਿਰਾਸੀਆਂ ਵਿਚ ਇਸੇ ਤਰ੍ਹਾਂ ਦੀਆਂ ਹੋਰ ਅਨੇਕਾਂ ਦੰਦ-ਕਥਾਵਾਂ ਪ੍ਰਚਲਤ ਹਨ। ਕੁਝ ਮਿਰਾਸੀ ਦਸਦੇ ਹਨ ਕਿ ਉਹ ਬ੍ਰਹਮ ਦੇ ਪੁੱਤਰ ਕਾਲਕਾ ਦਾਸ ਦੇ ਉਤਰ ਅਧਿਕਾਰੀਆਂ ਵਿਚੋਂ ਹਨ। ਕਾਲਕਾਦਾਸ ਨੇ ਆਪਣੇ ਪਿਉ ਦੇ ਕੋਹੜ ਨੂੰ ਚਟ ਲਿਆ ਅਤੇ ਖ਼ੁਸ਼ ਹੋ ਕੇ ਬ੍ਰਹਮਾ ਨੇ ਉਸ ਨੂੰ ਵਰ ਦਿਤਾ ਕਿ ਲੋਕੀਂ ਉਸ ਦਾ ਆਦਰ ਕਰਿਆ ਕਰਨਗੇ ਅਤੇ ਜੋ ਵੀ ਉਹ ਕਹੇਗਾ, ਉਹ ਸੱਚ ਹੋਇਆ ਕਰੇਗਾ। ਇਹੋ ਕਾਰਨ ਹੈ ਕਿ ਲੋਕੀਂ ਅਜ ਤਕ ਮਿਰਾਸੀਆਂ ਉਤੇ ਭਰੋਸਾ ਰਖਦੇ ਹਨ।

ਮਿਰਾਸੀ ਕਈ ਤਰ੍ਹਾਂ ਦੇ ਹੁੰਦੇ ਹਨ ਤੇ ਜਿਨ੍ਹਾਂ ਦਾ ਪੰਜਾਬ ਦੇ ਸਮਾਜਕ ਢਾਂਚੇ ਵਿਚ ਆਪਣਾ ਵੱਖਰਾ ਕਰਤਵ ਹੈ। ਰਾਏ ਮਿਰਾਸੀ ਕਵਿਤਾ ਵੀ ਰਚਦੇ ਹਨ ਅਤੇ ਇਹ ਕਵਿਤਾ ਰਾਹੀਂ ਲੋਕਾਂ ਦਾ ਦਿਲ ਪਰਚਾਂਦੇ ਹਨ। ਇਨ੍ਹਾਂ ਦਾ ਸਮਾਜਕ ਪੱਧਰ ਵੀ ਉੱਚਾ ਗਿਣਿਆ ਜਾਂਦਾ ਹੈ ਤੇ ਇਹ ਕੇਵਲ ਜੱਟਾਂ ਜਾਂ ਉਚੀਆਂ ਜਾਤੀਆਂ ਦੇ ਹੀ ਮਿਰਾਸੀ ਬਣਦੇ ਹਨ। ਰੋਜ਼ ਗਲਾਸਰੀ ਅਨੁਸਾਰ ਰਾਏ ਮਿਰਾਸੀ ਪਾਂਧਿਆਂ ਵਾਂਙ ਪੜ੍ਹਨਾ ਲਿਖਣਾ ਸਿੱਖਦੇ ਹਨ ਅਤੇ ਆਪਣੇ ਜਜਮਾਨਾਂ ਦੀ ਬੰਸਾਵਲੀ, ਕਵਿਤਾ ਵਿਚ, ਜ਼ਬਾਨੀ ਯਾਦ ਰਖਦੇ ਅਤੇ ਬੱਚੇ ਦੇ ਜਨਮ ਜਾਂ ਵਿਆਹ ਉਤੇ ਲਾਗ ਲੈਂਦੇ ਹਨ।

ਮੀਰ ਮਿਰਾਸੀ ਕੇਵਲ ਮਹਿਮਾ ਜਾਂ ਵਡਿਆਈ ਗਾਉਣ ਮਿਰਾਸੀ ਹਨ ਤੇ ਇਹ ਵਿਆਹ ਸ਼ਾਦੀ ਜਾਂ ਬੱਚੇ ਦੇ ਜਨਮ ਉਤੇ ਆਪਣੇ ਜਜਮਾਨਾਂ ਦੀ ਸਿਫ਼ਤ ਵਿਚ ਵਾਰਾਂ ਗਾਇਆ ਕਰਦੇ। ਮੀਰ ਆਦਰ-ਵਾਚਕ ਸ਼ਬਦ ਹੈ। ਹੋ ਸਕਦਾ ਹੈ ਮੀਰ ਸ਼ਬਦ ਅਮੀਰ ਦਾ ਸੰਖੇਪ ਹੋਵੇ ਤੇ ਮੀਰ ਮਿਰਾਸੀ ਤੋਂ ਭਾਵ ਕਿਸੇ ਧਨਾਡ ਦੇ ਮਿਰਾਸੀ ਤੋਂ ਲਿਆ ਜਾਂਦਾ ਹੋਵੇ ਪਿਛੋਂ ਇਹ ਸ਼ਬਦ ਆਦਰ ਵਾਚਕ ਬਣ ਗਿਆ ਹੋਵੇ।

ਢੱਡ ਵਜਾ ਕੇ ਗਾਉਣ ਵਾਲੇ ਮਿਰਾਸੀ ਢਾਡੀ ਅਖਵਾਉਂਦੇ ਹਨ ਤੇ ਇਹ ਸੂਰਮਿਆਂ ਦੇ ਜਸ ਤੋਂ ਬਿਨਾਂ ਗੁਰੂ ਸਾਹਿਬਾਨ ਦੀਆਂ ਸਾਖੀਆਂ ਵੀ ਕਵਿਤਾ ਵਿਚ ਜੋੜ ਕੇ ਸੁਰ ਵਿਚ ਗਾਉਂਦੇ ਹਨ।

ਰਾਜਪੂਤਾਂ ਦੇ ਮਿਰਾਸੀ ਕਲਾਵੰਤ ਅਖਵਾਉਂਦੇ ਹਨ ਤੇ ਇਨ੍ਹਾਂ ਨੂੰ ਰਾਗਾਂ ਦੀ ਵੀ ਸਮਝ ਹੈ।

ਮਿਰਾਸੀਆਂ ਦੇ ਵੀ ਆਪਣੇ ਮਿਰਾਸੀ ਹੁੰਦੇ ਹਨ, ਜੋ ਮੀਰ ਮਲੰਗ ਅਖਵਾਉਂਦੇ ਹਨ।

ਰਬਾਬੀ ਵੀ ਮੂਲ ਵਿਚ ਉਹ ਮਿਰਾਸੀ ਹਨ ਜਿਹੜੇ ਰਬਾਬ ਵਜਾਉਂਦੇ ਹਨ। ਇਹ ਆਪਣਾ ਪਿੱਛਾ ਗੁਰੂ ਨਾਨਕ ਦੇਵ ਜੀ ਦੇ ਮਿਰਾਸੀ ਭਾਈ ਮਰਦਾਨੇ ਨਾਲ ਜੋੜਦੇ ਹਨ। ਇਨ੍ਹਾਂ ਵਿਚੋਂ ਕੁਝ ਸਿੱਖ ਸਜ ਗਏ।

ਮਿਰਾਸੀ ਕਈ ਗੋਤਾਂ ਵਿਚ ਵੰਡੇ ਹੋਏ ਹਨ ਤੇ ਹਰ ਗੋਤ ਅਗੋਂ ਕਿਸੇ ਜ਼ਾਤ ਜਾਂ ਗੋਤ ਦਾ ਮਿਰਾਸਪੁਣਾ ਕਰਦੀ ਹੈ ਜਿਵੇਂ ਗਿੱਲ ਜੱਟਾਂ ਦੇ ਮਿਰਾਸੀ ਜੰਡ ਗੋਤ ਦੇ ਹਨ, ਗਿੱਲਾਂ ਵਿਚ ਜੰਡ ਪੂਜੀ ਜਾਂਦੀ ਹੈ ਤੇ ਮਿਰਾਸੀਆਂ ਦੇ ਕਿਸੇ ਵਡਿਕੇ

ਨੇ ਜੰਡ ਹੇਠ ਬੈਠ ਕੇ ਤਪਸਿਆ ਕੀਤੀ ਤੇ ਉਹ ਜੰਡ ਅਖਵਾਉਣ ਲਗੇ। ਪਿਛੋਂ ਉਸ ਦੀ ਔਲਾਦ ਜੰਡ ਗੋਤ ਅਖਵਾਈ।

ਮਾਨ ਜੱਟਾਂ ਦੇ ਮਿਰਾਸੀ ਸਿਧੂ ਗੋਤ ਦੇ ਹਨ ਤੇ ਮਾਨਕੇ ਵੀ ਅਖਵਾਉਂਦੇ ਹਨ। ਮਿਰਾਸੀ ਆਮ ਤੌਰ ਉਤੇ ਆਪਣੇ ਜਜਮਾਨਾਂ ਦੀਆਂ ਕਈ ਰਹੁ-ਰੀਤੀਆਂ ਅਪਣਾ ਲੈਂਦੇ ਹਨ। ਜੇ ਜਜਮਾਨ ਵਿਆਹ ਵੇਲੇ ਚਾਰ ਗੋਤਾਂ ਵਿਚ ਵਿਆਹ ਨਾ ਕਰਨ ਤਾਂ ਉਨ੍ਹਾਂ ਦੇ ਮਿਰਾਸੀਆਂ ਵਿਚ ਵੀ ਇਹ ਰੀਤ ਪ੍ਰਚਲਤ ਹੋ ਜਾਂਦੀ ਹੈ।

ਮਿਰਾਸੀ ਧਰਮ ਵਜੋਂ ਮੁਸਲਮਾਨ ਹਨ ਤੇ ਦੇਸ਼ ਦੀ ਵੰਡ ਪਿਛੋਂ ਇਹ ਪਾਕਿਸਤਾਨ ਚਲੇ ਗਏ ਹਨ। ਕੇਵਲ ਰਬਾਬੀ ਤੇ ਢਾਡੀ ਹੀ ਭਾਰਤੀ ਪੰਜਾਬ ਵਿਚ ਮਿਲਦੇ ਹਨ। ਕਈ ਮਿਰਾਸੀ ਹਿੰਦੂਆਂ ਦੇ ਪ੍ਰਭਾਵ ਹੇਠ ਦੇਸ਼ ਦੀ ਵੰਡ ਤੋਂ ਪਹਿਲਾਂ ਦੇਵੀ ਨੂੰ ਵੀ ਪੂਜਦੇ ਸਨ ਤੇ ਦੁਰਗਾ ਭਵਾਨੀ ਦੀਆਂ ਭੇਟਾਂ ਗਾਉਂਦੇ ਸਨ। ਇਸੇ ਤਰ੍ਹਾਂ ਮੰਡੀ ਵਿਚ ਵਸਦੇ ਮਿਰਾਸੀ ਭਾਵੇਂ ਮੁਸਲਮਾਨ ਸਨ ਪਰ ਦੇਵੀ ਭਵਾਨੀ ਤੇ ਦੇਵੀ ਦੀ ਵੀ ਮਹਿਮਾ ਗਾਉਂਦੇ ਸਨ।

ਕੁਝ ਮਿਰਾਸੀ ਸਖੀ ਸਰਵਰ ਨੂੰ ਪੂਜਦੇ ਹਨ ਤੇ ਨਿਗਾਹੇ ਯਾਤਰਾ ਲਈ ਜਾਂਦੇ ਹਨ। ਕੁਝ ਮਿਰਾਸੀ ਪੀਰਾਂ ਫ਼ਕੀਰਾਂ ਦੀ ਵੀ ਪੂਜਾ ਕਰਦੇ ਹਨ। ਗੁਰਦਾਸਪੁਰ ਵਿਚ, ਮਿਰਾਸੀ ਪੀਰ ਮੁਰਤਜ਼ਾ ਨੂੰ ਆਪਣਾ ਪੀਰ ਮੰਨਦੇ ਸਨ ਅਤੇ ਬਟਾਲਾ ਤਹਿਸੀਲ ਵਿਚ ਮਸਾਨੀਆ ਵਿਖੇ ਹਦਾਇਤ ਅਲੀ ਸ਼ਾਹ ਪੀਰ ਦੀ ਮਜ਼ਾਰ ਦੀ ਯਾਤ੍ਰਾ ਵੀ ਕਰਦੇ ਸਨ।

ਮਿਰਾਸੀਆਂ ਵਿਚ ਆਪਣੇ ਬਾਰੇ ਹੇਠਲੀ ਤੁਕ ਪ੍ਰਚਲਤ ਹੈ ਜੋ ਉਨ੍ਹਾਂ ਦੇ ਜਜਮਾਨਾਂ ਨਾਲ ਸਬੰਧ ਉਤੇ ਚਾਨਣ ਪਾਉਂਦੀ ਹੈ:

ਗੁਣੀਆਂ ਕੇ ਸਾਗਰ ਹੈ, ਜਾਤ ਕੋ ਉਜਾਗਰ ਹੈ,
ਭਿਖਾਰੀ ਬਾਦਸ਼ਾਹੋ ਕੇ, ਪਰਭੋਂ ਕੇ ਮਿਰਾਸੀ,
ਸਿੰਘੋ ਕੇ ਰਬਾਬੀ, ਕਵਾਲ ਪੀਰ ਜਾਦੋਂ ਕੇ,
ਸਭੀ ਹਮੇਂ ਜਨਮ ਹੈ ਡੂਮ ਮਾਲਜਾਦੋਂ ਕੇ।

ਮਿਰਾਸੀਆਂ ਦੀ ਇਕ ਗੋਤ 'ਸਾਂਪ' ਹੈ। ਇਸ ਗੋਤ ਦੇ ਮਿਰਾਸੀ ਸਰਪ ਪੂਜਾ ਕਰਦੇ ਹਨ। ਸਾਵਨ ਦੇ ਅਖ਼ੀਰ ਵਿਚ, ਇਸ ਗੋਤ ਦੀਆਂ ਮਿਰਾਸਣਾਂ ਆਟੇ ਦਾ ਸੱਪ ਬਣਾ ਕੇ, ਉਸ ਨੂੰ, ਕਾਲੇ ਤੇ ਲਾਲ ਰੰਗ ਨਾਲ ਰੰਗ ਲੈਂਦੀਆਂ ਹਨ ਤੇ ਇਕ ਛੱਜ ਉਤੇ ਰਖ ਕੇ ਉਸ ਦਾ ਸਿਰ ਛਜਲਪ 'ਵਾਂਙ' ਉੱਚਾ ਕਰ ਦੇਂਦੀਆਂ ਹਨ। ਫਿਰ ਇਸ ਛੱਜ ਨੂੰ ਪਿੰਡ ਵਿਚ ਫੇਰਿਆ ਜਾਂਦਾ ਹੈ ਤੇ ਨਾਲ ਗੁੱਗੇ ਦੀ ਮਹਿਮਾ ਗਾਈ ਜਾਂਦੀ ਹੈ। ਅਤੇ ਆਟੇ ਘਿਉ ਦੀਆਂ ਭੇਟਾਂ ਲਈਆਂ ਜਾਂਦੀਆਂ ਹਨ। ਫਿਰ ਇਸ ਆਟੇ ਦੇ ਸਰਪ ਨੂੰ ਦੱਬ ਦਿਤਾ ਜਾਂਦਾ ਹੈ ਤੇ ਉਪਰ ਨਿੱਕੀ ਜਿਹੀ ਮਾੜੀ ਬਣਾ ਦਿਤੀ ਜਾਂਦੀ ਹੈ। ਰਾਤੀਂ ਦਹੀਂ ਜੰਮਾ ਕੇ ਰਖਿਆ ਜਾਂਦਾ ਹੈ ਤੇ ਸਵੇਰੇ ਇਸ ਮਾੜੀ ਉਤੇ ਗੁੱਗੇ ਦੀ ਪੂਜਾ ਪਿਛੋਂ ਸਾਰਿਆਂ ਵਿਚ ਵੰਡ ਦਿਤਾ ਜਾਂਦਾ ਹੈ। ਕੁਝ ਦਹੀਂ ਸਰਪ ਦੀ ਮੜੀ ਉਤੇ ਵੀ ਰਖ ਦਿਤਾ ਜਾਂਦਾ ਹੈ।

**(ਮ-211) ਮਿਰਾਜ :**

ਮਿਰਾਜ ਦੇ ਸ਼ਾਬਦਿਕ ਅਰਥ 'ਉਪਰ ਵਲ ਚੜ੍ਹਨ' ਦੇ ਹਨ। ਕਿਹਾ ਜਾਂਦਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਇਕ ਰਾਤ ਸਫ਼ਰ ਕਰ ਕੇ ਸਵਰਗ ਲੋਕ ਨੂੰ ਗਏ। ਇਸ ਗੱਲ ਦਾ ਕੁਰਾਨ ਵਿਚ ਸੰਖੇਪ ਜਿਹਾ ਵਰਣਨ ਹੈ ਪਰ ਸੁੰਨੀਆਂ ਦੀ ਮਿਸ਼ਕਾਤੁਲ ਮਸਬੀਰ ਵਿਚ ਇਸ ਦਾ ਵਿਸਥਾਰ ਪੂਰਵਕ ਵਰਣਨ ਹੈ। ਹਜ਼ਰਤ ਮੁਹੰਮਦ ਜਦੋਂ ਸੁਤੇ ਪਏ ਸਨ ਜਾਂ ਜਬਰੀਲ ਨਾਂ ਦਾ ਫ਼ਰਿਸ਼ਤਾ ਆਇਆ ਤੇ ਉਨ੍ਹਾਂ ਅੰਦਰ ਨਵੀਂ ਜੋਤ ਜਗਾ ਕੇ ਉਨ੍ਹਾਂ ਨੂੰ 'ਬੁਕਾਲ' ਨਾਂ ਦੇ ਚਿੱਟੇ ਘੋੜੇ ਉਤੇ ਬੈਠਾ ਬਹਿਸ਼ਤ ਵਲ ਲੈ ਤੁਰਿਆ। ਪਹਿਲੇ ਅਸਮਾਨ ਵਿਚ ਉਨ੍ਹਾਂ ਹਜ਼ਰਤ ਆਦਮ ਨੂੰ ਵੇਖਿਆ, ਦੂਜੇ ਅਸਮਾਨ ਵਿਚ ਈਸਾ ਤੇ ਜੌਨ ਨੂੰ, ਜਿਨ੍ਹਾਂ ਨੇ ਮੁਹੰਮਦ ਦਾ ਸਵਾਗਤ ਕੀਤਾ। ਤੀਜੇ ਅਕਾਸ਼ ਵਿਚ ਉਨ੍ਹਾਂ ਨੂੰ ਜੋਜ਼ਫ਼, ਚੌਥੇ ਵਿਚ ਇਨੋਚਾ, ਪੰਜਵੇਂ ਵਿਚ ਅਰੋਨ ਤੇ ਛੇਵੇਂ ਵਿਚ ਮੂਸਾ ਮਿਲਿਆ। ਸਤਵੇਂ ਅਕਾਸ਼ ਵਿਚ ਉਨ੍ਹਾਂ ਨੂੰ ਅਬਰਾਹੀਮ ਮਿਲਿਆ। ਇਸ ਪਿਛੋਂ ਹਜ਼ਰਤ ਮੁਹੰਮਦ ਨੂੰ ਪਾਵਨ ਬ੍ਰਿਛ ਸਿਦਰਾਤੁਲ ਮੁੰਡਾਹਾ ਵਿਖਾਇਆ ਗਿਆ ਅਤੇ ਚਾਰ ਵਡੇ ਦਰਿਆ ਜਿਨ੍ਹਾਂ ਵਿਚ ਦੋ ਸਵਰਗ ਵਿਚ ਵਗਦੇ ਸਨ ਤੇ ਦੋ ਧਰਤੀ ਤੇ ਨੀਲ ਤੇ ਇਫਰੇਟ। ਇਸ ਉਪਰੰਤ ਸ਼ਰਾਬ, ਦੁੱਧ ਤੇ ਮਾਖਿਓਂ ਭੇਟ ਕੀਤਾ ਗਿਆ ਤੇ ਉਨ੍ਹਾਂ ਵਿਚੋਂ ਮੁਹੰਮਦ ਸਾਹਿਬ ਨੇ ਦੁੱਧ ਚੁਣਿਆ ਅਤੇ ਜਬਰੀਲ ਨੇ ਕਿਹਾ, ਦੁੱਧ ਧਰਮ ਹੈ, ਫਿਰ ਰੱਬੀ ਆਗਿਆ ਨਾਲ ਉਨ੍ਹਾਂ ਨੂੰ ਮਾਤ ਲੋਕ ਵਿਚ ਭੇਜਿਆ ਗਿਆ। ਅਤੇ ਪੰਜਾਹ ਨਮਾਜ਼ ਰੋਜ਼ ਪੜ੍ਹਨ ਦਾ ਹੁਕਮ ਦਿਤਾ। ਪਰ ਮੂਸਾ ਦੇ ਕਹਿਣ ਉਤੇ ਮੁਹੰਮਦ ਸਾਹਿਬ ਨੇ ਮੁੜ ਅਲ੍ਹਾ ਦੇ ਦਰਬਾਰ ਵਿਚ 45 ਨਮਾਜ਼ਾਂ ਬਖ਼ਸ਼ਾ ਲਈਆਂ ਤੇ ਪੰਜ ਨਮਾਜ਼ਾਂ ਰੋਜ਼ ਦੀਆਂ ਅਦਾ ਕਰਨ ਦਾ ਹੁਕਮ ਹੋਇਆ। ਮੂਸਾ ਇਸ ਨੂੰ ਵੀ ਜ਼ਿਆਦਾ ਦਸਦਾ ਸੀ ਪਰ ਮੁਹੰਮਦ ਸਾਹਿਬ ਮੁੜ ਰਬ ਕੋਲ ਜਾ ਕੇ ਹੋਰ ਬਖ਼ਸ਼ਵਾਨਾ ਨਹੀਂ ਸੀ ਚਾਹੁੰਦੇ।

**(ਮ-212) ਮਿਲਣੀ :**

ਵਿਆਹ ਸਮੇਂ ਦੀ ਇਕ ਰਸਮ; ਜਦੋਂ ਜੰਞ ਕੰਨਿਆਂ ਦੇ ਬੂਹੇ ਤੇ ਢੁਕਦੀ ਹੈ ਤਾਂ ਕੰਨਿਆਂ ਪੱਖ ਵਾਲੇ ਉਨ੍ਹਾਂ ਦਾ ਸਵਾਗਤ ਕਰਦੇ ਹਨ। ਸਿੱਖਾਂ ਵਿਚ ਇਸ ਮੌਕੇ ਤੇ 'ਹਮ ਘਰ ਸਾਜਨ ਆਏ' 'ਮੈਂ ਸਜਣ ਲਧਾ ਜੀ ਸਾਰਾ ਜਗ ਢੂੰਡ ਕੇ'

ਆਦਿ ਸ਼ਬਦ ਪੜ੍ਹੇ ਜਾਂਦੇ ਹਨ ਤੇ ਅਰਦਾਸ ਮਗਰੋਂ ਮਿਲਣੀ ਕੀਤੀ ਜਾਂਦੀ ਹੈ। ਕੰਨਿਆਂ ਦਾ ਪਿਤਾ ਮਠਿਆਈ ਦਾ ਥਾਲ ਤੇ ਕੁਝ ਰੁਪਏ ਲੈ ਕੇ ਆਪਣੇ ਕੁੜਮ ਨੂੰ ਗਲਵਕੜੀ ਪਾ ਕੇ ਮਿਲਦਾ ਹੈ। ਕਈ ਕੰਨਿਆਂ ਪੱਖ ਵਾਲੇ ਇਸ ਸਮੇਂ ਪਗੜੀ ਜਾਂ ਹੋਰ ਵਸਤੂ ਭੇਂਟ ਕਰਦੇ ਹਨ। ਕੁੜਮਾਂ ਤੋਂ ਮਗਰੋਂ ਦੋ ਧਿਰਾਂ ਦੇ ਕੁਝ ਹੋਰ ਸਬੰਧੀ ਜਿਵੇਂ ਕੰਨਿਆਂ ਦਾ ਮਾਮਾ, ਚਾਚਾ ਤੇ ਮਾਸੜ ਆਦਿ ਵੀ ਦੂਜੇ ਪਖ ਦੇ ਮਾਮੇ, ਚਾਚੇ ਜਾਂ ਮਾਸੜ ਨੂੰ ਜੱਫੀ ਵਿਚ ਲੈ ਕੇ ਮਿਲਦੇ ਤੇ ਇਕ ਦੂਜੇ ਦੇ ਗਲੇ ਵਿਚ ਹਾਰ ਪਹਿਨਾਂਦੇ ਹਨ, ਮਿਲਣੀ ਵੇਲੇ ਇਸ ਗੱਲ ਦਾ ਧਿਆਨ ਰਖਿਆ ਜਾਂਦਾ ਹੈ ਕਿ ਦੋਹਾਂ ਧਿਰਾਂ ਦੇ ਇਕੋ ਜਿਹੇ ਰਿਸ਼ਤੇ ਵਾਲੇ ਸਬੰਧੀ ਇਕ ਦੂਜੇ ਨਾਲ ਮਿਲਣੀ ਕਰਨ। ਕਈਆਂ ਵਿਚ ਮਿਲਣੀ ਵੇਲੇ ਕੰਨਿਆਂ ਦਾ ਹਰ ਸਬੰਧੀ, ਮਿਲਣੀ ਕਰਨ ਵਾਲੇ ਵਰ ਪੱਖ ਦੇ ਸਬੰਧੀ ਨੂੰ ਧਨ ਵਸਤੂ ਦੇਂਦਾ ਹੈ। ਮਿਲਣੀ ਸਮੇਂ ਦੋਵੇਂ ਧਿਰਾਂ ਇਕ ਦੂਜੇ ਦੇ ਸਿਰਾਂ ਤੋਂ ਕੁਝ ਸਿੱਕੇ ਜਾਂ ਰੁਪਏ ਵੀ ਵਾਰਦੇ ਹਨ ਜੋ ਮਗਰੋਂ ਨੈਣ ਜਾਂ ਚੂਹੜੀ ਨੂੰ ਦੇ ਦਿਤੇ ਜਾਂਦੇ ਹਨ।

ਮਿਲਣੀ ਸਮੇਂ ਕੰਨਿਆਂ ਪੱਖ ਦੀਆਂ ਤੀਵੀਆਂ ਸਿਠਣੀਆਂ ਵੀ ਦੇਂਦੀਆਂ ਹਨ। ਮਿਲਣੀ ਸਮੇਂ ਜੋ ਗਾਤ ਗਾਏ ਜਾਂਦੇ ਹਨ, ਉਨ੍ਹਾਂ ਨੂੰ ਮਿਲਣੀ ਦੇ ਗੀਤ ਕਿਹਾ ਜਾਂਦਾ ਹੈ।

ਮਿਲਣੀ ਦੀ ਰਸਮ ਨੂੰ ਪੇਸ਼ਕਾਰਾ ਵੀ ਕਿਹਾ ਜਾਂਦਾ ਹੈ। ਇਹ ਰਸਮ ਵੱਖੋ ਵੱਖ ਜਾਤੀਆਂ ਵਿਚ ਵੱਖੋ ਵੱਖਰੀ ਹੈ।

ਸਿੱਖਾਂ ਵਿਚ ਪੇਸ਼ਕਾਰਾ ਦਾ ਅਰੰਭ 'ਹਮ ਘਰ ਸਾਜਨ ਆਏ' ਦੇ ਸ਼ਬਦ ਨਾਲ ਕੀਤਾ ਜਾਂਦਾ ਹੈ। ਦੋਵੇਂ ਧਿਰਾਂ ਸ਼ਬਦ ਪੜ੍ਹਦੀਆਂ ਹਨ। ਅਰਦਾਸ ਉਪਰੰਤ ਫਿਰ ਦੋਹਾਂ ਧਿਰਾਂ ਦੀ ਮਿਲਣੀ ਹੁੰਦੀ ਹੈ।

ਕਈ ਹਿੰਦੂਆਂ ਵਿਚ ਇਸ ਸਮੇਂ ਕੁੜੀ ਦਾ ਪਿਉ ਤੇ ਮੁੰਡੇ ਦਾ ਪਿਉ ਇਕ ਦੂਜੇ ਨੂੰ ਤਿਲਕ ਲਗਾਂਦੇ ਹਨ।

(ਮ-213) **ਮੀਆਂ** :

(ੳ) ਮੁਸਲਮਾਨਾਂ ਵਿਚ ਕਿਸੇ ਪਰਹੇਜ਼ਗਾਰ ਤੇ ਪਾਕ ਫ਼ਕੀਰ ਲਈ ਮੀਆਂ ਸ਼ਬਦ ਵਰਤਿਆ ਜਾਂਦਾ ਹੈ। ਕੁਲ ਦੇ ਵਡਿਕੇ ਨੂੰ ਵੀ ਆਦਰ ਨਾਲ ਮੀਆਂ ਕਿਹਾ ਜਾਂਦਾ ਹੈ।

(ਅ) ਰਾਜਪੂਤਾ ਦੀ ਇਕ ਗੋਤ।

(ਮ-214) **ਮੀਆਂ ਬਰਖੁਦਾਰ** :

ਪਸਰੂਰ (ਜ਼ਿਲਾ ਸਿਆਲਕੋਟ) ਦੇ ਇਲਾਕੇ ਦਾ ਇਕ ਸਥਾਨਿਕ ਫ਼ਕੀਰ, ਜਿਸ ਦੀ ਮਜ਼ਾਰ ਉਤੇ, ਹਰ ਸਾਲ ਮੁਹਰਮ ਦੇ ਦਿਨੀਂ ਭਾਰੀ ਮੇਲਾ ਲਗਦਾ ਹੈ। ਇਨ੍ਹਾਂ ਦੀ ਮਜ਼ਾਰ ਨੂੰ ਇਮਾਮ ਅਲੀ-ਉਲ-ਹਕ ਨੇ ਬਣਾਇਆ, ਜਿਸ ਦਾ ਆਪਣਾ ਮਜ਼ਾਰ ਵੀ ਸਿਆਲਕੋਟ ਵਿਚ ਹੈ। ਮੀਆਂ ਬਰਖ਼ੁਰਦਾਰ ਬੜੇ ਪਰਹੇਜ਼ਗਾਰ ਤੇ ਕਰਣੀ ਵਾਲੇ ਫ਼ਕੀਰ ਪ੍ਰਸਿਧ ਹਨ ਤੇ ਇਨ੍ਹਾਂ ਦੀਆਂ ਅਨੇਕਾਂ ਕਰਾਮਾਤਾਂ ਲੋਕਾਂ ਵਿਚ ਪ੍ਰਚਲਤ ਹਨ।

(ਮ-215) **ਮੀਆਂ ਬੀਬੀ** :

ਇਕ ਸੰਪਰਦਾਇ ਜੋ ਅਕਬਰ ਦੇ ਰਾਜ ਦੇ ਅੰਤਲੇ ਸਮੇਂ ਅਰੰਭ ਹੋਈ ਅਤੇ ਜੋ ਕਦੇ ਹੁਸ਼ਿਆਰਪੁਰ ਵਿਚ ਬੜੀ ਪ੍ਰਚਲਤ ਸੀ। ਮੀਆਂ ਬੀਬੀ ਮੂਲ ਵਿਚ ਕੌਣ ਸਨ, ਇਸ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਇਨ੍ਹਾਂ ਬਾਰੇ ਕਈ ਕਥਾਵਾਂ ਪ੍ਰਚਲਤ ਹਨ। ਇਕ ਕਥਨ ਅਨੁਸਾਰ, (ਹੁਸ਼ਿਆਰਪੁਰ ਜ਼ਿਲੇ ਦੀ ਗਜ਼ਟੀਅਰ, (ਪੰਨਾ 69) ਖ਼ਵਾਜਾ ਕਾਸਿਮ ਦੇ ਪੰਜ ਪੁਤਰ—ਸ਼ਾਹ ਮਦਾਰ, ਭੋਲਣ ਸ਼ਾਹ, ਸ਼ੇਖ਼ ਮਦੂ, ਪੀਰ ਸੁਲਤਾਨ ਸ਼ਾਹ ਤੇ ਪੀਰ ਝੁਲਨ ਸ਼ਾਹ ਅਤੇ ਪੰਜ ਧੀਆਂ—ਜਲ ਪਰੀ, ਮਲ ਪਰੀ, ਅਸਮਾਨ ਪਰੀ, ਹੂਰੀ ਪਰੀ, ਤੇ ਸਬਜ਼ ਪਰੀ ਸਨ। ਖ਼ਵਾਜਾ ਕਾਸਿਮ ਦੇ ਪੁੱਤਰ ਸ਼ਾਹ ਮਦਾਰ ਦਾ ਨਾਂ ਹੀ 'ਮੀਆਂ' ਪਿਆ।

ਇਕ ਹੋਰ ਕਥਨ ਅਨੁਸਾਰ ਸ਼ਾਹ ਮਦਾਰ ਰੂਮ ਦਾ ਸ਼ੇਖ਼ ਸੀ ਤੇ ਇਸ ਦਾ ਅਸਲੀ ਨਾਂ ਬਦਰ-ਉਦ-ਦੀਨ ਸੀ। ਇਹ ਰੂਮ ਤੋਂ ਭਾਰਤ ਆ ਕੇ ਕਿਸੇ ਪੱਤੇਬਾਜ਼ ਦੇ ਘਰ ਰਿਹਾ, ਜੋ ਆਪਣੀਆਂ ਹੱਥਾਂ ਦੀਆਂ ਚਲਾਕੀਆਂ ਰਾਹੀਂ ਬਾਦਸ਼ਾਹ ਨੂੰ ਖ਼ੁਸ਼ ਕਰ ਕੇ ਪੇਟ ਪੂਰਿਆ ਕਰਦਾ ਸੀ। ਸ਼ਾਹ ਮਦਾਰ ਦੇ ਸ਼ਾਹੀ ਮਹਿਮਾਣ ਬਣ ਕੇ ਰਹਿਣ ਸਦਕਾ ਉਸ ਪਤੇਬਾਜ਼ ਦਾ ਕੰਮ ਚਮਕਦਾ ਗਿਆ ਤੇ ਬਾਦਸ਼ਾਹ ਦੀਆਂ ਉਸ ਉਤੇ ਮੇਹਰਬਾਨੀਆਂ ਵਧਦੀਆਂ ਗਈਆਂ। ਪਤੇਬਾਜ਼ ਤੇ ਉਸ ਦਾ ਪਰਵਾਰ ਇਹੋ ਸਮਝਦਾ ਸੀ ਕਿ ਇਹ ਸਭ ਕੁਝ ਸ਼ਾਹ ਮਦਾਰ ਦੇ ਆਤਮਿਕ ਬਲ ਸਦਕਾ ਹੋਇਆ ਹੈ।

ਪਤੇਬਾਜ਼ ਦੀਆਂ ਧੀਆਂ ਸ਼ਾਹ ਮਦਾਰ ਨੂੰ ਮੀਆਂ ਕਹਿੰਦੀਆਂ ਸਨ ਤੇ ਸ਼ਾਹ ਮਦਾਰ ਉਨ੍ਹਾਂ ਨੂੰ 'ਬੀਬੀ' ਕਿਹਾ ਕਰਦਾ। ਬੀਬੀ ਦਾ ਸ਼ਾਹ ਮਦਾਰ ਦੇ ਆਤਮਿਕ ਬਲ ਉਤੇ ਨਿਸਚਾ ਸੀ ਤੇ ਉਹ ਉਸ ਨਾਲ ਸ਼ਰਧਾ ਰਖਦੀਆਂ ਸਨ। ਇਕ ਵਾਰ ਬਾਦਸ਼ਾਹ ਆਪਣੇ ਵਜ਼ੀਰ ਦੀਆਂ ਗੱਲਾਂ ਵਿਚ ਆ ਗਿਆ, ਵਜ਼ੀਰ ਪਤੇਬਾਜ਼ ਤੋਂ ਖੁਣਸ ਖਾਇਆ ਕਰਦਾ ਸੀ, ਸ਼ੇਰ ਨਾਲ ਲੜਨ ਦਾ ਹੁਕਮ ਦਿਤਾ। ਪਤੇਬਾਜ਼ ਨੇ ਮੀਆਂ ਤੋਂ ਮਦਦ ਮੰਗੀ ਤੇ ਮੀਆਂ ਨੇ ਕਰਾਮਾਤ ਵਿਖਾ ਕੇ ਬਾਦਸ਼ਾਹ ਦੇ ਦਰਬਾਰ ਵਿਚ ਇਕ ਸ਼ੇਰ ਨੂੰ ਭੇਜਿਆ ਜਿਸ ਖੁਣਸੀ ਵਜ਼ੀਰ ਨੂੰ ਮਾਰ ਦਿਤਾ। ਬਾਦਸ਼ਾਹ ਇਸ ਕਰਾਮਾਤ ਤੋਂ ਹੈਰਾਨ ਹੋ ਗਿਆ ਤੇ ਉਸ ਜਾਣਨਾ ਚਾਹਿਆ ਕਿ ਇਸ

ਕਰਾਮਾਤ ਪਿਛੇ ਕਿਸ ਦਾ ਹੱਥ ਹੈ ਪਰ ਮੀਆਂ ਆਪਣੇ ਆਪ ਨੂੰ ਪ੍ਰਗਟ ਨਹੀਂ ਸਨ ਕਰਨਾ ਚਾਹੁੰਦਾ ਤੇ ਉਸ ਨੇ ਰਾਜਧਾਨੀ ਨੂੰ ਛਡ ਦੇਣ ਦਾ ਫ਼ੈਸਲਾ ਕੀਤਾ। ਲੜਕੀਆਂ ਮੀਆਂ ਬਿਨਾਂ ਨਹੀਂ ਸਨ ਰਹਿੰਦੀਆਂ ਤੇ ਮੀਆਂ ਉਨ੍ਹਾਂ ਨੂੰ ਲੈ ਕੇ ਅਲੋਪ ਹੋ ਗਿਆ।

ਇਕ ਹੋਰ ਕਥਨ ਅਨੁਸਾਰ ਮੀਆਂ ਦਿੱਲੀ ਦਾ ਇਕ ਸ਼ੇਖ਼ ਸੀ ਤੇ ਉਸ ਦਾ ਨਾਂ ਸਡੂ ਸੀ। ਉਹ ਬੜਾ ਸਿਆਣਾ ਹਕੀਮ ਸੀ ਤੇ ਉਸ ਬਾਰੇ ਕਿਹਾ ਜਾਂਦਾ ਸੀ ਕਿ ਉਸ ਜਿੰਨ ਭੂਤ ਵਸ ਕੀਤੇ ਹੋਏ ਸਨ। ਉਸ ਦੇ ਕਈ ਚੇਲੇ ਸਨ ਜਿਵੇਂ ਮੀਆਂ ਬੋਲਨ ਸ਼ਾਹ, ਮੀਆਂ ਚੰਨਣ, ਮੀਆਂ ਸ਼ਾਹ ਮਦਾਰ, ਮੀਆਂ ਮਲੇਰੀ, ਸ਼ਾਹ ਪਰੀ, ਹੂਰ ਪਰੀ, ਮੋਹਰ ਪਰੀ, ਨੂਰ ਪਰੀ, ਉਸਮਲ ਪਰੀ ਤੇ ਗੰਗਾ ਪਰੀ। ਪਰੀ ਤੀਵੀਆਂ ਦੇ ਨਾਂ ਦੇ ਅੰਤ ਵਿਚ ਵਰਤਿਆ ਜਾਂਦਾ ਸੀ ਤੇ ਇਹ ਸਭ ਪਰੀਆਂ ਬੀਬੀ ਅਖਵਾਉਂਦੀਆਂ ਸਨ ਤੇ ਸ਼ੇਖ਼ ਨੂੰ ਤੀਵੀਆਂ ਨਾਲ ਸਨੇਹ ਹੋਣ ਕਰਕੇ ਮੀਆਂ ਬੀਬੀ ਅਖਵਾਉਂਦਾ।

ਕਿਹਾ ਜਾਂਦਾ ਹੈ ਕਿ ਮੀਆਂ ਜੋ ਤੀਵੀਂਆਂ ਦਾ ਬੜਾ ਸ਼ੌਕੀਨ ਸੀ ਹਿਕਮਤ ਰਾਹੀਂ ਤੀਵੀਆਂ ਦੀਆਂ ਬੀਮਾਰੀਆਂ ਤਾਂ ਦੂਰ ਕਰ ਦੇਂਦਾ, ਪਰ ਇਸਨੂੰ ਆਤਮਿਕ ਬਲ ਦਸਦਾ। ਮੀਆਂ ਨੇ ਆਪਣੇ ਕੋਲ ਇਕ ਦੀਵਾ ਰਖਿਆ ਹੋਇਆ ਸੀ। ਰਵਾਇਤ ਸੀ ਕਿ ਇਸ ਜਾਦੂ ਦੇ ਦੀਵੇ ਰਾਹੀਂ ਉਹ ਜਿਸ ਤੀਵੀਂ ਨੂੰ ਚਾਹੁੰਦਾ ਵਸ ਕਰ ਲੈਂਦਾ। ਕਿਹਾ ਜਾਂਦਾ ਹੈ ਕਿ ਰਾਜੇ ਦੀ ਬੇਟੀ ਮੀਆਂ ਨਾਲ ਪ੍ਰੇਮ ਕਰਨ ਲਗ ਪਈ ਤੇ ਜਦੋਂ ਰਾਜੇ ਨੂੰ ਪਤਾ ਲਗਾ ਤਾਂ ਉਸ ਨੇ ਮੀਆਂ ਨੂੰ ਕਤਲ ਕਰਵਾ ਦਿਤਾ ਤੇ ਉਸ ਦਾ ਦੀਵਾ ਤਬਾਹ ਕਰ ਦਿਤਾ। ਉਸ ਦੇ ਸਾਥੀ ਰਾਜੇ ਦੀ ਕਰੋਪੀ ਤੋਂ ਡਰਦੇ ਨਸ ਗਏ। ਬੋਲਨ ਸ਼ਾਹ ਝੋਨਾਵਾਲ ਤਹਿਸੀਲ ਗੁੜਸ਼ੰਕਰ ਜਾ ਟਿਕਿਆ। ਮੀਆਂ ਮਲੇਰੀ ਮਲੇਰ ਕੋਟਲਾ, ਸ਼ਾਹਮਦਾਰ ਦੱਖਨ ਵਲ ਚਲਾ ਗਿਆ, ਜਿਥੇ ਉਸ ਦੀ ਮਜ਼ਾਰ ਹੈ ਤੇ ਮੀਆਂ ਚੰਨਣ ਅਫ਼ਗਾਨਿਸਤਾਨ ਵਿਚ, ਜਿਥੇ ਉਸ ਦੀ ਮਜ਼ਾਰ ਹੁਣ ਤਕ ਮੌਜੂਦ ਹੈ।

ਮੀਆਂ ਬੀਬੀ ਦੀ ਸੰਪਰਦਾਇ ਪਹਿਲਾਂ ਮੁਸਲਮਾਨਾਂ ਵਿਚ ਫੈਲੀ ਤੇ ਫਿਰ ਕਈ ਹਿੰਦੂ ਵੀ ਇਸ ਸੰਪਰਦਾਇ ਵਿਚ ਆ ਰਲੇ, ਖ਼ਾਸ ਤੌਰ ਉਤੇ ਭਟੀ, ਸੈਨੀ ਤੇ ਮਿਰਾਸੀ। ਕੁਝ ਰਾਜਪੂਤ ਵੀ ਇਸ ਸੰਪਰਦਾਇ ਨੂੰ ਮੰਨਣ ਲਗੇ। ਮੀਆਂ ਬੀਬੀ ਦੀ ਪੂਜਾ ਇਸਤ੍ਰੀਆਂ ਹੀ ਕਰਦੀਆਂ ਹਨ, ਕਿਉਂ ਜੋ ਇਹ ਇਸਤ੍ਰੀਆਂ ਦਾ ਗੁਰੂ ਸੀ, ਮਰਦਾਂ ਦਾ ਨਹੀਂ।

ਮੀਆਂ ਬੀਬੀ ਦੀ ਪੂਜਾ ਦੀ ਵੀ ਵਖਰੀ ਵਿਧੀ ਹੈ। ਆਮ ਤੌਰ ਉਤੇ ਇਹ ਪੂਜਾ ਫ਼ਸਲ ਦੀ ਕਟਾਈ ਪਿਛੋਂ ਕੀਤੀ ਜਾਂਦੀ ਹੈ। ਕੋਈ ਯੁਵਤੀ ਜੋ ਮੀਆਂ ਬੀਬੀ ਦੀ ਪੁਜਾਰਨ ਹੁੰਦੀ ਹੈ ਉਹ ਸਜ ਧਜ ਕੇ ਨਵੀਂ ਵਹੁਟੀ ਵਾਂਙ ਬੈਠ ਜਾਂਦੀ ਹੈ। ਇਕ ਮਿਰਾਸਣ ਨੂੰ ਸਦ ਲਿਆ ਜਾਂਦਾ ਹੈ, ਜੋ ਉਸ ਦੇ ਸਾਹਮਣੇ ਬਹਿ ਕੇ ਮੀਆਂ ਦੀ ਮਰਦਾਨਗੀ ਤੇ ਉਸ ਦੀਆਂ ਬੀਬੀਆਂ ਪ੍ਰਤੀ ਪ੍ਰੇਮ ਭਾਵਨਾ ਦੇ ਸੋਹਲੇ (ਢੋਲਕੀ ਦੀ ਸੁਰ ਵਿਚ) ਗਾਉਂਦੀ ਹੈ। ਪੂਜਾ ਕਰਨ ਵਾਲੀ ਤੀਵੀਂ ਸਿਰ ਝੁਲਾਂਦੀ ਹੋਈ ਹੱਥ ਮਾਰਦੀ ਹੈ ਤੇ ਢੋਲਕੀ ਦੇ ਤਾਲ ਨਾਲ ਝੂਲਦੀ ਤੇ ਅਰਧ-ਬੇਹੋਸ਼ੀ ਵਿਚ ਆ ਜਾਂਦੀ ਹੈ ਤੇ ਉਸ ਵਿਚ ਮੀਆਂ ਦੀ ਆਤਮਾ ਪ੍ਰਵੇਸ਼ ਕਰ ਗਈ ਮੰਨੀ ਜਾਂਦੀ ਹੈ। ਇਸ ਸਮੇਂ ਉਸ ਨੂੰ ਜੋ ਭੇਟਾਂ ਚਾੜ੍ਹੀਆਂ ਜਾਂਦੀਆਂ ਹਨ, ਉਹ ਮਿਰਾਸਣਾਂ ਲੈ ਜਾਂਦੀਆਂ ਹਨ। ਉਸ ਤੋਂ ਕਈ ਤੀਵੀਆਂ ਪ੍ਰਸ਼ਨ ਪੁਛਦੀਆਂ ਹਨ ਜਿਸ ਦੇ ਉਤਰ ਉਹ ਤੀਵੀਂ ਦੇਂਦੀ ਹੈ ਪਰ ਇਹ ਉਤਰ ਮੀਆਂ ਵਲੋਂ ਦਸੇ ਮੰਨੇ ਜਾਂਦੇ ਹਨ।

ਮੀਆਂ ਬੀਬੀ ਦੀ ਪੂਜਾ ਕਰਨ ਵਾਲੀਆਂ ਤੀਵੀਆਂ, ਗਲ ਵਿਚ ਇਕ ਚਾਂਦੀ ਦਾ ਪਤਰਾ ਪਹਿਨਦੀਆਂ ਹਨ ਜਿਸ ਦੇ ਇਕ ਪਾਸੇ ਮੀਆਂ ਦਾ ਚਿਤ੍ਰ ਹੁੰਦਾ ਹੈ ਅਤੇ ਦੂਜੇ ਪਾਸੇ ਇਕ ਤਵੀਤ, ਜਿਸ ਉਤੇ ਬੀਬੀ ਦਾ ਚਿਤ੍ਰ ਹੁੰਦਾ ਹੈ।

(ਮ-216) **ਮੀਆਂ ਮਲੂਕ :**

ਮੀਆਂਵਾਲੀ ਦੇ ਇਲਾਕੇ ਦਾ ਇਕ ਪ੍ਰਸਿਧ ਫ਼ਕੀਰ, ਮੀਆਂ ਮਲੂਕ ਦੀ ਖ਼ਾਨਗਾਹ ਮੀਆਂਵਾਲੀ ਵਿਚ ਕੁੰਡਲ ਤੋਂ ਦੋ ਮੀਲ ਦੱਖਣ ਵਲ ਇਕ ਪਹਾੜੀ ਉਤੇ ਸਥਿਤ ਹੈ। ਇਹ ਅਠਾਰਵੀਂ ਸਦੀ ਦੇ ਅੰਰੰਭ ਵਿਚ ਹੋਇਆ। ਇਸ ਖ਼ਾਨਗਾਹ ਦੀ ਸੰਭਾਲ ਮੁਜਾਵਰ ਕਰਦਾ ਹੈ। ਇਸ ਖ਼ਾਨਗਾਹ ਦੇ ਪੱਛਮ ਵਲ ਇਕ ਦਰਵਾਜ਼ਾ ਹੈ ਜਿਸ ਨੂੰ ਬਹਿਸ਼ਤੀ ਦਰਵਾਜ਼ਾ ਕਹਿੰਦੇ ਹਨ, ਇਹ ਦਰਵਾਜ਼ਾ ਬੰਦ ਰਹਿੰਦਾ ਹੈ। ਲੋਕਾਂ ਦਾ ਨਿਸਕਾ ਹੈ ਕਿ ਕੋਈ ਵੀ ਸ਼ਖ਼ਸ ਇਸ ਦਰਵਾਜ਼ੇ ਨੂੰ ਖੋਲ੍ਹਣ ਦੀ ਸਮਰਥਾ ਨਹੀਂ ਰਖਦਾ। ਹਾਂ, ਮੇਲੇ ਵਾਲੇ ਦਿਨ ਇਹ ਦਰਵਾਜ਼ਾ ਆਪ ਮੁਹਾਰੇ ਖੁਲ੍ਹ ਜਾਂਦਾ ਹੈ। ਮੇਲੇ ਵਾਲੇ ਦਿਨ ਜੇ ਦਰਵਾਜ਼ਾ ਖੁਲ੍ਹਿਆ ਹੋਵੇ ਤਾਂ ਸੈਂਕੜੇ ਲੋਕੀਂ ਇਸ ਵਿਚੋਂ ਲੰਘਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਇਸ ਦਰਵਾਜ਼ੇ ਵਿਚੋਂ ਲੰਘਣ ਵਾਲਾ ਪ੍ਰਾਣੀ ਬਹਿਸ਼ਤ ਵਿਚ ਜਾਂਦਾ ਹੈ।

ਇਸ ਪੀਰ ਦੀ ਇਲਾਕੇ ਵਿਚ ਬੜੀ ਮਾਨਤਾ ਹੈ। ਸ਼ਰਧਾਲੂ ਹਰ ਵੀਰਵਾਰ ਇਥੇ ਜ਼ਿਆਰਤ ਲਈ ਆਉਂਦੇ ਹਨ, ਚੇਤ ਦੇ ਮਹੀਨੇ ਭਾਰੀ ਮੇਲਾ ਲਗਦਾ ਹੈ।

(ਮ-217) **ਮੀਆਂ ਮਿੱਠੂ :**

ਮੁਸਲਮਾਨ ਪਾਲਤੂ ਤੋਤੇ ਨੂੰ ਮੀਆਂ ਮਿੱਠੂ ਕਹਿੰਦੇ ਹਨ ਤੇ ਹਿੰਦੂ ਗੰਗਾ ਰਾਮ। ਤੋਤੇ ਨੂੰ ਜੋ ਕੁਝ ਸਿਖਾਇਆ ਜਾਵੇ

ਉਹ ਹੀ ਰਟ ਲੈਂਦਾ ਹੈ, ਮੁਸਲਮਾਨ ਤੋਤੇ ਨੂੰ ਆਮ ਤੌਰ ਤੇ ਮੀਆਂ ਮਿੱਠੂ ਸ਼ਬਦ ਰਟਾਂਦੇ ਹਨ ਜਿਸ ਤੋਂ ਤੋਤੇ ਦਾ ਨਾਂ ਮੀਆਂ ਮਿੱਠੂ ਪ੍ਰਚਲਤ ਹੋ ਗਿਆ।

ਮੀਆਂ ਮਿੱਠੂ ਉਸ ਸ਼ਖ਼ਸ ਨੂੰ ਵੀ ਕਿਹਾ ਜਾਂਦਾ ਹੈ ਜੋ ਆਪਣੀ ਵਡਿਆਈ ਕਰਦਾ ਰਹੇ। ਅਖਾਣ ਵੀ ਹੈ: ਆਪਣੇ ਮੂੰਹ ਮੀਆਂ ਮਿੱਠੂ (ਵੇਖੋ: ਤੋਤਾ)।

**(ਮ-218) ਮੀਆਂ ਵਲੀ ਸਾਹਿਬ :**

ਇਕ ਪ੍ਰਸਿਧ ਪੀਰ ਜਿਨ੍ਹਾਂ ਦੀ ਖ਼ਾਨਗਾਹ ਠੀਕਰੀਆਂ ਤਹਿਸੀਲ ਅਟਕ ਵਿਖੇ ਹੈ। ਮੀਆਂ ਵਲੀ ਸਾਹਿਬ ਦੇ ਜਨਮ ਤਿਥ ਬਾਰੇ ਲੋਕੀਂ ਬਹੁਤ ਘੱਟ ਜਾਣਦੇ ਹਨ। ਇਹ ਜ਼ਾਤ ਦੇ ਗੁਜਰ ਸਨ।

ਇਨ੍ਹਾਂ ਦੀ ਖ਼ਾਨਗਾਹ ਦੀ ਮਿੱਟੀ ਵਿਚ ਅੱਖਾਂ ਨੂੰ ਅਰੋਗ ਕਰਨ ਦੀ ਬਰਕਤ ਮੰਨੀ ਜਾਂਦੀ ਹੈ। ਅੱਖਾਂ ਦੇ ਰੋਗੀ ਇਨ੍ਹਾਂ ਦੀ ਖ਼ਾਨਗਾਹ ਉਤੇ ਜ਼ਿਆਰਤ ਲਈ ਜਾਂਦੇ ਤੇ ਉਥੋਂ ਮਿੱਟੀ ਲਿਆ ਕੇ ਅੱਖਾਂ ਉਤੇ ਲਗਾਉਂਦੇ ਹਨ, ਲੋਕਾਂ ਦਾ ਨਿਸਚਾ ਹੈ ਕਿ ਇਸ ਤਰ੍ਹਾਂ ਅੱਖਾਂ ਦੇ ਸਭ ਰੋਗ ਦੂਰ ਹੋ ਜਾਂਦੇ ਹਨ।

**(ਮ-219) ਮੀਂਹ ਤੇ ਬਿਜਲੀ :**

ਆਦਿਮ ਮਨੁੱਖ ਲਈ ਮੀਂਹ ਦਾ ਵਸਣਾ ਤੇ ਬਿਜਲੀ ਦਾ ਲਿਸ਼ਕਣਾ ਸਮਝ ਤੋਂ ਪਰ੍ਹੇ ਦੀਆਂ ਗੱਲਾਂ ਸਨ। ਇਨ੍ਹਾਂ ਦੋਹਾਂ ਪ੍ਰਾਕ੍ਰਿਤਕ ਨਜ਼ਾਰਿਆਂ ਪਿਛੇ ਉਹ ਕਿਸੇ ਦੈਵੀ ਸ਼ਕਤੀ ਦਾ ਹੱਥ ਮੰਨਦਾ ਸੀ। ਤੱਪਦੀ ਤੇ ਲੂਠੀ ਧਰਤੀ ਉਤੇ ਮੀਂਹ ਪੈਂਦਾ ਵੇਖ ਕੇ ਉਹ ਖ਼ੁਸ਼ੀ ਤੇ ਹੁਲਾਸ ਨਾਲ ਨੱਚ ਉਠਦਾ, ਪਰ ਬਿਜਲੀ ਦੀ ਡਰਾਉਣੀ ਗਰਜ ਤੇ ਲਿਸ਼ਕਾਰ ਉਸ ਨੂੰ ਕੰਬਾ ਦੇਂਦੀ। ਉਸ ਨੂੰ ਇਨ੍ਹਾਂ ਗੱਲਾਂ ਦੀ ਸਮਝ ਨਹੀਂ ਸੀ ਪੈਂਦੀ। ਉਸ ਨੇ ਆਪਣੀ ਜਿਗਿਆਸਾ ਨੂੰ ਖ਼ੁਰਾਕ ਦੇਣ ਲਈ, ਇਨ੍ਹਾਂ ਬਾਰੇ ਕੁਝ ਪੁਰਾਣ ਕਥਾਵਾਂ ਘੜ ਲਈਆਂ ਜੋ ਬੜੀਆਂ ਰੌਚਿਕ ਹਨ।

ਬੱਲਲਾਂ ਬਾਰੇ ਇਉਂ ਕਥਾ ਪ੍ਰਚਲਤ ਹੈ: ਇਕ ਰਿਸ਼ੀ ਕਿਸੇ ਜੰਗਲ ਵਿਚ ਬੈਠ ਕੇ ਘੋਰ ਤਪਸਿਆ ਕਰਿਆ ਕਰਦਾ ਸੀ। ਉਸ ਕੋਲ ਕੇਵਲ ਇਕੋ ਗੋਦੜੀ ਸੀ, ਜਿਸ ਵਿਚ ਵੰਨਾਂ ਵੰਨਾਂ ਦੀਆਂ ਟਾਕੀਆਂ ਜੜ੍ਹੀਆਂ ਹੋਈਆਂ ਸਨ। ਇਹੋ ਗੋਦੜੀ ਉਸ ਦੇ ਦੁਖ ਸੁਖ ਦੀ ਸਦੀਵੀ ਸਾਥਣ ਸੀ। ਹੱਡ ਭੰਨਵੀਂ ਸਰਦੀ ਦੇ ਦਿਨੀਂ ਉਹ ਇਸੇ ਗੋਦੜੀ ਨਾਲ ਆਪਣੇ ਸਰੀਰ ਨੂੰ ਢੱਕ ਕੇ ਨਿੱਘਾ ਕਰ ਲੈਂਦਾ। ਗਰਮੀਆਂ ਵਿਚ ਉਹ ਇਸ ਨੂੰ ਹੇਠਾਂ ਵਿਛਾ ਲੈਂਦਾ ਜਾਂ ਫਿਰ ਕਿਸੇ ਰੁੱਖ ਉਤੇ ਲਟਕਾ ਦੇਂਦਾ। ਇਕ ਵਾਰ ਬੜੇ ਕਹਿਰਾਂ ਦੀ ਗਰਮੀ ਪਈ। ਸਾਰੀ ਧਰਤੀ ਤਾਂਬੇ ਵਾਂਗ ਤੱਪ ਗਈ ਤੇ ਸਾਰੀ ਬਨਸਪਤੀ ਝੁਲਸ ਗਈ। ਰਿਸ਼ੀ ਖੁਲ੍ਹੇ ਆਕਾਸ਼ ਹੇਠ ਪਹਿਲਾਂ ਵਾਂਗ ਹੀ ਬੈਠਾ ਘੋਰ ਤਪਸਿਆ ਕਰਦਾ ਰਿਹਾ। ਗਰਮੀ ਨਾਲ ਉਸ ਦਾ ਸਾਰਾ ਸਰੀਰ ਲੂਠਿਆ ਗਿਆ। ਇਹ ਕਹਿਰ ਰਿਸ਼ੀ ਦੀ ਗੋਦੜੀ ਤੋਂ ਜਰਿਆ ਨਾ ਗਿਆ ਤੇ ਉਹ ਬੱਦਲਾਂ ਦਾ ਰੂਪ ਧਾਰ ਸੂਰਜ ਅਗੇ ਜਾ ਖਲੋਤੀ, ਉਸੇ ਪਲ ਸੂਰਜ ਦੀ ਤਪਸ਼ ਘੱਟ ਗਈ। ਉਦੋਂ ਤੋਂ ਇਹ ਗੋਦੜੀ ਆਕਾਸ਼ ਮੰਡਲ ਵਿਚ ਬੱਦਲਾਂ ਦਾ ਰੂਪ ਧਾਰ ਕੇ ਉਡਦੀ ਰਹਿੰਦੀ ਹੈ।

ਬੱਦਲਾਂ ਵਿਚ ਲਿਸ਼ਕਦੀ ਤੇ ਤੜਪਦੀ ਬਿਜਲੀ, ਪੁਰਾਣ ਕਥਾ ਅਨੁਸਾਰ ਯਸ਼ੋਧਰਾਂ ਦੀ ਬੱਚੀ ਦਾ ਦੈਵੀ ਸਰੂਪ ਅਥਵਾ ਪ੍ਰਕਾਸ਼ ਹੈ, ਜਿਸ ਨੂੰ ਕੰਸ ਨੇ ਦੇਵਕੀ ਦੀ ਔਲਾਦ ਸਮਝ ਕੇ, ਪੱਥਰਾਂ ਨਾਲ ਪਟਕਾ ਕੇ ਮਾਰ ਦਿਤਾ ਸੀ। ਕੰਸ ਨੂੰ ਰਤਾ ਵੀ ਸੰਦੇਹ ਨਹੀਂ ਸੀ ਕਿ ਵਾਸੁਦੇਵ ਕ੍ਰਿਸ਼ਨ ਨੂੰ ਰਾਤੋ ਰਾਤ ਯਸ਼ੋਧਰਾ ਦੀ ਬੱਚੀ ਨਾਲ ਵਟਾ ਲਿਆਇਆ ਹੈ। ਇਹ ਨਿਰਦੋਸ਼ ਬੱਚੀ, ਪੱਥਰ ਨਾਲ ਟਕਰਾਂਦਿਆਂ ਸਾਰ ਆਕਾਸ਼ ਮੰਡਲ ਵਿਚ, ਬਿਜਲੀ ਦਾ ਰੂਪ ਧਾਰ ਅਲੋਪ ਹੋ ਗਈ ਤੇ ਸਮੇਂ ਸਮੇਂ ਬੱਦਲਾਂ ਦੇ ਨਾਲ ਪ੍ਰਗਟ ਹੋਣ ਲਗੀ। ਕਿਉਂ ਜੋ ਇਹ ਬੱਚੀ ਮਾਮੇ ਕੰਸ ਹਥੋਂ ਮਰੀ ਸੀ, ਇਸ ਲਈ ਲੋਕਾਂ ਦਾ ਨਿਸਚਾ ਬਣ ਗਿਆ ਕਿ ਆਕਾਸ਼ ਮੰਡਲ ਦੀ ਬਿਜਲੀ ਮਾਮੇ ਭਣੇਵੇਂ ਦੇ ਰਿਸ਼ਤੇ ਦੀ ਸਖ਼ਤ ਵੈਰਨ ਹੈ ਤੇ ਇਨ੍ਹਾਂ ਦੋਹਾਂ ਨੂੰ ਇਕਠਿਆਂ ਵੇਖ ਨਹੀਂ ਸੁਖਾਂਦੀ। ਜਦੋਂ ਬਿਜਲੀ ਆਕਾਸ਼ ਵਿਚ ਲਿਸ਼ਕ ਰਹੀ ਹੋਵੇ ਤਾਂ ਮਾਮੇ ਭਣੇਵੇਂ ਦਾ ਇਕ ਛੱਤ ਹੇਠ ਬੈਠਣਾ ਠੀਕ ਨਹੀਂ ਸਮਝਿਆ ਜਾਂਦਾ। ਉਨ੍ਹਾਂ ਉਤੇ ਬਿਜਲੀ ਡਿੱਗਣ ਦਾ ਖ਼ਤਰਾ ਹੁੰਦਾ ਹੈ। ਇਸੇ ਤਰ੍ਹਾਂ ਕਹਿੰ ਦੇ ਭਾਂਡੇ ਉਤੇ ਵੀ ਬਿਜਲੀ ਦੇ ਡਿੱਗਣ ਦਾ ਡਰ ਹੁੰਦਾ ਹੈ, ਕਿਉਂ ਜੋ ਇਸ ਧਾਤ ਦਾ ਨਾਉਂ ਬਿਜਲੀ ਦੇ ਵੈਰੀ ਕੰਸ ਨਾਲ ਮੇਲ ਖਾਂਦਾ ਹੈ।

**(ਮ-220) ਮੀਂਹ ਠਾਕਣਾ :**

ਕਿਸੇ ਕੁੜੀ ਦੇ ਵਿਆਹ ਉਤੇ, ਜੇ ਮੀਂਹ ਵਰ੍ਹਦਾ ਹੋਵੇ ਤਾਂ ਉਹ ਕੁੜੀ ਜੇ ਮੌਲੀ ਦੇ ਧਾਗੇ ਨਾਲ ਪਰਨਾਲਾ ਬੰਨ੍ਹੇ ਤਾਂ ਮੀਂਹ ਬੰਦ ਹੋ ਜਾਂਦਾ ਹੈ; ਸ਼ਰਤ ਇਹ ਹੈ ਕਿ ਕੁੜੀ ਆਪਣੇ ਸਤਿ ਧਰਮ ਵਿਚ ਪਕੀ ਹੋਵੇ।

ਮੀਂਹ ਨੂੰ ਰੋਕਣ ਲਈ ਇਕ ਟੂਣਾ ਵੀ ਵਰਤਿਆ ਜਾਂਦਾ ਹੈ। ਕਿਸੇ ਕੰਵਾਰੀ ਕੁੜੀ ਨੂੰ, ਧਰਤੀ ਉਤੇ ਸਰ੍ਹੋਂ ਦਾ ਤੇਲ ਡੋਲ੍ਹਣ ਲਈ ਕਿਹਾ ਜਾਂਦਾ ਹੈ। ਤੇਲ ਡੋਲ੍ਹਦਿਆਂ ਉਹ ਉਚਾਰਦੀ ਹੈ:

ਜੇ ਮੈਂ ਤੇਲ ਨਾ ਚੋਵਾਂ ਤਾਂ ਮੈਂ ਅਪਰਾਧਣ
ਜੇ ਤੂੰ ਬਦਲੀ ਨਾ ਖਿੰਡਾਏ ਤਾਂ ਤੂੰ ਅਪਰਾਧੀ

ਮੀਂਹ ਨੂੰ ਰੋਕਣ ਲਈ ਕਈ ਸਨਾਤਨੀ ਹਿੰਦੂ ਤੇ

ਬ੍ਰਾਹਮਣ ਰਿਸ਼ੀ ਅਗਸਤਯ ਦੀ ਅਰਾਧਨਾ ਕਰਦੇ ਹਨ, ਕਿਉਂ ਜੋ ਅਗਸਤਯ ਰਿਸ਼ੀ ਨੇ ਸਮੁੰਦਰ ਨੂੰ ਪੀ ਲਿਆ ਸੀ, ਇਸ ਲਈ ਬੱਦਲ ਉਸ ਤੋਂ ਡਰਦੇ ਹਨ। ਕਈ ਵਾਰ ਅਣਚੋਪੜੀ ਰੋਟੀ ਖੇਤਾਂ ਵਿਚ ਸੁਟ ਆਉਂਦੇ ਹਨ, ਜਾਂ ਫਿਰ ਚੌਰਾਹੇ 'ਤੇ ਭੇਟਾ ਰਖ ਕੇ, ਉਨ੍ਹਾਂ ਨੂੰ ਬੜੇ ਕੋਝੇ ਢੰਗ ਨਾਲ ਗੰਦਾ ਕਰਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਇੰਦਰ ਦੇਵਤੇ ਨੂੰ ਸ਼ਰਮ ਆ ਜਾਂਦੀ ਹੈ ਤੇ ਉਹ ਮੀਂਹ ਬੰਦ ਕਰ ਦੇਂਦਾ ਹੈ। ਕਈ ਹਿੰਦੂ ਬ੍ਰਾਹਮਣਾਂ ਨੂੰ ਕੁਝ ਭੇਟਾ ਕਰਦੇ ਹਨ ਤੇ ਬ੍ਰਾਹਮਣ ਲਕੜੀ ਦੇ ਕਿਸੇ ਟੁਕੜੇ ਉਤੇ 60 ਮੋਰੀਆਂ ਕਰਦਾ ਹੈ। ਫਿਰ ਇਨ੍ਹਾਂ ਮੋਰੀਆਂ ਵਿਚ ਧਾਗਾ ਲਗਾਂਦਿਆਂ ਮੰਤ੍ਰ ਉਚਾਰਦਾ ਹੈ, ਜਿਸ ਨਾਲ ਮੀਂਹ ਬੰਦ ਹੋ ਜਾਂਦਾ ਹੈ।

ਘੁਮਿਆਰਾਂ ਲਈ ਮੀਂਹ ਸੁਖਾਵਾਂ ਨਹੀਂ ਹੁੰਦਾ। ਇਸ ਲਈ ਕਈ ਵਾਰ ਘੁਮਿਆਰ ਕਿਸੇ ਘੜੇ ਵਿਚ ਲੂਣ ਪਾ ਕੇ ਉਸ ਦਾ ਮੂੰਹ ਉਪਰੋਂ ਬੰਦ ਕਰ ਕੇ ਮਿੱਟੀ ਨਾਲ ਪੋਚ ਦੇਂਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਮੀਂਹ ਉਦੋਂ ਤਕ ਬੰਦ ਰਹਿੰਦਾ ਹੈ ਜਦੋਂ ਤਕ ਘੜੇ ਨੂੰ ਖੋਲ੍ਹਿਆ ਨਾ ਜਾਵੇ। ਇਸ ਨੂੰ 'ਮੀਂਹ ਦਬਣਾ' ਕਹਿੰਦੇ ਹਨ। ਕਈ ਹਿੰਦੂ ਵਿਪਾਰੀ ਜੋ ਚਾਹੁੰਦੇ ਹਨ ਕਿ ਮੀਂਹ ਨਾ ਵਰ੍ਹੇ ਤੇ ਕਣਕ ਦਾ ਭਾਅ ਚੜ੍ਹੇ ਉਹ ਵੀ ਅਜਿਹੀ ਵਿਧੀ ਵਰਤਦੇ ਹਨ।

**(ਮ-221) ਮੀਂਹ ਵਰਜਣਾ :**

ਮੀਂਹ ਨੂੰ ਵਸਣੋਂ ਰੋਕਣ ਲਈ ਕਈ ਤਰ੍ਹਾਂ ਦੇ ਉਪਾਅ ਤੇ ਟੂਣੇ ਕੀਤੇ ਜਾਂਦੇ ਹਨ। ਜੇ ਕਿਸੇ ਕੰਨਿਆਂ ਦੀ ਜੰਞ ਦੇ ਢੁਕਾਅ ਵੇਲੇ ਮੀਂਹ ਵਰ੍ਹਨ ਲਗ ਪਏ ਤਾਂ 'ਪਰਨਾਲਾ ਬੰਨ੍ਹਣ' ਦੀ ਰੀਤ ਕੀਤੀ ਜਾਂਦੀ ਹੈ। ਕੰਨਿਆਂ ਕਿਸੇ ਲਾਲ ਕਪੜੇ ਨਾਲ ਲੋਹੇ ਦਾ ਛਲਾ, ਅੱਟੀ ਤੇ ਕੌਡੀ ਬੰਨ੍ਹ ਕੇ ਸਤ ਵਲ ਦੇਂਦੀ ਤੇ ਫਿਰ ਇਸ ਕਪੜੇ ਨੂੰ ਨਸਾਇਆਂ (ਸਾਹ ਖਿਚ ਕੇ) ਪਰਨਾਲੇ ਨਾਲ ਬੰਨ੍ਹਦੀ ਹੈ। ਕਹਿੰਦੇ ਹਨ ਮੀਂਹ ਰੁਕ ਜਾਂਦਾ ਹੈ। ਜੇ ਪਰਨਾਲਾ ਬੰਨ੍ਹਣ ਨਾਲ ਮੀਂਹ ਨਾ ਰੁਕੇ ਤਾਂ ਕੰਨਿਆਂ ਵਿਭਚਾਰਨ ਸਮਝੀ ਜਾਂਦੀ ਹੈ।

ਜੇ ਸਾਵਣ ਭਾਦਰੋਂ ਵਿਚ ਮੀਂਹ ਨਾ ਵਸੇ ਤਾਂ ਕਾਲ ਪੈ ਜਾਣ ਕਰ ਕੇ ਅੰਨ ਮਹਿੰਗਾ ਵਿਕਦਾ ਹੈ। ਇਸ ਲਈ ਬਾਣੀਏ, ਜਿਨ੍ਹਾਂ ਨੇ ਆਪਣੇ ਗੁਦਾਮ ਅੰਨ ਨਾਲ ਭਰ ਲਏ ਹੁੰਦੇ ਹਨ, ਕਣਕ ਨੂੰ ਮਹਿੰਗੀ ਕਰਨ ਲਈ ਮੀਂਹ ਵਰਜਦੇ ਹਨ। ਮੀਂਹ ਵਰਜਣ ਲਈ ਉਹ ਕਈ ਟੂਣੇ ਟਪੇ ਕਰਦੇ ਤੇ ਮੰਤਰ ਪੜ੍ਹਦੇ ਹਨ। ਜਦੋਂ ਅਸਮਾਨ ਉਤੇ ਬੱਦਲ ਘਿਰ ਆਉਣ ਤਾਂ ਕਈ ਬਾਣੀਏ ਮੁਰਦੇ ਦੀਆਂ ਹੱਡੀਆਂ ਤੋਂ ਬਣਾਏ ਚਰਖੇ ਨੂੰ, ਜੋ ਉਨ੍ਹਾਂ ਨੇ ਘਰ ਵਿਚ ਛੁਪਾ ਕੇ ਰਖਿਆ ਹੁੰਦਾ ਹੈ, ਆਪਣੀ ਕੰਵਾਰੀ ਕੁੜੀ ਨੂੰ ਪੁਠਾ ਚਲਾਉਣ ਲਈ ਕਹਿੰਦੇ ਹਨ, ਜਿਵੇਂ ਜਿਵੇਂ ਕੰਨਿਆਂ ਚਰਖਾ ਚਲਾਉਂਦੀ ਹੈ, ਬੱਦਲ ਖਿੰਡਦੇ ਜਾਂਦੇ ਹਨ ਤੇ ਮੀਂਹ ਨਹੀਂ ਵਰ੍ਹਦਾ। ਜੇ ਹੱਡੀਆਂ ਦਾ ਚਰਖਾ ਨਾ ਹੋਵੇ ਤਾਂ ਸਾਧਾਰਨ ਚਰਖੇ ਨੂੰ ਹੀ ਪੁਠਾ ਚਲਾਇਆ ਜਾਂਦਾ ਹੈ, ਪਰ ਹੱਡੀਆਂ ਦਾ ਬਣਿਆ ਚਰਖਾ ਜ਼ਿਆਦਾ ਗੁਣਕਾਰੀ ਸਮਝਿਆ ਗਿਆ ਹੈ।

ਬਣੀਆਂ ਵਿਚ ਮੀਂਹ ਵਰਜਣ ਲਈ ਇਕ ਹੋਰ ਟੂਣਾ ਵੀ ਪਚਲਤ ਹੈ : ਜਦੋਂ ਅਸਮਾਨ ਉਤੇ ਬੱਦਲ ਘਿਰ ਆਉਣ ਤਾਂ ਕੰਵਾਰੀ ਕੰਨਿਆਂ ਦੀਵੇ ਵਿਚ ਘਿਉ ਪਾ ਕੇ ਬਾਲਦੀ ਹੈ ਤੇ ਨਾਲ ਹੀ ਸੂਰਜ ਨੂੰ ਤਾਅਨੇ ਦੇਂਦੀ ਹੈ :

ਸੂਰਜਾ ਮੂਰਜਾ ਧੁੱਪ ਚੜ੍ਹਾ
ਧੁੱਪ ਚੜ੍ਹਾ ਕਿ ਬੱਦਲ ਉਡਾ
ਤੇਰੇ ਹੁੰਦਿਆਂ ਦੀਵਾ ਬਾਲਿਆ
ਲਈ ਤੂੰ ਲਜ ਲਵਾ।

ਕੁਝ ਚਿਰ ਪਿਛੋਂ ਦੀਵਾ ਬੁਝਾ ਦਿਤਾ ਜਾਂਦਾ ਹੈ। ਵਿਸ਼ਵਾਸ ਹੈ ਕਿ ਇਸ ਤਰ੍ਹਾਂ ਬੱਦਲ ਖਿੰਡ ਜਾਂਦੇ ਹਨ।

ਕਈ ਬਾਣੀਏ ਬੱਦਲ ਚੜ੍ਹੇ ਵੇਖ ਇਕ ਪਰੌਂਠਾ ਪਕਾ ਕੇ ਖੇਤਾਂ ਵਿਚ ਰੱਖ ਆਉਂਦੇ ਹਨ ਜਾਂ ਦੁੱਧ ਖੰਡ ਚਾਵਲ ਕਿਸੇ ਚੌਰਾਹੇ ਵਿਚ ਰਖ ਆਉਂਦੇ ਹਨ, ਜੋ ਇਸ ਗੱਲ ਦਾ ਬੋਧਿਕ ਹੈ ਕਿ ਧਰਤੀ ਉਤੇ ਅੰਨ ਕਾਫ਼ੀ ਹੈ ਤੇ ਮੀਂਹ ਦੇ ਦੇਵਤਾ ਨੂੰ ਅੰਜਾਈ ਵਰਖਾ ਕਰਨ ਦੀ ਲੋੜ ਨਹੀਂ। ਇਹ ਵਿਧੀ ਮਾਝੇ ਦੇ ਇਲਾਕੇ ਤੇ ਅੰਬਾਲੇ ਵਿਚ ਆਮ ਪ੍ਰਚਲਤ ਹੈ।

ਕਈ ਬਾਣੀਏ ਕਣਕ ਦੀ ਰੋਟੀ ਪਕਾ ਕੇ ਉਸ ਦੀ ਬੇਕਦਰੀ ਕਰਦੇ ਤੇ ਉਸ ਨੂੰ ਰੋਲਦੇ ਹਨ ਤਾਂ ਜੋ ਅੰਨ ਦੇਵਤਾ ਨਰਾਜ਼ ਹੋ ਕੇ ਮੀਂਹ ਨਾ ਵਰ੍ਹਾਏ ਤੇ ਅਨਾਜ ਘਟ ਹੋਵੇ।

**(ਮ-222) ਮੀਂਹਾਂ ਸਾਹਿਬ :**

ਇਕ ਸੰਪਰਦਾਇ ਜਿਸ ਦਾ ਮੋਢੀ ਰਾਮ ਦੇਵ ਹੋਇਆ ਹੈ। ਰਾਮ ਦੇਵ ਗੁਰੂ ਤੇਗ ਬਹਾਦਰ ਜੀ ਦਾ ਇਕ ਸ਼ਰਧਾਲੂ ਸਿੱਖ ਸੀ ਜੋ ਗੁਰੂ ਘਰ ਦੇ ਲੰਗਰ, ਸੇਵਕਾਂ ਤੇ ਘੋੜਿਆਂ ਲਈ ਪਾਣੀ ਢੋਇਆ ਕਰਦਾ ਸੀ। ਇਹ ਸਾਰਾ ਦਿਨ ਜਲ ਦੀ ਸੇਵਾ ਵਿਚ ਲਗਾ ਰਹਿੰਦਾ ਤੇ ਗਰਮੀਆਂ ਵਿਚ ਸਭ ਥਾਈਂ ਪਾਣੀ ਦਾ ਇਤਨਾ ਛਿੜਕਾਉ ਕਰਦਾ ਜਿਵੇਂ ਮੀਂਹ ਪੈ ਕੇ ਹਟਿਆ ਹੋਵੇ। ਗੁਰੂ ਤੇਗ਼ ਬਹਾਦਰ ਜੀ ਨੇ ਇਕ ਵਾਰ ਰਾਮ ਦੇਵ ਜੀ ਸੇਵਾ ਉਤੇ ਪ੍ਰਸੰਨ ਹੋ ਕੇ ਕਿਹਾ, 'ਭਾਈ ਤੂੰ ਮੀਂਹ ਵਾਂਗ ਪਾਣੀ ਵਰਸਾਂਦਾ ਹੈਂ', ਤੂੰ ਤਾਂ ਮੀਂਹਾਂ ਹੈਂ।' ਉਦੋਂ ਤੋਂ ਉਸਦਾ ਨਾਉਂ ਭਾਈ ਮੀਂਹਾਂ ਪੈ ਗਿਆ ਅਤੇ ਗੁਰੂ ਜੀ ਨੇ ਇਸ ਨੂੰ ਸੇਲੀ ਟੋਪੀ ਨਗਾਰਾ ਦੀ ਬਖ਼ਸ਼ਸ਼ ਦਿਤੀ ਅਤੇ ਲੰਗਰ ਚਲਾਉਣ ਲਈ ਇਕ ਲੋਹ। ਭਾਈ ਮੀਂਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਵੀ ਚੋਖੀ ਸੇਵਾ ਕੀਤੀ ਤੇ ਗੁਰੂ ਜੀ ਨੇ ਪ੍ਰਸੰਨ ਹੁ ਕੇ ਇਸ ਨੂੰ ਆਪਣੀ

ਅੱਧੀ ਦਸਤਾਰ ਤੇ ਕੁਝ ਸ਼ਸਤਰ ਬਖ਼ਸ਼ੇ। ਇਸ ਫ਼ਿਰਕੇ ਦਾ ਮੁਖੀ ਡੇਰਾ ਪਟਿਆਲੇ ਵਿਖੇ ਹੈ ਅਤੇ ਇਸ ਫ਼ਿਰਕੇ ਦੇ ਮਹੰਤ ਅਜ ਵੀ ਅੱਧ ਦਸਤਾਰ ਬੰਨ੍ਹਦੇ ਹਨ। ਮੀਂਹ ਸਾਹਿਬ ਦੇ ਚੇਲੇ 'ਮੀਂਹਾਂ ਸ਼ਾਹੀ', 'ਮੀਂਹਾਂ ਦਾਸੀਏ', ਤੇ 'ਬਖ਼ਸ਼ੀਸ਼ ਸਾਧ' ਅਖਵਾਉਂਦੇ ਹਨ।

(ਮ-223) **ਮੇਢੀਆਂ ਖੁਲ੍ਹਣੀਆਂ :**

ਸੋਗ ਦਾ ਚਿੰਨ੍ਹ; ਜਦੋਂ ਕਿਸੇ ਤੀਵੀਂ ਦਾ ਪਤੀ ਮਰ ਜਾਂਦਾ ਹੈ ਤਾਂ ਉਸ ਦੇ ਵਾਲਾਂ ਦੀਆਂ ਮੇਢੀਆਂ ਖੋਲ੍ਹ ਦਿਤੀਆਂ ਜਾਂਦੀਆਂ ਹਨ।

(ਮ-224) **ਮੀਣਾ :**

(ੳ) ਗੁਰੂ ਰਾਮਦਾਸ ਆਪਣੇ ਵੱਡੇ ਪੁੱਤਰ ਪ੍ਰਿਥਵੀ ਚੰਦ ਨੂੰ, ਉਸ ਦੇ ਕਪਟ ਵਿਹਾਰ ਕਾਰਨ ਮੀਣਾ ਕਹਿੰਦੇ ਸਨ। ਪ੍ਰਿਥਵੀ ਚੰਦ ਗੁਰ ਗੱਦੀ ਪ੍ਰਾਪਤ ਨਾ ਹੋਣ ਕਰ ਕੇ ਗੁਰੂ ਅਰਜਨ ਦੇਵ ਜੀ ਦੇ ਵਿਰੋਧੀ ਸਨ। ਭਾਈ ਗੁਰਦਾਸ ਨੇ ਵੀ ਆਪਣੀ ਇਕ ਵਾਰ ਵਿਚ ਪ੍ਰਿਥਵੀ ਚੰਦ ਲਈ ਮੀਣਾ ਸ਼ਬਦ ਵਰਤਿਆ ਹੈ। ਇਹ ਘ੍ਰਿਣਾ ਬੋਧਕ ਸ਼ਬਦ ਮਗਰੋਂ ਉਨ੍ਹਾਂ ਸਭਨਾਂ ਮਨਮੁਖਾਂ ਲਈ ਪ੍ਰਯੋਗ ਕੀਤਾ ਜਾਣ ਲਗਾ, ਜੋ ਗੁਰੂ ਘਰ ਦੇ ਵਿਰੋਧੀ ਸਨ।

ਮਯਾ ਸਿੰਘ ਅਨੁਸਾਰ ਮੀਣਾ ਉਸ ਬੈਲ ਨੂੰ ਕਹਿੰਦੇ ਹਨ ਜਿਸ ਦੇ ਸਿੰਙ ਹੇਠਾਂ ਮੂੰਹ ਵਲ ਕੁੰਡੇ ਹੋਣ, ਇਹ ਸ਼ਬਦ ਸਿੱਖ ਗੁਰੂਆਂ ਵਲੋਂ ਉਨ੍ਹਾਂ ਲੋਕਾਂ ਲਈ ਵਰਤਿਆ ਜਾਂਦਾ ਰਿਹਾ ਹੈ ਜੋ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਦੇ ਸਨ, ਪਰ ਜਿਨ੍ਹਾਂ ਵਿਚ ਕੋਈ ਅਧਿਆਤਮਕ ਕਣੀ ਤੇ ਸਦਗੁਣ ਨਹੀਂ ਸਨ (ਪੰਜਾਬੀ ਡਿਕਸ਼ਨਰੀ, 751)।

ਭਾਈ ਕਾਹਨ ਸਿੰਘ ਨਾਭਾ ਅਨੁਸਾਰ ਪ੍ਰਿਥਵੀ ਚੰਦ ਦੀ ਵੰਸ਼ ਦਾ ਮੋਢੀ ਜਿਸ ਨੇ ਅੰਮ੍ਰਿਤ ਨਹੀਂ ਛਕਿਆ, ਮੀਣਾ ਹੈ। ਸੋ, ਮੀਣਾ ਅਨਾਦਰੀ ਬੋਧਿਕ ਸ਼ਬਦ ਹੈ ਜੋ ਗੁਰੂ ਘਰ ਦੇ ਵਿਰੋਧੀਆਂ ਲਈ ਵਰਤਿਆ ਜਾਂਦਾ ਹੈ।

(ਅ) ਇਕ ਜ਼ਰਾਇਮ ਪੇਸ਼ਾ ਜਾਤੀ ਜਿਸ ਦੇ ਲੋਕ ਗੁੜਗਾਉਂ, ਪਟਿਆਲਾ ਤੇ ਨਾਭਾ ਵਿਚ ਮਿਲਦੇ ਹਨ। ਪੰਜਾਬ ਤੋਂ ਬਾਹਰ ਇਹ ਜਾਤੀ ਵਧੇਰੇ ਰਾਜਸਥਾਨ ਵਿਚ ਮਿਲਦੀ ਹੈ। ਮੀਣੇ ਧਰਮ ਵਲੋਂ ਹਿੰਦੂ ਹੁੰਦੇ ਹਨ। ਇਸ ਜਾਤੀ ਦੇ ਲੋਕ ਚੋਰੀ ਚਕਾਰੀ ਤੇ ਠਗੀ ਵਿਚ ਬੜੇ ਪ੍ਰਸਿਧ ਹਨ। ਕੁਝ ਵਰ੍ਹੇ ਪਹਿਲਾਂ ਇਸ ਜਾਤੀ ਦੇ ਲੋਕ ਗਰੋਹ ਬਣਾ ਕੇ ਦੂਰ ਦੁਰਾਡੇ ਇਲਾਕਿਆਂ ਵਿਚ ਡਾਕੇ ਮਾਰਿਆ ਕਰਦੇ ਸਨ।

ਮੇਜਰ ਪਾਵਲਟ, ਗਜ਼ਟੀਅਰ ਆਫ਼ ਅਲਵਰ ਵਿਚ ਲਿਖਦਾ ਹੈ ਕਿ ਕਿਸੇ ਸਮੇਂ ਇਹ ਅਜੋਕੇ ਜੈਪੁਰ ਦੇ ਇਲਾਕੇ ਦੇ ਹਾਕਮ ਸਨ ਅਤੇ ਇਨ੍ਹਾਂ ਦੀ ਸਮਾਜਿਕ ਸਥਿਤੀ ਬੜੀ ਅੱਛੀ ਸੀ ਕਿਉਂ ਜੋ ਰਾਜਪੂਤ ਉਨ੍ਹਾਂ ਦੇ ਹਥੋਂ ਖਾ ਪੀ ਲੈਂਦੇ ਸਨ। ਉਨ੍ਹਾਂ ਅਨੁਸਾਰ ਮੀਣੇ ਦੋ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ, ਇਕ ਜ਼ਿਮੀਂਦਾਰ ਤੇ ਦੂਜੇ ਚੌਕੀਦਾਰ, ਜ਼ਿਮੀਂਦਾਰ ਮੀਣੇ ਬੜੇ ਉਤਕ੍ਰਿਸ਼ਟ ਕਿਸਾਨ ਹਨ ਅਤੇ ਉਨ੍ਹਾਂ ਦਾ ਵਰਤਾਰਾ ਬੜਾ ਚੰਗਾਂ ਹੈ। ਚੌਕੀਦਾਰ ਮੀਣੇ ਭਾਵੇਂ ਆਪ ਨੂੰ ਜ਼ਿਮੀਂਦਾਰ ਮੀਣਿਆਂ ਤੋਂ ਸ੍ਰੇਸ਼ਠ ਸਮਝਦੇ ਹਨ, ਪਰ ਉਹ ਲੁਟੇਰੇ ਹਨ ਅਤੇ ਇਹ ਗਰੋਹ ਬਣਾ ਕੇ ਹੈਦਰਾਬਾਦ ਦੱਖਣ ਤਕ ਡਾਕੇ ਮਾਰਨ ਜਾਂਦੇ ਰਹੇ ਹਨ। ਆਪਣੇ ਪਿੰਡ ਵਿਚ ਇਹ ਅਕਸਰ ਦਾਨੀ ਮੁਭਾਅ ਕਰ ਕੇ ਪ੍ਰਸਿਧ ਰਹੇ ਹਨ, ਲੁਟ ਦੇ ਮਾਲ ਨਾਲ ਗ਼ਰੀਬ ਗੁਆਂਢੀਆਂ ਦੀਆਂ ਲੋੜਾਂ ਸਾਰਦੇ ਰਹੇ ਹਨ ਜਿਸ ਕਰ ਕੇ ਲੋਕਾਂ ਵਿਚ ਪ੍ਰਿਆ ਰਹੇ ਹਨ। ਪਰ ਜਿਹੜੇ ਚੌਕੀਦਾਰ ਮੀਣੇ ਦੂਰ ਡਾਕੇ ਮਾਰਨ ਨਹੀਂ ਜਾਂਦੇ ਰਹੇ ਉਹ ਨੇੜੇ ਦੇ ਪਿੰਡਾਂ ਵਿਚ ਚੋਰੀਆਂ ਕਰਦੇ ਰਹੇ। ਜੇ ਮੀਣਾ ਚੌਕੀਦਾਰ ਹੋਵੇ ਤਾਂ ਫਿਰ ਕੋਈ ਮੀਣਾ ਉਸ ਪਿੰਡ ਵਿਚ ਚੋਰੀ ਨਹੀਂ ਕਰਦਾ। ਇਸ ਕਰਕੇ ਕਈ ਲੋਕ ਮੀਣਿਆਂ ਨੂੰ ਚੋਖੀ ਰਕਮ ਦੇ ਕੇ ਚੌਕੀਦਾਰੀ ਸੌਂਪਦੇ ਰਹੇ ਹਨ।

ਮੀਣੇ ਕਾਲੀ ਦੇਵੀ ਨੂੰ ਪੂਜਦੇ ਹਨ ਅਤੇ ਮਾਰ ਧਾੜ ਵਿਚ ਪ੍ਰਾਪਤ ਹੋਏ ਧਨ ਦਾ ਦਸਵਾਂ ਹਿੱਸਾ ਦੇਵੀ ਦੀ ਭੇਟਾ ਚਾੜ੍ਹਦੇ ਹਨ। ਡਾਕੇ ਮਾਰਨ ਤੋਂ ਪਹਿਲਾਂ ਇਹ ਦੇਵੀ ਨੂੰ ਪੂਜਦੇ ਤੇ ਮਨਿਆਈ ਭੇਟ ਕਰਦੇ ਹਨ। ਮੀਣਿਆਂ ਨੇ ਆਪਣੀ ਉਪ-ਭਾਖਾ ਵੀ ਘੜੀ ਹੋਈ ਹੈ ਜੋ ਉਹ ਆਪਸ ਵਿਚ ਗੱਲ ਬਾਤ ਕਰਦਿਆਂ ਬੋਲਦੇ ਹਨ।

ਮੀਣੇ ਰਾਜਪੂਤ ਹੋਣ ਦਾ ਦਾਅਵਾ ਕਰਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਮੀਣੇ ਇਕ ਰਾਜਪੂਤ ਦੀ ਅਯੋਗ ਪੁੱਤਰ ਤੋਂ ਵਧੇ ਫੁਲੇ। ਜੱਟਾਂ ਵਾਂਗ ਇਨ੍ਹਾਂ ਵਿਚ ਕਰੇਵੇ ਦੀ ਪ੍ਰਥਾ ਹੈ।

ਮੀਣਿਆਂ ਦੀ ਇਕ ਕੁੱਲ ਸਤੀ ਪੰਨਾ ਹੈ, ਜਿਸ ਦੀ ਮਾੜੀ ਜੈਪੁਰ ਵਿਚ ਮੋਹਰਾਤ ਵਿਚ ਹੈ। ਬੱਚੇ ਦੇ ਜਨਮ ਸਮੇਂ ਇਹ ਕੁੱਲ ਦੇਵੀ ਦੇ ਨਾਉਂ ਤੇ ਮਠਿਆਇ ਆਦਿ ਵੰਡਦੇ ਹਨ। ਮੀਣੇ ਨਵੀਂ ਸੂਈ ਮੱਝ ਗਾਂ ਦਾ ਦੁੱਧ ਉਦੋਂ ਤਕ ਨਹੀਂ ਵਰਤਤੇ, ਜਦੋਂ ਤਕ ਕੁਝ ਦੁੱਧ ਪ੍ਰੋਹਿਤ ਤੇ ਦੇਵੀ ਨੂੰ ਭੇਟ ਨਾ ਕਰ ਲੈਣ। ਇਨ੍ਹਾਂ ਦੀਆਂ ਇਸਤ੍ਰੀਆਂ ਵਿਚ ਕੱਚ ਦੀਆਂ ਚੂੜੀਆਂ ਪਹਿਨਣੀਆਂ ਨਿਸ਼ੇਧ ਹਨ, ਇਹ ਸਤੀ ਵਲੋਂ ਮਨਾਹੀ ਹੈ।

ਮੀਣੇ ਪਿੱਪਲ ਦੇ ਬ੍ਰਿਛ ਤੇ ਸੀਤਲਾ ਦੇਵੀ ਦੀ ਵੀ ਪੂਜਾ ਕਰਦੇ ਹਨ (ਗਲਾਸਰੀ 3, 102-104)।

**(ਮ-225) ਮੀਨਤਨ :**

ਮੱਛ ਅਵਤਾਰ, ਵਿਸ਼ਨੂੰ ਦਾ ਇਕ ਅਵਤਾਰ ਜਿਸ ਨੇ ਮੱਛ ਦਾ ਸਰੀਰ ਧਾਰਨ ਕੀਤਾ ਹੋਇਆ ਸੀ ।

**(ਮ-226) ਮੀਨ ਰਾਸ਼ੀ :**

ਸੂਰਜ ਦੀ ਬਾਰਵੀਂ ਰਾਸ਼ੀ ਮੀਨ ਹੈ ।

**(ਮ-227) ਮੀਨਾ ਬਜ਼ਾਰ :**

ਮੁਗ਼ਲਾਂ ਦੇ ਸਮੇਂ, ਮਹਿਲਾਂ ਵਿਚ ਲਗਦਾ ਇਕ ਬਜ਼ਾਰ, ਜਿਥੇ ਅਮੀਰਾਂ, ਦਰਬਾਰੀਆਂ, ਸ਼ਾਹੀ ਅਹਿਲਕਾਰਾਂ ਅਤੇ ਵੱਡੇ ਸੌਦਾਗਰਾਂ ਦੀਆਂ ਬਹੂ-ਬੇਟੀਆਂ ਤੇ ਪਤਨੀਆਂ ਦੁਕਾਨਾਂ ਲਗਾਂਦੀਆਂ ਸਨ । ਇਸ ਬਜ਼ਾਰ ਵਿਚ ਹੱਥਾਂ ਦੀਆਂ ਕਢੀਆਂ ਫੁਲਕਾਰੀਆਂ ਬਾਗ, ਹੀਰੇ ਮੋਤੀਆਂ ਦੀਆਂ ਮਾਲਾਵਾਂ, ਮੀਨਾਕਾਰੀ ਦੀਆਂ ਵਸਤੂਆਂ ਆਦਿ ਦੀ ਨੁਮਾਇਸ਼ ਵਧੇਰੇ ਹੁੰਦੀ ਸੀ । ਇਸ ਬਜ਼ਾਰ ਵਿਚ ਦੇਸ਼ ਦੀ ਕਲਾ ਦੇ ਸੁੰਦਰ ਨਮੂਨੇ ਤੇ ਬਹੁਮੁਲੀਆਂ ਵਸਤੂਆਂ ਵੇਖਣ ਵਿਚ ਆਉਂਦੀਆਂ ਸਨ । ਇਸ ਬਜ਼ਾਰ ਵਿਚ ਸ਼ਾਹੀ ਘਰਾਣੇ ਦੀਆਂ ਇਸਤ੍ਰੀਆਂ ਚੀਜ਼ਾਂ ਵਸਤਾਂ ਖ਼ਰੀਦਦੀਆਂ । ਮਰਦਾਂ ਨੂੰ ਇਸ ਬਜ਼ਾਰ ਵਿਚ ਜਾਣ ਦੀ ਮਨਾਹੀ ਸੀ । ਪਰ ਕਈ ਬਾਦਸ਼ਾਹ ਤੇ ਸ਼ਹਿਜ਼ਾਦੇ ਮੇਲੇ ਵਿਚ ਚਲੇ ਜਾਂਦੇ ਸਨ ।

ਇਸ ਮੇਲੇ ਦਾ ਰਿਵਾਜ ਤਾਤਾਰ ਵਿਚ ਸੀ, ਉਥੋਂ ਹੀ ਮੁਗ਼ਲਾਂ ਨੇ ਦਿੱਲੀ ਵਿਚ ਪ੍ਰਚਲਤ ਕੀਤਾ । ਇਹ ਮੇਲਾ ਨੌਰੋਜ਼ ਅਥਵਾ ਨਵੇਂ ਸਾਲ ਵਾਲੇ ਦਿਨ ਲਟਦਾ ।

ਅਜਿਹੇ ਹੀ ਇਕ ਮੇਲੇ ਵਿਚ ਸਲੀਮ (ਜਹਾਂਗੀਰ) ਸ਼ਹਿਜ਼ਾਦੇ ਦਾ ਇਸ਼ਕ ਨੂਰ ਜਹਾਨ ਨਾਲ ਹੋਇਆ ਸੀ । ਸਲੀਮ ਨੇ ਮੇਲੇ ਵਿਚ ਘੁੰਮਦਿਆਂ ਕੋਈ ਵਸਤੂ ਵੇਖਣ ਲਈ ਆਪਣੇ ਹੱਥਾਂ ਵਿਚ ਫੜੇ ਦੋ ਕਬੂਤਰ ਮਿਹਰ ਉਲ ਨਿਸਾ (ਨੂਰ ਜਹਾਨ) ਨੂੰ ਫੜਾ ਦਿਤੇ । ਜਦੋਂ ਸਲੀਮ ਚੀਜ਼ ਵੇਖ ਕੇ ਹਟਿਆ ਤਾਂ ਉਸ ਮਿਹਰ ਉਲ ਨਿਸਾ ਦੇ ਹੱਥਾਂ ਵਿਚ ਇਕੋ ਕਬੂਤਰ ਵੇਖਿਆ । ਸਲੀਮ ਦੇ ਪੁਛਣ ਉਤੇ ਕਿ ਦੂਜਾ ਕਬੂਤਰ ਕਿਥੇ ਹੈ, ਮਿਹਰ ਉਲ ਨਿਸਾ ਨੇ ਕਿਹਾ ਕਿ ਉਹ ਤਾਂ ਉਡ ਗਿਆ ਹੈ । ਸਲੀਮ ਨੇ ਗ਼ੁੱਸੇ ਵਿਚ ਪੁਛਿਆ "ਕਿਵੇਂ" ਤਾਂ ਮਿਹਰ ਉਲ ਨਿਸਾ ਨੇ ਦੂਜਾ ਕਬੂਤਰ ਵੀ ਹੱਥੋਂ ਛੱਡਦਿਆਂ ਕਿਹਾ, "ਇਵੇਂ ।" ਮਿਹਰ ਉਲ ਨਿਸਾ ਦੀ ਇਸ ਸਾਦਾ ਅਦਾ ਦਾ ਸਲੀਮ ਉਤੇ ਅਜਿਹਾ ਅਸਰ ਹੋਇਆ ਕਿ ਉਹ ਉਸ ਨਾਲ ਇਸ਼ਕ ਕਰਨ ਲਗਾ ।

**(ਮ-228) ਮੀਰ ਭੋਜੀ :**

ਮੀਰ ਭੋਜੀ ਜਾਂ ਮੀਰ ਭੁਜਤੀ ਹੀਜੜਿਆਂ ਦੀ ਸੰਪਰਦਾਇ ਦਾ ਮੋਢੀ ਸੀ । ਹਿਜੜੇ ਇਸ ਨੂੰ ਪੂਜਦੇ ਤੇ ਇਸ ਦੇ ਨਾਂ ਦੀ ਨਿਆਜ਼ ਦੇਂਦੇ ਹਨ । ਇਸ ਦੇ ਜੀਵਨ ਦੇ ਹਾਲਾਤ ਵੇਰਵੇ ਨਾਲ ਨਹੀਂ ਮਿਲਦੇ ।

ਮੀਰ ਭੋਜੀ ਦੀ ਕੜਾਹੀ : ਮੀਰ ਭੋਜੀ ਦੇ ਨਾਂ ਤੇ ਦਿਤੀ ਨਿਆਜ਼, ਹੀਜੜੇ ਮੀਰ ਭੋਜੀ ਦੀ ਨਾਂ ਦੀ ਕੜਾਹੀ ਵੰਡਦੇ ਹਨ, ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਮੀਰ ਭੋਜੀ ਦੀ ਕੜਾਹੀ ਦਾ ਕੜਾਹ, ਜੇ ਕੋਈ ਸ਼ਖ਼ਸ ਖਾ ਲਏ ਤਾਂ ਉਹ ਹੀਜੜਿਆਂ ਵਾਂਗ ਹੀ ਨੱਚਣ ਤੇ ਹੱਥਾਂ ਦੀਆਂ ਹਰਕਤਾਂ ਕਰਨ ਲਗਦਾ ਹੈ ।

**(ਮ-229) ਮੀਰ ਮਿਰਾਸੀ :**

(ੳ) ਉਨ੍ਹਾਂ ਮਿਰਾਸੀਆਂ ਨੂੰ, ਸਨਮਾਨ ਨਾਲ ਮੀਰ ਮਿਰਾਸੀ ਕਿਹਾ ਜਾਂਦਾ ਹੈ, ਜੋ ਕਿਸੇ ਕੁੱਲ ਦੀ ਬੰਸਾਵਲੀ ਲਿਖਦੇ ਹਨ ਅਤੇ ਵਿਆਹ ਸ਼ਾਦੀਆਂ ਉਤੇ ਕੀਰਤੀ ਗਾਉਂਦੇ ਹਨ ।

(ਅ) ਲੁਧਿਆਣੇ ਵਿਚ, ਸਖੀ ਸਰਵਰ ਦੇ ਉਨ੍ਹਾਂ ਚੇਲਿਆ ਨੂੰ, ਮੀਰ ਮਿਰਾਸੀ ਕਹਿੰਦੇ ਹਨ ,ਜੋ ਹੱਥ ਵਿਚ ਸਖੀ ਸਰਵਰ ਦਾ ਮੋਰ ਪੰਖੀ ਝੰਡਾ ਲੈ ਕੇ ਗਲੀਆਂ ਬਜ਼ਾਰਾਂ ਵਿਚ ਸੁਲਤਾਨ ਦੀ ਕੀਰਤੀ ਵਿਚ ਗੀਤ ਗਾਉਂਦੇ ਫਿਰਦੇ ਹਨ । ਇਨ੍ਹਾਂ ਨੂੰ 'ਪੀਰਾਹਿਨ' ਵੀ ਕਹਿੰਦੇ ਹਨ । ਸਖੀ ਸਰਵਰ ਦੇ ਅਨੁਯਾਈ ਸੁਖਣਾ ਸੁਖਦੇ ਤੇ ਮੰਨਤਾਂ ਮੰਨਦੇ ਹਨ । ਜਦੋਂ ਪੂਰੀਆਂ ਹੋ ਜਾਂਦੀਆਂ ਹਨ ਤਾਂ ਮੀਰ ਮਿਰਾਸੀ ਅਥਵਾ ਪੀਰਾਹਿਨ ਨੂੰ ਭੇਟਾ ਦੇਂਦੇ ਹਨ । ਮੀਰ ਮਿਰਾਸੀ ਕਈ ਵਾਰ ਢੋਲ ਵਜਾਉਂਦਾ ਹੋਇਆ ਗਲੀਆਂ ਵਿਚੋਂ ਲੰਘਦਾ ਹੈ, ਇਸ ਦੇ ਢੋਲ ਨਾਲ ਕਈ ਤਰ੍ਹਾਂ ਦੀਆਂ ਲੀਰਾਂ ਬੰਨ੍ਹੀਆਂ ਹੋਈਆਂ ਹੁੰਦੀਆਂ ਹਨ, ਜੋ ਮੰਨਤਾਂ ਮੰਨਣ ਵਾਲੀਆਂ ਤੀਵੀਆਂ ਵਲੋਂ ਸੁਖਣਾ ਪੂਰੀ ਹੋਣ ਤੇ ਦਿਤੀਆਂ ਹੁੰਦੀਆਂ ਹਨ ।

**(ਮ-230) ਮੀਰਾਂ ਹਯਾਤ :**

ਇਕ ਪ੍ਰਸਿਧ ਧੀਰ ਜਿਸ ਦੀ ਮਜ਼ਾਰ ਮੁਜ਼ਫਰਗੜ੍ਹ ਦੇ ਦੱਖਣ ਵਲ ਸਤ ਮੀਲ, ਪੰਜ ਗਿਰਾਈਂ ਪਿੰਡ ਵਿਚ ਹੈ । ਇਥੇ ਇਕ ਪੱਥਰ ਦਾ ਊਂਠ ਹੈ, ਜਿਸ ਉਤੇ ਪੀਰ ਸਵਾਰੀ ਕਰਦਾ ਸੀ । ਮਜ਼ਾਰ ਦੇ ਨਾਲ ਲਗਦੇ ਜੰਗਲ ਵਿਚ ਖਜੂਰਾਂ ਦੇ ਪੇੜ ਹਨ ਜਿਨ੍ਹਾਂ ਦੀਆਂ ਟਹਿਣੀਆਂ ਫਨੀਅਰ ਸੱਪ ਦੀ ਸ਼ਕਲ ਦੀਆਂ ਹਨ । ਲੋਕਾਂ ਦਾ ਨਿਸਚਾ ਹੈ ਕਿ ਜੇ ਇਹ ਟਹਿਣੀਆਂ ਘਰ ਵਿਚ ਰਖੀਆਂ ਜਾਣ ਤਾਂ ਫਨੀਅਰ ਸੱਪ ਨਹੀਂ ਆਉਂਦਾ ।

ਇਸ ਮਜ਼ਾਰ ਤੇ ਰਮਜ਼ਾਨ ਦੇ ਦਿਨੀਂ ਭਾਰੀ ਮੇਲਾ ਲਗਦਾ ਹੈ ।

(ਮ-231) **ਮੁਸਲਮਾਣੀ :**

ਬੱਚਿਆਂ ਦੇ ਖਤਨਾ ਦਾ ਰਵਾਜ ਸਿਰਫ ਮੁਸਲਮਾਨਾਂ ਵਿਚ ਹੋਣ ਕਰ ਕੇ, ਇਸ ਰੀਤ ਨੂੰ 'ਮੁਸਲਮਾਣੀ' ਵੀ ਕਿਹਾ ਜਾਂਦਾ ਹੈ। ਹਰਿਆਣੇ ਦੇ ਮਿਊ ਵਿਚ ਖਤਨੇ ਦਾ ਇਹੋ ਨਾਂ ਪ੍ਰਚਲਤ ਹੈ। ਮਧ-ਕਾਲ ਵਿਚ ਜਦੋਂ ਅਨੇਕਾਂ ਹਿੰਦੂਆਂ ਨੇ ਮੁਸਲਮਾਣੀ ਮਤ ਗ੍ਰਹਿਣ ਕੀਤਾ ਤਾਂ ਉਨ੍ਹਾਂ ਦੀਆਂ ਬਹੁਤੀਆਂ ਰੀਤਾਂ ਰਸਮਾਂ ਹਿੰਦੂਆਂ ਵਾਲੀਆਂ ਹੀ ਰਹੀਆਂ, ਪਰ ਉਨ੍ਹਾਂ ਨੇ ਖਤਨੇ ਨੂੰ ਅਪਣਾ ਲਿਆ। ਨਵੇਂ ਬਣੇ ਮੁਸਲਮਾਨਾਂ ਵਿਚ ਖਤਨੇ ਦਾ ਨਾਉਂ ਮੁਸਲਮਾਣੀ ਪੈ ਗਿਆ ਕਿਉਂ ਜੋ ਉਦੋਂ ਇਹੋ ਇਕੋ ਰਸਮ ਸੀ ਜੋ ਹਿੰਦੂਆਂ ਤੇ ਹਿੰਦੂਆਂ ਤੋਂ ਨਵੇਂ ਬਣੇ ਮੁਸਲਮਾਨਾਂ ਨੂੰ ਇਕ ਦੂਜੇ ਤੋਂ ਨਿਖੇੜਦੀ ਸੀ। ਹਰ ਮੁਸਲਮਾਨ ਦਾ ਖਤਨਾ ਬਾਲ ਉਮਰ ਵਿਚ ਜਾਂ ਪੰਦਰਾਂ ਸਾਲਾਂ ਤੋਂ ਪਹਿਲਾਂ ਹੋਣਾ ਜ਼ਰੂਰੀ ਹੈ (ਵੇਖੋ : ਖਤਨਾ)।

ਇਸ ਰਸਮ ਨੂੰ ਕਈ ਮੁਸਲਮਾਨ ਬੜੀ ਧੂਮ ਧਾਮ ਨਾਲ ਮਨਾਉਂਦੇ ਹਨ। ਹਰਿਆਣੇ ਦੇ ਮਿਊ ਮੁਸਲਮਾਨਾਂ ਵਿਚ ਇਹ ਰਸਮ ਬੜੀ ਮਹਾਨਤਾ ਰਖਦੀ ਹੈ। ਖਤਨੇ ਤੋਂ ਕੁਝ ਦਿਨ ਪਹਿਲਾਂ ਅੰਗ ਸਾਕਾਂ ਖ਼ਾਸ ਤੌਰ ਉਤੇ ਬਾਲਕ ਦੀ ਭੂਆ ਤੇ ਬਾਲਕ ਦੇ ਪਿਉ ਦੀ ਭੂਆ ਨੂੰ ਪਹਿਲਾਂ ਸਦਿਆ ਜਾਂਦਾ ਹੈ। ਇਕ ਦਿਨ ਪਹਿਲਾਂ ਬਾਲ ਦੇ ਮਾਮੇ ਬਾਲ ਲਈ ਭੱਤ (ਚਾਵਲ) ਤੇ ਕੁਝ ਸੁਗਾਤਾਂ ਲਿਆਉਂਦੇ ਹਨ। ਬਾਲ ਦਾ ਪਿਉ ਘਰੋਂ ਬਾਹਰ ਹੱਥ ਵਿਚ ਪਿੱਤਲ ਦਾ ਥਾਲ ਲੈ ਕੇ ਖੜਾ ਹੋ ਜਾਂਦਾ ਹੈ ਤੇ ਮਾਂ ਕੋਰਾ ਘੜਾ ਸਿਰ ਤੇ ਲੈ ਦਰਵਾਜ਼ੇ ਵਿਚ ਖਲੋ ਜਾਂਦੀ ਹੈ। ਤੀਵੀਆਂ ਇਸ ਅਵਸਰ ਉਤੇ ਖ਼ਾਸ ਗੀਤ ਜਿਨ੍ਹਾਂ ਨੂੰ ਅਮਰੇਲ ਕਹਿੰਦੇ ਹਨ ਗਾਉਂਦੀਆਂ ਹਨ। ਬਾਲ ਦੇ ਮਾਮੇ ਪਿੱਤਲ ਦੇ ਥਾਲ ਤੇ ਘੜੇ ਵਿਚ ਰੁਪਏ ਪਾਉਂਦੇ ਹਨ ਅਤੇ ਨਾਲ ਹੀ ਕੁਝ ਕਪੜੇ ਬਾਲ ਦੇ ਚਾਚਿਆਂ, ਤਾਇਆਂ ਤੇ ਦਾਦੇ ਤੇ ਉਸ ਦੇ ਭਰਾਵਾਂ ਨੂੰ ਦੇਂਦੇ ਹਨ। ਕਈ ਵਾਰ ਤਾਂ ਪਿੰਡ ਦੇ ਸਭ ਬਾਲਗਾਂ ਨੂੰ ਇਕ ਇਕ ਰੁਪਏ ਦੇਂਦੇ ਹਨ। ਫਿਰ ਮਾਮੇ ਘਰ ਵਿਚ ਪੈਰ ਪਾਉਂਦੇ ਤੇ ਉਨ੍ਹਾਂ ਅਗੇ ਮਿੱਠੇ ਪਕਵਾਨ ਰਖੇ ਜਾਂਦੇ ਹਨ।

ਖਤਨਾ ਵਾਲੇ ਦਿਨ ਅੰਗਾਂ-ਸਾਕਾਂ ਤੇ ਦੋਸਤਾਂ ਮਿਤ੍ਰਾਂ ਨੂੰ ਭੋਜ ਦਿਤਾ ਜਾਂਦਾ ਹੈ। ਭੋਜ ਮਗਰੋਂ ਬਾਲ ਨੂੰ ਵਟਣਾ ਮਲ ਕੇ ਨਵ੍ਹਾਇਆ ਜਾਂਦਾ ਹੈ, ਨਵ੍ਹਾਂਦਿਆਂ ਵਟਣੇ ਦੇ ਗੀਤ ਗਾਏ ਜਾਂਦੇ ਹਨ। ਬਾਲ ਨੂੰ ਨਵੇਂ ਕਪੜੇ ਪਹਿਨਾ ਕੇ ਸਿਹਰਾ ਬੰਨ੍ਹਿਆ ਜਾਂਦਾ ਹੈ। ਤੇ ਤੀਵੀਆਂ ਬਾਲ ਦੀ ਤਲੀ ਉਤੇ ਰੁਪਏ ਧਰਦੀਆਂ ਹਨ। ਕਈ ਵਾਰ ਬਾਲ ਨੂੰ ਸਲਾਮ ਪੇਸ਼ ਕਰਨ ਪਿੰਡ ਦੀ ਮਸਜਿਦ ਵਿਚ ਲਿਜਾਇਆ ਜਾਂਦਾ ਹੈ ਫਿਰ ਆਪਣੀ ਪੱਤੀ ਵਿਚ ਤੇ ਫਿਰ ਘਰ ਵਿਚ। ਅੰਗ ਸਾਕ ਉਸ ਦੇ ਸਲਾਮ ਦਾ ਜਵਾਬ ਦੇਂਦਿਆਂ ਇਕ ਰੁਪਿਆ ਸ਼ਗਨ ਵਜੋਂ ਦੇਂਦੇ ਹਨ। ਘਰ ਆ ਕੇ ਬਾਲ ਦਾ ਸਿਹਰਾ ਉਤਾਰ ਕੇ ਉਸ ਨੂੰ ਖਾਰੇ ਉਤੇ ਬਿਠਾਇਆ ਜਾਂਦਾ ਹੈ। ਬਾਲ ਨੂੰ ਕਲਮਾ ਪੜ੍ਹਨ ਲਈ ਕਿਹਾ ਜਾਂਦਾ ਹੈ। ਨਾਈ ਖਤਨਾ ਕਰਦਾ ਹੈ। ਨਾਈ ਨੂੰ ਚਿੱਟਾ ਜੋੜਾ ਪਹਿਨਣ ਲਈ ਦਿਤਾ ਜਾਂਦਾ ਹੈ ਤੇ ਲਾਗ ਵਜੋਂ ਕੁਝ ਰੁਪਏ ਮਿਲਦੇ ਹਨ।

(ਮ-232) **ਮੁਸਲਾ :**

ਚਟਾਈ ਜਿਸ ਉਤੇ ਆਸਨ ਲਗਾ ਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ। ਇਸ ਚਟਾਈ ਦੀ ਪਵਿਤ੍ਰਤਾ ਕਾਇਮ ਰਖਣ ਲਈ, ਇਸ ਨੂੰ ਕਿਸੇ ਹੋਰ ਕੰਮ ਜਾਂ ਆਮ ਵਰਤੋਂ ਵਿਚ ਨਹੀਂ ਲਿਆਇਆ ਜਾਂਦਾ। ਜੇ ਮੁਸਲਾ ਭ੍ਰਿਸ਼ਟ ਜਾਵੇ ਤਾਂ ਨਮਾਜ਼ ਦਾ ਸੁਆਬ ਨਹੀਂ ਮਿਲਦਾ।

(ਮ-233) **ਮਸਲੀ :**

(ੳ) ਜੋ ਚੂਹੜੇ ਤੋਂ ਮੁਸਲਮਾਨ ਬਣਿਆ ਹੋਵੇ। ਮੁਸਲਮਾਨ ਰਾਜ ਸਮੇਂ ਕਈ ਪਛੜੀਆਂ ਜਾਤੀਆਂ ਦੇ ਲੋਕ ਬ੍ਰਾਹਮਣਾਂ ਦੇ ਜਾਤੀਵਾਦ ਤੋਂ ਦੁਖੀ ਹੋ ਕੇ ਮੁਸਲਮਾਨ ਬਣ ਗਏ। ਮੁਸਲੀਆਂ ਦਾ ਦਰਜਾ ਚੂਹੜਿਆਂ ਤੋਂ ਰਤਾ ਉਚੇਰਾ ਸਮਝਿਆ ਜਾਂਦਾ ਹੈ। ਇਹ ਗੰਦਗੀ ਤੇ ਮੈਲਾ ਨਹੀਂ ਢੋਂਦੇ ਅਤੇ ਨਾ ਹੀ ਮੁਰਦਾਰ ਖਾਂਦੇ ਹਨ।

(ਅ) ਮੁਸੱਲੀ ਦੀ ਪਤਨੀ;

ਜ਼ਿਮੀਂਦਾਰਾਂ ਦੇ ਘਰਾਂ ਵਿਚ ਝਾੜ ਫੂਕ ਕਰਦੀ ਤੇ ਗੰਦਗੀ ਹੂੰਜਦੀ ਹੈ। ਪਸ਼ੂਆਂ ਦੇ ਵਾੜੇ ਦੀ ਸਫ਼ਾਈ ਵੀ, ਇਸੇ ਦੇ ਜ਼ਿੰਮੇ ਹੁੰਦੀ ਹੈ। ਇਹ ਉਨ੍ਹਾਂ ਦਾ ਗੋਹਾ ਇਕੱਠਾ ਕਰ ਕੇ ਕੰਧ ਉਤੇ ਪਾਥੀਆਂ ਥਪਦੀ ਤੇ ਸੁੱਕ ਜਾਣ ਉਤੇ ਉਤਾਰ ਕੇ ਸੰਭਾਲਦੀ ਹੈ। ਘਰ ਦੇ ਸਫ਼ਾਈ ਨਾਲ ਸਬੰਧਿਤ ਹੋਰ ਨਿੱਕੇ ਮੋਟੇ ਕੰਮ ਇਸੇ ਦੇ ਜ਼ਿੰਮੇ ਹੁੰਦੇ ਹਨ।

(ੲ) ਬਲਰਾਮ ਦੀ ਇਕ ਉਪਾਧੀ। ਜੋ ਹੱਲ ਤੇ ਮੂਸਲ ਦੇ ਸ਼ਸਤ੍ਰ ਆਪਣੇ ਕੋਲ ਰਖਦਾ ਸੀ। ਜਿਸ ਤੇ ਉਸ ਦਾ ਨਾਉਂ ਹਲੀ ਤੋਂ ਮੁਸਲੀ ਪੈ ਗਿਆ। ਇਸ ਨੂੰ ਮੁਸਲੀਧਰ ਵੀ ਕਹਿੰਦੇ ਹਨ।

(ਮ-234) **ਮੁਹਰਮ :**

ਮੁਸਲਮਾਨਾਂ ਦਾ ਇਕ ਪ੍ਰਸਿਧ ਤਿਉਹਾਰ, ਜੋ ਇਸਲਾਮੀ ਵਰ੍ਹੇ ਦੇ ਪਹਿਲੇ ਮਹੀਨੇ ਮੁਹਰਮ ਦੇ ਦਸਵੇਂ ਦਿਨ ਆਉਂਦਾ ਹੈ। ਮੁਹਰਮ ਦੇ ਮਹੀਨੇ ਵਿਚ ਪੈਣ ਕਰ ਕੇ ਇਸ ਦਾ ਨਾਉਂ ਹੀ ਮੁਹਰਮ ਪੈ ਗਿਆ। ਇਹ ਤਿਉਹਾਰ ਸ਼ੀਆ ਮੁਸਲਮਾਨ ਮਨਾਉਂਦੇ ਹਨ। ਮੁਹਰਮ ਦੇ ਦਸਵੇਂ ਦਿਨ 61 ਹਿਜਰੀ (10 ਅਕਤੂਬਰ, 680) ਨੂੰ ਹਜ਼ਰਤ ਮੁਹੰਮਦ ਦੇ ਦੋਹਤਰੇ ਤੇ ਖ਼ਲੀਫ਼ਾ ਅਲੀ ਦੇ ਪੁੱਤਰ ਹੁਸੈਨ ਦੀ ਕਰਬਲਾ ਵਿਚ

ਸ਼ਹਾਦਤ ਹੋਈ ਸੀ। ਸ਼ੀਆ ਮੁਸਲਮਾਨ ਹੁਸੈਨ ਨੂੰ ਤੀਜਾ ਅਮਾਮ ਮੰਨਦੇ ਹਨ ਤੇ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਹਨ। ਸ਼ੀਆ ਮਤ ਵਾਲਿਆਂ ਦੀ ਧਾਰਨਾ ਹੈ ਕਿ ਜਿਹੜੇ ਮਰਨ ਮਗਰੋਂ ਕਰਬਲਾ ਵਿਚ ਦੱਬੇ ਜਾਣਗੇ, ਉਹ ਸਾਰੇ ਜੰਨਤ ਦੇ ਭਾਗੀ ਹੋਣਗੇ। ਕਿਸੇ ਸਮੇਂ ਸ਼ੀਆ ਮੁਸਲਮਾਨ ਮਰਨ ਤੋਂ ਪਹਿਲਾਂ ਇਸ ਗੱਲ ਦਾ ਪ੍ਰਬੰਧ ਕਰ ਜਾਂਦੇ ਸਨ ਕਿ ਮਰਨ ਮਗਰੋਂ ਉਨ੍ਹਾਂ ਦੀਆਂ ਦੇਹਾਂ ਕਰਬਲਾ ਵਿਚ ਦੱਬੀਆਂ ਜਾਣ। ਕਈ ਬਿਰਧ ਸ਼ੀਆ ਜੀਵਨ ਦੇ ਆਖ਼ਰੀ ਦਿਨ ਕਰਬਲਾ ਵਿਚ ਗੁਜ਼ਾਰਦੇ ਸਨ। ਮੱਧਕਾਲ ਵਿਚ ਫਾਰਸ ਤੇ ਭਾਰਤ ਵਿਚੋਂ, ਮੁਰਦਾ ਦੇਹਾਂ ਦੇ ਕਾਫ਼ਲੇ ਕਰਬਲਾ ਜਾਇਆ ਕਰਦੇ ਸਨ।

ਮੁਹਰਮ ਦਾ ਤਿਉਹਾਰ ਪਹਿਲੀ ਮੁਹਰਮ ਤੋਂ ਸ਼ੁਰੂ ਹੁੰਦਾ ਹੈ। ਇਸ ਦਿਨ ਸ਼ੀਆ ਮੁਸਲਮਾਨ ਸੋਗ ਦੇ ਕਪੜੇ ਪਹਿਨ ਲੈਂਦੇ ਹਨ, ਕਈ ਪੱਕੇ ਸ਼ੀਆ ਦਾੜ੍ਹੀ ਮੁੱਛ ਨਹੀਂ ਮੁਨਾਉਂਦੇ ਤੇ ਇਸ਼ਨਾਨ ਵੀ ਨਹੀਂ ਕਰਦੇ, ਇਨ੍ਹਾਂ ਦਿਨਾਂ ਵਿਚ ਸਧਾਰਨ ਰੋਟੀ ਖਾਂਦੇ ਹਨ ਜਿਸ ਦਾ ਮੰਤਵ ਪੇਟ ਭਰਨਾ ਹੀ ਹੁੰਦਾ ਹੈ। ਸ਼ੀਆ ਮੁਸਲਮਾਨ ਹੁਸੈਨ ਦੀ ਸ਼ਹਾਦਤ ਦੇ ਕਿੱਸੇ ਨੂੰ ਬੜੇ ਦੁਖਿਤ ਹਿਰਦੇ ਨਾਲ ਸੁਣਦੇ। ਮੁਹਰਮ ਦੇ ਪਹਿਲੇ ਨੌਂ ਦਿਨ ਕਈ ਸ਼ੀਆ ਮੁਸਲਮਾਨ ਕਾਲੇ ਜਾਂ ਲਾਲ ਰੰਗ ਵਿਚ ਰੰਗੇ ਫਟੇ ਕਪੜੇ ਪਹਿਨ ਕੇ ਟੋਲੀਆਂ ਬਣਾ ਕੇ ਗਲੀਆਂ ਬਜ਼ਾਰਾਂ ਵਿਚ ਸਿਆਪਾ ਕਰਦੇ ਨਿਕਲਦੇ ਹਨ। ਉਨ੍ਹਾਂ ਦੇ ਵਾਲ ਬਿਖਰੇ, ਅੱਖਾਂ ਉਦਾਸ ਤੇ ਸਰੀਰ ਉਤੇ ਜ਼ੰਜੀਰਾਂ ਦੇ ਨਿਸ਼ਾਨ ਪਏ ਹੁੰਦੇ ਹਨ ਜੋ ਉਨ੍ਹਾਂ ਨੇ ਲੋਹੇ ਦੀਆਂ ਜ਼ੰਜੀਰਾਂ ਪਿੰਡੇ ਉਤੇ ਮਾਰ ਕੇ ਬਣਾਏ ਹੁੰਦੇ ਹਨ।

ਦਸਵੇਂ ਦਿਨ ਤਾਜ਼ੀਏ ਦਾ ਜਲੂਸ ਕਢਿਆ ਜਾਂਦਾ ਹੈ। ਤਾਜ਼ੀਏ ਦੇ ਜਲੂਸ ਦਾ ਮੰਤਵ ਹੁਸੈਨ ਦੀ ਮੌਤ ਉਤੇ ਤਾਬੂਤ ਦੇ ਕੱਢੇ ਗਏ ਮਾਤਮੀ ਜਲੂਸ ਨੂੰ ਮੁੜ ਦੁਹਰਾਣਾ ਹੈ। ਇਸੇ ਲਈ ਤਾਜ਼ੀਏ ਉਨ੍ਹਾਂ ਦੀ ਮਜ਼ਾਰ ਦੀ ਸ਼ਕਲ ਦੇ ਬਣਾਏ ਜਾਂਦੇ ਹਨ। ਤਾਜ਼ੀਏ ਇਮਾਮ ਬਾੜੇ ਵਿਚ ਜਾ ਕੇ ਦਫ਼ਨਾ ਦਿਤੇ ਜਾਂਦੇ ਹਨ।

ਮੁਸਲਮਾਨਾਂ ਦਾ ਨਿਸਚਾ ਹੈ ਕਿ ਮੁਹਰਮ ਦੇ ਦਸਵੇਂ ਦਿਨ ਖ਼ੁਦਾ ਨੇ ਆਦਮ ਤੇ ਹੱਵਾ ਅਤੇ ਬਹਿਸ਼ਤ 'ਤੇ ਦੋਜ਼ਖ਼ ਦੀ ਰਚਨਾ ਕੀਤੀ। ਇਸ ਲਈ ਸੁੰਨੀ ਵੀ ਇਸ ਦਿਨ ਨੂੰ ਸ਼ੁਭ ਮੰਨ ਕੇ ਤਿਉਹਾਰ ਮਨਾਂਦੇ ਹਨ।

### (ਮ-235) ਮੁਹਰਮ (ਮਹੀਨਾ) :

ਮੁਸਲਮਾਨੀ ਵਰ੍ਹੇ ਦਾ ਪਹਿਲਾ ਮਹੀਨਾ। ਮੁਸਲਮਾਨ ਇਸ ਨੂੰ 'ਸੋਗ ਦਾ ਮਹੀਨਾ' ਕਹਿੰਦੇ ਹਨ। ਕਿਉਂ ਜੋ ਇਸੇ ਮਹੀਨੇ ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਰੇ ਹਸਨ ਤੇ ਹੁਸੈਨ ਯੁਧ ਵਿਚ ਸ਼ਹੀਦ ਹੋਏ ਸਨ। ਮੁਹਰਮ ਦੀ ਦਸ ਤਾਰੀਖ਼ ਨੂੰ, ਸ਼ੀਆ ਮੁਸਲਮਾਨ ਤਾਜ਼ੀਏ ਕਢਦੇ ਤੇ ਛਾਤੀ ਪਿਟਦੇ ਹਨ।

ਮੁਹਰਮ ਦੇ ਮਹੀਨੇ ਮੁਸਲਮਾਨ ਕਬਰਾਂ ਦੀ ਮੁਰੰਮਤ ਵੀ ਕਰਦੇ ਹਨ। ਉਹ ਆਪਣੇ ਸਕੇ-ਸਬੰਧੀਆਂ ਦੀਆਂ ਕਬਰਾਂ ਉਤੇ ਜਾ ਕੇ ਫੁੱਲ ਸੁਟਦੇ, ਦੀਵੇ ਜਗਾਂਦੇ ਤੇ ਫ਼ਾਤਿਹਾ ਪੜ੍ਹਦੇ ਹਨ।

ਮੁਹਰਮ ਦੀ ਦਸਵੀਂ ਨੂੰ ਸਰਦੇ ਪੁਜਦੇ ਮੁਸਲਮਾਨ ਚਾਵਲ ਤੇ ਹੋਰ ਪਕਵਾਨ ਬਣਾ ਕੇ ਗ਼ਰੀਬਾਂ ਵਿਚ ਵੰਡਦੇ ਹਨ। ਚਾਵਲਾਂ ਦੇ ਨਾਲ ਹੀ ਮਿੱਠਾ ਸ਼ਰਬਤ ਜਾਂ ਸ਼ੋਰਬਾ ਵੀ ਵੰਡਿਆ ਜਾਂਦਾ ਹੈ।

### (ਮ-236) ਮੁਹਾਠ :

ਦਰਵਾਜ਼ੇ ਦੀ ਹੇਠਲੀ ਬਾਹੀ; ਮੁਹਾਠ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਮੁਹਾਠ ਨੂੰ ਹਮੇਸ਼ਾਂ ਟੱਪ ਕੇ ਲੰਘਣਾ ਚਾਹੀਦਾ ਹੈ, ਉਸ ਉਤੇ ਪੈਰ ਰਖਣਾ ਅਸ਼ੁਭ ਮੰਨਿਆ ਗਿਆ ਹੈ। ਕਹਿੰਦੇ ਹਨ ਜਿਸ ਮੁਹਾਠ ਉਤੇ ਕਦੇ ਕਿਸੇ ਪੈਰ ਨਾ ਰਖਿਆ ਹੋਵੇ ਉਹ ਮੁਹਾਠ ਸੁੱਚੀ ਤੇ ਬਰਕਤ ਵਾਲੀ ਹੁੰਦੀ ਹੈ ਤੇ ਉਸ ਨੂੰ ਕੋਈ ਬਦਰੂਹ ਟੱਪ ਨਹੀਂ ਸਕਦੀ। ਉਸ ਘਰ ਅੰਦਰ ਕਦੇ ਟੂਣਾ ਟੱਪਾ ਅਸਰ ਨਹੀਂ ਕਰਦਾ।

ਮੱਧ ਕਾਲ ਵਿਚ ਕਈ ਲੋਕ ਆਪਣੇ ਮੋਏ ਹੋਏ ਬਾਲ ਘਰ ਦੀ ਮੁਹਾਠ ਹੇਠਾਂ, ਇਸ ਭਾਵ ਨਾਲ ਦਬਿਆ ਕਰਦੇ ਸਨ ਕਿ ਉਹ ਮੁੜ ਇਸੇ ਘਰ ਵਿਚ ਜਨਮ ਲੈਣ। ਕਿਉਂ ਜੋ ਲੋਕਾਂ ਦਾ ਨਿਸਚਾ ਸੀ ਕਿ ਮੁਹਾਠ ਹੇਠ ਦਬਿਆ ਬੱਚਾ ਮੁੜ ਉਸ ਘਰ ਪੁਨਰ-ਜਨਮ ਲੈਂਦਾ ਹੈ। ਇਹ ਰੀਤ ਕਈ ਥਾਈਂ ਤਾਂ ਉਨੀਵੀਂ ਸਦੀ ਦੇ ਅੰਤ ਤਕ ਪ੍ਰਚਲਤ ਰਹੀ ਹੈ।

### (ਮ-237) ਮੁਹਾਠ ਪਕੜਨੀ :

ਵਿਆਹ ਨਾਲ ਸਬੰਧਿਤ ਇਕ ਰਸਮ; ਜਦੋਂ ਦੂਲ੍ਹਨ ਦੀ ਡੋਲੀ ਸਹੁਰੇ ਘਰ ਪਹੁੰਚਦੀ ਹੈ ਤਾਂ ਉਹ ਬੂਹੇ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਮੁਹਾਠ ਫੜ ਲੈਂਦੀ ਹੈ ਤੇ ਬਿਨਾਂ ਕੁਝ ਸੁਗਾਤ ਲਏ ਨਹੀਂ ਟੱਪਦੀ। ਕਈ ਸਹੁਰੇ ਇਸ ਸਮੇਂ ਨਕਦ ਰੁਪਏ ਦੇਂਦੇ ਹਨ ਤੇ ਕਈ ਸੋਨੇ ਦਾ ਕੋਈ ਗਹਿਣਾ।

### (ਮ-238) ਮੁਹਾਠ ਵਿਚ ਤੇਲ ਚੋਣਾ :

ਇਕ ਰੀਤ ਜੋ ਕਿਸੇ ਦੇ ਸਵਾਗਤ ਵਜੋਂ ਕੀਤੀ ਜਾਂਦੀ ਹੈ। ਜਦੋਂ ਨਵੀਂ ਵਿਆਹੀ ਦੂਲ੍ਹਨ ਪਹਿਲੀ ਵਾਰ ਸਹੁਰੇ ਆਉਂਦੀ ਹੈ ਤੇ ਘਰ ਦੇ ਮੁਖ-ਦਵਾਰ ਦੀ ਮੁਹਾਠ ਟੱਪਣ ਲਗਦੀ ਹੈ ਤਾਂ ਸਰਹੋਂ ਦਾ ਤੇਲ ਮੁਹਾਠ ਉਤੇ ਚੋਇਆ ਜਾਂਦਾ ਹੈ। ਤੇਲ ਸ਼ੁਭ ਸ਼ਗਨ ਦਾ ਬਿੰਬ ਰਿਹਾ ਤੇ ਭ੍ਰਿਮ

ਰੀਤ ਦਾ ਭਾਵ ਕਿਸੇ ਦਾ ਨਿੱਘਾ ਸਵਾਗਤ ਕਰਨਾ ਹੈ।

**(ਮ-239) ਮੁਹਾਰਾ :**

ਪਸ਼ੂਆਂ ਦੇ ਮੂੰਹ ਦਾ ਇਕ ਰੋਗ। ਇਸ ਰੋਗ ਨੂੰ ਦੂਰ ਕਰਨ ਲਈ ਬਹਾਵਲਪੁਰ ਵਿਚ ਹੇਠਲਾ ਕਲਾਮ ਪੜ੍ਹਿਆ ਜਾਂਦਾ ਹੈ :

ਸੁਰਨਜੀਤ ਦੇ ਤ੍ਰੈ ਬੇਟੇ
ਦਰ, ਦੱਬਰ, ਬੁਹਾਰਾ
ਬੀਵੀ ਬਾਈ ਦੇ, ਪਾਪ ਡੁਬਣ
ਜੇ ਧਰ ਵਿਚ ਕਰੇ ਪਸਾਰਾ।

ਬਹਾਵਲਪੁਰ ਵਿਚ ਮੁਹਾਰਾ ਦਾ ਰੋਗ ਦੂਰ ਕਰਨ ਲਈ ਲੋਕੀ ਆਪਣੇ ਪਸ਼ੂ ਨੂੰ 'ਜੇਠਾ ਭੁਟਾਂ ਦੀ ਮੜ੍ਹੀ' ਉਤੇ ਲਿਜਾ ਕੇ ਚੌਕੀਆਂ ਭਰਾਂਦੇ ਹਨ।

**(ਮ-240) ਮੁਹੀਆਲ :**

ਸਾਰਸੁਤ ਬ੍ਰਾਹਮਣਾਂ ਦੀ ਇਕ ਉਪ-ਜਾਤੀ ਜੋ ਵਧੇਰੇ ਕਰ ਕੇ ਦੇਸ਼ ਦੀ ਵੰਡ ਤੋਂ ਪਹਿਲਾਂ ਨਿਮਕ ਦੀਆਂ ਪਹਾੜੀਆਂ ਦੇ ਖੇਤਰ ਤੇ ਧਨੀ ਵਿਚ ਹੀ ਮਿਲਦੇ ਸਨ, ਇਨ੍ਹਾਂ ਦੇ ਕਥਨ ਅਨੁਸਾਰ ਇਨ੍ਹਾਂ ਦਾ ਕੋਈ ਵਡਿਕਾ ਮੁਗਲੀਆ ਰਾਜ ਦੇ ਸਮੇਂ ਬੜੇ ਉਚੇ ਅਹੁਦੇ ਉਤੇ ਪਹੁੰਚ ਗਿਆ ਸੀ ਤੇ ਉਦੋਂ ਤੋਂ ਇਨ੍ਹਾਂ ਨੇ ਪਰੋਹਿਤਾਂ ਵਾਲਾ ਕੰਮ ਛੱਡ ਕੇ ਵਾਹੀ ਖੇਤੀ ਤੇ ਨੌਕਰੀ ਦੇ ਕਿੱਤੇ ਅਪਨਾ ਲਏ ਸਨ। ਪਰ ਹਜ਼ਾਰੇ ਵਿਚ ਵਸਦੇ ਮੁਹੀਆਲ ਪ੍ਰੋਹਿਤ ਦਾ ਪੇਸ਼ਾ ਕੀਤਾ ਕਰਦੇ ਸਨ।

ਦੇਸ਼ ਦੀ ਵੰਡ ਤੋਂ ਪਹਿਲਾਂ ਜਿਹਲਮ ਮੁਹੀਆਲਾਂ ਦਾ ਗੜ੍ਹ ਸੀ ਤੇ ਕਾਲਾ ਨਾਂ ਦੇ ਸ਼ਹਿਰ ਤੋਂ ਇਹ 'ਮੁਹੀਆਲ' ਗਜ਼ਟ ਕਢਦੇ ਸਨ।

ਮੁਹੀਆਲ ਦੀ ਕਈ ਗੋਤਾਂ ਆਪਣਾ ਮੁੱਢ ਮਿਥਹਾਸਕ ਵਿਅਕਤੀਆਂ ਨਾਲ ਜੋੜਦੀਆਂ ਹਨ, ਜਿਵੇਂ ਛਿਬੜ ਕਬੀਲੇ ਦੇ ਭਾਰਗਵ ਗੋਤ ਦੇ ਆਪਣਾ ਪਿੱਛਾ ਪਰਸੂਰਾਮ ਨਾਲ ਜੋੜਦੇ ਹਨ ਅਤੇ ਬਾਲੀ ਕਬੀਲੇ ਦੇ ਪਰਾਸਰ ਗੋਤ ਵਾਲੇ ਪਰਾਸਰ ਨਾਲ। ਇਸੇ ਤਰ੍ਹਾਂ ਦੱਤ ਦਰੋਨਾ ਅਚਾਰੀਆ ਦੀ ਵੰਸ਼ ਵਿਚੋਂ ਦਸਦੇ ਹਨ ਜੋ ਪਾਂਡਵਾਂ ਦਾ ਗੁਰੂ ਸੀ।

ਇਕ ਧਾਰਨਾ ਅਨੁਸਾਰ ਮੁਹੀਆਲ ਸ਼ਬਦ ਮਹੀ ਤੋਂ ਬਣਿਆ ਹੈ ਜਿਸ ਦਾ ਅਰਥ ਭੂਮੀ ਤੋਂ ਹੈ, ਤੇ ਮੁਹੀਆਲ ਦੇ ਅਰਥ ਭੂਮੀ ਦੇ ਮਾਲਕ ਤੋਂ ਹੈ।

ਮੁਹੀਆਲਾਂ ਦੀਆਂ ਕਈ ਰਹੁ ਰੀਤਾਂ ਬੜੀਆਂ ਵੱਖਰੀਆਂ ਹਨ। ਛਿਬੜ ਕਬੀਲੇ ਦੇ ਲੋਕ ਜੋ ਦੇਸ਼ ਦੀ ਵੰਡ ਤੋਂ ਪਹਿਲਾਂ ਭੇਰਾ ਤੇ ਇਸ ਦੇ ਦੁਆਲੇ ਵਸਦੇ ਸਨ ਮੁੰਡਣ ਸੰਸਕਾਰ ਸਮੇਂ ਲੇਲੇ ਨੂੰ ਘਰ ਦੇ ਸਭ ਤੋਂ ਅੰਦਰਲੇ ਕਮਰੇ ਵਿਚ ਲੈ ਜਾਂਦੇ ਹਨ। ਉਸ ਦਾ ਸਿਰ ਧੋਂਦੇ ਤੇ ਉਸ ਦੀਆਂ ਅੱਖਾਂ ਵਿਚ ਸੁਰਮਾ ਪਾਉਂਦੇ ਤੇ ਉਸ ਨੂੰ ਕਪੜੇ ਪਹਿਨਾ ਕੇ ਸਜਾਉਂਦੇ ਹਨ। ਪਹਿਲਾਂ ਉਸਨੂੰ ਪੂਜਦੇ ਹਨ ਫਿਰ ਉਸ ਦੀ ਬਲੀ ਦੇਂਦੇ ਤੇ ਖਾਂਦੇ ਹਨ ਤੇ ਹੱਡੀਆਂ ਨੂੰ ਬੜੇ ਸੁਚੇਤ ਹੋ ਕੇ ਇਕੱਠੀਆਂ ਕਰ ਕੇ ਉਸ ਕਮਰੇ ਵਿਚ ਦੱਬ ਦੇਂਦੇ ਹਨ। ਇਹ ਸਭ ਕੁਝ ਗੁਪਤ ਢੰਗ ਨਾਲ ਕੀਤਾ ਜਾਂਦਾ ਹੈ। ਇਸ ਰੀਤ ਸਮੇਂ ਛਿਬੜਾਂ ਤੋਂ ਬਿਨਾਂ ਹੋਰ ਕਿਸੇ ਨੂੰ ਵੇਖਣ ਨਹੀਂ ਦਿਤੀ ਜਾਂਦੀ।

ਮੁਹੀਆਲਾਂ ਦੇ ਕਈ ਰੀਤ ਰਵਾਜ ਵੱਖਰੇ ਹਨ। ਰੋਜ਼ ਗਲਾਸਰੀ ਅਨੁਸਾਰ ਹਰੇਕ ਕਬੀਲੇ ਦਾ ਆਪਣਾ ਇਕ ਪਰੋਹਤ, ਇਕ ਭੱਟ ਤੇ ਇਕ ਮਿਰਾਸੀ ਹੁੰਦਾ ਹੈ। ਪੰਜ ਸਾਲ ਦੀ ਉਮਰ ਵਿਚ ਜਨੇਊ ਦਾ ਧਾਗਾ ਪਹਿਨਾਇਆ ਜਾਂਦਾ ਹੈ। ਮੁਹੀਆਲ ਲੰਮੇ ਮਜ਼ਬੂਤ ਕਾਲੀ ਊਨ ਦਾ ਧਾਗਾ ਪਹਿਨਦੇ ਹਨ ਇਸ ਨੂੰ ਮੁਹੀਆਲਾਂ ਦਾ ਪੈਰਾ ਆਖਦੇ ਹਨ, ਜੋ ਗਲੇ ਦਵਾਲੇ ਚੱਕਰ ਕਟਦਾ ਪੇਟ ਤਕ ਲਮਕਿਆ ਹੁੰਦਾ ਹੈ ਤੇ ਕਮਰ ਦੁਆਲੇ ਕਸ ਦਿਤਾ ਜਾਂਦਾ ਹੈ। ਨੌਰਾਤਰੇ ਦੀ ਅਸ਼ਟਮੀ ਉਤੇ ਇਸ ਧਾਗੇ ਨੂੰ ਹਰ ਛਮਾਹੀਂ ਬਦਲਿਆ ਜਾਂਦਾ ਹੈ। ਕਈ ਕੁੱਲਾਂ ਵਿਚ ਰਵਾਜ ਹੈ ਕਿ ਉਹ ਲੜਕੇ ਦੀ ਸੱਜੀ ਬਾਂਹ ਵਿਚੋਂ ਉਸਤਰੇ ਨਾਲ ਲਹੂ ਕੱਢ ਕੇ ਉਸ ਦੇ ਮੱਥੇ 'ਤੇ ਉਹ ਲਹੂ ਦਾ ਤਿਲਕ ਉਦੋਂ ਲਗਾਂਦੇ ਹਨ ਜਦੋਂ ਉਹ ਧਾਗਾ ਪਹਿਨ ਰਿਹਾ ਹੁੰਦਾ ਹੈ।

ਇਸ ਪਿਛੋਂ ਝੰਡ ਜਾਂ ਮੁੰਡਨ ਦੀ ਰਸਮ ਕੀਤੀ ਜਾਂਦੀ ਹੈ। ਇਕ ਲੇਲੇ ਨੂੰ ਜਿਸ ਦਾ ਸਿਰ ਕਾਲਾ ਸਿਆਹ ਅਤੇ ਧੜ ਧੌਲਾ ਹੋਵੇ, ਜੰਡ ਦੇ ਬ੍ਰਿਛ ਹੇਠ ਲਿਜਾਇਆ ਜਾਂਦਾ ਹੈ। ਮੁੰਡਨ ਸੰਸਕਾਰ ਜੰਡ ਦੇ ਬ੍ਰਿਛ ਹੇਠ ਹੀ ਕੀਤਾ ਜਾਂਦਾ ਹੈ ਤੇ ਸਾਰੀ ਬਰਾਦਰੀ ਉਥੇ ਹੀ ਇਕਠੀ ਹੁੰਦੀ ਹੈ। ਇਕ ਟੋਕਰੇ ਨੂੰ ਮੂਧਾ ਮਾਰ ਕੇ, ਉਸ ਦੇ ਹੇਠਾਂ ਦੀਵਾ ਬਾਲ ਦਿਤਾ ਜਾਂਦਾ ਹੈ ਤੇ ਉਸ ਦੇ ਆਲੇ ਦੁਆਲੇ ਕੁੰਭ ਰਖ ਦਿਤੇ ਜਾਂਦੇ ਹਨ ਅਤੇ ਇਸ ਟੋਕਰੀ ਉਤੇ ਬੱਚੇ ਨੂੰ ਬੈਠਾ ਦਿਤਾ ਜਾਂਦਾ ਹੈ। ਫਿਰ ਲੇਲੇ ਦੇ ਸਿਰ ਉਤੇ ਦਹੀਂ ਮਲ ਕੇ ਪਾਣੀ ਨਾਲ ਧੋਤਾ ਜਾਂਦਾ ਹੈ। ਫਿਰ ਲੇਲੇ ਦਾ ਕੰਨ ਰੱਤੀ ਕੁ ਕਟ ਕੇ ਲਹੂ ਨਾਲ ਬਾਲਕ ਦੇ ਮੱਥੇ ਉਤੇ ਟਿੱਕਾ ਲਗਾਇਆ ਜਾਂਦਾ ਹੈ। ਇਸ ਉਪਰੰਤ ਉਸ ਦਾ ਸਿਰ ਮੁੰਨਿਆ ਜਾਂਦਾ ਹੈ ਤੇ ਟੋਕਰੀ ਤੋਂ ਉਤਰਦਾ ਉਹ ਘੜਿਆਂ ਉਤੇ ਪੈਰ ਧਰ ਕੇ ਉਸ ਨੂੰ ਟੁਕੜੇ ਟੁਕੜੇ ਕਰ ਦਿੰਦਾ ਹੈ। ਮੁੰਡਣ ਸੰਸਕਾਰ ਉਤੇ ਗੀਤ ਗਾਏ ਜਾਂਦੇ ਹਨ। ਪਿਛੋਂ ਲੇਲੇ ਨੂੰ ਵਢ ਕੇ ਉਸ ਨੂੰ ਰਿੰਨ੍ਹ ਕੇ ਖਾਧਾ ਜਾਂਦਾ ਹੈ। ਇਸ ਰੀਤ ਵਿਚ ਕੇਵਲ ਮੁਹੀਆਲ ਹੀ ਸ਼ਾਮਲ ਹੋ ਸਕਦੇ ਹਨ। ਤੀਵੀਆਂ ਭਾਵੇਂ ਮਾਸ ਨਾ ਵੀ ਖਾਂਦੀਆਂ ਹੋਣ ਤਾਂ ਵੀ ਸਭਨਾਂ ਨੂੰ ਇਸ ਲੇਲੇ ਦਾ ਮਾਸ ਜੀਭ ਨੂੰ ਲਗਾਣਾ ਪੈਂਦਾ ਹੈ। ਕਈ ਪਰਵਾਰ ਜੋ ਮਾਸ ਨਹੀਂ ਖਾਂਦੇ ਉਹ ਮਠਿਆਈ ਦਾ ਲੇਲਾ

ਬਣਾ ਕੇ ਉਸ ਦੀ ਬਲੀ ਦੇਂਦੇ ਤੇ ਖਾਂਦੇ ਹਨ।

ਮੁਹੀਆਲਾਂ ਵਿਚ ਵਿਆਹ ਸ਼ਾਦੀ ਦੀਆਂ ਰਸਮਾਂ ਉਤੇ ਬੜਾ ਖ਼ਰਚ ਕੀਤਾ ਜਾਂਦਾ ਹੈ। ਕੋਈ ਸਮਾਂ ਸੀ ਜਦੋਂ ਲੜਕੀ ਜਦ ਫੇਰਾ ਪਾਉਣ ਆਉਂਦੀ ਤਾਂ ਉਸ ਨੂੰ ਉਤਨਾ ਕੁਝ ਹੀ ਦਿਤਾ ਜਾਂਦਾ ਜਿਤਨਾ ਕਿ ਦਾਜ ਵਿਚ। ਇਸ ਖ਼ਰਚੇ ਤੋਂ ਡਰਦਿਆਂ ਮੁਹੀਆਲਾਂ ਵਿਚ ਕੁੜੀ ਮਾਰਨ ਦਾ ਰਵਾਜ ਪੈ ਗਿਆ।

ਕਝ ਮੁਹੀਆਲ ਇਕ ਦੂਜੇ ਨਾਲ ਬੈਠ ਕੇ ਖਾ ਲੈਂਦੇ ਹਨ ਤੇ ਬਿਨਾਂ ਸੰਕੋਚ ਦੇ ਬਰਾਦਰੀ ਵਿਚ ਵਿਆਹ ਕਰ ਲੈਂਦੇ ਹਨ। ਪਰ ਉਹ ਦੂਜੇ ਬ੍ਰਾਹਮਣਾਂ ਨੂੰ ਘਿਰਨਾ ਦੀ ਦ੍ਰਿਸ਼ਟੀ ਨਾਲ ਵੇਖਦੇ ਤੇ ਨਾ ਹੀ ਉਨ੍ਹਾਂ ਨਾਲ ਖਾਂਦੇ ਤੇ ਨਾ ਹੀ ਉਨ੍ਹਾਂ ਨਾਲ ਨਾਤਾ ਜੋੜਦੇ ਹਨ। ਕਦੇ ਕਦੇ ਕੋਈ ਮੁਹੀਆਲ ਕਿਸੇ ਉਚੇ ਘਰਾਣੇ ਦੇ ਬ੍ਰਾਹਮਣ ਦੇ ਘਰੋਂ ਵਿਆਹ ਕਰ ਲੈਂਦਾ ਹੈ ਪਰ ਉਸ ਦੀ ਸੰਤਾਨ ਨੂੰ ਬਾਕੀ ਮੁਹੀਆਲ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਹਨ, ਪਰ ਜੇ ਕੋਈ ਮੁਹੀਆਲ ਆਪਣੀ ਧੀ ਬ੍ਰਾਹਮਣ ਦੇ ਨਾਲ ਵਿਆਹ ਦੇਵੇ ਤਾਂ ਉਸ ਨੂੰ ਬਰਾਦਰੀ ਤੋਂ ਛੇਕ ਦਿਤਾ ਜਾਂਦਾ ਹੈ।

ਮੁਹੀਆਲਾਂ ਵਿਚ ਤਿੰਨ ਚੀਜ਼ਾਂ ਨਿਸ਼ੇਧ ਹਨ: ਦਾਨ ਲੈਣਾ, ਤਕੜੀ ਤੋਲਨਾ ਤੇ ਆਲਸੀਆਂ ਵਾਲਾ ਜੀਵਨ ਗੁਜ਼ਾਰਨਾ। ਇਹ ਆਪਣੇ ਲਈ 'ਬਖ਼ਸ਼ੀ', 'ਮੇਹਤਾ', 'ਰਾਇਜ਼ਾਦਾ' ਤੇ 'ਦੀਵਾਨ' ਦਾ ਉਪਨਾਮ ਪ੍ਰਯੋਗ ਕਰਦੇ ਹਨ।

**(ਮ–241) ਮੁਕਟ :**

ਮੁਕਟ ਪਹਿਨਣ ਦੀ ਪ੍ਰਥਾ ਬੜੀ ਹੀ ਪੁਰਾਣੀ ਹੈ। ਪੁਰਾਣੇ ਗ੍ਰੰਥਾਂ ਵਿਚ ਮੁਕਟ ਦਾ ਜ਼ਿਕਰ ਆਉਂਦਾ ਹੈ। ਗੁਪਤ ਕਾਲ ਦੀਆਂ ਮੂਰਤੀਆਂ ਤੇ ਸਿਕਿਆਂ ਉਤੇ ਮੁਕਟ ਦੇ ਚਿਤ੍ਰ ਮਿਲਦੇ ਹਨ। ਬੁਧ ਧਰਮ ਦੀਆਂ ਮੂਰਤੀਆਂ ਵਿਚ ਵੀ ਮੁਕਟ ਮਿਲਦਾ ਹੈ। ਕ੍ਰਿਸ਼ਨ ਮੋਰ ਦਾ ਮੁਕਟ ਪਹਿਨਿਆ ਕਰਦਾ ਸੀ। ਇਸ ਲਈ ਰਾਸਧਾਰੀਏ ਰਾਸਾਂ ਰਚਾਣ ਲਗਿਆਂ ਕ੍ਰਿਸ਼ਨ ਦਾ ਸਵਾਂਗ ਭਰਨ ਵਾਲਾ ਰਾਸਧਾਰੀਆ ਮੋਰ-ਮੁਕਟ ਪਹਿਨਿਆ ਕਰਦਾ ਹੈ।

**(ਮ–242) ਮੁਕਤਸਰ :**

ਇਸ ਨਗਰ ਨੂੰ ਸਿੱਖ ਸਤਿਕਾਰ ਨਾਲ ਸ੍ਰੀ ਮੁਕਤਸਰ ਸਾਹਿਬ ਵੀ ਕਹਿੰਦੇ ਹਨ। ਇਹ ਥਾਂ ਗੁਰੂ ਗੋਬਿੰਦ ਸਿੰਘ ਦੇ ਜੀਵਨ-ਕਾਲ ਤੋਂ ਪਹਿਲਾਂ ਖਿਦਰਾਣੇ ਦੀ ਢਾਬ ਦੇ ਨਾਂ ਨਾਲ ਪ੍ਰਸਿਧ ਸੀ। ਇਹ ਸਥਾਨ ਸਿਖ ਇਤਿਹਾਸ ਨਾਲ ਜੁੜਿਆ ਹੋਇਆ ਹੈ ਤੇ ਇਥੇ ਗੁਰੂ ਗੋਬਿੰਦ ਸਿੰਘ ਨੇ ਚਾਲੀ ਸਿੰਘਾਂ ਦੀ ਟੁਟੀ ਗੰਢ ਕੇ ਉਨ੍ਹਾਂ ਨੂੰ ਮੁਕਤੀ ਦਾ ਦਾਨ ਦਿਤਾ। ਇਥੇ ਹੀ ਚਾਲੀ ਮੁਕਤਿਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਿਖ ਮਿਸਲਾਂ ਦੇ ਸਮੇਂ ਸੰਮਤ 1818 ਵਿਚ ਇਹ ਸ਼ਹਿਰ ਮੁਕਤਸਰ ਦੇ ਨਾਂ ਨਾਲ ਅਬਾਦ ਹੋਇਆ। ਇਹ ਨਗਰ ਕੋਟਕਪੂਰਾ ਫਾਜ਼ਿਲਕਾ ਰੇਲਵੇ ਲਾਈਨ ਤੇ ਸਥਿਤ ਹੈ।

ਸਿੱਖਾਂ ਦਾ ਧਾਰਮਿਕ ਸਥਾਨ ਹੋਣ ਕਰ ਕੇ ਇਸ ਨੂੰ ਪਾਵਨ ਧਰਤੀ ਮੰਨਿਆ ਜਾਂਦਾ ਹੈ। ਇਥੇ ਮਾਘੀ ਦਾ ਮੇਲਾ ਲਗਦਾ ਹੈ ਤੇ ਹਰ ਸਾਲ ਪਹਿਲੀ ਮਾਘ (ਜਨਵਰੀ ਦੇ ਅੱਧ ਵਿਚ) ਸ਼ਹੀਦਾਂ ਦੀ ਯਾਦ ਵਿਚ ਇਕ ਵੱਡਾ ਮੇਲਾ ਜੁੜਦਾ ਹੈ, ਜਿਸ ਨੂੰ ਸਿੱਖ ਸ਼ਰਧਾ ਨਾਲ ਮਨਾਂਦੇ ਹਨ। ਅਤੇ ਲੱਖਾਂ ਦੀ ਗਿਣਤੀ ਵਿਚ ਸਿੱਖ ਇਥੇ ਇਕੱਤਰ ਹੁੰਦੇ ਹਨ।

**(ਮ–243) ਮੁਕਲਾਵਾ :**

ਵਿਆਹ ਨਾਲ ਸਬੰਧਿਤ ਇਕ ਰਸਮ, ਪਹਿਲਿਆਂ ਵਿਚ ਕੰਨਿਆਂ ਦਾ ਵਿਆਹ ਬਾਲੀ ਉਮਰ ਵਿਚ ਹੀ ਕਰ ਦਿਤਾ ਜਾਂਦਾ ਸੀ, ਜਿਸ ਕਰ ਕੇ ਕੰਨਿਆਂ ਵਿਆਹ ਤੋਂ ਪਿਛੋਂ ਇਕ ਦਿਨ ਸਹੁਰੇ ਜਾ ਕੇ ਮੁੜ ਪੇਕੇ ਘਰ ਰਹਿਣ ਲਗ ਪੈਂਦੀ ਸੀ। ਫਿਰ ਵਿਆਹ ਤੋਂ ਤੀਜੇ, ਪੰਜਵੇਂ, ਸਤਵੇਂ ਜਾਂ ਨਾਵੇਂ ਸਾਲ ਜਦੋਂ ਕੰਨਿਆਂ ਜਵਾਨ ਹੋ ਜਾਂਦੀ ਤਾਂ ਉਸ ਦਾ ਮੁਕਲਾਵਾ ਤੋਰਿਆ ਜਾਂਦਾ। ਜਿਹੜੇ ਮਾਪੇ ਆਪਣੀ ਕੰਨਿਆਂ ਨੂੰ ਮੁਟਿਆਰ ਕਰ ਕੇ ਵਿਆਹੁੰਦੇ ਹਨ, ਉਹ ਵਿਆਹ ਤੇ ਮੁਕਲਾਵਾ ਇਕੱਠਾ ਹੀ ਕਰ ਦੇਂਦੇ ਹਨ।

ਮੁਕਲਾਵੇ ਦੀ ਰਸਮ ਵਿਆਹ ਜਿਤਨੀ ਹੀ ਭਾਰੀ ਹੁੰਦੀ ਹੈ ਅਤੇ ਜਦੋਂ ਕੰਨਿਆਂ ਨੂੰ ਟੋਰਿਆ ਜਾਂਦਾ ਹੈ ਤਾਂ ਕਪੜੇ, ਗਹਿਣੇ, ਪਲੰਘ ਪੀੜ੍ਹਾ ਤੇ ਭਾਂਡੇ ਟਿੰਡੇ ਆਦਿ ਅਨੇਕਾਂ ਵਸਤਾਂ ਦਿਤੀਆਂ ਜਾਂਦੀਆਂ ਹਨ, ਕੁਝ ਜਾਤੀਆਂ ਵਿਚ ਜਿਤਨਾ ਦਾਜ ਦਾਵਣ ਵਿਆਹ ਉਤੇ ਦਿਤਾ ਜਾਂਦਾ ਹੈ ਉਸ ਨਾਲੋਂ ਅੱਧਾ ਮੁਕਲਾਵੇ ਉਤੇ। ਮੁਕਲਾਵੇ ਬਿਨਾਂ ਵਿਆਹ ਦੀ ਰਸਮ ਪੂਰੀ ਨਹੀਂ ਹੁੰਦੀ।

ਮੁਕਲਾਵਾ ਪਤੀ ਲੈਣ ਆਉਂਦਾ ਹੈ। ਫ਼ਿਰੋਜ਼ਪੁਰ ਜ਼ਿਲੇ ਵਿਚ ਜੇ ਮੁਕਲਾਵੇ ਤੋਂ ਪਹਿਲਾਂ ਹੀ ਕੰਨਿਆਂ ਦਾ ਪਤੀ ਮਰ ਜਾਵੇ ਤਾਂ ਕੰਨਿਆਂ ਦਾ ਦੇਵਰ ਮੁਕਲਾਵਾ ਲੈਣ ਆਉਂਦਾ ਹੈ ਤੇ ਦੇਵਰ ਨਾਲ ਹੀ ਉਸ ਦਾ ਮੁਕਲਾਵਾ ਤੋਰਿਆ ਜਾਂਦਾ ਹੈ। ਬਿਨਾਂ ਕਿਸੇ ਹੋਰ ਰਸਮ ਦੇ ਹੀ ਇਹ ਰਸਮ ਕਰੇਵਾ ਸਮਝ ਲਈ ਜਾਂਦੀ ਹੈ। ਤੇ ਕੰਨਿਆਂ ਦੇਵਰ ਦੀ ਕਾਨੂੰਨੀ ਪਤਨੀ ਸਮਝੀ ਜਾਣ ਲਗਦੀ ਹੈ (ਫ਼ਿਰੋਜ਼ਪੁਰ ਗਜ਼ਟੀਅਰ, ਪੰਨਾ 68)।

**(ਮ–244) ਮੁਕਾਣ :**

ਕਿਸੇ ਦੀ ਮ੍ਰਿਤੂ ਪਿਛੋਂ ਕਿਰਿਆ ਵਾਲੇ ਦਿਨ ਜਾਂ ਪਹਿਲਾਂ ਜੋ ਸਾਕ ਸਬੰਧੀ ਦੋਸਤ ਮਿਤਰ, ਜਾਣ ਪਛਾਣ ਵਾਲੇ ਸੋਗ ਪ੍ਰਗਟ ਕਰਨ ਲਈ ਆਉਂਦੇ ਹਨ, ਉਨ੍ਹਾਂ ਨੂੰ ਮੁਕਾਣ

ਆਖਦੇ ਹਨ। ਜੇ ਇਹ ਸਾਕ ਸਬੰਧੀ ਮਰਨ ਵਾਲੇ ਮਰਦ ਜਾਂ ਤੀਵੀਂ ਦੇ ਪੇਕੇ ਦੇ ਹੋਣ ਤਾਂ ਇਸ ਨੂੰ ਪੇਕੀ ਮੁਕਾਣ ਕਹਿੰਦੇ ਹਨ ਅਤੇ ਜੇ ਸਹੁਰਿਆਂ ਦੇ ਹੋਣ ਤਾਂ ਇਸ ਨੂੰ ਸਹੁਰੀ ਮੁਕਾਣ ਆਖਦੇ ਹਨ। ਇਹ ਦੋਵੇਂ ਮੁਕਾਣ ਇਕ ਦੂਜੇ ਤੋਂ ਵਧ ਚੜ੍ਹ ਕੇ ਸੋਗ ਪ੍ਰਗਟ ਕਰਨ ਦਾ ਯਤਨ ਕਰਦੀਆਂ ਹਨ ਤੇ ਇਕ ਦੂਜੇ ਦੇ ਨੁਕਸ ਛਾਂਟਣ ਤੇ ਕਮਜ਼ੋਰੀਆਂ ਘੋਖਣ ਵਲ ਵੀ ਉਚੇਚਾ ਧਿਆਨ ਦੇਂਦੀਆਂ ਹਨ।

ਪੰਜਾਬਣਾਂ ਨੂੰ ਮੁਕਾਣ 'ਤੇ ਜਾਣ ਦਾ ਬੜਾ ਸ਼ੌਕ ਹੁੰਦਾ ਹੈ। ਕਿਉਂ ਜੋ ਇਕ ਤਾਂ ਇਨ੍ਹਾਂ ਨੂੰ ਇਸ ਤਰ੍ਹਾਂ ਘਰੋਂ ਬਾਹਰ ਨਿਕਲਣ ਤੇ ਸਹੇਲੀਆਂ ਤੇ ਹੋਰ ਜਾਣ ਪਛਾਣ ਜਾਂ ਸਾਕ ਸਬੰਧੀਆਂ ਨੂੰ ਮਿਲਣ ਦਾ ਅਚਨਚੇਤੀ ਮੌਕਾ ਮਿਲ ਜਾਂਦਾ ਹੈ। ਦੂਜਾ, ਇਹ ਇਨ੍ਹਾਂ ਦੇ ਅੰਦਰ ਦੱਬੇ ਕਰੁਣਾਮਈ ਭਾਵਾਂ ਦੇ ਨਿਕਾਸ ਦਾ ਸਾਧਨ ਬਣਦਾ ਹੈ।

ਮੁਕਾਣ ਜ਼ਰੂਰੀ ਨਹੀਂ ਕਿ ਕਿਰਿਆ ਵਾਲੇ ਦਿਨ ਹੀ ਆਵੇ ਪਹਿਲਾਂ ਵੀ ਆ ਸਕਦੀ ਹੈ। ਇਹ ਸ਼ਬਦ ਬੜਾ ਭਾਵ ਸੂਚਕ ਹੈ। ਮੁਕਾਣ ਦੇ ਆਉਣ ਨਾਲ ਤੇ ਕਿਰਿਆ ਦੀ ਰਸਮ ਨਾਲ ਮਰ ਗਏ ਪ੍ਰਾਣੀ ਦੇ ਸੰਸਾਰ ਦੇ ਨਾਲ ਸਾਰੇ ਸਬੰਧ ਸਰੀਰਕ ਤੇ ਸੰਸਾਰਕ ਲਗਪਗ ਮੁਕ ਜਾਂਦੇ ਹਨ।

ਜਦੋਂ ਮੁਕਾਣ ਮਰ ਗਏ ਪ੍ਰਾਣੀ ਦੇ ਸੋਗ ਲਈ ਪਹੁੰਚਦੀ ਹੈ ਤਾਂ ਇਕ ਦਮ ਹਾਹਾਕਾਰ ਮੱਚ ਜਾਂਦੀ ਹੈ। ਘਰ ਦੇ ਬੰਦੇ ਤੇ ਆਈ ਮੁਕਾਣ ਗਲ ਲਗ ਕੇ ਰੋਂਦੇ ਪਿਟਦੇ ਤੇ ਸਿਆਪਾ ਕਰਦੇ ਹਨ। ਨਾਲੋ ਨਾਲ ਵੈਣ ਵੀ ਪਾਏ ਜਾਂਦੇ ਹਨ। ਜੇ ਕੋਈ ਜਵਾਨ ਮੌਤ ਹੋ ਗਈ ਹੋਵੇ ਤਾਂ ਮੁਕਾਣ ਕਈ ਵਾਰ ਪਿੰਡ ਵਿਚ ਵੜਦਿਆਂ ਸਾਰ ਹੀ ਤੇ ਸ਼ਹਿਰਾਂ ਵਿਚ ਮਹੱਲੇ ਵਿਚ ਵੜਦਿਆਂ ਸਾਰ ਹੀ ਰੋਣਾ ਪਿਟਣਾ ਤੇ ਵੈਣ ਪਾਣੇ ਸ਼ੁਰ ਕਰ ਦੇਂਦੀ ਹੈ।

ਮੁਕਾਣ ਦੀ ਰੋਟੀ ਵੀ ਕੀਤੀ ਜਾਂਦੀ ਹੈ। ਤੇ ਇਸ ਨੂੰ 'ਭੈੜੀ ਰੋਟੀ' ਕਿਹਾ ਜਾਂਦਾ ਹੈ। ਜੇ ਕੋਈ ਤੀਵੀਂ ਮਰੀ ਹੋਵੇ ਤਾਂ ਉਸ ਦੇ ਪੇਕੇ ਇਹ ਰੋਟੀ ਕਰਦੇ ਹਨ ਜੇ ਮਰਦ ਹੋਵੇ ਤਾਂ ਉਸ ਦੇ ਭਰਾ ਆਦਿ।

ਮੁਕਾਣ 'ਫੂੜੀ ਛੰਡਣ' ਪਿਛੋਂ ਵਾਪਸ ਚਲੀ ਜਾਂਦੀ ਹੈ। ਫੂੜੀ ਛੰਡਣ ਤੋਂ ਪਹਿਲਾਂ ਦੱਬ ਕੇ ਰੋ ਪਿਟ ਲਿਆ ਜਾਂਦਾ ਹੈ ਤੇ ਫਿਰ ਸੋਗ ਨੂੰ ਫੂੜੀ ਛੰਡ ਕੇ ਰਸਮੀ ਤੌਰ 'ਤੇ ਖ਼ਤਮ ਕਰ ਦਿਤਾ ਜਾਂਦਾ ਹੈ।

## (ਮ-245) ਮੁਖਲੇਸ਼ਵਰ ਮੰਦਰ :

ਇਕ ਪੁਰਾਣਾ ਮੰਦਰ ਜੋ ਜ਼ਿਲਾ ਗੁਰਦਾਸਪੁਰ ਵਿਚ ਰਾਵੀ ਦਰਿਆ ਦੇ ਕੰਢੇ, ਸ਼ਾਹਪੁਰ ਤੋਂ ਉਪਰ ਵਲ ਇਕ ਚੱਟਾਨ ਉਤੇ ਬਣਿਆ ਵਿਖੇ ਹੈ। ਰਵਾਇਤ ਹੈ ਕਿ ਇਸ ਮੰਦਰ ਦੀ ਉਸਾਰੀ ਪਾਂਡਵਾਂ ਨੇ ਮਹਾਂਭਾਰਤ ਕਾਲ ਵਿਚ ਕੀਤੀ, ਪਰ ਇਹ ਮੰਦਰ ਇਤਨਾ ਪੁਰਾਣਾ ਨਹੀਂ ਜਾਪਦਾ। ਇਥੇ ਇਕ ਪੁਰਾਣੀ ਲਿਖਤ ਵੀ ਮਿਲਦੀ ਹੈ ਜੋ ਹੁਣ ਇਤਨੀ ਖ਼ਰਾਬ ਹੋ ਗਈ ਹੈ ਕਿ ਪੜ੍ਹਨੀ ਕਠਨ ਹੈ (ਗੁਰਦਾਸਪੁਰ ਗਜ਼ਟੀਅਰ, ਪੰਨਾ 20)।

## (ਮ-246) ਮੁਜਰਾ :

ਇਕ ਨਾਚ ਜਿਸ ਵਿਚ ਨੱਚਣ ਵਾਲੀ ਸੁੰਦਰੀ ਗੀਤਾਂ, ਅਦਾਵਾਂ ਤੇ ਪ੍ਰੇਮ ਭਰੀਆਂ ਤੱਕਣੀਆਂ ਨਾਲ ਜਾਦੂ ਧੂੜਦੀ ਹੈ। ਮੁਜਰਾ ਅਰਬੀ ਦਾ ਸ਼ਬਦ ਹੈ ਜਿਸ ਦੇ ਅਰਥ ਸਲਾਮ ਜਾਂ ਦਰਬਾਰ ਵਿਚ ਕੀਤਾ ਪਰਨਾਮ ਹੈ। ਨ੍ਰਿਤਕੀ ਵਿਲਾਸੀ ਅਦਾਵਾਂ ਨਾਲ ਵਿਚ ਵਿਚ ਦਰਸ਼ਕਾਂ ਨੂੰ ਪਰਣਾਮ ਕਰਦੀ ਹੈ ਜਿਸ ਤੋਂ ਇਸ ਨਾਚ ਦਾ ਨਾਂ ਹੀ ਮੁਜਰਾ ਪੈ ਗਿਆ।

ਮੁਜਰੇ ਵਿਚ ਗੀਤ ਤੇ ਨਾਚ ਦਾ ਸੁੰਦਰ ਸੁਮੇਲ ਹੁੰਦਾ ਹੈ, ਨ੍ਰਿਤਕੀ ਗੀਤ ਗਾਉਂਦੀ ਤੇ ਅਦਾਵਾਂ ਨਾਲ ਨੱਚਦੀ ਹੈ, ਸਾਜਿੰਦੇ ਤਾਲ ਦੇਂਦੇ ਹਨ। ਮੁਜਰੇ ਵਿਚ ਵਧੇਰੇ ਉਰਦੂ ਦੀਆਂ ਗ਼ਜ਼ਲਾਂ ਹੀ ਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦਾ ਵਿਸ਼ਾ ਇਸ਼ਕ ਮੁਸ਼ਕ, ਵਿਛੋੜਾ ਵਸਲ ਤੇ ਮਿਹਣੇ ਤਾਹਨੇ ਹੁੰਦਾ ਹੈ।

ਮੁਜਰਾ ਰਾਤ ਵੇਲੇ ਹੁੰਦਾ ਹੈ ਤੇ ਨ੍ਰਿਤਕੀ ਨੇ ਬੜੇ ਸੁੰਦਰ ਤੇ ਭੜਕੀਲੇ ਕਪੜੇ ਪਹਿਨੇ ਹੁੰਦੇ ਹਨ। ਮੁਜਰਾ ਸੁਣਨ ਵਾਲੇ ਗਾਊ ਤਕੀਏ ਦਾ ਆਸਰਾ ਲਈ ਸਜੇ ਬੈਠੇ ਹੁੰਦੇ ਹਨ। ਨ੍ਰਿਤਕੀ ਮੁਜਰਾ ਪਾਉਂਦਿਆਂ ਸਰੋਤਿਆਂ ਉਤੇ ਪ੍ਰੇਮ ਭਰੀਆਂ ਤੱਕਣੀਆਂ ਸੁਟਦੀ ਰਹਿੰਦੀ ਹੈ ਤੇ ਉਨ੍ਹਾਂ ਸਭਨਾਂ ਨੂੰ ਇਹੋ ਅਹਿਸਾਸ ਕਰਵਾਣ ਦਾ ਯਤਨ ਕਰਦੀ ਹੈ ਜਿਵੇਂ ਇਹ ਮੁਜਰਾ ਕੇਵਲ ਉਸੇ ਲਈ ਹੋ ਰਿਹਾ ਹੋਵੇ। ਸਰੋਤੇ ਗ਼ਜ਼ਲ ਦੀਆਂ ਪੰਗਤੀਆਂ ਤੇ ਨਾਚ ਦੇ ਅਦਾਵਾਂ ਤੋਂ ਖ਼ੁਸ਼ ਹੋ ਕੇ ਰੁਪਏ ਵਾਰਦੇ ਤੇ ਨ੍ਰਿਤਕੀ ਨੂੰ ਭੇਟ ਕਰਦੇ ਹਨ। ਭੇਟਾ ਦੀ ਰਕਮ ਮਿਥੀ ਨਹੀਂ ਹੁੰਦੀ, ਹਰ ਕੋਈ ਆਪਣੇ ਸਮਾਜਿਕ ਦਰਜੇ ਅਨੁਸਾਰ ਰਕਮ ਭੇਟ ਕਰਦਾ ਹੈ।

ਮੁਜਰੇ ਦਾ ਜਨਮ ਮੱਧ-ਕਾਲ ਵਿਚ ਹੋਇਆ ਅਤੇ ਮੁਗ਼ਲ ਬਾਦਸ਼ਾਹਾਂ ਦੇ ਸਮੇਂ ਇਸ ਨੇ ਚੋਖਾ ਵਿਕਾਸ ਕੀਤਾ ਤੇ ਇਸ ਦੀ ਇਕ ਖ਼ਾਸ ਪਰੰਪਰਾ ਬਣ ਚੁਕੀ ਸੀ। ਮੁਗ਼ਲ ਬਾਦਸ਼ਾਹਾਂ ਨੇ ਆਪਣੇ ਦਰਬਾਰ ਵਿਚ ਮੁਜਰਾ ਕਰਨ ਵਾਲੀਆਂ ਨ੍ਰਿਤਕੀਆਂ ਰਖੀਆਂ ਹੁੰਦੀਆਂ ਸਨ ਅਤੇ ਮਹਿਲਾਂ ਵਿਚ ਵਿਸ਼ੇਸ਼ ਮੌਕਿਆਂ ਉਤੇ ਮੁਜਰੇ ਆਮ ਹੁੰਦੇ ਸਨ। ਵਡੇ ਵਡੇ ਨਵਾਬਾਂ ਤੇ ਜਗੀਰਦਾਰਾਂ ਨੇ ਵੀ ਆਪਣੇ ਮਨ ਪਰਚਾਵੇ ਲਈ ਮੁਜਰੇ ਕਰਨ ਵਾਲੀਆਂ ਨ੍ਰਿਤਕੀਆਂ ਰਖੀਆਂ ਹੁੰਦੀਆਂ ਸਨ। ਮੁਜਰੇ ਦੀਆਂ ਆਪਣੀਆਂ ਰਵਾਇਤਾਂ ਤੇ ਸਲੀਕਾ ਹੈ ਤੇ ਇਹ ਮੁਗ਼ਲ ਰਾਜ ਸਮੇਂ ਕਲਾਸਕੀ ਰੂਪ ਧਾਰਨ ਕਰ ਚੁਕਾ ਸੀ।

ਜਦੋਂ ਨਵਾਬਾਂ ਤੇ ਰਾਜਿਆਂ ਦਾ ਜ਼ਮਾਨਾ ਖ਼ਤਮ ਹੋਇਆ ਤਾਂ ਮੁਜਰਾ ਕਰਨ ਵਾਲੀਆਂ ਨ੍ਰਿਤਕੀਆਂ ਕੋਠਿਆਂ ਵਿਚ ਜਾ ਬੈਠੀਆਂ। ਕੋਠਿਆਂ ਵਿਚ ਹੁਣ ਤਕ ਮੁਜਰੇ ਹੁੰਦੇ ਹਨ ਤੇ ਨ੍ਰਿਤਕੀਆਂ ਪੈਰਾਂ ਵਿਚ ਘੁੰਗਰੂ ਬੰਨ੍ਹ ਕੇ ਤਬਲੇ ਤੇ ਸਾਰੰਗੀ ਦੇ ਸਾਜ਼ ਨਾਲ ਤਾਲ ਮੇਲ ਕੇ ਨਚਦੀਆਂ ਤੇ ਗਾਂਦੀਆਂ ਹਨ। ਪਰ ਹੁਣ ਮੁਜਰਾ ਪਹਿਲੀ ਮਰਿਯਾਦਾ ਤਿਆਗ ਕੇ ਭ੍ਰਸ਼ਟ ਹੋ ਗਿਆ ਹੈ ਤੇ ਇਸ ਨੂੰ ਕੋਠਿਆਂ ਉਤੇ ਜਾ ਕੇ ਵੇਖਣ ਵਾਲੇ ਚਰਿਤ੍ਰਹੀਣ ਸਮਝੇ ਜਾਂਦੇ ਹਨ। ਮੁਗ਼ਲਾਂ ਦੇ ਸਮੇਂ ਜੋ ਆਦਰਯੋਗ ਸਥਾਨ ਇਸ ਨੂੰ ਪ੍ਰਾਪਤ ਸੀ ਉਹ ਹੁਣ ਨਹੀਂ ਰਿਹਾ।

**(ਮ–247) ਮੁਜਾਵਰ :**

ਮਜੌਰ, ਕਿਸੇ ਪੀਰ ਫ਼ਕੀਰ ਦੀ ਮਜ਼ਾਰ ਜਾਂ ਮਕਬਰੇ ਦਾ ਪੁਜਾਰੀ; ਇਹ ਕਬਰ ਅਥਵਾ ਮਜ਼ਾਰ ਦੀ ਦੇਖ ਭਾਲ ਕਰਦਾ ਅਤੇ ਮੁਰੀਦਾਂ ਵਲੋਂ ਦਿਤੀਆਂ ਨਿਆਜ਼ਾਂ ਲੈਂਦਾ ਹੈ। ਜਿਨ੍ਹਾਂ ਮਜ਼ਾਰਾਂ ਉਤੇ ਬਹੁਤੀਆਂ ਨਿਆਜ਼ਾਂ ਨਹੀਂ ਚੜ੍ਹਦੀਆਂ ਉਥੇ ਕੋਈ ਮੁਜਾਵਰ ਨਹੀਂ ਰਹਿੰਦਾ, ਵਡੀਆਂ ਖ਼ਾਨਗਾਹਾਂ ਤੇ ਮਕਬਰਿਆਂ 'ਤੇ ਇਕ ਤੋਂ ਵਧੀਕ ਮੁਜਾਵਰ ਵੀ ਰਹਿੰਦੇ ਹਨ।

**(ਮ–248) ਮੁੱਠ :**

ਕੋਈ ਵਸਤੂ ਜਿਸ ਉਤੇ ਮੰਤ੍ਰ ਫੂਕ ਕੇ ਵੈਰੀ ਉਤੇ ਸੁਟੀ ਜਾਵੇ। ਮੁੱਠ ਤਿਆਰ ਕਰਨ ਲਈ ਮਿੱਟੀ, ਚਾਵਲ ਜਾਂ ਅੰਨ ਦੀ ਮੁੱਠੀ ਭਰ ਵਸਤੂ ਲਈ ਜਾਂਦੀ ਹੈ ਤੇ ਉਸ ਉਤੇ ਕੁਝ ਮੰਤਰ ਪੜ੍ਹੇ ਜਾਂਦੇ ਹਨ ਫਿਰ ਇਸ ਨੂੰ ਵੈਰੀ ਉਪਰ ਸੁਟਿਆ ਜਾਂਦਾ ਹੈ, ਨਿਸਚਾ ਹੈ ਕਿ ਜਿਸ 'ਤੇ ਮੁੱਠ ਮੁਟੀ ਜਾਵੇ, ਉਹ ਸੁੱਕ ਸੁੱਕ ਕੇ ਮਰਦਾ ਹੈ ਤੇ ਉਸ ਦੀ ਸਿਹਤ ਦਿਨ ਬਦਿਨ ਵਿਗੜਦੀ ਜਾਂਦੀ ਹੈ। ਕਈ ਤੰਤਰੀ ਮੁੱਠ ਨੂੰ ਚਲਾਉਂਦੇ ਹਨ। ਜਿਸ ਨੂੰ 'ਮੁੱਠ ਚਲਾਉਣੀ' ਕਹਿੰਦੇ ਹਨ। ਮੁੱਠੀ ਵਿਚ ਕੋਈ ਵਸਤੂ ਲੈ ਕੇ ਉਸ ਤੇ ਮੰਤ੍ਰ ਫੂਕੇ ਜਾਂਦੇ ਹਨ ਤੇ ਫਿਰ ਵੈਰੀ ਦਾ ਨਾਂ ਲੈ ਕੇ ਵੈਰੀ ਦੇ ਘਰ ਦੀ ਦਿਸ਼ਾ ਵਲ ਮੁੱਠ ਸੁਟ ਦਿਤੀ ਜਾਂਦੀ ਹੈ। ਇਹ ਮੁੱਠ ਪ੍ਰੇਤ ਆਤਮਾਵਾਂ ਦੁਆਰਾ ਵੈਰੀ ਕੋਲ ਜਾ ਪਹੁੰਚਦੀ ਹੈ ਅਤੇ ਸਿਧਾ ਉਸ ਦੇ ਦਿਲ ਉਤੇ ਜਾ ਅਸਰ ਕਰਦੀ ਹੈ ਅਤੇ ਉਸ ਸ਼ਖ਼ਸ ਨੂੰ ਲਹੂ ਦੀਆਂ ਉਲਟੀਆਂ ਆਉਣ ਲਗਦੀਆਂ ਹਨ। ਮੁੱਠ ਦਾ ਉਪਾਅ ਚੇਲੇ ਜਾਂ ਸਿਆਣੇ ਝਾੜੇ ਦੁਆਰਾ ਦੂਰ ਕਰਦੇ ਹਨ। ਅਤੇ ਰੋਗੀ ਦੇ ਸਰੀਰ ਵਿਚੋਂ ਕੁਝ ਲਹੂ ਕੱਢ ਕੇ ਇਕ ਨਿੰਬੂ ਉਤੇ ਪਾਉਂਦੇ ਅਤੇ ਮੰਤਰ ਪੜ੍ਹਦੇ ਹਨ। ਮਗਰੋਂ ਇਸ ਨਿੰਬੂ ਨੂੰ ਚੀਰ ਕੇ ਪਾਣੀ ਵਿਚ ਸੁਟ ਦਿਤਾ ਜਾਂਦਾ ਹੈ। ਇਸ ਤਰ੍ਹਾਂ ਰੋਗੀ ਉਤੇ ਮੁੱਠ ਦਾ ਅਸਰ ਦੂਰ ਹੋ ਜਾਂਦਾ ਹੈ।

**(ਮ–249) ਮੁੰਡ :**

ਇਕ ਅਸੁਰ ਜਿਸ ਨੂੰ ਦੁਰਗਾ ਦੇਵੀ ਨੇ ਮਾਰਿਆ। ਇਸ ਦੀ ਕਥਾ ਮਾਰਕੰਡੇ ਪੁਰਾਣ ਵਿਚ ਮਿਲਦੀ ਹੈ।

**(ਮ–250) ਮੁੰਡਮਾਲਾ :**

ਮੁਰਦਿਆਂ ਦੇ ਸਿਰਾਂ ਦੀ ਮਾਲਾ ਜਿਸ ਨੂੰ ਸ਼ਿਵ ਜੀ ਤੇ ਕਾਲੀ ਦੇਵੀ ਗਲ ਵਿਚ ਪਹਿਨਦੇ ਹਨ।

**(ਮ–251) ਮੁੰਡਲੀਕ :**

ਗੁੱਗਾ ਚੁਹਾਨ ਦਾ ਇਕ ਨਾਉਂ ਜੋ ਹਿਮਾਚਲ ਪ੍ਰਦੇਸ਼ ਵਿਚ ਪ੍ਰਚਲਤ ਹੈ। ਗੁੱਗਾ ਚੁਹਾਨ ਰਾਜਪੂਤ ਸੀ ਜੋ ਪ੍ਰਿਥਵੀ ਰਾਜ ਦੇ ਸਮੇਂ ਹੋਇਆ ਅਤੇ ਬਿੰਦਰਾਬਨ ਦੇ ਨੇੜੇ ਗੜ੍ਹ ਡਡੇਰਾ ਦਾ ਵਸਨੀਕ ਸੀ। ਗੁੱਗੇ ਨੇ ਮੁਸਲਮਾਨਾਂ ਨਾਲ ਕਈ ਯੁੱਧ ਕੀਤੇ, ਇਕ ਦੰਦ ਕਥਾ ਅਨੁਸਾਰ ਜਦੋਂ ਯੁਧ ਵਿਚ ਲੜਦਿਆਂ ਗੁੱਗੇ ਦਾ ਸਿਰ ਧੜ ਨਾਲੋਂ ਵੱਖ ਹੋ ਗਿਆ ਤਾਂ ਵੀ ਇਹ ਲੜਦਾ ਰਿਹਾ ਅਤੇ ਅਖ਼ੀਰ ਇਹ ਧਰਤੀ ਵਿਚ ਘੋੜੇ ਸਮੇਤ ਸਮਾ ਗਿਆ। ਕੇਵਲ ਇਸ ਦੀ ਬਰਛੀ ਦਾ ਫਲ ਹੀ ਬਾਹਰ ਰਿਹਾ। ਸਿਰ ਤੋਂ ਬਗ਼ੈਰ ਕੇਵਲ ਧੜ ਨਾਲ ਲੜਦੇ ਰਹਿਣ ਕਰ ਕੇ, ਇਸ ਨੂੰ ਮੁੰਡਲੀਕ ਕਿਹਾ ਜਾਣ ਲਗਾ। ਗੁੱਗੇ ਦੀ ਮ੍ਰਿਤੂ ਭਾਦਰੋਂ ਦੇ ਹਨੇਰੇ ਪੱਖ ਦੀ ਨੌਵੀਂ ਤਿੱਥ ਨੂੰ ਹੋਈ। ਇਸ ਤਿੱਥ ਨੂੰ ਗੁੱਗਾ ਨੌਮੀ ਕਿਹਾ ਜਾਂਦਾ ਹੈ। ਗੁੱਗੇ ਦੇ ਉਪਾਸ਼ਕ ਇਸ ਤਿੱਥ ਤੋਂ ਲੈ ਕੇ ਇਕ ਅਠਵਾਰੇ ਲਈ ਗੁੱਗੇ ਦਾ ਸਰਾਧ ਕਰਦੇ ਹਨ ਜਿਸ ਨੂੰ 'ਗੁਗਨੇਹ' ਕਿਹਾ ਜਾਂਦਾ ਹੈ।

**(ਮ–252) ਮੁਤਬੰਨਾ :**

ਗੋਦੀ ਲਿਆ ਪੁਤ੍ਰ, ਕਈ ਨਿਰਸੰਤਾਨ ਲੋਕ ਆਪਣੇ ਅੰਗਾਂ ਸਾਕਾਂ ਜਾਂ ਭਾਈਚਾਰੇ ਵਿਚ ਕਿਸੇ ਦਾ ਪੁੱਤਰ ਮੁਤਬੰਨਾ ਬਣਾ ਲੈਂਦੇ ਹਨ। ਇਹ ਮੁਤਬੰਨਾ ਆਪਣੇ ਲੈ-ਪਾਲਕ ਦੇ ਮਰਨ ਮਗਰੋਂ ਉਸ ਦੀ ਜਾਇਦਾਦ ਤੇ ਹੋਰ ਸੰਪਤੀ ਦਾ ਵਾਰਸ ਬਣਦਾ ਹੈ। ਹਿੰਦੂ ਨਿਸਚੇ ਅਨੁਸਾਰ ਜੇ ਕੋਈ ਸ਼ਖ਼ਸ ਨਿਰਸੰਤਾਨ ਮਰ ਜਾਵੇ ਤਾਂ ਉਸ ਨੂੰ ਪਾਣੀ ਦੇਣ ਵਾਲਾ ਤੇ ਉਸ ਦੇ ਸਰਾਧ ਕਰਨ ਵਾਲਾ ਕੋਈ ਨਾ ਹੋਣ ਕਰ ਕੇ ਉਹ ਪੂ ਨਾਂ ਦੇ ਨਰਕ ਵਿਚ ਸੁਟਿਆ ਜਾਂਦਾ ਹੈ। ਇਸ ਲਈ, ਕਈ ਨਿਰਸੰਤਾਨ ਜਿਊਂਦਿਆਂ ਹੀ ਕਿਸੇ ਦਾ ਪੁੱਤਰ ਗੋਦੀ ਲੈ ਲੈਂਦੇ ਹਨ ਤਾਂ ਜੋ ਉਹ ਉਨ੍ਹਾਂ ਦੇ ਮਰਨ ਮਗਰੋਂ ਦੇ ਕਿਰਿਆ ਕਰਮ ਕਰਦਾ ਰਹੇ।

ਕਾਂਗੜੇ ਵਿਚ ਮੁਤਬੰਨਾ ਕੇਵਲ ਆਪਣੀ ਗੋਤ ਦੇ ਕਿਸੇ ਲੜਕੇ ਨੂੰ ਹੀ ਬਣਾਇਆ ਜਾ ਸਕਦਾ ਹੈ। ਗੱਦੀਆਂ ਵਿਚ ਮੁਤਬੰਨਾ ਆਪਣੇ ਮੂਲ ਪ੍ਰਵਾਰ ਦੀ ਵਿਰਾਸਤ ਦੇ ਸਭ ਹੱਕ ਗੰਵਾ ਬੈਠਦਾ ਹੈ।

(ਮ-253) **ਮੁੰਦਣਾ** :

ਕਿਸੇ ਖਾਣ ਪੀਣ ਜਾਂ ਵਰਤਣ ਦੇ ਪਦਾਰਥ ਉਤੇ ਮੰਤ੍ਰ ਪੜ੍ਹ ਕੇ ਉਸ ਨੂੰ ਭ੍ਰਿਸ਼ਟ ਕਰ ਦੇਣਾ, ਜਦੋਂ ਤਕ ਉਸ ਪਦਾਰਥ ਉਤੇ ਮੰਤ੍ਰ ਪੜ੍ਹ ਕੇ ਉਸ ਨੂੰ ਮੁੜ ਪਵਿਤ੍ਰ ਨਾ ਕਰ ਲਏ ਉਸ ਨੂੰ ਵਰਤਣਾ ਠੀਕ ਨਹੀਂ ਸਮਝਿਆ ਜਾਂਦਾ, ਉਸ ਨੂੰ ਖਾਣ ਨਾਲ ਪੇਟ ਵਿਚ ਪੀੜ ਜਾਂ ਉਲਟੀਆਂ ਆ ਜਾਂਦੀਆਂ ਹਨ, ਪਹਿਨਣ ਨਾਲ ਸਰੀਰ ਰੋਗੀ ਹੋ ਜਾਂਦਾ ਹੈ। ਪਹਿਲਿਆਂ ਵਿਚ ਇਕ ਕਬੀਲੇ ਦੇ ਲੋਕ ਆਪਣੇ ਦੁਸ਼ਮਣ ਦੇ ਕਬੀਲੇ ਦੇ ਖਾਣ ਪੀਣ ਜਾਂ ਵਰਤਣ ਦੇ ਪਦਾਰਥ ਆਪਣੇ ਚੇਲਿਆਂ ਦੁਆਰਾ ਮੁੰਦ ਦੇਂਦੇ ਸਨ।

(ਮ-254) **ਮੁਦ੍ਰਕਾ** :

ਸੰਖ, ਚਕ੍ਰ ਆਦਿ ਦਾ ਸਰੀਰ 'ਤੇ ਲਗਾਇਆ ਛਾਪਾ। ਵੈਸ਼ਨੂੰ ਮਤ ਵਾਲਿਆਂ ਦਾ ਨਿਸਚਾ ਹੈ ਕਿ ਵਿਸ਼ਨੂੰ ਦੇ ਕਿਸੇ ਚਿੰਨ੍ਹ ਸੰਖ, ਚਕ੍ਰ ਜਾਂ ਮੂਰਤੀ ਦਾ ਛਾਪਾ ਸਰੀਰ ਦੇ ਅੰਗ ਉਤੇ ਲਗਾਣ ਨਾਲ, ਮਰਨ ਮਗਰੋਂ ਬੈਕੁੰਠ ਵਿਚ ਨਿਵਾਸ ਹੁੰਦਾ ਹੈ, ਸੋ, ਵੈਸ਼ਨਵ ਵਿਸ਼ਨੂੰ ਦੇ ਚਿੰਨ੍ਹ ਆਦਿ ਨੂੰ ਅੱਗ ਵਿਚ ਤਪਾ ਕੇ ਸਰੀਰ 'ਤੇ ਉਤਾਰਦੇ ਹਨ ਜਿਸ ਨੂੰ ਮੁਦ੍ਰਕਾ ਕਿਹਾ ਜਾਂਦਾ ਹੈ।

(ਮ-255) **ਮੁੰਦਰ ਛੋੜ** :

ਮੁਸਲਮਾਨਾਂ ਵਿਚ ਉਹ ਰੋਟੀ ਜੋ ਕਿਸੇ ਸ਼ਖ਼ਸ ਦੀ ਮੌਤ ਮਗਰੋਂ ਉਸ ਦੇ ਸਕੇ ਸਬੰਧੀ ਮਾਤਮ ਵਾਲੇ ਘਰ ਭੇਜਦੇ ਹਨ। ਇਸ ਨੂੰ ਮੂੰਹ-ਛੋੜ ਵੀ ਕਿਹਾ ਜਾਂਦਾ ਹੈ (ਵੇਖੋ : ਮੂੰਹ-ਛੋੜ)।

(ਮ-256) **ਮੁੰਦ੍ਰਾ** :

ਮੁੰਦਰੀ ਦੀ ਸ਼ਕਲ ਦੇ ਕੁੰਡਲ ਜੋ ਜੋਗੀ ਕੰਨ ਵਿਚ ਪਹਿਨਦੇ ਹਨ, ਮੁੰਦ੍ਰਾ ਕਿਸੇ ਧਾਤ ਤੋਂ ਇਲਾਵਾ ਬਲੌਰ ਤੇ ਗੈਂਡੇ ਦੇ ਸਿੰਗਾਂ ਦੀਆਂ ਵੀ ਬਣਾਈਆਂ ਹੁੰਦੀਆਂ ਹਨ, ਜੋਗੀਆਂ ਦਾ ਨਿਸਚਾ ਹੈ ਕਿ ਮੁੰਦ੍ਰਾ ਪਹਿਨਣ ਨਾਲ ਜੋਗੀ ਉਤੇ ਸ਼ਿਵ ਦੀ ਬਖ਼ਸ਼ਿਸ਼ ਦੀ ਮੁਹਰ ਲਗ ਜਾਂਦੀ ਹੈ ਤੇ ਉਹ ਆਤਮ ਵਿਸ਼ਵਾਸ਼ ਨਾਲ ਸੰਜਮੀ ਜੀਵਨ ਜੀਣ ਲਗ ਪੈਂਦਾ ਹੈ।

(ਮ-257) **ਮੁੰਦਰੀ** :

(ੳ) ਮੁੰਦਣ ਵਾਲੀ ਛਾਪ, ਮੁਹਰ ਛਾਪ, ਪਹਿਲਿਆਂ ਵਿਚ ਰਾਜੇ ਉਂਗਲੀ ਵਿਚ ਜੋ ਛੱਲਾ ਪਹਿਨਦੇ ਸਨ, ਉਸ ਉਪਰ ਕੁਝ ਚਿੰਨ੍ਹ ਜਾਂ ਅੱਖਰ ਖੁਦੇ ਹੁੰਦੇ ਸਨ ਤੇ ਰਾਜੇ ਸਰਕਾਰੀ ਕਾਗ਼ਜ਼ ਪਤ੍ਰਾਂ ਉਤੇ ਇਸ ਦੀ ਛਾਪ ਲਗਾ ਦੇਂਦੇ ਸਨ ਜਿਸ ਤੋਂ ਇਸ ਛੱਲੇ ਨੂੰ ਮੁੰਦਰੀ ਕਿਹਾ ਜਾਣ ਲੱਗਾ।

(ਅ) ਚੇਲਿਆਂ ਕੋਲ ਵੀ ਇਕ ਛੱਲਾ ਹੁੰਦਾ ਸੀ ਜੋ ਉਹ ਆਪਣੀ ਉਂਗਲੀ ਵਿਚ ਪਾਈ ਰਖਦੇ ਸਨ। ਕਿਸੇ ਚੀਜ਼ ਵਸਤ ਉਤੇ ਮੰਤ੍ਰ ਪੜ੍ਹ ਕੇ ਉਹ ਇਸ ਛੱਲੇ ਨਾਲ ਮੁੰਦ ਦੇਂਦੇ ਹਨ ਤਾਂ ਜੋ ਮੰਤ੍ਰ ਦਾ ਅਸਰ ਦ੍ਰਿੜ੍ਹ ਹੋਵੇ, ਇਸ ਛੱਲੇ ਨੂੰ ਵੀ ਮੁੰਦਰੀ ਕਿਹਾ ਜਾਂਦਾ ਹੈ।

(ੲ) ਉਂਗਲੀ ਵਿਚ ਪਹਿਨਣ ਵਾਲਾ ਸੋਨੇ ਤੇ ਚਾਂਦੀ ਦਾ ਇਕ ਗਹਿਣਾ, ਰਿਸ਼ਤੇ ਨਾਤੇ ਸਮੇਂ ਕੰਨਿਆਂ ਵਰ ਨੂੰ ਮੁੰਦਰੀ ਪਹਿਨਾਂਦੀ ਹੈ ਤੇ ਵਰ ਕਨਿਆਂ ਨੂੰ। ਕਈ ਇਲਾਕਿਆਂ ਵਿਚ ਜਦੋਂ ਤਕ ਮੁੰਦਰੀ ਤੇ ਪੱਠੜੀ ਕੰਨਿਆਂ ਨੂੰ ਭੇਟ ਨਾ ਕੀਤੀ ਜਾਵੇ, ਸਗਾਈ ਦੀ ਰਸਮ ਪੂਰੀ ਨਹੀਂ ਹੁੰਦੀ (ਮੁਜ਼ਫ਼ਰਗੜ੍ਹ ਗਜ਼ਟੀਅਰ ਪੰਨਾ 57)। ਪਠੜੀ ਵੀ ਇਕ ਤਰ੍ਹਾਂ ਦੀ ਮੁੰਦਰੀ ਹੁੰਦੀ ਹੈ ਜੋ ਉਂਗਲ ਦੇ ਪੋਟੇ ਜਿਤਨੀ ਲੰਮੀ ਹੁੰਦੀ ਹੈ। ਦੋਵੇਂ ਪਾਸੇ ਅੱਧੇ ਚੰਨ ਵਾਂਗ ਲੱਪਾ ਲਗਾ ਹੁੰਦਾ ਹੈ ਤੇ ਉਪਰ ਨਿੱਕੇ ਨਿੱਕੇ ਘੁੰਗਰੂ। ਮੁਜ਼ਫ਼ਰਗੜ੍ਹ ਜ਼ਿਲੇ ਵਿਚ ਸਗਾਈ ਸਮੇਂ ਪੱਠੜੀ ਦੇਣ ਦਾ ਰਿਵਾਜ ਹੈ।

(ਮ-258) **ਮੁਨਾਰਪਟਾ** :

ਇਕ ਖੇਡ ਜੋ ਮੁਲਤਾਨ ਤੇ ਬਹਾਵਲਪੁਰ ਦੇ ਇਲਾਕੇ ਵਿਚ ਪ੍ਰਚਲਤ ਹੈ। ਇਹ ਖੇਡ ਜ਼ਿਮੀਂ ਉਤੇ ਇਕ ਵੱਡਾ ਸਾਰਾ ਗੋਲ ਚੱਕਰ ਵਾਹ ਕੇ ਖੇਡੀ ਜਾਂਦੀ ਹੈ। ਇਸ ਚੱਕਰ ਦੇ ਅੰਦਰ ਚਾਰ ਥਾਈਂ ਨਿਸ਼ਾਨ ਲਗਾ ਦਿਤੇ ਜਾਂਦੇ ਹਨ। ਜਿਸ ਖਿਡਾਰੀ ਸਿਰ ਮੀਟੀ ਹੁੰਦੀ ਹੈ ਉਹ ਹੱਥ ਵਿਚ ਕਪੜੇ ਦਾ ਕੋਟਲਾ ਲਈ ਬਾਕੀ ਖਿਡਾਰੀਆਂ ਦਾ ਪਿਛਾ ਕਰਦਾ ਤੇ ਮਾਰਦਾ ਹੈ, ਖਿਡਾਰੀ ਮਾਰ ਤੋਂ ਬਚਦੇ ਹੋਏ ਇਨ੍ਹਾਂ ਨਿਸ਼ਾਨਾਂ ਤੋਂ ਬਚ ਕੇ ਲੰਘਦੇ ਹਨ।

(ਮ-259) **ਮੁਰ ਦੇਂਤ** :

ਇਕ ਦੇਂਤ ਜਿਸ ਦੇ ਪੰਜ ਸਿਰ ਸਨ, ਪੁਰਾਣਾਂ ਅਨੁਸਾਰ ਇਸ ਦੇ ਸੱਤ ਹਜ਼ਾਰ ਪੁੱਤਰ ਸਨ, ਜੋ ਬੜੇ ਮਹਾਂਬਲੀ ਤੇ ਵਰਿਆਮ ਸਨ। ਮੁਰ ਨਰਕ ਦੇਂਤ (ਭੌਮਾਸੁਰ) ਨਾਂ ਦੇ ਦੇਂਤ ਦਾ ਮਿਤ੍ਰ ਸੀ ਜੋ ਪ੍ਰਾਗ-ਜਯੋਤਿਸ਼ ਉਤੇ ਰਾਜ ਕਰਦਾ ਸੀ। ਮੁਰ ਨੇ ਕ੍ਰਿਸ਼ਨ ਵਿਰੁਧ ਨਰਕ ਦੇਂਤ ਦੀ ਸਹਾਇਤਾ ਕੀਤੀ ਅਤੇ ਨਗਰ ਦੁਆਲੇ ਕਟਾਰ ਵਰਗੇ ਤੇਜ਼ ਧਾਰ ਵਾਲੇ ਫੰਧੇ ਲਟਕਾ ਦਿਤੇ। ਕ੍ਰਿਸ਼ਨ ਨੇ ਆਪਣੇ ਚੱਕਰ ਨਾਲ ਉਨ੍ਹਾਂ ਫੰਧਿਆਂ ਨੂੰ ਕਟ ਦਿਤਾ ਅਤੇ ਮੁਰ ਤੇ ਉਸ ਦੇ ਸੱਤ ਹਜ਼ਾਰ ਬੱਚਿਆਂ ਨੂੰ ਮਾਰ ਦਿਤਾ।

(ਮ-260) **ਮੁਰਲੀ** :

ਕਾਨੇ ਵਿਚ ਛੇਕ ਕਰ ਕੇ ਬਣਾਇਆ ਇਕ ਸਾਜ਼, ਜੋ

ਕ੍ਰਿਸ਼ਨ ਜੀ ਵਜਾਇਆ ਕਰਦੇ ਸਨ, ਇਸ ਨੂੰ ਬਾਂਸਰੀ ਜਾਂ ਬੰਸੀ ਵੀ ਕਹਿੰਦੇ ਹਨ, ਵੱਲਭ ਸੰਪਰਦਾਇ ਅਨੁਸਾਰ ਮੁਰਲੀ ਬ੍ਰਹਮਾ ਦੀ ਉਸ ਆਨੰਦ ਸਰੂਪ ਸ਼ਕਤੀ ਦਾ ਪ੍ਰਤੀਕ ਹੈ, ਜੋ ਸੰਸਾਰ ਤੋਂ ਵਿਲੀਨ ਕਰ ਕੇ ਬ੍ਰਹਮ ਵਿਚ ਲਿਵ ਜੋੜਦੀ ਹੈ। ਇਹੋ ਕਾਰਨ ਹੈ ਕਿ ਮੁਰਲੀ ਦੀ ਧੁਨੀ ਮਾਨਵ ਜਾਤੀ ਤੋਂ ਇਲਾਵਾ ਪਸ਼ੂ ਪੰਛੀਆਂ ਨੂੰ ਵੀ ਆਪਣੇ ਰਸ ਵਿਚ ਲੀਨ ਕਰ ਲੈਂਦੀ ਹੈ।

**(ਮ-261) ਮੁਰਾਦ :**

ਸਹਿਤੀ ਦਾ ਆਸ਼ਕ ਜੋ ਜ਼ਾਤ ਦਾ ਬਲੋਚ ਸੀ। ਰਵਾਇਤ ਹੈ ਕਿ ਜਿਸ ਰਾਤ ਰਾਂਝਾ ਹੀਰ ਨੂੰ ਜੋਗੀ ਦੇ ਭੇਸ ਵਿਚ ਉਧਾਲ ਕੇ ਲੈ ਗਿਆ ਸੀ, ਉਸੇ ਰਾਤ ਮੁਰਾਦ ਸਹਿਤੀ ਨਾਲ ਡਾਚੀ ਉਤੇ ਉਧਲ ਗਈ ਸੀ (ਵੇਖੋ : ਸਹਿਤੀ ਮੁਰਾਦ)।

**(ਮ-262) ਮੁਰਾਰੀ :**

ਮੁਰ ਦੈਂਤ ਦਾ ਵੈਰੀ; ਕ੍ਰਿਸ਼ਨ ਦਾ ਇਕ ਕਰਮਵਾਚੀ ਨਾਂ ਮੁਰਾਰੀ ਹੈ। ਜੋ ਮੁਰ ਦੈਂਤ ਦਾ ਬੱਧ ਕਰਨ ਕਰ ਕੇ ਪਿਆ।

**(ਮ-263) ਮੁਲਤਾਨ :**

ਪਛਮੀ ਪੰਜਾਬ (ਪਾਕਿਸਤਾਨ) ਦਾ ਇਕ ਪ੍ਰਾਚੀਨ ਨਗਰ ਜੋ ਲਾਹੌਰ ਤੋਂ 207 ਮੀਲ ਦੂਰ ਹੈ। ਇਸ ਨਗਰ ਦੀ ਨੀਂਹ ਸਤਿਜੁਗ ਜਾਂ ਇਸ ਤੋਂ ਪਹਿਲਾਂ ਰਖੀ ਗਈ ਮੰਨੀ ਜਾਂਦੀ ਹੈ। ਇਸ ਦੀ ਨੀਂਹ ਉਨ੍ਹਾਂ ਦੋ ਟਾਪੂਆਂ ਉਤੇ ਰਖੀ ਗਈ ਸੀ ਜੋ ਰਾਵੀ ਦਰਿਆ ਦੇ ਵਹਿਣ ਵਿਚ ਸਨ, ਪਰ ਪ੍ਰਾਚੀਨ ਕਾਲ ਵਿਚ ਹੀ ਰਾਵੀ ਦਰਿਆ ਨੇ ਰਸਤਾ ਬਦਲ ਲਿਆ ਜੋ ਹੁਣ 30 ਕੁ ਮੀਲਾਂ ਦੀ ਵਿਥ ਉਤੇ ਵਗਦਾ ਹੈ। ਪੁਰਾਣੇ ਵਕਤਾਂ ਵਿਚ ਮੁਲਤਾਨ ਦਾ ਸ਼ਹਿਰ ਕਿਲੇ ਬੰਦ ਸੀ ਤੇ ਸ਼ਹਿਰ ਦੇ ਚਾਰੇ ਪਾਸੇ ਉਚੀਆਂ ਪਥਰਾਂ ਦੀਆਂ ਦੀਵਾਰਾਂ ਸਨ। ਇਥੇ ਇਕ ਬੜਾ ਵਡਾ ਕਿਲਾ ਹੈ ਜੋ ਬੜਾ ਪੁਰਾਣਾ ਹੈ।

ਮੁਲਤਾਨ ਪ੍ਰਾਚੀਨ ਕਾਲ ਵਿਚ ਕਈ ਨਾਵਾਂ ਨਾਲ ਜਾਣਿਆ ਜਾਂਦਾ ਰਿਹਾ, ਪਰ ਇਹ ਸਾਰੇ ਨਾਉਂ ਵਿਸ਼ਨੂੰ ਜਾਂ ਸੂਰਜ ਦੇਵਤ ਵਲ ਸੰਕੇਤ ਕਰਦੇ ਹਨ। ਇਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ, ਕਿ ਮੁਲਤਾਨ ਲੰਮੇ ਸਮੇਂ ਤਕ ਸੂਰਜ ਦੇਵਤੇ ਦੀ ਪੂਜਾ ਦਾ ਵਡਾ ਕੇਂਦਰ ਰਿਹਾ। ਮੁਲਤਾਨ ਦੇ ਕੁਝ ਪੁਰਾਣ ਨਾਂ ਹਨ : ਕਸ਼ਯਪਪੁਰਾ, ਹੰਸਾਪੁਰਾ, ਭਾਗਪੁਰਾ, ਸੰਬਾਪੁਰਾ, ਪ੍ਰਹਿਲਾਦਪੁਰ ਤੇ ਆਦਿ ਅਸਥਾਨ ਹਨ।

ਲੋਕਾਂ ਵਿਚ ਪ੍ਰਚਲਤ ਰਵਾਇਤਾਂ ਅਨੁਸਾਰ ਕਸ਼ਯਪਪੁਰੇ ਦੀ ਨੀਂਹ-ਪੱਥਰ ਪ੍ਰਸਿਧ ਵੈਦਿਕ ਰਿਸ਼ੀ ਕਸ਼ਯਪ ਨੇ ਰਖੀ ਜਿਸਦੇ ਅਦਿਤੀ ਦੇ ਕੁਖੋਂ ਪੈਦਾ ਹੋਏ ਬਾਰ੍ਹਾਂ ਪੁੱਤਰ ਸਾਲ ਦੇ ਬਾਰ੍ਹਾਂ ਮਹੀਨਿਆਂ ਦੇ ਬਾਰਾਂ ਸੂਰਜਾਂ ਦੇ ਪ੍ਰਤੀਨਿਧ ਮੰਨੇ ਗਏ। ਕਸ਼ਯਪ ਨੇ ਕਈ ਵਿਆਹ ਕੀਤੇ ਹੋਏ ਸਨ। ਦਿਤੀ ਦੀ ਕੁਖੋਂ ਦੈਂਤ ਹਿਰਣਯਕਸ਼ਿਪ (ਹਰਨਾਖਸ਼) ਪੈਦਾ ਹੋਇਆ ਜੋ ਕਸ਼ਯਪ ਮਗਰੋਂ ਤਖ਼ਤ ਉਤੇ ਬੈਠਾ ਅਤੇ ਜਿਸ ਨੇ ਆਪਣੇ ਲੜਕੇ ਪ੍ਰਹਿਲਾਦ ਨੂੰ ਵਿਸ਼ਨੂੰ ਦੀ ਪੂਜਾ ਕਰਨ ਕਰ ਕੇ, ਬੜੇ ਤਸੀਹੇ ਦਿਤੇ, ਅਖ਼ੀਰ ਵਿਸ਼ਨੂੰ ਪ੍ਰਹਿਲਾਦ ਦੀ ਰਖਿਆ ਲਈ ਨਰਸਿੰਘ ਅਵਤਾਰ ਧਾਰਨ ਕਰ ਕੇ ਹਿਰਣਯਕਸ਼ਿਪ ਦਾ ਬੱਧ ਕੀਤਾ। ਹਿਰਣਯਕਸ਼ਿਧ ਮਗਰੋਂ ਇਥੋਂ ਦੇ ਤਖ਼ਤ ਉਤੇ ਪ੍ਰਹਿਲਾਦ ਬੈਠਾ, ਜਿਸ ਕਰ ਕੇ ਨਗਰ ਦਾ ਨਾਂ ਪ੍ਰਹਿਲਾਦਪੁਰ ਪੈ ਗਿਆ।

ਪ੍ਰਹਿਲਾਦ ਦੇ ਪੜਪੋਤਰੇ ਵਾਣ ਸਮੇਂ ਇਸ ਸਥਾਨ ਦਾ ਨਾਂ ਆਦਿ ਅਸਥਾਨ ਪਿਆ। ਵਾਣਾਸੁਰ ਕ੍ਰਿਸ਼ਨ ਦਾ ਵਿਰੋਧੀ ਸੀ ਤੇ ਉਸ ਦਾ ਕ੍ਰਿਸ਼ਨ ਨਾਲ ਇਕ ਯੁੱਧ ਵੀ ਹੋਇਆ, ਜਿਸ ਵਿਚ ਕ੍ਰਿਸ਼ਨ ਨੂੰ ਵਿਜੈ ਪ੍ਰਾਪਤ ਹੋਈ। ਕ੍ਰਿਸ਼ਨ ਦੇ ਲੜਕੇ ਸਾਂਬ ਨੂੰ ਦੁਰਵਾਸਾ ਦੇ ਸਰਾਪ ਨਾਲ ਕੋਹੜ ਹੋ ਗਿਆ ਤੇ ਉਸ ਨੇ ਮੁਲਤਾਨ ਆ ਕੇ ਮਿਤ੍ਰ ਅਥਵਾ ਸੂਰਜ ਦੇਵਤੇ ਨੂੰ ਪੂਜਾ ਅਰਚਾ ਤਪਸਿਆ, ਵਰਤਾਂ ਤੇ ਸਿਮਰਨ ਦੁਆਰਾ ਪ੍ਰਸੰਨ ਕੀਤਾ, ਜਿਸ ਕਰ ਕੇ ਇਸ ਦਾ ਕੋਹੜ ਦੂਰ ਹੋ ਗਿਆ। ਇਸ ਨੇ ਮੁਲਤਾਨ ਵਿਚ ਸੂਰਜ ਦੀ ਇਕ ਸੁਨਹਿਰੀ ਮੂਰਤੀ ਬਣਵਾ ਕੇ ਸਥਾਪਿਤ ਕੀਤੀ, ਜਿਸ ਤੋਂ ਇਸ ਦਾ ਨਾਂ ਆਦਿ ਅਸਥਾਨ ਰਖਿਆ ਗਿਆ। ਸਾਂਬ ਦੇ ਸਮੇਂ ਤੋਂ ਮੁਲਤਾਨ ਵਿਚ ਸੂਰਜ ਦੇਵਤੇ ਦੀ ਪੂਜਾ ਜ਼ੋਰਾਂ ਉਤੇ ਹੋ ਗਈ। ਸਾਂਬ ਦੀ ਕਥਾ ਭਵਿਸ਼ ਪੁਰਾਣ ਵਿਚ ਮਿਲਦੀ ਹੈ।

ਹਿਊਨ ਸਾਂਗ ਜਦੋਂ ਸਤਵੀਂ ਸਦੀ ਵਿਚ ਮੁਲਤਾਨ ਆਇਆ ਤਾਂ ਉਸ ਨੇ ਉਥੇ ਇਕ ਸੋਨੇ ਦੀ ਵਡੀ ਮੂਰਤੀ ਵੇਖੀ ਸੀ, ਜੋ ਸੂਰਜ ਦੇਵਤੇ ਦੀ ਸੀ ਤੇ ਹੀਰੇ ਜਵਾਹਰਾਂ ਨਾਲ ਜੜ੍ਹੀ ਹੋਈ ਸੀ। ਖ਼ਿਆਲ ਕੀਤਾ ਜਾਂਦਾ ਹੈ ਕਿ ਪਛਮੀ ਪੰਜਾਬ ਵਿਚ ਸੂਰਜ ਦੇਵਤੇ ਦਾ ਇਹ ਸਭ ਤੋਂ ਵਡਾ ਮੰਦਰ ਸੀ ਤੇ ਇਥੇ ਭਾਰਤ ਦੇ ਵਖ ਵਖ ਭਾਗਾਂ ਵਿਚੋਂ ਰਾਜੇ ਮਹਾਰਾਜੇ ਭੇਟਾਂ ਭੇਜਿਆ ਕਰਦੇ ਸਨ। ਇਸ ਲਈ ਅਰਬ ਵਿਜੇਤੂਆਂ ਵਿਚ ਇਹ ਮੰਦਰ 'ਸੁਨਹਿਰੇ ਮੰਦਰ' ਦੇ ਨਾਂ ਨਾਲ ਪ੍ਰਸਿਧ ਸੀ।

ਪਹਿਲਿਆਂ ਵਿਚ ਮੁਲਤਾਨ ਨੂੰ ਮੂਲ ਅਸਥਾਨ ਕਹਿੰਦੇ ਸਨ ਜੋ ਵਿਗੜ ਕੇ ਮੂਲਤਾਨ ਤੇ ਫਿਰ ਮੁਲਤਾਨ ਬਣ ਗਿਆ। ਕਨਿੰਘਮ ਨੇ ਮੂਲ ਸ਼ਬਦ ਨੂੰ ਸੂਰਜ ਦੀ ਹੀ ਇਕ ਉਪਾਧੀ ਮੰਨਿਆ ਹੈ। ਅਮਰਕੋਸ਼ ਵਿਚ ਸੂਰਜ ਦਾ ਇਕ ਨਾਂ 'ਵਰਧਨਾ' ਦਿਤਾ ਗਿਆ ਹੈ, ਇਹ ਸ਼ਬਦ ਮੂਲ ਦਾ

ਸਮਾਨ ਅਰਥ ਹੈ। ਵਿਲਸਨ ਅਨੁਸਾਰ ਮੂਲ ਅਸਥਾਨ ਦਾ ਮਤਲਬ ਹੈ, ਸਵਰਗ, ਅਕਾਸ਼ਪੁਲਾੜ, ਵਾਹਾਵਰਨ। ਇਹ ਸਭ ਸ਼ਬਦ ਸੂਰਜ ਲਈ ਵਰਤੇ ਜਾ ਸਕਦੇ ਹਨ ਕਿਉਂ ਜੋ ਉਹ ਅਕਾਸ਼ੀ ਪੁਲਾੜ ਦਾ ਸਵਾਮੀ ਹੈ। ਕਨਿੰਘਮ ਨੇ ਇਸੇ ਲਈ ਮੂਲ ਨੂੰ ਸੂਰਜ ਦੀ ਇਕ ਉਪਾਧੀ ਮੰਨ ਕੇ ਮੂਲ ਅਸਥਾਨ ਦਾ ਅਰਥ ਸੂਰਜ ਦੇ ਮੰਦਰ ਦਾ ਸ਼ਹਿਰ ਤੋਂ ਲਿਆ ਗਿਆ ਹੈ।

ਭਾਗ ਤੇ ਹੰਸ ਸੂਰਜ ਦੇ ਦੋ ਪ੍ਰਸਿਧ ਨਾਂ ਹਨ ਤੇ ਕਨਿੰਘਮ ਅਨੁਸਾਰ ਭਾਗਪੁਰ ਤੋਂ ਹੰਸਪੁਰਾ ਮੁਲਤਾਨ ਦੇ ਹੀ ਸਮਾਨਾਰਥਕ ਨਾਂ ਹਨ।

ਸੋ ਮੁਲਤਾਨ ਦਾ ਸਭ ਤੋਂ ਪੁਰਾਣਾ ਨਾਂ ਕਸ਼ਯਪਪੁਰ ਜਾਂ ਕਸਪਪੁਰ ਹੈ। ਸਤਵੀਂ ਸਦੀ ਵਿਚ ਇਸ ਦਾ ਨਾਂ ਮੂਲ ਅਸਥਾਨ ਪੈ ਗਿਆ।

ਮੁਲਤਾਨ ਦਾ ਸੂਰਜ ਮੰਦਰ ਬੜਾ ਪੁਰਾਣਾ ਹੈ। ਇਸ ਦਾ ਜ਼ਿਕਰ ਹਿਊਨ ਸਾਂਗ ਨੇ ਸਫ਼ਰਨਾਮੇ ਵਿਚ ਕੀਤਾ ਹੈ। ਪਰ ਮੁਗ਼ਲ ਸਮਰਾਟ ਔਰੰਗਜ਼ੇਬ ਦੇ ਸਮੇਂ ਇਸ ਨੂੰ ਤਬਾਹ ਕਰ ਦਿਤਾ ਗਿਆ ਤੇ ਜਾਮਾ ਮਸਜਦ ਬਣਾ ਦਿਤੀ ਗਈ। ਸਿੱਖਾਂ ਤੇ ਅੰਗਰੇਜ਼ਾਂ ਦੇ ਯੁਧ ਸਮੇਂ ਸਿੱਖਾਂ ਇਥੇ ਬਰੂਦ ਰਖਿਆ ਹੋਇਆ ਸੀ ਤੇ 1849 ਵਿਚ ਜਦੋਂ ਅੰਗਰੇਜ਼ਾਂ ਨੇ ਹੱਲਾ ਬੋਲਿਆ ਤਾਂ ਬਾਰੂਦ ਫਟਣ ਨਾਲ ਇਸਨੂੰ ਕਾਫ਼ੀ ਨੁਕਸਾਨ ਹੋਇਆ।

ਮੁਲਤਾਨ ਅਣਵੰਡੇ ਪੰਜਾਬ ਦਾ ਇਕ ਪੁਰਾਣਾ ਸ਼ਹਿਰ ਹੈ। ਮਹਾਨ ਸਿਕੰਦਰ ਦੇ ਸਮੇਂ ਇਥੇ ਮਲੀ ਕਬੀਲੇ ਦੇ ਲੋਕ ਰਹਿੰਦੇ ਸਨ ਅਤੇ ਸਿਕੰਦਰ ਨੇ ਇਸ ਸ਼ਹਿਰ ਉਤੇ ਹੱਲਾ ਬੋਲਿਆ ਸੀ ਅਤੇ ਇਥੇ ਹੀ ਸਿਕੰਦਰ ਜ਼ਖ਼ਮੀ ਹੋਇਆ। ਇਤਿਹਾਸ ਵਿਚ ਇਸ ਸ਼ਹਿਰ ਦਾ ਵਰਨਣ ਸਤਵੀਂ ਸਦੀ ਈਸਵੀ ਤੋਂ ਮਿਲਦਾ ਹੈ। ਉਦੋਂ ਸਿੰਧ ਦੇ ਚਾਰ ਘਰਾਣਿਆਂ ਨੂੰ ਇਸ ਉਤੇ ਅਧਿਕਾਰ ਪ੍ਰਾਪਤ ਸੀ।

ਅਲਬਰੂਨੀ ਅਨੁਸਾਰ ਇਸ ਸ਼ਹਿਰ ਦਾ ਨਾਂ ਮੂਲ ਤਾਨ ਸੀ। ਮੁਨਸ਼ੀ ਹੁਕਮ ਚੰਦ ਆਪਣੇ ਇਤਿਹਾਸ ਵਿਚ ਇਸ ਦਾ ਮੁਢਲਾ ਨਾਂ ਮੂਲ-ਤਰੰਗ ਜਾ ਮੂਲ-ਤਾਰਨ ਦਸਦਾ ਹੈ।

ਇਸ ਦੇ ਨਾਂ ਦੇ ਮੁੱਢ ਬਾਰੇ ਕਈ ਵਿਚਾਰ ਪ੍ਰਚਲਤ ਹਨ। ਮੂਲ ਤੋਂ ਭਾਵ ਮਲੀ ਕਬੀਲੇ ਤੋਂ ਹੈ ਜੋ ਸਿਕੰਦਰ ਦੇ ਸਮੇਂ ਇਥ ਵਸਦਾ ਸੀ, ਮੂਲ ਤੋਂ ਭਾਵ 'ਮੁੱਢ', ਜੜ੍ਹ ਤੋਂ ਵੀ ਹੈ। ਮੂਲ ਤੋਂ ਭਾਵ ਕੇਂਦਰ ਦਾ ਵੀ ਹੈ ਤੇ ਮੁਲਤਾਨ ਦਾ ਭਾਵ ਵਿਸ਼ਵ ਦਾ ਕੇਂਦਰ ਹੈ। ਮੂਲ ਤੋਂ ਭਾਵ ਸੂਰਜ ਤੋਂ ਵੀ ਹੈ ਤੇ ਮੁਲਤਾਨ ਤੋਂ ਭਾਵ ਸੂਰਜ ਦਾ ਅਸਥਾਨ ਵੀ ਹੈ।

ਅਲਬਰੂਨੀ ਨੇ ਇਕ ਕਸ਼ਮੀਰ ਨਿਵਾਸੀ ਉਟਪਲ ਜਿਸ ਨੇ ਦਸਿਆ, ਵਿਰਾਹ ਮੀਹਰਾ ਸੰਹਿਤਾ ਉਤੇ ਲਿਖਦਾ ਹੈ ਕਿ ਮੁਲਤਾਨ ਦਾ ਨਾਂ ਹਰ ਯੁਗ ਵਿਚ ਬਦਲਦਾ ਰਿਹਾ ਹੈ। ਮੁਲਤਾਨ ਦਾ ਮੁਢਲਾ ਨਾਂ ਕਸ਼ਯਪ ਪੁਰਾ ਸੀ, ਫਿਰ ਹੰਸਪੁਰ, ਬਾਗਪੁਰ, ਸਾਂਭਾਪੁਰ ਪਿਆ ਤੇ ਇਸ ਪਿਛੋਂ ਮੂਲਸਥਾਨ ਪਿਆ। ਇਸ ਦੇ ਨਾਲ ਹੀ ਮਿਥਕ ਕਥਾਵਾਂ ਵੀ ਨਵਾਂ ਰੂਪ ਧਾਰਦੀਆਂ ਰਹੀਆਂ।

ਨਗਰ ਵਿਚ ਵਸਦੇ ਪੰਡਤਾਂ ਵਿਚ ਇਹ ਦੋਹਾ ਪ੍ਰਚਲਤ ਰਿਹਾ ਹੈ, ਜੋ ਉਪਰੋਕਤ ਕਥਨ ਦੀ ਪ੍ਰੋੜ੍ਹਤਾ ਕਰਦਾ ਹੈ:

ਹੰਸਪੁਰ, ਭਾਗਪੁਰ, ਸ਼ਾਮਪੁਰ, ਚੌਥਾ ਪੁਰ ਮੁਲਤਾਨ
ਪਾਂਚਵਾਂ ਪੁਰ, ਪਚਾਜਕਰ ਬੀਸੀ ਅਰੇਪੁਰ ਮੁਲਤਾਨ

ਅਰਬਾਂ ਵਿਚ ਵੀ ਇਸ ਸ਼ਹਿਰ ਦੇ ਨਾਂ ਬਾਰੇ ਕਈ ਕਥਾਵਾਂ ਪ੍ਰਚਲਤ ਹਨ। ਮਸੂਦੀ ਜਿਸ ਦੀ 956 ਈ: ਵਿਚ ਮ੍ਰਿਤੂ ਹੋਈ ਲਿਖਦਾ ਹੈ ਕਿ ਮੁਲਤਾਨ ਤੋਂ ਭਾਵ ਹੈ—ਸੋਨੇ ਦੀ ਸੀਮ', ਪਰ ਇਥੇ ਸੂਰਜ ਦੇਵਤੇ ਦਾ ਮੰਦਰ, ਜਿਸ ਵਿਚ ਕਾਫ਼ੀ ਸੋਨਾ ਸੀ, ਹੋਣ ਕਰ ਕੇ, ਇਸ ਸ਼ਬਦ ਦਾ ਭਾਵ ਕਈਆਂ ਨੇ ਸੋਨੇ ਦਾ ਮੰਦਰ ਲਿਆ ਹੈ।

ਮੁਲਤਾਨ ਵਿਚ ਗਰਮੀਆਂ ਵਿਚ ਬੜੀ ਗਰਮੀ ਪੈਂਦੀ ਹੈ, ਝਖੜ ਝੁਲਦੇ ਹਨ ਇਥੇ ਮੰਗਤਿਆਂ ਦੀ ਕਾਫ਼ੀ ਗਿਣਤੀ ਹੈ ਤੇ ਮਕਬਰੇ ਤੇ ਕਬਰਾਂ ਵੀ ਕਾਫ਼ੀ ਹਨ। ਮੁਲਤਾਨ ਬਾਰੇ ਇਕ ਫ਼ਾਰਸੀ ਅਖਾਣ ਇਉਂ ਪ੍ਰਚਲਤ ਹੈ:

ਚੁਹਾਰ ਚੀਜ ਹਸਤ, ਤੁਹਫਾ ਜਾਤੇ ਮੁਲਤਾਨ
ਗਾਰਦ, ਗੁਦਾ, ਗੁਰਮਾ ਵਾ ਗੋਰਿਸਤਾਨ

ਇਤਿਹਾਸ ਦੀਆਂ ਤਿੰਨ ਮਹਾਨ ਹਸਤੀਆਂ ਦਾ ਜਨਮ ਵੀ ਮੁਲਤਾਨ ਵਿਖੇ ਹੋਇਆ। ਦਿੱਲੀ ਦੇ ਬਾਦਸ਼ਾਹ ਮੁਹੰਮਦ ਤੁਗ਼ਲਕ ਸ਼ਾਹ ਦਾ ਜਨਮ 13ਵੀਂ ਸਦੀ ਦੇ ਅੰਤ ਵਿਚ ਮੌਜੂਦਾ ਲੋਹਾਰੀ ਗੇਟ ਤੇ ਸਿਵਲ ਲਾਈਨਜ਼ ਚਰਚ ਦੇ ਵਿਚਕਾਰ ਵਸਦੀ ਇਕ ਢੋਕ ਵਿਚ ਹੋਇਆ। ਜੋ ਹੁਣ ਵੀ ਤੋਲੇ ਖ਼ਾਨ ਨਾਲ਼ ਪ੍ਰਸਿਧ ਹੈ, ਇਹ ਤੋਲੇ ਖ਼ਾਨ ਮੂਲ ਵਿਚ ਤੁਗ਼ਲਕ ਖ਼ਾਨ ਦਾ ਹੀ ਸੰਖਿਪਤ ਨਾਂ ਹੈ।

15ਵੀਂ ਸਦੀ ਦੇ ਮੁੱਢ ਵਿਚ, ਇਥੇ ਹੁਸੈਨ ਗਾਰੀ ਦੇ ਨੇੜੇ, ਖ਼ਜ਼ਾਨੇਵਾਲੇ ਮਕਾਨ ਵਿਚ, ਬਾਦਸ਼ਾਹ ਬਹਿਲੋਲ ਲੋਧੀ ਦਾ ਜਨਮ ਹੋਇਆ।

ਮੁਲਤਾਨ ਦੇ ਨਗਰ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਸਦੋਜ਼ਈ ਕਿੜੀ ਵਿਖੇ ਅਫ਼ਗਾਨਿਸਤਾਨ ਦੇ ਪਹਿਲੇ ਦੁਰਾਨੀ ਬਾਦਸ਼ਾਹ ਅਹਿਮਦ ਸ਼ਾਹ ਅਬਦਾਲੀ ਦਾ ਜਨਮ 17ਵੀਂ ਸਦੀ ਦੇ ਅੰਤਲੇ ਦਹਾਕੇ ਜਾਂ 18ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਹੋਇਆ।

ਮੁਲਤਾਨ ਵਿਚ ਹੇਠ ਲਿਖੀਆਂ ਪ੍ਰਸਿਧ ਥਾਵਾਂ ਹਨ:

ਕਿਲ੍ਹਾ: ਇਹ ਕਿਲ੍ਹਾ ਇਕ ਅਲਗ ਥਲਗ ਜਿਹੀ ਥੇਹ ਉਤੇ ਸਥਿਤ ਹੈ ਜਿਸ ਨੂੰ ਰਾਵੀ ਦਰਿਆ ਦੀ ਸੁਕਾ ਪ੍ਰਵਾਹ ਸ਼ਹਿਰ ਤੋਂ ਨਿਖੇੜਦਾ ਹੈ। ਇਸ ਕਿਲ੍ਹੇ ਦੀ ਨੀਂਹ, ਕਦੋਂ ਕਿਸ ਨੇ ਰਖੀ, ਇਸ ਬਾਰੇ ਕੋਈ ਇਤਿਹਾਸਕ ਪ੍ਰਮਾਣ ਨਹੀਂ

ਮਿਲਦਾ। ਇਸ ਕਿਲ੍ਹੇ ਵਿਚ ਹੀ ਸੂਰਜ ਮੰਦਰ ਤੇ ਪ੍ਰਹਿਲਾਦਪੁਰੀ ਮੰਦਰ ਹਨ।

ਸ਼ਹਿਰ ਦੇ ਛੇ ਦਰਵਾਜ਼ੇ ਹਨ, ਲਾਹੌਰੀ ਦਰਵਾਜ਼ਾ ਉਤਰ ਪਛਮੀ ਨੁਕਰ ਵਲ ਹੈ। ਬੋਹਰ ਦਰਵਾਜ਼ਾ ਦਖਣੀ-ਪਛਮੀ ਗੁਠ ਵਲ। ਦੱਖਣ ਵਲ ਹਰਮ ਦਰਵਾਜ਼ਾ, ਪਾਨ ਦਰਵਾਜ਼ਾ ਹੈ, ਪੂਰਬੀ ਪਾਸੇ ਵਲ ਦਿੱਲੀ ਦਰਵਾਜ਼ਾ ਤੇ ਉਤਰ ਪੂਰਬ ਗੁਠ ਵਲ ਦੌਲਤ ਦਰਵਾਜ਼ਾ।

(ਮ-264) **ਮੁੱਲਾ :**

ਮਸਜਿਦ ਦਾ ਇਮਾਮ; ਮੁੱਲਾ ਸ਼ਬਦ ਦਾ ਮੂਲ 'ਮਲਯ' ਹੈ ਜਿਸ ਦੇ ਅਰਥ ਹਨ ਨਿਪੁੰਨ, ਵਿਦਿਆ ਵਿਚ ਨਿਪੁੰਨ ਅਥਵਾ ਵਿਦਵਾਨ। ਮੁੱਲਾ ਉਹ ਹੋਇਆ ਜੋ ਅਸਲਾਮ ਦੇ ਧਾਰਮਿਕ ਸਾਹਿਤ ਵਿਚ ਪੂਰਨਤਾ ਰਖਦਾ ਹੋਵੇ। ਪਰ ਮੁੱਲਾ ਸ਼ਬਦ, ਹਰ ਉਸ ਮੁਸਲਮਾਨ ਲਈ ਵਰਤ ਲਿਆ ਜਾਂਦਾ ਹੈ ਜੋ ਮਸਜਿਦ ਵਿਚ ਇਮਾਮ ਦਾ ਕੰਮ ਕਰਦਾ ਹੈ। ਮੁੱਲਾ ਲਈ ਸ਼ਰ੍ਹਾ ਤੋਂ ਜਾਣੂੰ ਹੋਣਾ ਜ਼ਰੂਰੀ ਹੈ।

ਮੁੱਲਾ ਦੇ ਜ਼ਿੰਮੇ ਕਈ ਧਾਰਮਿਕ ਫ਼ਰਜ਼ ਹਨ। ਉਸ ਦਾ ਫ਼ਰਜ਼ ਹੈ ਕਿ ਉਹ ਪੰਜੇ ਵਕਤ ਮਸਜਿਦ ਵਿਚ ਖ਼ੁਦ ਨਿਮਾਜ ਪੜ੍ਹੇ ਤੇ ਦੂਜੇ ਆਏ ਲੋਕਾਂ ਦੀ ਨਿਮਾਜ਼ ਵੇਲੇ ਰਹਿਨਮਾਈ ਕਰੇ। ਜੁੰਮੇ ਤੇ ਈਦ ਦੀ ਨਿਮਾਜ਼ ਦੀ ਰਹਿਨਮਾਈ ਵੀ ਮੁੱਲਾ ਹੀ ਕਰਦਾ ਹੈ। ਇਸ ਤੋਂ ਬਿਨਾਂ ਮੁੱਲਾ ਦੇ ਕੁਝ ਸਮਾਜਿਕ ਫ਼ਰਜ਼ ਵੀ ਹਨ ਜਿਵੇਂ ਨਿਕਾਹ ਪੜ੍ਹਾਣਾ।

ਕੁਝ ਮੁੱਲਾ ਝਾੜਾ-ਤਵੀਤ ਵੀ ਕਰਦੇ ਹਨ ਅਤੇ ਭੂਤ-ਪ੍ਰੇਤ ਵਿਦਿਆ ਵਿਚ ਵੀ ਮਾਹਿਰ ਮੰਨੇ ਜਾਂਦੇ ਹਨ। ਅਜਿਹੇ ਮੁੱਲਾਂ ਬਾਰੇ ਧਾਰਨਾ ਹੈ ਕਿ ਉਨ੍ਹਾਂ ਚਲ੍ਹੀਏ ਕਟ ਕੇ ਭੂਤ ਪ੍ਰੇਤ ਵਸ ਕੀਤੇ ਹੁੰਦੇ ਹਨ। ਕਈ ਨਕਸ਼ ਨਾਲ ਰੋਗ ਦੂਰ ਕਰਦੇ ਹਨ।

ਮੁੱਲਾ ਤੇ ਮੌਲਵੀ ਵਿਚ ਅੰਤਰ ਕਰਨਾ ਜ਼ਰੂਰੀ ਹੈ। ਮੌਲਵੀ ਪੜ੍ਹਿਆ ਲਿਖਿਆ ਵਿਦਵਾਨ ਹੁੰਦਾ ਹੈ ਤੇ ਇਸ ਨੇ ਕਿਸੇ ਅਸਲਾਮੀ ਸਕੂਲ ਜਾਂ ਸੰਸਥਾ ਤੋਂ ਅਰਬੀ ਫ਼ਾਰਸੀ ਵਿਚ ਵਿਦਿਆ ਪ੍ਰਾਪਤ ਕਰਨ ਤੋਂ ਇਲਾਵਾ ਇਸਲਾਮੀ ਸ਼ਰ੍ਹਾ ਤੇ ਸਾਹਿਤ ਬਾਰੇ ਪੂਰੀ ਵਾਕਫ਼ੀ ਰਖਦਾ ਹੈ। ਮੌਲਵੀ ਦਾ ਦਰਜਾ ਮੁੱਲਾ ਤੋਂ ਉਚਾ ਹੁੰਦਾ ਹੈ। ਮੁੱਲਾ ਨੇ ਆਮ ਤੌਰ ਉਤੇ ਕਿਸੇ ਮੁਸਲਮਾਨੀ ਸੰਸਥਾ ਤੋਂ ਇਸਲਾਮੀ ਸ਼ਰ੍ਹਾ ਬਾਰੇ ਮੁਢਲਾ ਗਿਆਨ ਹਾਸਲ ਕੀਤਾ ਹੁੰਦਾ ਹੈ ਤੇ ਉਸ ਤੋਂ ਵਧ ਕੁਝ ਨਹੀਂ ਜਾਣਦਾ। ਇਸ ਲਈ ਕਹਿੰਦੇ ਹਨ :

ਮੁੱਲਾ ਦੀ ਦੌੜ ਮਸੀਤ ਤੋੜੀ, ਮੌਲਵੀ ਦੀ ਮਕੇ ਤਕ।

ਕਈ ਪਿੰਡਾਂ ਵਿਚ ਮੁਰਗੇ ਤੇ ਬਕਰੇ ਆਦਿ ਨੂੰ ਮੁੱਲਾ ਤੋਂ ਹੀ ਹਲਾਲ ਕਰਵਾਇਆ ਜਾਂਦਾ ਹੈ ਜੋ ਕੁਝ ਆਇਤਾਂ ਪੜ੍ਹਦਿਆਂ ਮੁਸਲਮਾਨੀ ਢੰਗ ਨਾਲ ਹਲਾਲ ਕਰਦਾ ਹੈ।

(ਮ-265) **ਮੁੜਾ (ਮੋੜੇ) :**

ਉਹ ਸਾਮਗਰੀ ਫਲ, ਮਠਿਆਈ ਆਦਿ ਜੋ ਕੁੜਮਾਈ ਵਾਲੇ ਦਿਨ ਤੋਂ ਲੈ ਕੇ ਵਿਆਹ ਵਾਲੇ ਦਿਨ ਤਕ, ਕੰਨਿਆਂ ਪੱਖ ਵਾਲਿਆਂ ਵਲੋਂ ਵਰ ਪੱਖ ਦੇ ਘਰ ਸੁਗਾਤਾਂ ਜਾਂ ਨਕਦੀ ਦੇ ਰੂਪ ਵਿਚ ਆਉਂਦੇ ਰਹਿੰਦੇ ਹਨ। ਪਹਿਲਾ ਮੋੜਾ ਕੁੜਮਾਈ ਵਾਲੇ ਦਿਨ ਦਿਤਾ ਜਾਂਦਾ ਹੈ। ਮੁਲਤਾਨ ਦੇ ਇਲਾਕੇ ਵਿਚ ਇਨ੍ਹਾਂ ਸੁਗਾਤਾਂ ਨੂੰ ਮੁੜਾ ਕਹਿੰਦੇ ਹਨ, ਧਨੀ ਪੋਠੋਹਾਰ ਵਿਚ 'ਪੁੜਾ'। ਪੁੜੇ ਦਾ ਮਤਲਬ ਹੈ ਲਿਫ਼ਾਫ਼ੇ ਵਿਚ ਬੰਦ ਸੁਗਾਤਾਂ।

ਵਿਆਹ ਨਾਲ ਸਬੰਧਿਤ ਇਕ ਰੀਤ ਜੋ ਬਹਾਵਲਪੁਰ ਦੇ ਦੱਖਣੀ ਸ਼ਾਖ਼ ਦੇ ਅਰੋੜਿਆਂ ਵਿਚ ਦੇਸ਼ ਵੰਡ ਤੋਂ ਪਹਿਲਾਂ ਪ੍ਰਚਲਤ ਸੀ। ਕੰਨਿਆਂ ਦਾ ਪਿਓ ਆਪਣੇ ਭੱਟ ਜਾਂ ਮਿਰਾਸੀ ਰਾਹੀਂ ਲਾੜ੍ਹੇ ਦੇ ਘਰ ਕੁਝ ਨਗਦ ਰੁਪਏ ਤੇ ਹੋਰ ਸਾਮਗਰੀ ਭੇਜਦਾ ਹੈ। ਜਿਤਨੇ ਰੁਪਏ ਹੋਣ ਉਤਨੇ ਹੀ ਖੱਪੇ ਦੀਆਂ ਠੂਠੀਆਂ ਹੁੰਦੀਆਂ ਹਨ। ਇਸ ਤੋਂ ਬਿਨਾਂ ਗੁੜ, ਚਾਵਲ, ਘਿਉ (ਤਿੰਨੋਂ ਇਕ ਮਿਕਦਾਰ ਵਿਚ) ਹਲਦੀ, ਖੰਡ, ਫਲ ਤੇ ਮਠਿਆਈ ਤੇ ਕੁਝ ਕਪੜੇ ਭੇਜੇ ਜਾਂਦੇ ਹਨ। ਧਨੀ ਲੋਕ ਇਸ ਮੌਕੇ ਉਤੇ ਗਊ ਜਾਂ ਕੋਈ ਹੋਰ ਲਵੇਰਾ ਵੀ ਭੇਜਦੇ ਹਨ। ਇਸ ਰੀਤ ਨੂੰ ਮੁੜੇ ਕਿਹਾ ਜਾਂਦਾ ਹੈ।

ਵਰ ਪੱਖ ਵਾਲੇ ਇਸ ਮੌਕੇ ਤੇ ਬਰਾਦਰੀ ਨੂੰ ਇਕੱਠੇ ਕਰਦੇ ਤੇ ਸਾਰੀ ਸਮਗਰੀ ਤੇ ਸੁਗਾਤਾਂ ਦਾ ਵਿਖਾਲਾ ਕਰਦੇ ਹਨ ਅਤੇ ਚਾਵਲਾਂ ਦੀ ਖਿਚੜੀ ਬਣਾ ਕੇ ਸਭ ਨੂੰ ਖਵਾਂਦੇ ਹਨ। ਇਸ ਖਿਚੜੀ ਪ੍ਰਸਾਦਿ ਨੂੰ 'ਗਿਰਾਈ' ਜਾਂ 'ਛੰਨਾ' ਵੀ ਕਿਹਾ ਜਾਂਦਾ ਹੈ।

(ਮ-266) **ਮੂਸੇ ਦੀ ਵਾਰ :**

ਮੂਸਾ ਮੁਗ਼ਲਾਂ ਦੇ ਸਮੇਂ ਇਕ ਬਹਾਦਰ ਰਾਠ ਤੇ ਵੱਡਾ ਜਗੀਰਦਾਰ ਹੋਇਆ ਹੈ। ਕਈ ਪਿੰਡ ਇਸ ਦੇ ਆਪਣੇ ਸਨ ਤੇ ਇਸ ਨੇ ਆਪਣੀ ਫ਼ੌਜ ਰਖੀ ਹੋਈ ਸੀ। ਇਸ ਦੀ ਮੰਗਣੀ ਇਕ ਸੁਰਦੇ ਪੁਜਦੇ ਘਰ ਹੋਈ, ਪਰ ਬਾਅਦ ਵਿਚ ਕੁਝ ਲੋਕਾਂ ਨੇ ਲੜਕੀ ਦੇ ਪਿਉ ਨੂੰ ਮੂਸੇ ਵਿਰੁਧ ਅਜਿਹਾ ਭੜਕਾਇਆ ਕਿ ਉਸ ਇਹ ਰਿਸ਼ਤਾ ਤੋੜ ਦਿਤਾ। ਮਗਰੋਂ ਮਾਪਿਆਂ ਉਸ ਕੁੜੀ ਦਾ ਵਿਆਹ ਇਕ ਹੋਰ ਰਾਣੇ ਨਾਲ ਕਰ ਦਿਤਾ। ਜਦੋਂ ਵਿਆਹ ਹੋ ਗਿਆ ਤਾਂ ਇਲਾਕੇ ਵਿਚ ਧੁਮ ਪੈ ਗਈ ਕਿ ਮੂਸੇ ਦੀ ਮੰਗ ਰਾਣੇ ਨਾਲ ਵਿਆਹੀ ਗਈ ਹੈ। ਮੂਸਾ ਨੇ ਇਸ ਵਿਚ ਆਪਣੀ ਹੇਠੀ ਸਮਝੀ ਅਤੇ ਉਸ ਨੇ ਆਪਣੀ ਫ਼ੌਜ ਤੇ ਹਿਮਾਇਤੀਆਂ ਨਾਲ ਰਾਣੇ ਉਤੇ ਹੱਲਾ ਬੋਲ ਦਿਤਾ ਅਤੇ ਰਾਣੇ ਨੂੰ ਉਸ ਦੀ ਪਤਨੀ ਅਥਵਾ ਆਪਣੀ

ਮੰਗੇਤਰ ਸਮੇਤ ਬੰਦੀ ਬਣਾ ਲਿਆ। ਇਸ ਮਗਰੋਂ ਮੂਸੇ ਨੇ ਸਾਰੇ ਇਲਾਕੇ ਵਿਚ ਢਿੰਡੋਰਾ ਪਿਟਵਾ ਦਿਤਾ ਕਿ ਮੂਸੇ ਨੇ ਆਪਣੀ ਮੰਗੇਤਰ ਰਾਣੇ ਤੋਂ ਖੋਹ ਲਈ ਹੈ, ਜੇ ਕੋਈ ਰਾਣੇ ਦੀ ਮਦਦ ਉਤੇ ਆਉਣਾ ਚਾਹੁੰਦਾ ਹੈ ਤਾਂ ਦਿਲ ਦੀ ਭੜਾਸ ਕੱਢ ਲਏ, ਪਰ ਮੂਸੇ ਦੇ ਦਬਦਬੇ ਸਾਹਮਣੇ ਰਾਣੇ ਦੇ ਕਿਸੇ ਹਿਮਾਇਤੀ ਨੇ ਸਿਰ ਨਾ ਚੁਕਿਆ।

ਮੂਸੇ ਨੇ ਆਪਣੀ ਮੰਗੇਤਰ ਤੋਂ ਪੁਛਿਆ ਕਿ ਉਹ ਕੀ ਚਾਹੁੰਦੀ ਹੈ ? ਉਸ ਨੇ ਕਿਹਾ ਕਿ ਮੇਰਾ ਵਿਆਹ ਰਾਣੇ ਨਾਲ ਹੋਇਆ ਹੈ ਤੇ ਮੈਂ ਉਸੇ ਦੀ ਪਤਨੀ ਬਣ ਕੇ ਰਹਾਂਗੀ ਤੇਰੀ ਇਸਤ੍ਰੀ ਕਦੇ ਨਹੀਂ ਬਣਨਾ, ਚਾਹੇ ਮਾਰ ਸੁਟ। ਮੂਸਾ ਇਹ ਗੱਲ ਸੁਣ ਕੇ ਬੜਾ ਖ਼ੁਸ਼ ਹੋਇਆ, ਨੇਕ ਆਚਰਨ ਦਾ ਬੰਦਾ ਹੋਣ ਕਰ ਕੇ ਮੂਸੇ ਨੇ ਉਸੇ ਵੇਲੇ ਰਾਣੇ ਤੇ ਉਹਦੀ ਪਤਨੀ ਨੂੰ ਮੁਕਤ ਕਰ ਦਿਤਾ। ਵਿਦਾਇਗੀ ਦੇਣ ਲਗਿਆਂ ਉਸ ਨੇ ਉਨ੍ਹਾਂ ਨੂੰ ਕਪੜੇ ਗਹਿਣੇ ਤੇ ਸੁਗਾਤਾਂ ਦਿਤੀਆਂ।

ਮੂਸੇ ਦੇ ਉਚੇ ਚਰਿਤ੍ਰ ਤੇ ਉਦਾਰਤਾ ਦੀ ਢਾਡੀਆਂ ਨੇ ਵਾਰ ਬਣਾਈ ਜਿਸ ਦੀ ਇਕ ਪਉੜੀ ਇਉਂ ਹੈ :

ਤ੍ਰੈ ਸੈ ਸਠ ਮਗਤਬਾ, ਇਕ ਘੁਰਿਐ ਡੱਗੇ,
ਚੜਿਆ ਮੂਸਾ ਪਾਤਸ਼ਾਹ ਸਭ ਸੁਣਿਆ ਜੱਗੇ
ਦੰਦ ਚਿਟੇ ਬਡ ਹਾਥੀਆਂ ਕਹੁ ਕਿੱਤ ਵਰੱਗੇ
ਰੁਤ ਪਛਾਤੀ ਬਗੁਲਿਆਂ ਘਟ ਕਾਲੀ ਬੱਗੇ।
ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।

ਇਹ ਵਾਰ ਸੰਪੂਰਨ ਰੂਪ ਵਿਚ ਪ੍ਰਾਪਤ ਨਹੀਂ ਹੋਈ। ਆਦਿ ਗ੍ਰੰਥ ਵਿਚ ਕਾਨੜਾ ਦੀ ਵਾਰ ਮਹਲਾ ੪ ਉਤੇ ਇਸ ਵਾਰ ਦੀ ਧੁਨੀ ਚਾੜ੍ਹੀ ਮਿਲਦੀ ਹੈ।

### (ਮ-267) ਮੂੰਹ ਚਿਤਾਰਨਾ :

ਫ਼ਿਰੋਜ਼ਪੁਰ ਦੇ ਮੁਸਲਮਾਨਾਂ ਵਿਚ ਪ੍ਰਚਲਤ ਇਕ ਰਸਮ ਜੋ ਖਾਰਿਆਂ ਪਿਛੋਂ ਕੀਤੀ ਜਾਂਦੀ ਹੈ। ਜਦੋਂ ਵਿਆਹੰਦੜ ਮੁੰਡਾ ਖਾਰਿਆਂ ਉਤੇ ਇਸ਼ਨਾਨ ਕਰ ਕੇ ਚੱਪਣੀਆਂ ਭੰਨਦਾ ਹੋਇਆ ਉਤਰਦਾ ਹੈ ਤਾਂ ਉਸ ਦੇ ਮੱਥੇ ਉਤੇ ਸੰਦਲ ਮਲਿਆ ਜਾਂਦਾ ਹੈ ਤੇ ਗਲ ਵਿਚ ਫੂਲ ਮਾਲਾ ਪਹਿਨਾਈ ਜਾਂਦੀ ਹੈ। ਇਸ ਰੀਤ ਨੂੰ 'ਮੂੰਹ ਚਿਤਾਰਨਾ' ਕਹਿੰਦੇ ਹਨ।

### (ਮ-268) ਮੂੰਹ ਚੋਲੀ :

ਮੌਤ ਨਾਲ ਸਬੰਧਿਤ ਇਕ ਰੀਤ ਜੋ ਮੁਲਤਾਨ ਦੇ ਜ਼ਿਲੇ ਦੇ ਮੁਸਲਮਾਨਾਂ ਵਿਚ ਪ੍ਰਚਲਤ ਹੈ। ਮੁਰਦੇ ਨੂੰ ਕਬਰ ਵਿਚ ਦਫ਼ਨ ਕਰਨ ਮਗਰੋਂ ਸਾਰੇ ਲੋਕ ਮਰਨ ਵਾਲੇ ਘਰ ਪਹੁੰਚਦੇ ਹਨ ਅਤੇ ਬੂਹੇ ਅਗੇ ਖੜੇ ਹੋ ਜਾਂਦੇ ਹਨ। ਘਰ ਵਿਚੋਂ ਕੋਈ ਸ਼ਖ਼ਸ ਚਾਵਲ ਤੇ ਲੂਣ ਲਿਆਂਦਾ ਹੈ ਜਿਸ ਨੂੰ ਸਭ ਤੋਂ ਪਹਿਲਾਂ ਮੁਖੀ ਸੋਗੀ ਮੂੰਹ ਲਗਾਂਦਾ ਹੈ ਤੇ ਫਿਰ ਬਾਕੀ ਮੂੰਹ ਲਗਾਂਦੇ ਤੇ ਆਪੋ ਆਪਣੇ ਘਰ ਨੂੰ ਪਰਤ ਜਾਂਦੇ ਹਨ।

### (ਮ-269) ਮੂੰਹ ਛੁੜਾਵਨ :

ਮੁਸਲਮਾਨਾਂ ਵਿਚ ਇਕ ਰੀਤ; ਮੰਗਣੀ ਪਿਛੋਂ ਕੁੜੀ ਮੁੰਡੇ ਦੇ ਸਾਕਾਂ ਤੋਂ ਪਰਦਾ ਕਰਨ ਲਗਦੀ ਹੈ। ਇਸ ਲਈ ਮੰਗਣੀ ਤੋਂ ਕੁਝ ਦਿਨ ਮਗਰੋਂ ਮੁੰਡੇ ਦੇ ਸਕੇ ਸਬੰਧੀ ਕੁੜੀ ਦੇ ਘਰ ਜਾ ਕੇ ਕੁੜੀ ਨੂੰ ਕੁਝ ਨਕਦ ਰੁਪਏ ਤੇ ਗੁੜ ਅਥਵਾ ਮਠਿਆਈ ਦੇਂਦੇ ਹਨ ਤੇ ਉਹ ਪਰਦਾ ਕਰਨਾ ਛਡ ਦੇਂਦੀ ਹੈ। ਇਹ ਰਸਮ ਪੰਜਾਬ ਦੇ ਉਨ੍ਹਾਂ ਇਲਾਕਿਆਂ ਵਿਚ ਪ੍ਰਚਲਤ ਹੈ ਜੋ ਸੀਮਾ ਪਰਾਂਤ ਨਾਲ ਲਗਦੇ ਹਨ।

### (ਮ-270) ਮੂੰਹ ਛੋੜ :

ਮੁਸਲਮਾਨਾਂ ਵਿਚ, ਕਿਸੇ ਪ੍ਰਾਣੀ ਦੀ ਮ੍ਰਿਤੂ ਉਤੇ, ਦਫਨਾਏ ਜਾਣ ਮਗਰੋਂ ਸਾਕਾਂ-ਸਬੰਧੀਆਂ ਵਲੋਂ ਸੋਗੀ ਪਰਵਾਰ ਨੂੰ ਜੋ ਰੋਟੀ ਦਿਤੀ ਜਾਂਦੀ ਹੈ, ਇਸ ਨੂੰ 'ਮੂੰਹ ਛੋੜ' ਕਹਿੰਦੇ ਹਨ। ਜਿਸ ਘਰ ਮ੍ਰਿਤੂ ਹੋਈ ਹੁੰਦੀ ਹੈ, ਉਹ ਤਿੰਨ ਦਿਨ ਘਰ ਵਿਚ ਅੱਗ ਨਹੀਂ ਬਾਲਦੇ ਤੇ ਉਨ੍ਹਾਂ ਦੇ ਖਾਣ ਲਈ ਅੰਗਾਂ ਸਾਕਾਂ ਦੇ ਘਰੋਂ ਰੋਟੀ ਆਉਂਦੀ ਹੈ। ਇਸ ਰੋਟੀ ਨੂੰ 'ਮੂੰਦਰ ਚੋੜ' ਤੇ 'ਕੌੜ ਵਟੇ ਦੀ ਰੋਟੀ' ਵੀ ਕਹਿੰਦੇ ਹਨ।

### (ਮ-271) ਮੂੰਹ ਝੁਠਲਾਣਾ :

ਇਕ ਰੀਤ, ਸਿਆਲਕੋਟ ਦੇ ਇਲਾਕੇ ਵਿਚ, ਜਦੋਂ ਸਗਾਈ ਦੀ ਗੱਲ ਬਾਤ ਚਲ ਰਹੀ ਹੁੰਦੀ ਹੈ ਤਾਂ ਲੜਕੀ ਵਾਲੇ ਮਿਰਾਸੀ ਨੂੰ ਪੁਤਰੇਤਿਆਂ ਦੇ ਘਰ ਭੇਜਦੇ ਹਨ, ਉਥੇ ਪੁਤਰੇਤਿਆਂ ਦਾ ਲਾਗੀ ਵੀ ਸਦ ਲਿਆ ਜਾਂਦਾ ਹੈ। ਪਹਿਲਾਂ ਕੰਨਿਆਂ ਪੱਖ ਵਾਲੇ ਮਿਰਾਸੀ ਲਈ ਤੇਲ ਚੋਇਆ ਜਾਂਦਾ ਤੇ ਫਿਰ ਉਸ ਨੂੰ ਇਕ ਥਾਲੀ ਵਿਚ ਗੁੜ ਪਾ ਕੇ ਮੂੰਹ ਲਗਾਣ ਲਈ ਦਿਤਾ ਜਾਂਦਾ ਹੈ ਜਿਸ ਵਿਚੋਂ ਉਹ ਇਕ ਰੋੜੀ ਚੁਕ ਕੇ ਮੂੰਹ ਲਗਾਂਦਾ ਹੈ, ਇਸ ਰੀਤ ਨੂੰ 'ਮੂੰਹ ਝੁਠਲਾਣਾ' ਕਹਿੰਦੇ ਹਨ। ਇਹ ਰਸਮੀ ਤੌਰ ਤੇ ਦੋਹਾਂ ਧਿਰਾਂ ਵਿਚ ਸਮਾਜਕ ਸਬੰਧਾਂ ਦੀ ਪ੍ਰਤੀਕ ਹੈ।

### (ਮ-272) ਮੂੰਹ ਢਕਣਾ :

ਬਦ ਨਜ਼ਰ ਤੋਂ ਬਚਣ ਲਈ ਵਿਆਹ ਦੇ ਮੌਕੇ ਉਤੇ ਦੁਲ੍ਹੇ ਦਾ ਮੂੰਹ ਢਕਣਾ। ਪਹਿਲਿਆਂ ਵਿਚ ਫੁੱਲਾਂ ਦੇ ਸਿਹਰਿਆਂ ਨਾਲ ਮੂੰਹ ਢਕਣ ਦਾ ਰਿਵਾਜ ਸੀ, ਪਰ ਪਿਛੋਂ ਤਿਲੇ ਦੇ ਸਿਹਰੇ ਦਾ ਰਵਾਜ ਪੈ ਗਿਆ ਜੋ ਅਜ ਕਲ ਵੀ ਪ੍ਰਚਲਤ ਹੈ। ਸਿੱਖਾਂ ਵਿਚ ਲਾਵਾਂ ਵੇਲੇ ਸਿਹਰਾ ਉਤਾਰ ਦਿਤਾ ਜਾਂਦਾ ਹੈ, ਪਰ ਹਿੰਦੂਆਂ ਵਿਚ ਲਾਵਾਂ ਤੋਂ ਮਗਰੋਂ।

(ਮ-273) **ਮੂੰਹ ਤਿਨਕਾ ਲੈਣਾ** :

ਮਧ-ਕਾਲ ਵਿਚ ਹਿੰਦੂਆਂ ਵਿਚ ਤਾਬੇਦਾਰੀ ਜਾਂ ਅਧੀਨਗੀ ਪ੍ਰਗਟ ਕਰਨ ਲਈ ਦੰਦਾਂ ਵਿਚ ਤੀਲਾ ਲੈਣ ਦੀ ਪ੍ਰਥਾ ਸੀ। ਮੁਸਲਮਾਨਾਂ ਦੇ ਰਾਜ ਸਮੇਂ ਹਿੰਦੂ ਮੂੰਹ ਵਿਚ ਘਾਹ ਦੇ ਤੀਲੇ ਲੈ ਕੇ ਮੁਸਲਮਾਨ ਹਾਕਮਾਂ ਕੋਲੋਂ ਲੰਘਦੇ ਸਨ, ਕਈ ਵਾਰ ਲੱਤ ਦੇ ਭਾਰ ਝੁਕ ਕੇ ਖੜੇ ਹੋ ਜਾਂਦੇ। ਇਸ ਤਰ੍ਹਾਂ ਉਹ ਆਪਣੇ ਆਪ ਨੂੰ ਗਊ ਪ੍ਰਗਟ ਕਰਦੇ ਸਨ।

(ਮ-274) **ਮੂੰਹ ਮਿੱਠਾ ਕਰਨਾ**।

ਜਦੋਂ ਡੋਲੀ ਲਾੜ੍ਹੇ ਦੇ ਘਰ ਪਹੁੰਚਦੀ ਹੈ ਤਾਂ ਦੂਲ੍ਹੇ ਦੀ ਮਾਂ ਲਾਲ ਖੁੰਮਣੀ ਵਿਚ ਗੁੜ ਦੀ ਭੇਲੀ ਵਲੇਟ ਕੇ ਕਹਾਰਾਂ ਨੂੰ ਦੇਂਦੀ ਹੈ ਤੇ ਫਿਰ ਸ਼ਗਨਾਂ ਦੇ ਥਾਲ ਵਿਚ ਮਠਿਆਈ ਲੈ ਕੇ ਲਾੜ੍ਹੀ ਦੇ ਮੂੰਹ ਲਗਾਂਦੀ ਹੈ।

(ਮ-275) **ਮੂੰਹ ਵਿਖਾਈ** :

(ੳ) ਨਵੇਂ ਜੰਮੇ ਬੱਚੇ ਦਾ ਪਹਿਲੀ ਵਾਰ ਮੂੰਹ ਵੇਖਣ ਸਮੇਂ ਉਸ ਨੂੰ ਭੇਟ ਕੀਤੀ ਰਕਮ; ਨਵੇਂ ਜੰਮੇ ਬੱਚੇ ਦੇ ਮਥੇ ਸੁਕੇ ਮੂੰਹ ਲਗਨਾ ਅਸ਼ੁਭ ਮੰਨਿਆ ਜਾਂਦਾ ਹੈ, ਜਿਸ ਲਈ ਅੰਗ ਸਾਕ ਤੇ ਭਾਈਚਾਰੇ ਦੇ ਲੋਕ ਬੱਚੇ ਦੇ ਮੂੰਹ ਲਗਦਿਆਂ ਉਸ ਦੀ ਤਲੀ ਉਤੇ ਨਕਦ ਰੁਪਏ ਆਪਣੀ ਵਰਤਣ ਭਾਜੀ ਦੇ ਅਨੁਕੂਲ ਧਰਦੇ ਹਨ।

(ਅ) ਜਦੋਂ ਡੋਲੀ ਘਰ ਪਹੁੰਚਦੀ ਹੈ ਤਾਂ ਦੁਲ੍ਹਨ ਨੂੰ ਘਰ ਵਿਚ ਕੋਈ ਥਾਂ ਸੰਵਾਰ ਸ਼ਿੰਗਾਰ ਕੇ ਉਥੇ ਪਲੰਘ ਪੀੜ੍ਹੀ ਉਤੇ ਬਿਠਾ ਦਿਤਾ ਜਾਂਦਾ ਹੈ, ਅੰਗ ਸਾਕ ਤੇ ਭਾਈਚਾਰੇ ਦੇ ਲੋਕ ਦੁਲ੍ਹਨ ਦੇ ਪਹਿਲਾਂ ਵਾਰ ਮੂੰਹ ਵੇਖਦੇ ਹਨ ਤਾਂ ਕੁਝ ਰਕਮ ਸ਼ਗਨ ਵਜੋਂ ਉਸ ਨੂੰ ਭੇਟਾ ਕਰਦੇ ਹਨ। ਇਹ ਰਕਮ ਨੂੰ ਵੀ 'ਮੂੰਹ ਵਿਖਾਈ' ਕਿਹਾ ਜਾਂਦਾ ਹੈ।

(ਮ-276) **ਮੂੰਹ ਵਿਚ ਘਾਹ** :

ਹਿੰਦੂਆਂ ਵਿਚ, ਕਿਸੇ ਦੀ ਸ਼ਰਨ ਲੈਣ ਲਗਿਆਂ, ਦੀਨ ਹੋਣ ਦੇ ਭਾਵ ਪ੍ਰਗਟ ਕਰਨ ਦੀ ਇਕ ਵਿਧੀ। ਮੁਸਲਮਾਨੀ ਰਾਜ ਸਮੇਂ ਹਿੰਦੂ ਗਊ ਵਾਂਗ ਝੁਕ ਕੇ ਮੂੰਹ ਵਿਚ ਘਾਹ ਦੀਆਂ ਪਤੀਆਂ ਲੈ ਕੇ ਮੁਸਲਮਾਨ ਹਾਕਮਾਂ ਅਗੇ ਆਪਣੀ ਦੀਨਤਾ ਪ੍ਰਗਟ ਕਰਦੇ ਸਨ।

(ਮ-277) **ਮੂੰਹੀਂ** :

ਹਿੰਦੂਆਂ ਦੀਆਂ ਜ਼ਾਤਾਂ ਅਗੋਂ ਕਈ ਕੁੱਲਾਂ ਅਤੇ ਗੋਤਾਂ ਵਿਚ ਵੰਡੀਆਂ ਹੋਈਆਂ ਹਨ। ਜਿਥੋਂ ਕਿਸੇ ਕੁਲ ਜਾਂ ਗੋਤ ਦੇ ਨਿਕਾਸ ਦਾ ਮੁਢ ਬਝਿਆ ਹੋਵੇ ਉਸ ਨੂੰ 'ਮੂੰਹੀਂ' ਕਹਿੰਦੇ ਹਨ। ਮੂੰਹੀਂ ਦਾ ਨਾਂ ਕਿਸੇ ਵਡਿਕੇ ਦੇ ਨਾਂ ਉਤੇ ਰਖਿਆ ਹੁੰਦਾ ਹੈ। ਕੁਝ ਬਰਾਦਰੀਆਂ ਵਿਚ, ਵਿਆਹ-ਸ਼ਾਦੀ ਆਪਣੀ ਮੂੰਹੀਂ ਵਿਚ ਹੀ ਕੀਤੀ ਜਾਂਦੀ ਹੈ। ਅਵਾਣਾਂ ਵਿਚ ਮੂੰਹੀਂ ਤੋਂ ਬਾਹਰ ਸ਼ਾਦੀ ਕਰਨਾ ਨਿਸ਼ੇਧ ਹੈ।

(ਮ-278) **ਮੂਲ ਨਖਸ਼ਤਰ** :

ਉਨ੍ਹੀਵਾਂ ਨਛਤ੍ਰ ਜੋ ਬੜਾ ਅਸ਼ੁਭ ਮੰਨਿਆ ਜਾਂਦਾ ਹੈ। ਇਸ ਨਛੱਤਰ ਹੇਠ ਜੰਮਿਆ ਬਾਲਕ ਮਾਪਿਆਂ ਉਤੇ ਭਾਰਾ ਸਮਝਿਆ ਜਾਂਦਾ ਹੈ। ਜੇ ਮੂਲ ਦਾ ਪਹਿਲਾ ਚਰਨ ਹੋਵੇ ਤਾਂ ਬੱਚਾ ਪਿਉ ਉਤੇ ਭਾਰਾ ਹੁੰਦਾ ਹੈ, ਦੂਜਾ ਚਰਨ ਹੋਵੇ ਤਾਂ ਮਾਂ ਉਤੇ, ਤੀਜਾ ਚਰਨ ਹੋਵੇ ਤਾਂ ਧਨ ਦੌਲਤ ਦਾ ਘਾਟਾ ਪੈਂਦਾ ਹੈ।

ਨਵੇਂ ਜੰਮੇ ਬੱਚੇ ਨੂੰ ਮਾਂ ਪਿਉ ਦੇ ਮੂੰਹ ਨਹੀਂ ਲਗਣ ਦਿਤਾ ਜਾਂਦਾ ਤੇ ਉਸ ਦੀ ਅਸ਼ੁਭਤਾ ਖ਼ਤਮ ਕਰਨ ਲਈ ਕਈ ਉਪਾਅ ਕੀਤੇ ਜਾਂਦੇ ਹਨ। ਜਿਹਾ ਕਿ ਬੱਚੇ ਨੂੰ ਸਿਧਾ ਵੇਖਣ ਦੀ ਥਾਂ ਪਹਿਲੀ ਵਾਰ ਉਸ ਦੀ ਛਾਇਆ ਕਿਸੇ ਤੇਲ ਦੇ ਭਰੇ ਭਾਂਡੇ ਵਿਚ ਵੇਖਣਾ, ਇਹ ਤੇਲ ਪਿਛੋਂ ਦਾਨ ਕਰ ਦਿਤਾ ਜਾਂਦਾ ਹੈ। ਕਈ ਸਨਾਤਨੀ ਵਿਚਾਰਾਂ ਦੇ ਹਿੰਦੂ ਸਬੰਧਿਤ ਬੱਚੇ ਨੂੰ ਕਿਸੇ ਮੰਦਰ ਜਾਂ ਮੱਠ ਦੀ ਭੇਟ ਚਾੜ੍ਹ ਆਉਂਦੇ ਹਨ ਤੇ ਫਿਰ ਪੁਜਾਰੀ ਤੋਂ ਬੱਚੇ ਨੂੰ ਪ੍ਰਸ਼ਾਦਿ ਦੇ ਰੂਪ ਵਿਚ ਘਰ ਲੈ ਆਉਂਦੇ ਹਨ। ਸਬੰਧਿਤ ਬੱਚੇ ਦਾ ਨਾਉਂ ਵੀ ਉਹ ਨੀਵੇਂ ਤੇ ਘਟੀਆ ਸ਼ਬਦਾਂ ਦਾ ਰਖਿਆ ਜਾਂਦਾ ਹੈ ਜਿਵੇਂ ਕੌੜਾ, ਰੁਲਦੂ, ਕਾਲਾ ਆਦਿ।

ਨੂਰਪੁਰ ਤੇ ਕਾਂਗੜੇ ਵਿਚ ਮੂਲ ਨਖਸ਼ਤਰ ਦੀ ਅਸ਼ੁਭਤਾ ਘਟਾਣ ਲਈ ਬੱਚੇ ਤੇ ਉਸ ਦੇ ਮਾਪੇ ਇਕ ਅਜਿਹੇ ਕੁੰਭ ਦੇ ਪਾਣੀ ਨਾਲ ਇਸ਼ਨਾਨ ਕਰਦੇ ਹਨ ਜਿਸ ਵਿਚ 1008 ਸੁਰਾਖ਼ ਹੋਣ ਤੇ ਜਿਸ ਵਿਚ 108 ਨਰ ਦਰਖਤਾਂ ਪਿਪਲ, ਬਹੁੜ ਤੇ ਨਿੰਮ ਆਦਿ ਦੇ ਪੱਤੇ ਰਖੇ ਗਏ ਹੋਣ।

ਮੂਲ-ਨਖਸ਼ਤਰ ਵਿਚ, ਕਿਸੇ ਦੀ ਮ੍ਰਿਤੂ ਹੋਣੀ ਚੰਗੀ ਨਹੀਂ ਮੰਨੀ ਜਾਂਦੀ। ਜੇ ਕਿਸੇ ਸ਼ਖ਼ਸ ਦੇ ਘਰ ਮੂਲ ਨਛੱਤਰ ਵਿਚ ਕੋਈ ਮਰ ਜਾਵੇ ਤਾਂ ਉਸ ਦੇ ਮਗਰੋਂ ਚਾਰ ਮੌਤਾਂ ਹੋਣ ਦਾ ਅੰਦੇਸ਼ਾ ਰਹਿੰਦਾ ਹੈ। ਇਸ ਦਾ ਉਪਾਅ ਇਹ ਹੈ ਕਿ ਮ੍ਰਿਤਕ ਦੀ ਦੇਹ ਦੇ ਨਾਲ ਚਾਰ ਮਨੁਖੀ ਸ਼ਕਲਾਂ ਦੇ ਆਟੇ ਦੇ ਪੁਤਲੇ ਬਣਾ ਕੇ ਸਾੜੇ ਜਾਣ (ਵੇਖੋ : ਪੰਚਕ)।

ਕਈ ਲੋਕ ਘਰ ਦੇ ਚਾਰ ਪਾਲਤੂ ਜਨੌਰਾਂ ਕੁੱਕੜ ਬਟੇਰੇ ਆਦਿ ਮਾਰ ਕੇ ਗਿਣਤੀ ਪੂਰੀ ਕਰ ਦੇਂਦੇ ਹਨ।

ਪੰਜਾਬ ਦਾ ਪ੍ਰਸਿਧ ਲੋਕ-ਨਾਇਕ ਪੂਰਨ ਮੂਲ ਨਖਸ਼ਤਰ ਵਿਚ ਪੈਦਾ ਹੋਇਆ ਸੀ ਤੇ ਇਸ ਲਈ ਜੋਤਸ਼ੀਆਂ ਨੇ ਮਾਂ ਪਿਉ ਨੂੰ 12 ਸਾਲਾਂ ਤਕ ਪੂਰਨ ਦੇ ਮਥੇ ਲਗਣ ਤੋਂ ਮਨ੍ਹਾਂ ਕਰ ਦਿਤਾ ਸੀ। ਤੇ ਫਲਸਰੂਪ ਪੂਰਨ ਨੂੰ ਬਾਰ੍ਹਾਂ ਸਾਲ ਭੋਰੇ ਵਿਚ ਰਖਿਆ ਗਿਆ।

**(ਮ-279) ਮੂਲਾ (ਕਿਰਾੜ) :**

ਮੂਲਾ, ਸਿਆਲਕੋਟ ਦਾ ਵਸਨੀਕ, ਇਕ ਕਿਰਾੜ ਸੀ, ਜਦੋਂ ਮਰਦਾਨਾ ਸਿਆਲਕੋਟ ਵਿਚ ਦੋ ਪੈਸੇ ਦਾ ਸੱਚ ਖ਼ਰੀਦਣ ਗਿਆ ਤਾਂ ਇਸੇ ਨੇ ਹੀ ਟਕਾ ਲੈ ਕੇ ਕਾਗ਼ਜ਼ ਉਤੇ ਲਿਖਿਆ ਸੀ ਕਿ 'ਮਰਨਾ ਸੱਚ ਅਤੇ ਜੀਊਣਾ ਕੂੜ' ਹੈ। ਮਗਰੋਂ ਇਹ ਗੁਰੂ ਨਾਨਕ ਦੇਵ ਜੀ ਦਾ ਅਨਿੰਨ ਭਗਤ ਬਣ ਗਿਆ ਸੀ ਅਤੇ ਉਨ੍ਹਾਂ ਦੀ ਸੰਗਤ ਵਿਚ ਕਾਫ਼ੀ ਦੇਰ ਰਿਹਾ।

ਜਦੋਂ ਗੁਰੂ ਨਾਨਕ ਦੇਵ ਦੂਜੀ ਵਾਰ ਸਿਆਲਕੋਟ ਗਏ ਤਾਂ ਆਪ ਪਹਿਲਾਂ ਵਾਲੀ ਬੇਰੀ ਹੇਠ ਬਿਰਾਜੇ ਤੇ ਮਰਦਾਨੇ ਨੂੰ ਘਲ ਕੇ ਮੂਲੇ ਨੂੰ ਆਪਣੇ ਕੋਲ ਸਦਿਆ। ਮੂਲੇ ਦੀ ਪਤਨੀ ਨੇ ਇਹ ਸੋਚ ਕੇ ਕਿ ਕਿਧਰੇ ਗੁਰੂ ਸਾਹਿਬ ਇਸ ਨੂੰ ਆਪਣੇ ਨਾਲ ਹੀ ਨਾ ਲੈ ਜਾਣ, ਉਸ ਨੂੰ ਗੋਹਿਆਂ ਵਾਲੀ ਕੋਠੀ ਵਿਚ ਛੁਪਾ ਦਿਤਾ ਜਿਥੇ ਮੂਲੇ ਨੂੰ ਸੱਪ ਡਸ ਗਿਆ ਤੇ ਉਹ ਮਰ ਗਿਆ। ਇਸੇ ਪਰਥਾਏ ਗੁਰੂ ਨਾਨਕ ਦੇਵ ਜੀ ਨੇ ਇਹ ਵਾਕ ਉਚਾਰਿਆ :

ਨਾਲ ਕਿਰਾੜਾ ਦੋਸਤੀ ਕੂੜੇ ਕੂੜੀ ਪਾਇ
ਮਰਣ ਨ ਜਾਪੀਂ ਮੂਲਿਆ ਆਵੈ ਕਿਤੈ ਥਾਇ

ਮੂਲੇ ਦੀ ਮ੍ਰਿਤਕ ਦੇਹ ਨੂੰ, ਉਸ ਦੀ ਪਤਨੀ ਦੇ ਅੰਗ-ਸਾਕ, ਗੁਰੂ ਸਾਹਿਬ ਪਾਸ ਲੈ ਆਏ ਤੇ ਆਖਣ ਲਗੇ, 'ਇਹ ਬੇਮੁਖ ਹੋ ਕੇ ਮਰਿਆ ਹੈ, ਇਸ ਨੂੰ ਮੁਕਤੀ ਬਖ਼ਸ਼ੋ', ਗੁਰੂ ਨਾਨਕ ਦੇਵ ਜੀ ਨੇ ਉਤਰ ਦਿਤਾ ਕਿ ਦਸਵੇਂ ਜਾਮੇ ਵਿਚ ਇਸ ਦਾ ਉਧਾਰ ਕਰਾਂਗੇ।

ਦਸਵੇਂ ਜਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਚ ਸ਼ਿਕਾਰ ਖੇਡਦਿਆਂ ਇਕ ਦਿਨ ਇਕ ਸਹਿਆ ਮਾਰਿਆ ਤੇ ਆਪਣੇ ਸਾਥੀ ਸਿੱਖਾਂ ਨੂੰ ਦਸਿਆ ਕਿ ਇਹ ਸਿਆਲਕੋਟ ਦਾ ਮੂਲਾ ਕਿਰਾੜ ਸੀ, ਜੋ ਬੇਮੁਖ ਹੋ ਕੇ ਮਰਿਆ ਸੀ ਤੇ ਜਿਸ ਨੂੰ ਮੁਕਤੀ ਬਖ਼ਸ਼ੀ ਹੈ। ਇਸ ਥਾਂ ਉਤੇ ਸ਼ਿਕਾਰ ਘਾਟ ਗੁਰਦਵਾਰਾ ਹੈ।

**(ਮ-280) ਮੂਲਾ ਕੁੰਗੀ :**

ਇਕ ਕੁੰਗੀ ਜੋ ਫ਼ਸਲਾਂ ਨੂੰ ਲਗ ਜਾਂਦੀ ਹੈ। ਮੂਲੇ ਨੂੰ ਦੂਰ ਕਰਨ ਲਈ ਇਕ ਟੂਣਾ ਕੀਤਾ ਜਾਂਦਾ ਹੈ। ਕਿਸੇ ਅਜਿਹੇ ਸ਼ਖ਼ਸ ਜਿਸ ਦਾ ਨਾਉਂ ਮੂਲਾ, ਮੂਲ ਰਾਜ, ਜਾਂ ਮੂਲਚੰਦ ਹੋਵੇ, ਉਸ ਨੂੰ ਖੇਤਾਂ ਵਿਚ ਖੜਾ ਕਰ ਕੇ ਉਸ ਨੂੰ ਲਾਅਨਤਾਂ ਪਾਈਆਂ ਜਾਂਦੀਆਂ ਹਨ ਤੇ ਦੁਰਕਾਰ ਕੇ ਖੇਤਾਂ ਵਿਚੋਂ ਕੱਢ ਦਿਤਾ ਜਾਂਦਾ ਹੈ। ਕਈਆਂ ਵਿਚ ਮੂਲੇ ਨੂੰ ਖੇਤਾਂ ਵਿਚ ਖੜਾ ਕਰ ਕੇ ਉਸ ਦੇ ਮੂੰਹ ਤੇ ਕਾਲਖ ਮਲੀ ਜਾਂਦੀ ਤੇ ਫਿਰ ਧਕੇ ਮੁਕੇ ਮਾਰ ਕੇ ਉਸ ਨੂੰ ਖੇਤਾਂ ਵਿਚੋਂ ਕੱਢ ਦਿਤਾ ਜਾਂਦਾ ਹੈ।

**(ਮ-281) ਮੂਲਾ (ਬੱਚਾ) :**

ਉਹ ਬੱਚਾ ਜਿਸ ਦਾ ਸਿਰ ਆਮ ਬਾਲਾਂ ਨਾਲੋਂ ਵਧੇਰੇ ਲੰਬੂਤਰਾ ਹੋਵੇ, ਅਜਿਹੇ ਬੱਚੇ 'ਤੇ ਮੂਲ ਨਛਤ੍ਰ ਦਾ ਪਰਛਾਵਾਂ ਮੰਨਿਆ ਜਾਂਦਾ ਹੈ ਅਤੇ ਇਹ ਮਾਪੇ 'ਤੇ ਭਾਰਾ ਮੰਨਿਆ ਜਾਂਦਾ ਹੈ। ਇਸ ਬੱਚੇ ਦੀ ਅਸ਼ੁਭਤਾ ਦੂਰ ਕਰਨ ਲਈ ਉਹੋ ਉਪਾਅ ਕੀਤੇ ਜਾਂਦੇ ਹਨ ਜੋ ਮੂਲ ਨਛਤਰ ਵਿਚ ਜੰਮੇ ਬੱਚੇ ਲਈ ਪ੍ਰਚਲਤ ਹਨ।

ਮੂਲੇ ਨੂੰ ਲਹਿੰਦੇ ਦੇ ਇਲਾਕੇ ਵਿਚ 'ਢਾਈ ਸਿਰਾ' ਜਾਂ 'ਸਤ ਸਿਰਾ' ਵੀ ਕਿਹਾ ਜਾਂਦਾ ਹੈ।

**(ਮ-282) ਮੇਅਰਾਜ :**

ਹਜ਼ਰਤ ਮੁਹੰਮਦ ਸਾਹਿਬ ਦਾ ਅਸਮਾਨੀ ਸਫ਼ਰ। ਮੁਸਲਮਾਨੀ ਰਵਾਇਤਾਂ ਅਨੁਸਾਰ ਅੱਲ੍ਹਾ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਆਪਣਾ ਜਲਵਾ ਵਿਖਾਣ ਲਈ, ਸਤਵੇਂ ਅਕਾਸ਼ ਵਿਚ ਸਦਿਆ। ਜਿਸ ਘੋੜੇ ਤੇ ਜਬਰਾਈਲ ਫ਼ਰਿਸ਼ਤਾ ਉਨ੍ਹਾਂ ਨੂੰ ਬਿਠਾ ਕੇ ਸਤਵੇਂ ਅਕਾਸ਼ ਲੈ ਗਿਆ ਸੀ, ਉਸ ਨੂੰ 'ਬੁਰਾਕ' ਕਹਿੰਦੇ ਹਨ। ਬੁਰਾਕ ਚਿਟੇ ਰੰਗ ਦਾ ਖੰਭਾਂ ਵਾਲਾ ਘੋੜਾ ਸੀ ਜਿਸ ਦੇ ਨੌਂਹ ਸ਼ੇਰ ਜਿਹੇ ਸਨ।

**(ਮ-283) ਮੇਅਰਾਜਨਾਮਾ :**

ਪੰਜਾਬੀ ਕਾਵਿ ਦਾ ਇਕ ਰੂਪ ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਅੱਲ੍ਹਾ ਹੂ ਦੀ ਦਰਗਾਹ ਪਹੁੰਚ ਕੇ, ਪ੍ਰਭੂ ਨਾਲ ਮਿਲਾਪ ਦੀ ਕਥਾ ਹੈ, ਜੋ ਕਈ ਕਵੀਆਂ ਨੇ ਬਿਆਨ ਕੀਤੀ ਹੈ। ਕਾਦਰਯਾਰ ਨੇ ਇਕ ਮੇਅਰਾਜਨਾਮਾ ਲਿਖਿਆ, ਜਿਸ ਵਿਚ ਉਸ ਨੇ ਸੱਤਾਂ ਅਸਮਾਨਾਂ ਤੇ ਉਨ੍ਹਾਂ ਵਿਚ ਰਹਿੰਦੇ ਫ਼ਰਿਸ਼ਤਿਆਂ ਦਾ ਵਰਨਣ ਵੇਰਵੇ ਨਾਲ ਕੀਤਾ ਹੈ।

**(ਮ-284) ਮੇਹਰ ਮੰਗੇ ਕੀ ਮਾੜੀ :**

ਪਸਰੂਰ (ਜ਼ਿਲਾ ਸਿਆਲਕੋਟ) ਵਿਚ ਨਗਰ ਦੀ ਉਤਰ ਦਿਸ਼ਾ ਵਲ ਇਕ ਮਾੜੀ ਹੈ ਜੋ ਮੇਹਰ ਮੰਗੇ ਦੀ ਮਾੜੀ ਦੇ ਨਾਂ ਨਾਲ ਪ੍ਰਸਿਧ ਹੈ। ਇਹ ਮਾੜੀ ਇਕ ਪੁਰਾਣੀ ਥੇਹ ਉਤੇ ਹੈ ਅਤੇ ਬਾਜਵਾ ਜੱਟ ਇਸ ਮਾੜੀ ਨੂੰ ਸ਼ਰਧਾ ਦੀਆਂ ਨਜ਼ਰਾਂ ਨਾਲ ਵੇਖਦੇ ਹਨ ਅਤੇ ਵਿਆਹ ਮਗਰੋਂ ਇਸ ਮਾੜੀ ਉਤੇ ਜ਼ਰੂਰ ਫੇਰਾ ਮਾਰਦੇ ਹਨ। ਮੇਹਰ ਮੰਗਾ ਉਨ੍ਹਾਂ ਦਾ ਕੋਈ ਵਡਿਕਾ ਅਥਵਾ 'ਜਠੇਰਾ' ਸੀ।

**(ਮ-285) ਮੇਹਰਾ :**

ਝੀਵਰ ਜਾਂ ਕਹਾਰ ਜਾਤੀ ਦੇ ਲੋਕਾਂ ਲਈ ਆਦਰਵਾਚਕ ਉਪਾਧੀ; ਪੱਛਮੀ ਪੰਜਾਬ ਵਿਚ ਹਿੰਦੂ ਝੀਵਰਾਂ ਨੂੰ ਮੇਹਰਾ ਕਿਹਾ ਜਾਂਦਾ ਸੀ, ਮੁਸਲਮਾਨ ਝੀਵਰ ਜੋ ਮਸ਼ਕ ਨਾਲ ਪਾਣੀ

ਢੋਂਦਾ ਹੈ, ਉਸ ਨੂੰ ਮਾਸ਼ਕੀ ਜਾਂ ਬਹਿਸ਼ਤੀ ਕਹਿੰਦੇ ਹਨ।

**(ਮ-286) ਮੇਖ ਰਾਸ਼ੀ :**

ਬਾਰਾਂ ਰਾਸ਼ੀਆਂ ਵਿਚੋਂ ਇਕ ਰਾਸ਼ੀ, ਜਿਸ ਦੇ ਨਛੱਤਰਾਂ ਦੀ ਸ਼ਕਲ ਭੇਡੂ ਮੀਢੇ ਜਹੀ ਹੈ। ਜੋਤਿਸ਼ ਵਿਦਿਆ ਅਨੁਸਾਰ ਇਸ ਰਾਸ਼ੀ ਵਾਲਾ ਸ਼ਖ਼ਸ ਬੜਾ ਮਿਹਨਤੀ, ਲਗਨ ਵਾਲਾ ਤੇ ਉੱਚੀਆਂ ਆਸ਼ਾਵਾਂ ਵਾਲਾ ਹੁੰਦਾ ਹੈ, ਉਸ ਦਾ ਸਰੀਰ ਗਠਿਆ ਹੋਇਆ ਤੇ ਕੱਦ ਕਾਠ ਉੱਚਾ ਲੰਮਾ ਹੁੰਦਾ ਹੈ। ਉਹ ਲਿੰਗ ਵਿਚ ਵਧੇਰੇ ਰਸ ਲੈਂਦਾ ਤੇ ਯਾਤ੍ਰਾ ਦਾ ਬੜਾ ਸ਼ੌਕੀਨ ਹੁੰਦਾ ਹੈ। ਉਸ ਦੇ ਸੁਭਾਅ ਵਿਚ ਰਤਾ ਕਰੜਾਈ ਹੁੰਦੀ ਹੈ।

ਇਸ ਰਾਸ਼ੀ ਦਾ ਚਿੰਨ੍ਹ ਮੇਖ ਅਥਵਾ ਭੇਡੂ ਹੈ। ਪੁਰਾਣ ਪ੍ਰਵਾਹ ਅਨੁਸਾਰ ਭੇਡ ਅਗਨੀ ਦੇਵਤੇ ਦਾ ਵਾਹਨ ਹੈ। ਭਾਵ ਅਗਨ ਦੇਵਤੇ ਦੇ ਰਥ ਨੂੰ ਲਾਲ ਰੰਗ ਦੇ ਘੋੜੇ ਖਿੱਚਦੇ ਹਨ, ਪਰ ਇਕ ਭੇਡੂ ਹਮੇਸ਼ਾਂ ਉਸ ਦੇ ਨਾਲ ਰਹਿੰਦਾ ਹੈ ਜਿਸ ਉਤੇ ਕਦੇ ਕਦੇ ਅਗਨੀ ਦੇਵਤਾ ਸਵਾਰੀ ਵੀ ਕਰਦਾ ਹੈ। ਮੋਹਿੰਜੋਦੜੋ ਦੀ ਖੁਦਾਈ ਵਿਚ ਮਿਲੀਆਂ ਕੁਝ ਠੀਕਰਾਂ ਮੋਹਰਾਂ ਉਤੇ ਭੇਡੂ ਦੀ ਮੂਰਤੀ ਅਥਵਾ ਚਿੰਨ੍ਹ ਮਿਲਦਾ ਹੈ। ਜਿਸ ਤੋਂ ਜਾਪਦਾ ਹੈ ਕਿ ਇਸ ਕਾਲ ਵਿਚ ਇਸ ਦੀ ਪੂਜਾ ਕੀਤੀ ਜਾਂਦੀ ਸੀ। ਅਗਨੀ ਦੀਆਂ ਕਈ ਉਪਾਧੀਆਂ ਵਿਚੋਂ ਇਕ ਛਾਗਰਥ ਹੈ ਜਿਸਦਾ ਭਾਵ ਹੈ ਭੇਡੂ ਦੀ ਸਵਾਰੀ ਕਰਨ ਵਾਲਾ।

ਮੁਸਲਮਾਨਾਂ ਵਿਚ ਵੀ ਭੇਡੂ ਦੀ ਬਲੀ ਖ਼ਾਸ ਅਰਥ ਰਖਦੀ ਹੈ ਅਤੇ ਬਕਰੀਦ ਵਾਲੇ ਦਿਨ ਮੁਸਲਮਾਨ ਉਚੇਚੇ ਤੌਰ ਤੇ ਭੇਡੂ ਦੀ ਬਲੀ ਦੇਂਦੇ ਹਨ। ਮੁਸਲਮਾਨੀ ਮਿਥਿਹਾਸ ਅਨੁਸਾਰ ਜਦੋਂ ਅਬਰਾਹੀਮ ਇਸਮਾਈਲ ਦੀ ਬਲੀ ਦੇਣ ਲਗਾ ਤਾਂ ਗ਼ੈਬੀ ਸ਼ਕਤੀ ਨਾਲ ਇਸਮਾਈਲ ਦੀ ਥਾਂ ਇਕ ਭੇਡੂ ਨੇ ਲੈ ਲਈ। ਉਦੋਂ ਤੋਂ ਮੁਸਲਮਾਨਾਂ ਵਿਚ ਭੇਡੂ ਦੀ ਬਲੀ ਪ੍ਰਚਲਤ ਹੋਈ।

ਜਦੋਂ ਸੂਰਜ ਮੇਖ ਰਾਸ਼ੀ ਵਿਚ ਜਾਂਦਾ ਹੈ ਤਾਂ ਇਸ ਸੰਕਰਾਂਤੀ ਨੂੰ ਬੜਾ ਪਾਵਨ ਮੰਨਿਆ ਜਾਂਦਾ ਹੈ। ਇਹ ਦਿਨ ਚੇਤਰ ਦੀ ਸੰਗਰਾਂਦ ਦਾ ਹੁੰਦਾ ਹੈ। ਇਸੇ ਦਿਨ ਹਿੰਦੂਆਂ ਦਾ ਸਾਲ ਸ਼ੁਰੂ ਹੁੰਦਾ ਹੈ ਅਤੇ ਮਹਾਜਨ ਵਹੀ ਖਾਤੇ ਦੀਆ ਨਵੀਆਂ ਕਿਤਾਬਾਂ ਸ਼ੁਰੂ ਕਰਦੇ ਹਨ।

**(ਮ-287) ਮੇਖਲਾ :**

(ੳ) ਕੋਈ ਗਹਿਣਾ ਜਾਂ ਧਾਗਾ ਜੋ ਕਮਰ 'ਤੇ ਪਹਿਨਿਆ ਜਾਂ ਬੰਨ੍ਹਿਆ ਜਾਂਦਾ ਹੈ। ਮੇਖਲੇ ਦਾ ਭਾਵ ਉਹ ਵਸਤੂ ਹੈ ਜੋ ਸਰੀਰ ਦੇ ਵਿਚਕਾਰਲੇ ਹਿੱਸੇ ਨੂੰ ਚਾਰੇ ਪਾਸੇ ਤੋਂ ਵਲ ਲਏ। ਪੁਰਾਣੇ ਜ਼ਮਾਨੇ ਵਿਚ ਪੁਸ਼ਾਕ ਪਹਿਨ ਕੇ ਕਮਰ ਦੇ ਉਤੇ ਮੇਖਲਾ ਪਹਿਨਣ ਦਾ ਰਵਾਜ ਸੀ। ਮੇਖਲੇ ਨੂੰ ਵੈਦਿਕ ਕਾਲ ਵਿਚ 'ਰਸਨਾ' ਕਿਹਾ ਜਾਂਦਾ ਸੀ ਤੇ ਇਹ ਕੁੱਸਾ ਘਾਹ ਨੂੰ ਵੱਟ ਕੇ ਲੱਕ ਦੁਆਲੇ ਬੰਨ੍ਹਿਆ ਜਾਂਦਾ ਸੀ। ਮੇਖਲਾ ਵਾਂਗ ਹੀ ਕਮਰ ਦਾ ਇਕ ਗਹਿਣਾ ਕਿੰਕਨੀ ਹੈ ਜਿਸ ਨੂੰ ਛੋਟੇ ਛੋਟੇ ਘੁੰਗਰੂ ਲਗੇ ਹੁੰਦੇ ਹਨ। ਇਹ ਤੀਵੀਆਂ ਅਜ ਕਲ ਵੀ ਧੋਤੀ ਦੇ ਉਪਰ ਪਹਿਨਦੀਆਂ ਹਨ। ਪਹਿਲਿਆਂ ਵਿਚ ਛੋਟੇ ਬੱਚਿਆਂ ਨੂੰ ਤੜਾਗੀ ਉਪਰ ਘੁੰਘਰੂਦਾਰ ਕਿੰਕਨੀ ਪਹਿਨਾਈ ਜਾਂਦੀ ਸੀ।

(ਅ) ਕਮਰ ਦਾ ਇਕ ਗਹਿਣਾ, ਹੈਕਲਾ।

(ੲ) ਇਕ ਤਰ੍ਹਾਂ ਦਾ ਤਾਵੀਜ਼ ਜੋ ਲੱਕ ਦੁਆਲੇ ਬੰਨ੍ਹਿਆ ਜਾਂਦਾ ਹੈ।

**(ਮ-288) ਮੇਂਗੀ :**

ਖਤ੍ਰੀਆਂ ਦੀ ਇਕ ਗੋਤ, ਇਨ੍ਹਾਂ ਦੀਆਂ ਕੁਝ ਰੀਤਾਂ ਨਿਵੇਕਲੀਆਂ ਹਨ। ਮੁੰਡਣ ਸੰਸਕਾਰ ਸਮੇਂ ਮੇਂਗੀ ਸਰਪ ਦੀ ਮੂਰਤੀ ਬਣਾ ਕੇ ਪੂਜਦੇ ਹਨ। ਇਹ ਸੱਪ ਨੂੰ ਕਦੇ ਨਹੀਂ ਮਾਰਦੇ। ਜੇ ਘਰ ਵਿਚੋਂ ਸੱਪ ਨਿਕਲ ਆਵੇ ਤਾਂ ਉਸ ਨੂੰ ਮਾਰਨ ਦੀ ਥਾਂ ਬਾਹਰ ਜੰਗਲ ਵਿਚ ਛਡ ਆਉਂਦੇ ਹਨ। ਰਵਾਇਤ ਹੈ ਕਿ ਇਨ੍ਹਾਂ ਦੇ ਵਡਿਕੇ ਦੇ ਘਰ ਸੱਪ ਜੰਮਿਆ ਸੀ।

ਮੁੰਡਨ ਸੰਸਕਾਰ ਸਮੇਂ ਇਹ ਬਕਰੇ ਦੇ ਕੰਨ ਕੁਤਰਦੇ ਹਨ ਤੇ ਉਸ ਦੇ ਲਹੂ ਦਾ ਟਿੱਕਾ ਬਾਲਕ ਦੇ ਮੱਥੇ ਤੇ ਲਗਾਉਂਦੇ ਹਨ। ਫਿਰ ਇਹ ਬਕਰੇ ਦੇ ਨਕ ਵਿਚ ਧੂੰਆਂ ਦੇਂਦੇ ਹਨ, ਤਾਂ ਜੋ ਬਕਰਾ ਨਿੱਛ ਮਾਰੇ, ਬਕਰੇ ਦੀ ਨਿੱਛ ਮੇਂਗੀਆਂ ਵਿਚ ਸ਼ੁਭ ਸ਼ਗਨ ਸਮਝਿਆ ਜਾਂਦਾ ਹੈ।

**(ਮ-289) ਮੇਘਨਾਦ :**

ਰਾਵਣ ਦਾ ਪੁਤਰ ਜੋ ਮੰਦੋਦਰੀ ਦੇ ਉਦਰ ਤੋਂ ਪੈਦਾ ਹੋਇਆ। ਇਸ ਨੇ ਸ਼ਿਵ ਦੀ ਘੋਰ ਉਪਾਸਨਾ ਕਰ ਕੇ ਉਸ ਤੋਂ ਅਦ੍ਰਿਸ਼ਟ ਹੋਣ ਦੀ ਸ਼ਕਤੀ ਪ੍ਰਾਪਤ ਕਰ ਲਈ। ਜਦੋਂ ਰਾਵਣ ਨੇ ਇੰਦਰ ਲੋਕ ਤੇ ਧਾਵਾ ਬੋਲਿਆ ਤਾਂ ਮੇਘਨਾਦ ਉਸ ਦੇ ਨਾਲ ਸੀ। ਮੇਘਨਾਦ ਨੇ ਆਪਣੀ ਅਦ੍ਰਿਸ਼ਟ ਹੋਣ ਦੀ ਸ਼ਕਤੀ ਦਾ ਫ਼ਾਇਦਾ ਉਠਾ ਕੇ ਇੰਦਰ ਨੂੰ ਬੰਦੀ ਬਣਾ ਲਿਆ ਅਤੇ ਲੰਕਾ ਲੈ ਆਇਆ। ਦੇਵਤੇ ਬ੍ਰਹਮਾ ਦੀ ਬੰਦਗੀ ਵਿਚ, ਇੰਦਰ ਦੀ ਰਿਹਾਈ ਲਈ ਲੰਕਾ ਗਏ ਅਤੇ ਮੇਘਨਾਦ ਨੂੰ ਇੰਦਰਜੀਤ ਦੀ ਉਪਾਧੀ ਬਖ਼ਸ਼ੀ। ਮੇਘਨਾਦ ਨੇ ਉਦੋਂ ਤਕ ਇੰਦਰ ਨੂੰ ਛਡਣ ਤੋਂ ਇਨਕਾਰ ਕਰ ਦਿਤਾ ਜਦੋਂ ਤਕ ਉਸ ਨੂੰ ਅਮਰਤਾ ਦਾ ਵਰਦਾਨ ਨਾ ਦਿਤਾ ਜਾਵੇ। ਅਖੀਰ ਬ੍ਰਹਮਾ ਨੂੰ ਇਹ ਵਰਦਾਨ ਦੇਣਾ ਪਿਆ।

ਸੇਘਨਾਦ ਦੀ ਅਵਾਜ਼, ਬੱਦਲ ਦੀ ਗਰਜਣ ਵਾਂਗ, ਭਿਆਨਕ ਸੀ, ਲੰਕਾ ਦੇ ਯੁੱਧ ਵਿਚ ਇਹ ਬੜੀ ਬਹਾਦਰੀ ਨਾਲ ਲੜਿਆ ਤੇ ਇਸ ਨੇ ਲਛਮਣ ਨੂੰ ਬਰਛੀ ਮਾਰ ਕੇ ਬੇਹੋਸ਼ ਕਰ ਦਿਤਾ। ਮਗਰੋਂ ਇਹ ਲਛਮਣ ਦੇ ਹੱਥੋਂ ਹੀ ਮਾਰਿਆ ਗਿਆ।

**(ਮ-290) ਮੇਚਾ ਭੇਜਣਾ :**

ਵਿਆਹ ਨਾਲ ਸਬੰਧਿਤ ਇਕ ਰਸਮ। ਵਿਆਹ ਤੋਂ ਕੁਝ ਦਿਨ ਪਹਿਲਾਂ ਮਹੂਰਤ ਕਢ ਕੇ ਲੜਕੇ ਵਾਲੇ ਆਪਣਾ ਨਾਈ ਕੰਨਿਆਂ ਦੇ ਘਰ ਭੇਜ ਕੇ ਕੰਨਿਆਂ ਦੇ ਕਪੜਿਆਂ, ਜੁੱਤੀ, ਤੇ ਗਹਿਣਿਆਂ ਲਈ ਮੇਚਾ ਮੰਗਵਾਇਆ ਕਰਦੇ ਹਨ। ਪਹਿਲਿਆਂ ਵਿਚ ਦਰਜ਼ੀ ਮੇਚਾ ਮੌਲੀ ਦੇ ਧਾਗੇ ਨਾਲ ਲੈਂਦਾ ਸੀ ਕਿਉਂਜੋ ਮੌਲੀ ਸ਼ਗਨ ਦਾ ਧਾਗਾ ਹੈ।

ਗੁਰਦਾਸਪੁਰ ਵਿਚ, ਕੰਨਿਆਂ ਦੇ ਮਾਪੇ, ਕੰਨਿਆਂ ਦਾ ਮੇਚਾ, ਮੌਲੀ ਦੇ ਧਾਗੇ ਨਾਲ ਨਾਪ ਕੇ, ਸਾਹੇ ਚਿਠੀ ਨਾਲ ਹੀ ਭੇਜਦੇ ਹਨ।

**(ਮ-291) ਮੇਂਢੀਆ ਖੋਲ੍ਹਣਾ :**

ਵਿਆਹ ਨਾਲ ਸਬੰਧਤ ਇਕ ਰੀਤ ਜੋ ਲਹਿੰਦੇ ਵਿਚ ਪ੍ਰਚਲਤ ਹੈ। ਮੁਲਤਾਨ ਦੇ ਇਲਾਕੇ ਵਿਚ ਕੰਨਿਆਂ ਦੇ ਵਾਲਾਂ ਨੂੰ ਤਿੰਨ ਗੁਤਾਂ ਵਿਚ ਗੁੰਦਿਆ ਜਾਂਦਾ ਹੈ। ਸੱਜੇ ਤੇ ਖੱਬੇ ਪਾਸੇ ਦੇ ਵਾਲਾਂ ਦੀਆਂ ਮੇਂਢੀਆਂ ਨੂੰ ਗੁੰਦ ਕੇ ਵਿਚਕਾਰਲੇ ਵਾਲਾਂ ਦੀ ਗੁੱਤ ਵਿਚ ਗੁੰਦ ਦਿਤਾ ਜਾਂਦਾ ਹੈ। ਕੰਨਿਆਂ ਦੇ ਵਿਆਹ ਤੋਂ ਸਤ ਦਿਨ ਪਹਿਲਾਂ ਵਰ ਪੱਖ ਦੀਆਂ ਤੀਵੀਆਂ ਜਿਨ੍ਹਾਂ ਵਿਚ ਵਰ ਦੀ ਮਾਂ ਭੈਣਾਂ ਤੇ ਭਰਜਾਈਆਂ ਸ਼ਾਮਲ ਹੁੰਦੀਆਂ ਹਨ, ਕੰਨਿਆਂ ਪੱਖ ਦੇ ਘਰ ਜਾ ਕੇ ਸ਼ਗਨਾਂ ਨਾਲ ਉਸ ਦੀਆਂ ਮੇਂਢੀਆਂ ਖੋਲ੍ਹਦੀਆਂ ਹਨ। ਮੇਂਢੀ ਖੋਲ੍ਹਣ ਦੀ ਰਸਮ ਜਾਂ ਤਾਂ ਨਾਇਣ ਤੋਂ ਕਰਵਾਈ ਜਾਂਦੀ ਹੈ ਜਾਂ ਵਰ ਪੱਖ ਦੀਆਂ ਹਾਜ਼ਰ ਸਭ ਤੋਂ ਬਿਧ ਤੀਵੀਂ ਤੋਂ। ਇਸ ਰੀਤ ਦਾ ਭਾਵ ਹੈ ਕਿ ਹੁਣ ਕੁੜੀ ਕੰਵਾਰਪੁਣੇ ਵਾਲੀਆਂ ਅਲ੍ਹੜ ਗੱਲਾਂ ਛਡ ਦੇਵੇ।

ਮੇਂਢੀਆਂ ਖੋਲ੍ਹਣ ਦੀ ਰੀਤ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ। ਗ੍ਰਹਿ ਸੂਤਰਾਂ ਅਨੁਸਾਰ ਲਗਨ ਤੋਂ ਮਗਰੋਂ ਜਦੋਂ ਕੰਨਿਆਂ ਪਥਰ ਉਤੇ ਪੈਰ ਧਰਦੀ ਸੀ ਤਾਂ ਦੂਲ੍ਹਾ ਉਸ ਦੇ ਵਾਲਾਂ ਦੀਆਂ ਦੋ ਮੇਂਢੀਆਂ ਢਿਲੀਆਂ ਕਰ ਦੇਂਦਾ ਸੀ।

**(ਮ-292) ਮੇਦਨੀ :**

ਮੇਦ ਅਥਵਾ ਚਰਬੀ ਤੋਂ ਬਣੀ ਹੋਈ, ਪ੍ਰਿਥਵੀ। ਹਰੀਵੰਸ਼ ਪੁਰਾਣ ਅਨੁਸਾਰ ਪ੍ਰਿਥਵੀ, ਮਧੂ ਤੇ ਕੈਟਭ ਨਾਉਂ ਦੇ ਦੋ ਦੈਂਤਾਂ ਦੀ ਮਿਝ ਤੋਂ ਬਣੀ ਹੋਈ ਹੈ। ਪੁਰਾਣਾਂ ਵਿਚ ਲਿਖਿਆ ਹੈ ਕਿ ਕਲਪ ਦੇ ਅੰਤ ਉਤੇ ਜਦੋਂ ਵਿਸ਼ਨੂੰ ਪਾਣੀ ਉਤੇ ਸੌਂ ਰਹੇ ਸਨ, ਤਾਂ ਉਨ੍ਹਾਂ ਦੇ ਦੋਹਾਂ ਕੰਨਾਂ ਵਿਚੋਂ ਦੋ ਦੈਂਤ ਮਧੂ ਤੇ ਕੈਟਭ ਪੈਦਾ ਹੋਏ ਤੇ ਬ੍ਰਹਮਾ ਨੂੰ ਜੋ ਵਿਸ਼ਨੂੰ ਦੀ ਧੁਨੀ ਵਿਚੋਂ ਉਸੇ ਨਾਭ ਕਮਲ ਵਿਚ ਸੌਂ ਰਹੇ ਬ੍ਰਹਮਾ ਨੂੰ ਮਾਰਨ ਲਈ ਦੌੜੇ। ਵਿਸ਼ਨੂੰ ਨੇ ਇਨ੍ਹਾਂ ਦੋਹਾਂ ਦੈਂਤਾਂ ਨੂੰ ਮਾਰ ਦਿਤਾ। ਮਧੂ ਨੂੰ ਮਾਰਨ ਕਰਕੇ ਵਿਸ਼ਨੂੰ ਨੂੰ ਮਧੁਸੂਦਨ ਤੇ ਕੈਟਭ ਨੂੰ ਮਾਰਨ ਕਰਕੇ ਕੈਟਿਭਜਿਤ ਕਿਹਾ ਜਾਂਦਾ ਹੈ। ਇਨ੍ਹਾਂ ਦੋਹਾਂ ਦੈਂਤਾਂ ਦੀ ਚਰਬੀ ਜਲ ਦੇ ਤਲ ਉਤੇ ਫੈਲ ਗਈ ਤੇ ਸਮਾਂ ਪਾ ਕੇ ਸੁਕ ਕੇ ਪ੍ਰਿਥਵੀ ਦਾ ਰੂਪ ਧਾਰਨ ਕਰ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿਚ ਇਸ ਪੁਰਾਣ ਕਥਾ ਦਾ ਜ਼ਿਕਰ ਇਉਂ ਕੀਤਾ ਹੈ :

ਏਕ ਧ੍ਰਵਣ ਤੇ ਮੈਲ ਨਿਕਾਰਾ
ਤਾਤੇ ਮਧੁ ਕੀਟਭ ਤਨ ਧਾਰਾ
ਦੁਤੀਆ ਕਾਨ ਤੇ ਮੈਲ ਨਿਕਾਰੀ
ਤਾਤੇ ਭਈ ਸ੍ਰਿਸਟ ਇਹ ਸਾਰੀ
ਤਿਨ ਕੋ ਕਾਲ ਬਹੁਰ ਬਧ ਸਰਾ
ਤਿਨ ਨੋ ਮੇਦ ਸਮੁੰਦ ਮੋ ਪਰਾ
ਚਿਕਨ ਤਾਸ ਜਲ ਪਰ ਤਿਰ ਰਹੀ
ਮੇਧਾ ਨਾਮ ਤਬਿਹ ਤੇ ਕਹੀ।

**(ਮ-293) ਮੇਨਕਾ :**

(ੳ) ਇਕ ਅਪੱਛਰਾ, ਜਿਸ ਨੂੰ ਇੰਦ੍ਰ ਨੇ, ਵਿਸ਼ਵਾਮਿਤ੍ਰ ਰਿਸ਼ੀ ਦੀ ਤਪੱਸਿਆ ਭੰਗ ਕਰਨ ਲਈ ਤਪੋਬਨ ਵਿਚ ਭੇਜਿਆ ਸੀ, ਇਸ ਨੇ ਆਪਣੀ ਸੁੰਦਰਤਾ ਚਲਿਤਰ ਤੇ ਅਦਾਵਾਂ ਨਾਲ ਰਿਸ਼ੀ ਨੂੰ ਮੋਹ ਲਿਆ, ਸ਼ਕੁੰਤਲਾ ਇਸੇ ਦੇ ਗਰਭ ਤੋਂ ਪੈਦਾ ਹੋਈ ਸੀ। ਸ਼ਕੁੰਤਲਾ ਨੂੰ ਜੰਗਲ ਵਿਚ ਸੁਟ ਕੇ ਮੇਨਕਾ ਇੰਦ੍ਰ ਲੋਕ ਨੂੰ ਪਰਤ ਆਈ।

ਹੀਰ ਮੇਨਕਾ ਦਾ ਅਵਤਾਰ ਵੀ ਮੰਨੀ ਜਾਂਦੀ ਹੈ। ਦਸਮ ਗ੍ਰੰਥ ਦੇ ਚਰਿਤ੍ਰ 98 ਵਿਚ ਲਿਖਿਆ ਹੈ ਕਿ ਹੀਰ ਮੇਨਕਾ ਅਤੇ ਰਾਂਝਾ ਇੰਦ੍ਰ ਸੀ।

ਰਾਂਝਾ ਭਯੋ ਸੁਰੇਸ ਤਹਿ, ਭਈ ਮੇਨਕਾ ਹੀਰ
ਯਾ ਜਹਗ ਮੇ ਗਾਵਤ ਸਦਾ ਸਭ ਕਵਿਕੁਲ ਜਧ ਧੀਰ।

(ਅ) ਰਿਗਵੇਦ ਅਨੁਸਾਰ ਵਿਸ਼ਨਾਸ਼ਵ ਦੀ ਪੁਤ੍ਰੀ। ਇਕ 'ਬ੍ਰਾਹਮਣ' ਅਨੁਸਾਰ ਇੰਦਰ ਨੇ ਖ਼ੁਦ ਹੀ ਮੇਨਕਾ ਦਾ ਰੂਪ ਧਾਰਨ ਕੀਤਾ ਤੇ ਫਿਰ ਆਪ ਹੀ ਉਸ ਉਤੇ ਮੋਹਿਤ ਹੋ ਗਿਆ।

**(ਮ-294) ਮੇਰੂ (ਸੁਮੇਰ) ਪਰਬਤ :**

ਪੁਰਾਣਾਂ ਅਨੁਸਾਰ ਇਕ ਕਲਪਿਤ ਪਹਾੜ ਜੋ ਧਰਤੀ ਦੇ

ਮੱਧ ਵਿਚ ਮੰਨਿਆ ਜਾਂਦਾ ਹੈ। ਇਥੇ ਹੀ ਇੰਦਰ ਦਾ ਸਵਰਗ ਲੋਕ ਹੈ। ਇਸ ਪਰਬਤ ਨੂੰ ਮੇਰ, ਹੇਮਾਦਿ, ਰਤਨਸਾਨੂੰ, ਕਰਨਿਕਾਚਲਾ ਤੇ ਅਮਰਾਦ੍ਰਿ ਵੀ ਕਿਹਾ ਜਾਂਦਾ ਹੈ। ਇਸ ਦੀ ਸਭ ਤੋਂ ਉਚੀ ਚੋਟੀ 84,000 ਯੋਜਨ ਹੈ।

ਪੁਰਾਣਾਂ ਦੀ ਕਥਾ ਅਨੁਸਾਰ ਜਦੋਂ ਦੇਵਤਿਆਂ ਨੇ ਅੰਮ੍ਰਿਤ ਕੱਢਣ ਲਈ ਸਮੁੰਦਰ ਨੂੰ ਰਿੜਕਿਆ ਤਾਂ ਮੇਰੂ ਪਰਬਤ ਨੂੰ ਹੀ ਮਦਾਣਾ ਬਣਾਇਆ।

'ਬ੍ਰਾਹਮਣਾਂ' ਅਨੁਸਾਰ ਇਹ ਪਵਿਤਰ ਪਰਬਤ ਮਹਾਦੇਵ ਜਾਂ ਆਦੀਸ਼ਵਰ ਦੇ ਰਹਿਣ ਦਾ ਸਥਾਨ ਹੈ। ਜੈਨੀ ਇਥੇ ਆਦਿ ਨਾਥ, ਪਹਿਲੇ ਗਿਆਨੀਸ਼ਵ ਦਾ ਠਿਕਾਣਾ ਮੰਨਦੇ ਹਨ। ਜੈਨੀਆਂ ਅਨੁਸਾਰ ਇਸੇ ਪਰਬਤ ਉਤੇ ਮਨੁਖਤਾ ਨੂੰ ਵਾਹੀ ਖੇਤੀ ਦੀ ਕਲਾ ਤੇ ਸਭਿਅਕ ਜੀਵਨ ਦਾ ਢੰਗ ਸਿਖਾਇਆ ਗਿਆ।

ਮੇਰੂ ਦੀ ਭਗੋਲਿਕ ਸਥਿਤੀ ਬਾਰੇ ਨਿਸਚੇ ਨਾਲ ਕੋਈ ਦਿਸ਼ਾ ਨਹੀਂ ਦਸੀ ਜਾਂਦੀ। ਕਈ ਇਸਨੂੰ ਹਿਮਾਲੀਆ ਦੇ ਉਤਰ ਵਲ ਕੋਈ ਪਹਾੜ ਮੰਨਦੇ ਹਨ। ਕਈ ਇਸ ਨੂੰ ਤਿਬਤ ਵਿਚਲੇ ਕੈਲਾਸ਼ ਪਰਬਤ ਨਾਲ ਜੋੜਦੇ ਹਨ।

ਰਾਮਾਇਣ ਵਿਚ ਲਿਖਿਆ ਹੋਇਆ ਹੈ ਕਿ ਮੇਨਕਾ ਇਕ ਪਹਾੜੀ ਅਪਛਰਾ ਸੀ, ਜੋ ਮੇਰੂ ਦੀ ਧੀ ਤੇ ਹਿਮਾਵਤ ਦੀ ਪਤਨੀ ਸੀ, ਜਿਸ ਤੋਂ ਅਗੋਂ ਦੋ ਧੀਆਂ ਜੰਮੀਆਂ, ਇਕ ਨਦੀ ਦੀ ਦੇਵੀ ਗੰਗਾ ਤੇ ਇਕ ਪਹਾੜਾਂ ਦੀ ਅਪਛਰਾ, ਪਾਰਬਤੀ।

ਮੇਰੂ 84 ਹਜ਼ਾਰ ਯੋਜਨ ਉੱਚਾ ਮੰਨਿਆ ਜਾਂਦਾ ਹੈ ਤੇ ਇਸ ਨੇ ਧਰਤੀ ਨੂੰ ਮਜ਼ਬੂਤੀ ਨਾਲ ਜਕੜਿਆ ਹੋਇਆ ਹੈ। ਇਸ ਦੀਆਂ ਚੋਟੀਆਂ ਦੇ ਆਸ ਪਾਸ ਸਵਰਗ ਲੋਕ ਵਸਦੇ ਹਨ ਜਿਥੇ ਮਰਨ ਤੋਂ ਬਾਅਦ ਨੇਕ ਰੂਹਾਂ ਜਾਂਦੀਆਂ ਹਨ। ਸੂਰਜ ਚੰਨ ਤੇ ਤਾਰੇ ਮੇਰੂ ਪਰਬਤ ਦੀ ਪ੍ਰਕਰਮਾ ਕਰਦੇ ਮੰਨੇ ਜਾਂਦੇ ਹਨ।

ਬੋਧੀਆਂ ਅਨੁਸਾਰ ਮੇਰੂ ਪਰਬਤ ਸਾਗਰ ਵਿਚੋਂ ਨਿਕਲਿਆ ਹੈ।

### (ਮ-295) ਮੇਲ :

ਵਿਆਹ ਦੇ ਮੌਕੇ ਉਤੇ, ਵਿਆਹ ਵਿਚ ਸ਼ਾਮਲ ਹੋਣ ਲਈ ਆਏ ਅੰਗ ਸਾਕ ਤੇ ਮਿੱਤਰ। ਪੰਜਾਬੀਆਂ ਵਿਚ ਮੁੱਢ ਕਦੀਮ ਤੋਂ ਇਹ ਪ੍ਰਥਾ ਚਲੀ ਆ ਰਹੀ ਹੈ ਕਿ ਉਹ ਵਿਆਹ ਦੇ ਮੰਗਲ ਕਾਰਜ ਸਮੇਂ ਆਪਣੇ ਅੰਗਾਂ ਸਾਕਾਂ, ਬਰਾਦਰੀ ਤੇ ਭਾਈਚਾਰੇ ਦੇ ਲੋਕਾਂ ਨੂੰ, ਕੁਝ ਦਿਨ ਪਹਿਲਾਂ ਸਦ ਲਿਆ ਜਾਂਦਾ ਹੈ ਅਤੇ ਇਹ ਵਿਆਹ ਦੀਆਂ ਸਾਰੀਆਂ ਰਸਮਾਂ ਰੀਤਾਂ ਵਿਚ ਸ਼ਾਮਲ ਹੁੰਦੇ ਹਨ। ਜਿਤਨਾ ਕਿਸੇ ਅੰਗ ਸਾਕ ਦਾ ਨੇੜਵਾਂ ਰਿਸ਼ਤਾ ਹੁੰਦਾ ਹੈ, ਉਤਨਾ ਹੀ ਪਹਿਲਾਂ ਉਹ ਵਿਆਹ ਵਾਲੇ ਘਰ ਆਉਂਦਾ ਹੈ। ਸਭ ਤੋਂ ਪਹਿਲਾਂ ਧੀਆਂ ਮੇਲੀ ਬਣਦੀਆਂ ਹਨ। ਮੇਲੀਆਂ ਦੀ ਚੰਗੀ ਖ਼ਾਤਰ ਕੀਤੀ ਜਾਂਦੀ ਹੈ ਅਤੇ ਮੇਲ ਦੇ ਵਿਦਾ ਹੋਣ ਲਗਿਆਂ ਉਨ੍ਹਾਂ ਨੂੰ ਮਠਿਆਈ ਦਿਤੀ ਜਾਂਦੀ ਹੈ। ਧੀਆਂ ਤੇ ਹੋਰ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਕਪੜੇ ਤੇ ਨਕਦ ਰੁਪਏ ਦਿਤੇ ਜਾਂਦੇ ਹਨ।

ਮੇਲੀਆਂ ਨਾਲ ਵਰਤਣ ਭਾਜੀ ਹੁੰਦੀ ਹੈ ਅਤੇ ਇਹ ਸ਼ਗਨ ਵਜੋਂ ਵਿਆਹ ਵਾਲੀ ਕੁੜੀ ਜਾਂ ਮੁੰਡੇ ਨੂੰ ਰੁਪਏ ਕਪੜੇ ਆਦਿ ਦੇਂਦੇ ਹਨ।

### (ਮ-296) ਮੇਲੀ :

ਲੜਕੇ ਅਥਵਾ ਲੜਕੀ ਦੇ ਵਿਆਹ ਉਤੇ ਬਰਾਦਰੀ ਤੇ ਭਾਈਚਾਰੇ ਦੇ ਜੋ ਲੋਕ ਅਥਵਾ ਅੰਗ ਸਾਕ ਆਉਂਦੇ ਹਨ ਉਨ੍ਹਾਂ ਨੂੰ ਮੇਲੀ ਕਿਹਾ ਜਾਂਦਾ ਹੈ। ਵਿਆਹ ਦੀਆਂ ਸਭ ਰਸਮਾਂ ਰੀਤਾਂ ਵਿਚ ਮੇਲੀ ਸ਼ਾਮਲ ਹੁੰਦੇ ਹਨ। ਵਿਆਹ ਉਤੇ ਮੇਲੀਆਂ ਨੂੰ ਸੱਦਾ ਪੱਤਰ ਭੇਜ ਕੇ ਬੁਲਾਇਆ ਹੁੰਦਾ ਹੈ ਅਤੇ ਇਨ੍ਹਾਂ ਨਾਲ ਵਰਤਣ ਭਾਜੀ ਹੁੰਦੀ ਹੈ। ਮੇਲੀਆਂ ਨੂੰ ਵਿਆਹ ਤੋਂ ਪਹਿਲਾਂ ਜਾਂ ਮਗਰੋਂ ਮਠਿਆਈ ਦਿਤੀ ਜਾਂਦੀ ਹੈ।

### (ਮ-297) ਮੇਲੇ ਅਤੇ ਤਿਉਹਾਰ :

ਮੇਲੇ, ਕਿਸੇ ਜਾਤੀ ਦੇ ਲੋਕਾਂ ਦੀਆਂ ਨਿਜੀ ਤੇ ਸਾਮੂਹਿਕ ਸਧਰਾਂ, ਭਾਵਨਾਵਾਂ ਤੇ ਚੇਸ਼ਟਾਵਾਂ ਦੀ ਸਹਿਜ ਪ੍ਰਵਾਹਮਈ ਇਕਸੁਰਤਾ ਹਨ। ਮੇਲਿਆਂ ਵਿਚ ਜਾਤੀ ਖੁਲ੍ਹ ਕੇ ਸਾਹ ਲੈਂਦੀ, ਲੋਕ-ਪ੍ਰਤਿਭਾ ਨਿਖਰਦੀ ਤੇ ਚਰਿਤ੍ਰ ਦਾ ਨਿਰਮਾਣ ਹੁੰਦਾ ਹੈ। ਮਨ-ਪਰਚਾਵੇ ਤੇ ਮੇਲ-ਜੋਲ ਦੇ ਸਾਮੂਹਿਕ ਵਸੀਲੇ ਹੋਣ ਦੇ ਨਾਲ, ਮੇਲੇ ਧਾਰਮਿਕ ਤੇ ਕਲਾਤਮਿਕ ਭਾਵਾਂ ਦੀ ਤ੍ਰਿਪਤੀ ਕਰਦੇ ਹਨ। ਇਨ੍ਹਾਂ ਵਿਚ ਜਾਤੀ ਦਾ ਸਮੂਹਿਕ ਮਨ, ਤਾਲਬੱਧ ਹੋ ਕੇ ਨਚਦਾ ਤੇ ਇਕਸੁਰ ਹੋ ਕੇ ਗੂੰਜਦਾ ਹੈ। ਜੀਵਨ ਦੀਆਂ ਖ਼ੁਸ਼ੀਆਂ, ਪੂਰਤੀਆਂ ਤੇ ਮਨੌਤਾਂ ਪ੍ਰਤੀ ਮੇਲੇ ਵਿਚ ਸਾਂਝਾ ਹੁੰਗਾਰਾ ਹੁੰਦਾ ਹੈ। ਜਾਤੀ ਦੀ ਸਾਂਸਕ੍ਰਿਤਕ ਨੁਹਾਰ ਮੇਲਿਆਂ ਤੇ ਤਿਉਹਾਰਾਂ ਵਿਚੋਂ ਹੀ ਪੂਰੇ ਰੰਗ-ਰੂਪ ਵਿਚ ਪ੍ਰਤਿਬਿੰਬਤ ਹੁੰਦੀ ਹੈ। ਜਾਤੀ ਦੀ ਜਵਾਨੀ ਮੇਲਿਆਂ ਵਿਚ ਹੀ ਅਲਸਾਏ ਰੂਪ ਵਿਚ ਸਾਕਾਰ ਹੁੰਦੀ ਹੈ।

ਪੰਜਾਬੀ ਸੁਭਾਵ ਦੇ ਬੜੇ ਰੰਗੀਲੇ ਤੇ ਦਿਲਾਂ ਦੇ ਪਾਤਸ਼ਾਹ ਹਨ। ਮੇਲਾ, ਬੀਜ ਰੂਪ ਵਿਚ, ਪੰਜਾਬੀ ਚਰਿਤ੍ਰ ਵਿਚ ਹੀ ਸਮਾਇਆ ਹੋਇਆ ਹੈ। ਕਹਿੰਦੇ ਹਨ ਪੰਜਾਬੀਆਂ ਲਈ ਹਰ ਪਲ ਪੁਰਬ ਤੇ ਹਰ ਦਿਨ ਮੇਲਾ ਹੁੰਦਾ ਹੈ। ਦੂਜੇ ਪਰਾਂਤਾਂ ਵਾਲੇ ਕਿਹਾ ਕਰਦੇ ਹਨ ਕਿ ਪੰਜਾਬੀ ਆਏ ਹੀ ਦੁਨੀਆਂ ਵਿਚ ਮੇਲਾ ਮਨਾਣ ਹਨ। ਜਿਥੇ ਚਾਰ ਛੇ ਪੰਜਾਬ

ਜੁੜ ਜਾਣ, ਉਹ ਤੁਰਦਾ ਫਿਰਦਾ ਮੇਲਾ ਬਣ ਜਾਂਦਾ ਹੈ। ਪਰ ਜਦੋਂ ਸਚਮੁਚ ਹੀ ਕੋਈ ਤਿਉਹਾਰ ਜਾਂ ਮੇਲਾ ਹੋਵੇ, ਫੇਰ ਤਾਂ ਪੰਜਾਬੀਆਂ ਦਾ ਜਲਾਲ ਤੇ ਭਖਦਾ ਉਤਸਾਹ ਵੇਖਣ ਵਾਲਾ ਹੁੰਦਾ ਹੈ।

ਮੇਲਾ ਇਕੋ ਇਕ ਅਜਿਹਾ ਇਕੱਠ ਹੈ, ਜਿਸ ਵਿਚ ਸਭ ਲਾੜ੍ਹੇ ਹੁੰਦੇ ਹਨ, ਬਰਾਤੀ ਕੋਈ ਵੀ ਨਹੀਂ। ਪਰ ਪੰਜਾਬੀ ਤਾਂ ਮੇਲੇ ਵਿਚ ਸਚਮੁਚ ਹੀ ਲਾੜ੍ਹਾ ਬਣਿਆ ਫਿਰਦਾ ਹੈ। ਉਸ ਦਾ 'ਨਿਜ' ਘੋੜੀ ਚੜ੍ਹਿਆ ਹੁੰਦਾ ਹੈ। ਮੇਲੇ ਜਾਣ ਲਗਿਆਂ ਉਹ ਅਕਸਰ ਨਵੇਂ ਤੇ ਸਭ ਤੋਂ ਵਧੀਆ ਕਪੜੇ ਪਹਿਨਦਾ ਹੈ। ਹੇਠ ਚਾਦਰਾ ਸਜਾ ਕੇ, ਉਪਰੋਂ ਉਸ ਕੁੜਤੇ ਤੇ ਜਾਕਟ ਨਾਲ ਟੌਹਰ ਕਢੀ ਹੁੰਦੀ ਹੈ। ਸਿਰ ਉਤੇ ਉਚੇਚਾ ਮਾਵਾ ਲਗਾ ਕੇ ਤਿਆਰ ਕੀਤੀ ਪਗੜੀ ਉਸ ਦੀ ਸ਼ਾਨ ਨੂੰ ਚਾਰ ਚੰਨ ਲਗਾ ਰਹੀ ਹੁੰਦੀ ਹੈ। ਰੰਗ ਬਰੰਗੀ ਤੇ ਚੁਸਤ ਪੁਸ਼ਾਕ ਵਿਚ, ਉਹ ਛੂਹਲਾ ਤੇ ਛਬੀਲਾ ਲਗਦਾ ਹੈ। ਕਈ ਮਨਚਲੇ ਤਾਂ ਘੋੜਿਆਂ, ਊਠਾਂ ਤੇ ਬਲਦਾਂ ਨੂੰ ਸਜਾ ਸ਼ਿੰਗਾਰ ਕੇ ਆਪਣੇ ਨਾਲ ਹੀ ਮੇਲੇ ਲੈ ਜਾਂਦੇ ਹਨ। ਮੇਲੇ ਜਾਣ ਵੇਲੇ ਮੁਟਿਆਰਾਂ ਕਜਲੇ ਦੀ ਧਾਰ ਅਤੇ ਦੰਦਾਸੇ ਨਾਲ ਹੁਸਨ ਨੂੰ ਸਾਣ ਚਾੜ੍ਹ ਲੈਂਦੀਆਂ ਹਨ ਤੇ ਬਾਹਵਾਂ ਵਿਚ ਵੰਗਾਂ ਛਣਕਾਂਦੀਆਂ, ਜਵਾਨਾਂ ਦੀਆਂ ਹਿੱਕਾਂ ਲੂੰਹਦੀਆਂ ਫਿਰਦੀਆਂ ਹਨ।

ਪੰਜਾਬੀਆਂ ਦੇ ਸੁਭਾਵ ਵਾਂਗ ਹੀ ਉਨ੍ਹਾਂ ਦੇ ਮੇਲੇ ਵੀ ਬੜੇ ਸਜੀਵ ਤੇ ਰੰਗੀਲੇ ਹਨ। ਹਰ ਮੇਲਾ ਦੁਲ੍ਹਨ ਵਾਂਗ ਸਜਦਾ ਤੇ ਬਰਾਤ ਵਾਂਗ ਭਰਦਾ ਹੈ। ਮੇਲੇ ਵਿਚ ਧੜਕਦੀ ਜ਼ਿੰਦਗੀ ਉਸ ਨੂੰ ਇਕ ਪ੍ਰਤਿਭਾਸ਼ਾਲੀ ਵਿਅਕਤਿਤਵ ਪ੍ਰਦਾਨ ਕਰਦੀ ਹੈ, ਜਿਸ ਦੇ ਜਲੌ ਵਿਚ ਮਨ ਵਿਭੋਰ ਹੁੰਦਾ ਤੇ ਰੂਹ ਨਸ਼ਿਆ ਜਾਂਦੀ ਹੈ। ਪੰਜਾਬ ਦੇ ਹਰ ਮੇਲੇ ਦੀ ਆਪਣੀ ਨਿਵੇਕਲੀ ਠਾਠ, ਰੰਗ ਤੇ ਚਰਿਤ੍ਰ ਹੈ। ਇਨ੍ਹਾਂ ਦੀ ਬਹੁ-ਰੰਗਤਾ ਪੰਜਾਬੀਆਂ ਦੇ ਬਹੁ-ਪੱਖੀ ਜ਼ਿੰਦਗੀ ਦਾ ਹੁੰਗਾਰਾ ਭਰਦੀ ਹੈ।

ਪੰਜਾਬੀ ਮੇਲੇ ਸਰੂਪ ਵਿਚ ਸਚਿਤ੍ਰ ਹਨ। ਮੇਲੇ ਦਾ ਹਰ ਦ੍ਰਿਸ਼ ਮਨਮੋਹਣਾ ਤੇ ਲੁਭਾਵਣਾ ਹੋਣ ਦੇ ਨਾਲ, ਸਭਿਆਚਾਰਕ ਪ੍ਰਤੀਨਿਧਤਾ ਵੀ ਕਰਦਾ ਹੈ। ਖਲਕਤ ਇਕ ਅਜਿਹੇ ਪ੍ਰਵਾਹ ਵਾਂਗ ਵਗ ਰਹੀ ਹੁੰਦੀ ਹੈ, ਜਿਸ ਵਿਚ ਕਈ ਰੰਗ ਘੁਲੇ ਹੁੰਦੇ ਹੋਣ ਤੇ ਜੋ ਆਪਣੇ ਕੰਢਿਆਂ ਤੋਂ ਉਛਲ, ਸਭ ਪਾਸੇ ਖਿੰਡ ਗਿਆ ਹੋਵੇ। ਮੇਲਾ ਸਦਾ ਵੇਗ ਵਿਚ ਰਹਿੰਦਾ ਹੈ, ਥਿਰ ਹੋ ਕੇ ਨਹੀਂ ਟਿਕਦਾ।

ਪੰਜਾਬੀ ਹਰ ਪੁਰਬ ਜਾਂ ਮੇਲੇ ਉਤੇ ਕੋਈ ਨਵੀਂ ਚੀਜ਼ ਜ਼ਰੂਰ ਖ਼ਰੀਦਦੇ ਹਨ। ਇਸੇ ਲਈ ਹਰ ਮੇਲੇ ਵਿਚ ਇਕ ਭਰਪੂਰ ਬਜ਼ਾਰ ਉਭਰ ਆਉਂਦਾ ਹੈ, ਜਿਥੇ ਖਾਣ ਪੀਣ ਦੀਆਂ ਵੰਨ ਸਵੰਨੀਆਂ ਚੀਜ਼ਾਂ ਦੇ ਨਾਲ ਨਾਲ ਨਿਤ ਵਰਤੋਂ ਦਾ ਨਿਕ ਸੁਕ, ਚੂੜੀਆਂ, ਵੰਗਾਂ ਹਾਰ ਸ਼ਿੰਗਾਰ ਤੇ ਖਿਡੌਣਿਆਂ ਆਦਿ ਦੀਆਂ ਦੁਕਾਨਾਂ, ਨਵੀਂ ਵਹੁਟੀ ਵਾਂਗ ਸਜੀਆਂ ਹੁੰਦੀਆਂ ਹਨ। ਇਲਾਕੇ ਦੇ ਕਲਾਕਾਰ ਤੇ ਸ਼ਿਲਪੀ ਆਪੋ ਆਪਣੀ ਕਲਾ ਦੀਆਂ ਸੁੰਦਰ ਕ੍ਰਿਤਾਂ, ਮੇਲੇ ਵਿਚ ਲਿਆ ਕੇ, ਉਸ ਦੇ ਹੁਸਨ ਨੂੰ ਨਿਖਾਰਦੇ ਹਨ। ਖਿਡੌਣਿਆਂ ਦੀਆਂ ਦੁਕਾਨਾਂ ਤਾਂ ਰੰਗਸ਼ਾਲਾ ਜਾਪਦੀਆਂ ਹਨ। ਜਿਥੇ ਰਾਮਾਇਣ ਤੇ ਮਹਾਭਾਰਤ ਦੇ ਨਾਲ ਪੁਰਾਣਾਂ ਦੇ ਅਨੇਕਾਂ ਸਚਿਤ੍ਰ ਪੰਨੇ ਖੁਲ੍ਹੇ ਹੁੰਦੇ ਹਨ। ਖਿਡੌਣਿਆਂ ਵਿਚ ਕਲਾ ਵੀ ਹੁੰਦੀ ਹੈ ਤੇ ਸੁਹਜ ਵੀ। ਕਿਧਰੇ ਰਾਮ ਚੰਦਰ ਤੇ ਲਛਮਣ, ਤੀਰ ਕਮਾਨ ਤਾਣੀ, ਬੀਰ ਭਾਵਾਂ ਦੀ ਪ੍ਰਦਰਸ਼ਨੀ ਕਰ ਰਹੇ ਹਨ, ਕਿਧਰੇ ਹਨੂਮਾਨ ਪਹਾੜ ਨੂੰ ਹਥਾਂ ਉਤੇ ਚੁਕੀ ਲੋਹ-ਪੁਰਸ਼ ਵਾਂਗ ਖੜਾ ਹੈ। ਕਿਧਰੇ ਕ੍ਰਿਸ਼ਨ ਗੋਪੀਆਂ ਨਾਲ ਰਾਸ ਰਚਾ ਰਹੇ ਹਨ, ਕਿਧਰੇ ਸੁੰਦਰਤਾ ਦੀ ਦੇਵੀ ਲਛਮੀ ਹੱਥ ਵਿਚ ਕੰਵਲ ਫੜੀ, ਸ਼ੋਭਾ ਵਧਾ ਰਹੀ ਹੈ। ਕਿਧਰੇ ਸ਼ਿਵ ਗਲੇ ਵਿਚ ਮੁੰਡ-ਮਾਲਾ ਪਹਿਨੀ, ਹਥ ਵਿਚ ਤ੍ਰਿਸ਼ੂਲ ਫੜੀ ਬਿਰਾਜਮਾਨ ਹੈ ਤੇ ਕਿਧਰੇ ਹਾਥੀ ਦੀ ਸੁੰਡ ਵਾਲਾ ਗਣੇਸ਼, ਪੇਟ ਫੈਲਾਈ ਬੈਠਾ ਹੈ। ਹਰ ਖਿਡੌਣਾ ਮੂਕ ਬੋਲੀ ਵਿਚ ਕੋਈ ਪੁਰਾਣ-ਕਥਾ ਸੁਣਾ ਰਿਹਾ ਹੁੰਦਾ ਹੈ।

ਦੁਕਾਨਾਂ ਉਤੇ ਕਿਧਰੇ ਜੱਟ ਮਠਿਆਈ ਦੇ ਆਹੂ ਲਾਹ ਰਹੇ ਹਨ ਤਾਂ ਕਿਧਰੇ ਤੀਵੀਆਂ ਚੂੜੀਆਂ ਤੇ ਛਲਿਆਂ ਦਾ ਮੁੱਲ ਚੁਕਾਣ ਲਈ ਝੇੜਾ ਪਾਈ ਬੈਠੀਆਂ ਹਨ। ਝੂਲਿਆਂ ਉਤੇ ਬੱਚੇ, ਬੁੱਢੇ ਤੇ ਗਭਰੂ ਉਮਾਹ ਨਾਲ ਝੂਟੇ ਲੈ ਰਹੇ ਹਨ। ਕਿਧਰੇ ਮਨਚਲੇ ਗਭਰੂਆਂ ਦੀਆਂ ਟੋਲੀਆਂ ਬੋਲੀਆਂ ਪਾਉਂਦੀਆਂ ਅਤੇ ਵੰਝਲੀ ਤੇ ਅਲਗੋਜ਼ੇ ਦੀਆਂ ਮਧੁਰ ਸੁਰਾਂ ਨਾਲ ਫ਼ਜ਼ਾ ਵਿਚ ਜਾਦੂ ਧੂੜਦੀਆਂ ਫਿਰਦੀਆਂ ਹਨ, ਕਿਧਰੇ ਢੋਲ ਦੇ ਤਾਲ ਉਤੇ ਗਭਰੂ ਭੰਗੜਾ ਪਾ ਰਹੇ ਹਨ ਤਾਂ ਕਿਧਰੇ ਅਖਾੜੇ ਵਿਚ ਪਹਿਲਵਾਨ ਆਪਣਾ ਬਾਹੂ ਬਲ ਤੇ ਕਰਤਬ ਵਿਖਾ ਰਹੇ ਹਨ। ਮੇਲੇ ਵਿਚ ਜੀਵਨ ਦੇ ਸਭੇ ਰੰਗ ਪੂਰੀ ਤਰ੍ਹਾਂ ਖਿਲ ਕੇ ਰੂਪਮਾਨ ਹੁੰਦੇ ਹਨ।

ਮੇਲਿਆਂ ਦਾ ਕਾਫ਼ਲਾ :

ਮੇਲੇ ਕਈ ਵੰਨਾਂ ਦੇ ਹਨ ਤੇ ਇਨ੍ਹਾਂ ਦਾ ਸਜੀਲਾ ਕਾਫ਼ਲਾ ਸਦਾ ਤੁਰਦਾ ਰਹਿੰਦਾ ਹੈ। ਮੌਸਮੀ ਮੇਲੇ, ਮਨੁੱਖੀ ਮਨ ਦੀ ਕੁਦਰਤ ਨਾਲ ਇਕਸੁਰਤਾ ਦੇ ਪ੍ਰਤੀਕ ਹਨ, ਰੁੱਤਾਂ ਦੇ ਬਦਲਦੇ ਗੇੜ ਵਿਚੋਂ ਜਨਮੇ। ਹਰ ਨਵੀਂ ਰੁੱਤ ਆਪਣੇ ਨਾਲ ਨਵੇਂ ਪ੍ਰਕ੍ਰਿਤਕ ਵਾਤਾਵਰਨ ਨੂੰ ਲਿਆਉਂਦੀ, ਜੀਵਨ ਵਿਚ ਨਵਾਂ ਸਾਹਸ ਭਰਦੀ ਤੇ ਅੱਖਾਂ ਵਿਚ ਨਵੇਂ ਸੁਪਨੇ ਲਟਕਾਂਦੀ ਹੈ। ਬਸੰਤ ਰੁੱਤ ਪੀਲੇ ਫੁੱਲਾਂ ਦੀ ਫੁਲਕਾਰੀ ਵਿਚ ਵਲ੍ਹੇਟੀ ਮੁਟਿਆਰ ਵਾਂਗ ਘੁੰਗੀਆਂ ਤੇ ਮਧੁਰ ਗੀਤਾਂ ਦੀ ਲੈਅ ਵਿਚ ਠੁਮਕਦੀ ਆਉਂਦੀ ਹੈ। ਚੌਮਾਸੇ ਵਿਚ

ਬੱਦਲਾਂ ਦਾ ਉਦੀਆਂ ਕਸੁੰਭੀਆਂ ਚੋਲੀਆਂ ਪਾਈ ਆਕਾਸ਼ ਤੇ ਤਰਲਾ ਸਤਰੰਗੀਆਂ ਪੀਂਘਾਂ ਦਾ ਧਰਤੀ ਤੇ ਅਕਾਸ਼ ਦੋਹਾਂ ਨੂੰ, ਆਪਣੀ ਗਲਵਕੜੀ ਦੇ ਵਿਚ ਘੁਟਣਾ, ਅੰਬਾਂ ਵਿਚੋਂ ਕੋਇਲਾਂ ਦੀ ਮਿੱਠੀ ਹੂਕ ਅਤੇ ਮੀਂਹ ਦਾ ਕਦੇ ਕਿਣਮਿਣ ਕਰ ਕੇ ਤੇ ਕਦੇ ਮੋਹਲੇ ਧਾਰ ਵਸਣਾ, ਇਕ ਨਵਾਂ ਹੁਲਾਸ ਪੈਦਾ ਕਰਦਾ ਹੈ। ਸੁਪਨੇ ਕੁਤਕੁਤਾੜੀਆਂ ਕਢਦੇ ਹਨ ਤੇ ਦਿਲ ਮਚਲ ਪੈਂਦਾ ਹੈ। ਮੌਸਮੀ ਮੇਲੇ ਇਸੇ ਹੁਲਾਸ ਤੇ ਖ਼ੁਸ਼ੀ ਵਿਚ ਮੱਚ ਮੱਚ ਪੈਂਦੇ ਮਨ ਦਾ, ਸਾਮੂਹਿਕ ਪੱਧਰ ਤੇ ਪ੍ਰਗਟਾ ਹਨ।

ਰੁੱਤਾਂ ਵਿਚੋਂ ਸਭ ਤੋਂ ਮਿੱਠੀ ਤੇ ਹਸੀਨ ਰੁੱਤ ਬਸੰਤ ਦੀ ਹੈ। ਇਹ ਕਲਾ ਦੇ ਸੁਹਜ ਦੀ ਰੁੱਤ ਹੈ। ਇਸ ਰੁੱਤ ਵਿਚ ਕੁਦਰਤ ਦੀ ਅਕਲ ਕਲਾ ਪੂਰੇ ਸਹਿਜ ਵਿਚ ਨਿਖਰੀ ਹੁੰਦੀ ਹੈ। ਟਹਿਣੀਆਂ ਫੁੱਲਾਂ ਨਾਲ ਕੱਜੀਆਂ ਹੁੰਦੀਆਂ ਹਨ ਤੇ ਹਵਾ ਵਿਚ ਇਕ ਅਨੂਠੀ ਜਿਹੀ ਮਹਿਕ ਰਸੀ ਰਹਿੰਦੀ ਹੈ। ਬਿਛ-ਬੂਟੇ ਪੁਰਾਣੇ ਚੋਲੇ ਉਤਾਰ ਕੇ, ਨਵੀਂ ਪੁਸ਼ਾਕ ਵਿਚ ਸਜੇ, ਆਪਣੇ ਵਲ ਸੈਨਤਾਂ ਮਾਰ ਕੇ ਬੁਲਾਉਂਦੇ ਹਨ, ਤੇ ਸਾਰੀ ਪ੍ਰਕ੍ਰਿਤੀ ਵਿਚ ਇਕ ਸਜੀਵ ਵਿਅਕਤਿਤਵ ਉਭਰਦਾ ਹੈ। ਖੇਤਾਂ ਵਿਚ ਸਰ੍ਹੋਂ ਦੇ ਖਿੜੇ ਪੀਲੇ ਫੁੱਲ ਇੰਜ ਲਗਦੇ ਹਨ, ਜਿਵੇਂ ਕੁਦਰਤ ਦੀ ਦੇਵੀ, ਬਸੰਤੀ ਪੁਸ਼ਾਕ ਪਾਈ ਸੋਨੇ ਦੇ ਗਹਿਣਿਆਂ ਨਾਲ ਸ਼ਿੰਗਾਰੀ ਸਜ-ਵਿਆਹੀ ਕੁੜੀ ਵਾਂਗ, ਮਸਤ ਅੰਗੜਾਈਆਂ ਭਰ ਰਹੀ ਹੋਵੇ। ਜਦੋਂ ਪ੍ਰਕ੍ਰਿਤੀ ਜਵਾਨ ਹੋਈ ਹਾਣੀ ਲੱਭ ਰਹੀ ਹੋਵੇ, ਰੰਗੀਲਾ ਪੰਜਾਬੀ ਕਿਵੇਂ ਦਿਲ ਸੰਭਾਲ ਸਕਦਾ ਹੈ। ਉਹ ਦਿਲ ਤੇ ਆਤਮਾ ਨੂੰ ਪ੍ਰਕ੍ਰਿਤੀ ਨਾਲ ਇਕਸੁਰ ਕਰ ਕੇ, ਨੱਚ ਤੇ ਗਾ ਉਠਦਾ ਹੈ।

ਏਸੇ ਸੁਹਾਵਣੀ ਰੁਤੇ ਮਾਂਹ ਸੁਦੀ ਪੰਜ ਨੂੰ ਬਸੰਤ ਪੰਚਮੀ ਦਾ ਤਿਉਹਾਰ ਸਾਰੇ ਪੰਜਾਬ ਵਿਚ ਬੜੇ ਹੁਲਾਸ ਤੇ ਚਾਉ ਨਾਲ ਮਨਾਇਆ ਜਾਂਦਾ ਹੈ। ਇਹ ਤਿਉਹਾਰ ਆਦਿ ਕਾਲ ਤੋਂ ਹੀ ਚਲਿਆ ਆ ਰਿਹਾ ਹੈ। ਸਾਡੇ ਵਡਿਕਿਆਂ ਵਿਚ ਇਹ ਤਿਉਹਾਰ 'ਸੁਵੰਸਤਕਾ' ਦੇ ਨਾਂ ਨਾਲ ਪ੍ਰਸਿਧ ਸੀ ਅਤੇ ਉਹ ਇਸ ਅਵਸਰ ਉਤੇ ਕਾਮਦੇਵ ਦੀ ਉਪਾਸਨਾ ਕਰਦੇ ਅਤੇ ਗੁਲਾਬੀ ਰੰਗ ਦੇ ਕਪੜੇ ਪਹਿਨ ਕੇ ਟੋਲੀਆਂ ਵਿਚ ਨਚਦੇ ਤੇ ਗਾਉਂਦੇ ਹਨ। ਅਜ ਕਲ ਬਸੰਤ ਵਾਲੇ ਦਿਨ ਪੀਲੇ ਕਪੜੇ ਪਹਿਨਣ ਦਾ ਰਿਵਾਜ ਹੈ। ਬਸੰਤ ਦੀ ਆਗਮਨ ਨਾਲ ਸਾਰੇ ਪੰਜਾਬ ਵਿਚ ਇਕ ਨਵੀਂ ਜ਼ਿੰਦਗੀ ਧੜਕ ਉਠਦੀ ਹੈ, ਅਨੇਕਾਂ ਥਾਈਂ ਨਿਕੇ ਵਡੇ ਮੇਲੇ ਲਗਦੇ ਹਨ ਤੇ ਲੋਕੀਂ ਸਰਹੋਂ ਦੇ ਫੁਲ ਵਾਂਗ ਖਿੜ ਕੇ ਇਨ੍ਹਾਂ ਮੇਲਿਆਂ ਦੀ ਰੌਣਕ ਵਧਾਂਦੇ ਹਨ। ਪਟਿਆਲੇ ਤੇ ਛੇਹਰਟਾ ਦੀ ਬਸੰਤ ਪੰਚਮੀ ਖ਼ਾਸ ਪ੍ਰਸਿਧ ਹੈ। ਦੇਸ਼ ਵੰਡ ਤੋਂ ਪਹਿਲਾਂ, ਬਸੰਤ ਦਾ ਇਕ ਵਡਾ ਮੇਲਾ, ਹਕੀਕਤ ਰਾਏ ਦੀ ਸਮਾਧ ਉਤੇ, ਲਾਹੌਰ ਵਿਚ ਲਗਿਆ ਕਰਦਾ ਸੀ। ਧਰਮੀ ਹਕੀਕਤ ਰਾਏ, ਬਸੰਤ ਪੰਚਮੀ ਵਾਲੇ ਦਿਨ, ਲਾਹੌਰ ਵਿਚ ਮੁਗ਼ਲ ਹਾਕਮਾਂ ਦੇ ਤੁਅੱਸਬ ਦਾ ਸ਼ਿਕਾਰ ਹੀ ਹੋਇਆ ਸੀ ਤੇ ਉਸ ਨੇ ਪਤਿਤ ਹੋਣ ਨਾਲੋਂ ਸ਼ਹੀਦ ਹੋਣ ਨੂੰ ਤਰਜੀਹ ਦਿਤੀ। ਭਾਵੇਂ ਇਹ ਮੇਲਾ ਨਿਰੋਲ ਮੌਸਮੀ ਹੈ; ਪਰ ਹਕੀਕਤ ਰਾਏ ਦੀ ਸ਼ਹੀਦੀ ਨੇ ਇਸ ਮੇਲੇ ਨਾਲ ਧਾਰਮਿਕ ਤੇ ਇਤਿਹਾਸਕ ਤੱਤ ਤੇ ਭਾਵਨਾ ਵੀ ਜੋੜ ਦਿਤੀਆਂ ਹਨ।

ਬਸੰਤ ਪੰਚਮੀ ਵਾਲੇ ਦਿਨ ਲੋਕੀਂ ਪਤੰਗੇ ਉਡਾਇਆ ਕਰਦੇ ਹਨ ਤੇ ਸਾਰਾ ਅਕਾਸ਼ ਰੰਗ ਬਰੰਗੀਆਂ, ਹਵਾ ਵਿਚ ਤਰਦੀਆਂ ਤੇ ਨਿਰਤ ਕਰਦੀਆਂ ਗੁਡੀਆਂ ਨਾਲ ਭਰਿਆ ਜਾਂਦਾ ਹੈ। ਅਕਾਸ਼ ਇਕ ਰੰਗਮੰਚ ਜਾਪਦਾ ਹੈ, ਜਿਸ 'ਤੇ ਵੰਨ ਸੁਵੰਨੀਆਂ ਗੁਡੀਆਂ ਦੇ ਰੂਪ ਵਿਚ, ਪੰਜਾਬੀਆਂ ਦਾ ਮਨ, ਤਰੰਗਿਤ ਹੋਇਆ, ਅਠਖੇਲੀਆਂ ਭਰਦਾ ਹੈ।

ਫੱਗਣ ਵਿਚ ਹੋਲੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਫੱਗਣ ਦੀ ਰੁੱਤ ਬੜੀ ਰੰਗੀਲੀ ਹੁੰਦੀ ਹੈ। ਅਲਸਾਈ ਜਵਾਨੀ ਵਾਂਗ ਇਸ ਵਿਚੋਂ ਭਿੰਨੀ ਭਿੰਨੀ ਮਹਿਕ ਆਉਂਦੀ ਹੈ। ਹਰੇਕ ਦਾ ਮਨ ਗੁਲਾਬ ਵਾਂਗ ਖਿੜਿਆ ਹੁੰਦਾ ਹੈ ਤੇ ਹਰ ਕੋਈ ਅੰਦਰ ਦੀ ਮਹਿਕ ਨੂੰ ਦੂਜਿਆਂ ਉਤੇ ਰੰਗਲਾ ਪਾਣੀ ਤੇ ਗੁਲਾਲ ਛਿੜਕ ਕੇ ਬਾਹਰ ਖਿੰਡਾਂਦਾ ਹੈ।

ਹੋਲੀ ਦਾਂ ਤਿਉਹਾਰ ਨਿਰੋਲ ਮੌਸਮੀ ਹੈ। ਪਹਿਲਿਆਂ ਵਿਚ ਇਸ ਦਾ ਸਬੰਧ ਬਸੰਤ ਰੁੱਤ ਦੇ ਆਗਮਨ ਨਾਲ ਸੀ। ਲੋਕੀ ਹੋਲੀ ਦਾ ਆਰੰਭ ਬਸੰਤ ਪੰਚਮੀ ਤੋਂ ਹੀ, ਬਸੰਤੀ ਰੰਗ ਦੀਆਂ ਪੁਸ਼ਾਕਾਂ ਪਹਿਨ ਕੇ ਕੀਤਾ ਕਰਦੇ ਸਨ ਅਤੇ ਚਾਲ੍ਹੀ ਦਿਨਾਂ ਪਿਛੋਂ, ਚੇਤਰ ਦੀ ਕ੍ਰਿਸ਼ਨ ਪੱਖ ਦੀ ਏਕਮ ਨੂੰ, ਇਸ ਦਾ ਖ਼ਾਸ ਪੁਰਬ ਮਨਾਇਆ ਕਰਦੇ, ਜਿਸ ਦਿਨ ਥਾਂ ਥਾਂ ਮੇਲੇ ਜੁੜਦੇ, ਪਰ ਸਮੇਂ ਨਾਲ ਹੋਲੀ ਬਸੰਤ ਨਾਲੋਂ ਵਖਰਾ ਉਤਸ਼ਾਹ ਬਣ ਗਿਆ ਹੈ।

ਹੋਲੀ ਰੰਗਾਂ ਦਾ ਤਿਉਹਾਰ ਹੈ। ਕਹਿੰਦੇ ਹਨ ਰੰਗਾਂ ਵਿਚ ਕੁਦਰਤ ਵਸਦੀ ਹੈ। ਤੇ ਕੁਦਰਤ ਵਿਚ ਰੱਬ। ਰੰਗਾਂ ਨਾਲ ਖੇਡਦਾ ਪੰਜਾਬੀ ਕੁਦਰਤ ਤੇ ਰੱਬ ਦੋਹਾਂ ਨਾਲ ਇਕਸੁਰ ਹੋ ਜਾਂਦਾ ਹੈ। ਉਸ ਦਾ ਅੰਦਰਲਾ ਉਪਬਨ ਵਾਂਗ ਖਿੜ ਕੇ ਮਹਿਕ ਉਠਦਾ ਹੈ। ਜਵਾਨ, ਬੁੱਢੇ ਤੇ ਬੱਚੇ ਸਭ ਟੋਲੀਆਂ ਬਣਾ ਕੇ ਗਲੀਆਂ ਵਿਚ ਨਚਦੇ, ਡਫ਼ਕੜੇ ਵਜਾਉਂਦੇ, ਰੰਗਾਂ ਨਾਲ ਖੇਡਦੇ, ਨਿਰੇ ਰੰਗਾਂ ਦੇ ਆਕਾਰ ਹੀ ਲਗਦੇ ਹਨ।

ਇਹ ਤਿਉਹਾਰ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ। ਹਰ ਯੁੱਗ ਇਸ ਤਿਉਹਾਰ ਵਿਚ ਕਈ ਵਿਸ਼ਵਾਸ ਤੇ ਧਾਰਮਿਕ ਅੰਸ਼ ਰਚਾਂਦਾ ਰਿਹਾ ਹੈ, ਜਿਸ ਕਰਕੇ ਇਸ ਦਾ ਮੂਲ ਸਰੂਪ ਨਿਤਾਰਨਾ ਕਠਿਨ ਹੋ ਗਿਆ ਹੈ। ਕਈ ਹੋਲੀ ਨੂੰ ਪੌਰਾਣਿਕ ਕਾਲ ਨਾਲ ਜੋੜਦੇ ਹਨ। ਕਹਿੰਦੇ ਹਨ ਹਰਨਾਖ਼ਸ਼ ਨੇ ਭਗਤ ਪ੍ਰਹਿਲਾਦ ਨੂੰ ਖ਼ਤਮ ਕਰਨ ਲਈ, ਆਪਣੀ ਭੈਣ ਹੋਲਕਾ ਨਾਲ ਰਲ ਕੇ, ਇਕ ਕੁਟਲ ਵਿਉਂਤ

ਘੜੀ। ਹੋਲਕਾ ਕੋਲ ਇਕ ਜਾਦੂ ਦੀ ਫੁਲਕਾਰੀ ਸੀ ਜਿਸ ਉਤੇ ਅਗਨੀ ਦਾ ਅਸਰ ਨਹੀਂ ਸੀ ਹੁੰਦਾ। ਹੋਲਕਾ ਇਸੇ ਫੁਲਕਾਰੀ ਨੂੰ ਆਪਣੇ ਸਿਰ ਉਤੇ ਲੈ, ਪ੍ਰਹਿਲਾਦ ਨੂੰ ਬਾਂਹੋਂ ਫੜ ਕੇ, ਲਾਟਾਂ ਛਡਦੀ ਅਗਨੀ ਵਿਚ ਜਾ ਬੈਠੀ। ਕਹਿੰਦੇ ਹਨ, ਉਸ ਵੇਲੇ ਅਜਿਹੀ ਹਨੇਰੀ ਝੁਲੀ ਕਿ ਫੁਲਕਾਰੀ ਉਡ ਕੇ ਪ੍ਰਹਿਲਾਦ ਦੇ ਸਿਰ ਉਤੇ ਜਾ ਪਈ। ਪ੍ਰਹਿਲਾਦ ਉਤੇ ਅੱਗ ਦਾ ਕੋਈ ਅਸਰ ਨਾ ਹੋਇਆ, ਪਰ ਉਸ ਦੀ ਭੂਆ ਹੋਲਕਾ ਅੱਗ ਵਿਚ ਭੁੱਜ ਕੇ ਸਵਾਹ ਹੋ ਗਈ। ਉਦੋਂ ਤੋਂ ਇਹ ਪੁਰਬ 'ਪਾਪ ਉਤੇ ਪੁੰਨ' ਦੀ ਵਿਜੈ ਦੇ ਪ੍ਰਤੀਕ ਵਜੋਂ ਮਨਾਇਆ ਜਾਣ ਲਗਾ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪੁਰਬ ਨੂੰ ਪੰਜਾਬੀਆਂ ਦੀਆਂ ਬੀਰ ਭਾਵਨਾਵਾਂ ਨੂੰ, ਪ੍ਰਜਵਲਤ ਕਰਨ ਲਈ, ਨਵੀਂ ਦਿਸ਼ਾ ਦਿਤੀ। ਹੋਲੀ ਵਾਲੇ ਦਿਨ ਅਨੰਦਪੁਰ ਸਾਹਿਬ ਵਿਚ ਇਕ ਦਰਬਾਰ ਸਜਿਆ ਕਰਦਾ ਸੀ, ਜਿਸ ਵਿਚ ਸੂਰਮੇ ਇਕਠੇ ਹੋ ਕੇ ਸ਼ਸਤਰਾਂ ਦੇ ਕਰਤਬ ਵਿਖਾਇਆ ਕਰਦੇ ਸਨ ਅਤੇ ਗੁਰੂ ਜੀ ਸਿਰਕਢ ਸੂਰਮਿਆਂ ਨੂੰ ਇਨਾਮ ਤੇ ਸਨਮਾਨ ਦਿੱਤਾ ਕਰਦੇ। ਹੁਣ ਵੀ ਹੋਲੇ ਮਹੱਲੇ ਨੂੰ ਅਨੰਦਪੁਰ ਵਿਚ ਭਾਰੀ ਮੇਲਾ ਜੁੜਦਾ ਹੈ, ਜਿਸ ਵਿਚ ਨਿਹੰਗ ਸਿੰਘਾਂ ਸ਼ਸਤਰਾਂ ਦੇ ਕਰਤਬ ਵਿਖਾਉਂਦੇ ਹਨ। ਉਸ ਦਾ ਵਰਨਨ ਅਗੇ ਚਲ ਕੇ ਕੀਤਾ ਜਾਵੇਗਾ।

ਪੰਜਾਬੀਆਂ ਦਾ ਕੌਮੀ ਤਿਉਹਾਰ ਵਿਸਾਖੀ ਉਨ੍ਹਾਂ ਦੀ ਖ਼ੁਸ਼ਹਾਲੀ ਦਾ ਬੋਧਿਕ ਹੈ। ਇਸ ਦਿਨ ਪੰਜਾਬੀਆਂ ਦਾ ਜਲੌ ਤੇ ਭਖਦਾ ਉਤਸ਼ਾਹ ਵੇਖਣ ਵਾਲਾ ਹੁੰਦਾ ਹੈ। ਵਿਸਾਖੀ ਕਿਸਾਨੀ ਜੀਵਨ ਵਿਚ ਖ਼ਾਸ ਮਹੱਤਤਾ ਰਖਦੀ ਹੈ। ਇਸੇ ਰੁੱਤੇ ਹਾੜ੍ਹੀ ਪਕ ਕੇ ਤਿਆਰ ਹੋ ਚੁਕੀ ਹੁੰਦੀ ਹੈ ਤੇ ਕਿਸਾਨ ਵਾਢੀ ਕਰ ਕੇ ਵਰ੍ਹੇ ਦੀ ਕਰੜੀ ਘਾਲਣਾ ਦਾ ਫਲ ਪ੍ਰਾਪਤ ਕਰਦੇ ਹਨ। ਇਸ ਲਈ, ਪਿੰਡ ਪਿੰਡ ਵਿਚ ਮੇਲੇ ਜੁੜਦੇ ਤੇ ਉਨ੍ਹਾਂ ਵਿਚ ਪੰਜਾਬੀ ਆਪਣੇ ਮਚ ਮਚ ਪੈਂਦੇ ਜਜ਼ਬਿਆਂ ਨੂੰ, ਭੰਗੜਿਆਂ ਦੀ ਧਮਕ ਤੇ ਬੋਲੀਆਂ ਦੇ ਲੈਅ ਵਿਚ ਪ੍ਰਗਟ ਕਰਦਾ ਹੈ—

ਅਸੀਂ ਗਭਰੂ ਦੇਸ਼ ਪੰਜਾਬ ਦੇ
ਸਾਡੀ ਸ਼ੇਰਾਂ ਵਰਗੀ ਸ਼ਾਨ
ਸਾਡੇ ਬਾਹੀਂ ਬਿਜਲੀਆਂ ਨਚਦੀਆਂ
ਸਾਡੇ ਪੈਰ ਭੰਗੜੇ ਪਾਣ।
ਸਾਡੀਆਂ ਰੁੱਤਾਂ ਰਜੀਆਂ ਮਹਿਕੀਆਂ
ਸਾਡੇ ਖੇਤ ਭਰੇ ਖਲਿਹਾਨ
ਬੋਲੀ ਪਾ ਮਿਤਰਾ
ਹਾਣ ਨੂੰ ਮਿਲ ਪਏ ਹਾਣ।

ਵਿਸਾਖੀ ਨਾਲ ਸਮੇਂ ਸਮੇਂ ਇਤਿਹਾਸਕ ਤੱਥ ਵੀ ਜੁੜਦੇ ਰਹੇ ਹਨ। ਇਸੇ ਇਤਿਹਾਸਕ ਦਿਨ, ਗੁਰੂ ਗੋਬਿੰਦ ਸਿੰਘ ਜੀ ਨੇ, ਕੇਸਗੜ੍ਹ ਵਿਚ, ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ, ਖ਼ਾਲਸਾ ਸਾਜਿਆ ਸੀ। ਖ਼ਾਲਸੇ ਦਾ ਨਵਾਂ ਵਰ੍ਹਾ ਇਸੇ ਦਿਨ ਤੋਂ ਸ਼ੁਰੂ ਹੁੰਦਾ ਹੈ। ਵਿਸਾਖੀ ਨਾਲ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੋਣ ਸਦਕਾ, ਇਸ ਦਿਨ ਗੁਰਦੁਆਰਿਆਂ ਵਿਚ ਭਾਰੀ ਦੀਵਾਨ ਲਗਦੇ ਤੇ ਅੰਮ੍ਰਿਤ ਪ੍ਰਵਾਹ ਚਲਦਾ ਹੈ। ਵਿਸਾਖੀ ਵਾਲੇ ਦਿਨ ਕਿਸੇ ਧਾਰਮਿਕ ਅਸਥਾਨ ਦੀ ਯਾਤਰਾ ਤੇ ਇਸ਼ਨਾਨ ਦਾ ਬੜਾ ਮਹਾਤਮ ਹੈ।

ਸਾਵਣ ਦੀ ਰੁੱਤ ਦਾ ਆਪਣਾ ਮਹਤਵ ਹੈ, ਇਸ ਰੁੱਤ ਵਿਚ ਇਕ ਤ੍ਰਿਪਤੀ ਹੈ, ਜੋ ਹੋਰ ਕਿਸੇ ਰੁੱਤ ਵਿਚ ਨਹੀਂ, ਇੰਜ ਜਾਪਦਾ ਹੈ ਕਿਸੇ ਤਪਦੇ ਹਿਰਦੇ ਉਤੇ ਅੰਮ੍ਰਿਤ ਦੀ ਬੁਛਾੜ ਕਰ ਦਿਤੀ ਹੋਵੇ। ਇਹ ਰੁੱਤ ਮਨੁੱਖੀ ਮਨ ਵਿਚ ਭਾਵਨਾਵਾਂ ਜਗਾਂਦੀ ਤੇ ਜੀਊਣ ਦੀ ਰੀਝ ਪ੍ਰਬਲ ਕਰਦੀ ਹੈ। ਇਸੇ ਸੁਹਾਵਣੀ ਰੁਤੇ ਤੀਹਾਂ ਦੇ ਮੌਸਮੀ ਮੇਲੇ ਲਗਦੇ ਹਨ। 'ਤੀਹਾਂ' ਸਾਵਣ ਸੁਦੀ ਤੀਜ ਨੂੰ ਸਾਰੇ ਪੰਜਾਬ ਵਿਚ ਬੜੇ ਜੋਸ਼ ਤੇ ਹੁਲਾਸ ਨਾਲ ਮਨਾਈਆਂ ਜਾਂਦੀਆਂ ਹਨ। ਇਨ੍ਹੀਂ ਦਿਨੀਂ, ਅਸਮਾਨ ਉਤੇ ਉਡਦੀਆਂ ਕਸੁੰਭੀਆਂ ਬਦਲੌਟੀਆਂ ਤਰਦੀਆਂ ਰਹਿੰਦੀਆਂ ਹਨ। ਕਦੇ ਬੱਦਲਾਂ ਦੀ ਕਿਣ ਮਿਣ ਤੇ ਕਦੇ ਮੋਹਲੇਧਾਰ ਮੀਂਹ। ਕਦੇ ਮੀਂਹ ਵਰ੍ਹਦਾ ਹੈ ਜਿਵੇਂ ਬੰਸਰੀ ਵਿਚੋਂ ਸੰਗੀਤ ਝਰ ਰਿਹਾ ਹੋਵੇ ਤੇ ਕਦੇ ਟਾਪਾਂ ਵਾਂਗ ਜਿਵੇਂ ਯੋਧੇ ਰਣਤੱਤੇ ਵਿਚ ਘੋੜੇ ਦੁੜਾ ਰਹੇ ਹੋਣ। ਮੌਸਮ ਬੜਾ ਭਿੰਨਾ, ਸੁਹਾਵਣਾ ਤੇ ਹੁਲਾਸ ਭਰਿਆ ਹੁੰਦਾ ਹੈ। ਮਨ ਵਿਭੋਰ। ਭਲਾ ਅਜਿਹੀ ਜਵਾਨ ਰੁੱਤ ਵਿਚ ਪੰਜਾਬੀ ਮਨ ਕਿਵੇਂ ਟਿਕ ਕੇ ਬਹਿ ਸਕਦਾ ਹੈ। ਉਹ ਵੀ ਕੁਦਰਤ ਰਾਣੀ ਨਾਲ ਇਕਸੁਰ ਹੋ ਕੇ ਬੱਦਲਾਂ ਦੀ ਕਿਣਮਿਣ ਦੇ ਤਾਲ ਨਾਲ ਨਚ ਉਠਦਾ ਹੈ।

ਸਾਵਣ ਦੀ ਰੁੱਤ ਮੁਟਿਆਰਾਂ ਦੀ ਰੁੱਤ ਹੈ ਅਤੇ ਤੀਹਾਂ ਕੁੜੀਆਂ ਚਿੜੀਆਂ ਦਾ ਤਿਉਹਾਰ। ਨਵੀਆਂ ਵਿਆਹੀਆਂ-ਵਰ੍ਹੀਆਂ ਕੁੜੀਆਂ, ਇਸ ਤਿਥ ਦੀ ਉਡੀਕ ਖ਼ਾਸ ਉਤਸੁਕਤਾ ਨਾਲ ਕਰਦੀਆਂ ਹਨ। ਭੈਣਾਂ ਦੇ ਵੀਰ; ਤੀਹਾਂ ਤੋਂ ਕੁਝ ਦਿਨ ਪਹਿਲਾਂ ਹੀ ਭੈਣਾਂ ਨੂੰ ਸਹੁਰੇ ਘਰੋਂ ਪੇਕੇ ਲੈ ਆਉਂਦੇ ਹਨ। ਪੇਕੇ ਘਰ ਦੀ ਖੁਲ੍ਹੀ ਰੁੱਤ ਵਿਚ ਕੁੜੀ ਇਕ ਵਾਰ ਫੇਰ ਬੰਧਨਾਂ ਤੋਂ ਮੁਕਤ ਹੈ, ਉਮਾਹ ਤੇ ਜੋਸ਼ ਨਾਲ, ਮੋਰ ਵਾਂਗ ਪੈਲਾਂ ਪਾਉਂਦੀ ਝੂਮਦੀ ਤੇ ਗੁਟਕਦੀ ਹੈ। ਸਹੁਰੇ ਘਰੋਂ ਉਨ੍ਹਾਂ ਲਈ ਉਚੇਚਾ, 'ਸੰਧਾਰਾ' ਆਉਂਦਾ ਹੈ, ਜਿਸ ਵਿਚ ਬਾਹਵਾਂ ਵਿਚ ਛਣਕਾਣ ਲਈ ਚੂੜੀਆਂ, ਹੱਥਾਂ ਲਈ ਰੰਗਲੀ ਮਹਿੰਦੀ, ਪਹਿਨਣ ਲਈ ਨਵੇਂ ਕਪੜੇ ਤੇ ਖਾਣ ਲਈ ਮਠਿਆਈ ਆਦਿ ਹੁੰਦੇ ਹਨ। ਤੀਹਾਂ ਦੀ ਪੂਰਬ ਸੰਧਿਆ ਨੂੰ ਕੁੜੀਆਂ ਸ਼ਗਨਾਂ ਨਾਲ ਹਥਾਂ ਪੈਰਾਂ ਵਿਚ ਮਹਿੰਦੀ ਰਚਾਂਦੀਆਂ ਹਨ ਤੇ ਅਗਲੇ ਦਿਨ ਰੰਗ ਬਰੰਗੀਆਂ ਪੁਸ਼ਾਕਾਂ ਪਹਿਨ ਕੇ ਤ੍ਰੇ ਪ੍ਰਟੋਲਿਆਂ ਵਾਂਗ

ਸਜ ਧਜ ਕੇ ਮੇਲੇ ਜਾਂਦੀਆਂ ਹਨ । ਤੀਹਾਂ ਦਾ ਮੇਲਾ ਤਾਂ ਪਿੰਡ ਪਿੰਡ ਵਿਚ ਲਗਦਾ ਹੈ, ਜੇ ਹੋਰ ਕੁਝ ਨਹੀਂ ਤਾਂ ਪਿੰਡ ਦੀਆਂ ਕੁੜੀਆਂ, ਪਿਪਲਾਂ ਹੇਠਾਂ ਪੀਂਘਾਂ ਪਾ ਕੇ ਝੂਟਦੀਆਂ ਤੇ ਤੀਹਾਂ ਦੇ ਗੀਤ ਗਾਉਂਦੀਆਂ, ਮੇਲਾ ਰਚ ਲੈਂਦੀਆਂ ਹਨ । ਪੀਂਘਾਂ ਦੇ ਹੁਲਾਰੇ ਵੇਖਣ ਵਾਲੇ ਹੁੰਦੇ ਹਨ । ਵੰਨ ਸਵੰਨੇ ਕਪੜਿਆਂ ਵਿਚ, ਪਟੋਲਿਆਂ ਵਾਂਗ ਸਜੀਆਂ ਸ਼ਿੰਗਾਰੀਆਂ ਨਵ-ਜੋਬਨਾਂ, ਪੀਂਘਾਂ 'ਤੇ ਇੰਜ ਹੁਲਾਰੇ ਲੈ ਰਹੀਆਂ ਹੁੰਦੀਆਂ ਹਨ ਜਿਵੇਂ ਅਸਮਾਨੀ ਪਰੀਆਂ ਮੁੜ ਅਸਮਾਨ ਵਲ ਉਡਣਾ ਲੋਚ ਰਹੀਆਂ ਹੋਣ ।

ਤੀਹਾਂ ਦੇ ਦਿਨੀਂ ਮੁਟਿਆਰਾਂ ਨਿੱਕੀ ਨਿੱਕੀ ਕਿਣਮਿਣ ਵਿਚ ਗਿੱਧੇ ਵੀ ਪਾਉਂਦੀਆਂ ਹਨ ਤੇ ਪੈਰਾਂ ਦੀ ਧਮਕ, ਤਾੜੀਆਂ ਤੇ ਤਾਲ ਦੇ ਬੋਲ ਦੀ ਮਧੁਰਤਾ ਨਾਲ, ਫ਼ਜ਼ਾ ਵਿਚ ਜਾਦੂ ਭਰ ਦੇਂਦੀਆਂ ਹਨ :

ਸੌਣ ਮਹੀਨੇ ਦਿਨ ਗਿੱਧੇ ਦੇ
ਸਭੇ ਸਹੇਲੀਆਂ ਆਈਆਂ ।
ਭਿਜ ਗਈ ਰੂਹ ਮਿਤਰਾ
ਸ਼ਾਮ ਘਟਾ ਚੜ੍ਹ ਆਈਆਂ ।

ਇਨ੍ਹੀਂ ਦਿਨੀਂ ਸਰੀਰ ਮੀਂਹ ਵਿਚ ਭਿੱਜ ਕੇ ਤੇ ਰੂਹ ਪ੍ਰੇਮ ਵਿਚ ਭਿੱਜ ਕੇ ਤ੍ਰਿਪਤ ਹੁੰਦੀ ਹੈ । ਇਸੇ ਲਈ ਤੀਹਾਂ ਦੇ ਬਹੁਤੇ ਗੀਤ ਪ੍ਰੇਮ ਭਿੱਜੇ ਹੁੰਦੇ ਹਨ । ਇਨ੍ਹਾਂ ਵਿਚ ਕੁੜੀਆਂ ਪ੍ਰਕ੍ਰਿਤੀ ਨਾਲ ਇਕ ਰੂਪ ਹੋ ਕੇ ਪ੍ਰੇਮ ਭਾਵਾਂ ਨੂੰ ਪ੍ਰਗਟ ਕਰਦੀਆਂ ਹਨ । ਕੁਝ ਗੀਤਾਂ ਵਿਚ ਬ੍ਰਿਹੋਂ ਪੀੜਾ, ਤੇ ਰੁੱਤ ਦੀ ਮਹਿਮਾ ਦੇ ਨਾਲ ਨਾਲ ਵੀਰ ਪ੍ਰੇਮ ਤੇ ਪੇਕੇ ਘਰ ਦੀਆਂ ਮੱਠੀਆਂ ਯਾਦਾਂ ਦਾ ਵੀ ਵਰਨਣ ਮਿਲਦਾ ਹੈ । ਇਸ ਤਰ੍ਹਾਂ ਇਨ੍ਹਾਂ ਗੀਤਾਂ ਦਾ ਘੇਰਾ ਬੜਾ ਫੈਲਵਾਂ ਹੈ ।

ਪੰਜਾਬ ਦੀ ਮਿੱਟੀ ਵਿਚ, ਧਰਮ ਦਾ ਖਮੀਰ, ਮੁਢ ਕਦੀਮ ਤੋਂ ਹੀ ਚੋਖੀ ਮਾਤਰਾ ਵਿਚ ਰਚਿਆ ਹੋਇਆ ਹੈ । ਸੰਸਾਰ ਦਾ ਸਭ ਤੋਂ ਪ੍ਰਾਚੀਨ ਧਰਮ ਗ੍ਰੰਥ, ਰਿਗਵੇਦ ਇਸੇ ਪਵਿਤ੍ਰ ਧਰਤੀ ਭੋਇੰ ਉਤੇ ਰਚਿਆ ਗਿਆ । ਇਥੋਂ ਦੀਆਂ ਹਵਾਵਾਂ ਵਿਚ ਕਦੇ ਵੇਦ ਬਾਣੀ, ਕਦੇ ਭਗਤ ਬਾਣੀ ਕਦੇ ਗੁਰੂ ਬਾਣੀ ਦੀ ਧੁਨੀ ਗੂੰਜਦੀ ਰਹੀ । ਸੋ ਪੰਜਾਬੀਆਂ ਵਿਚ ਧਰਮ ਦੀ ਭਾਵਨਾ ਦਾ ਪ੍ਰਬਲ ਹੋਣਾ ਸਹਿਜ ਹੈ । ਪਰ ਪੰਜਾਬੀ ਖੁਲ੍ਹੇ ਡੁਲ੍ਹੇ ਸੁਭਾਅ ਦੇ ਹੋਣ ਕਰ ਕੇ ਧਰਮ ਦੇ ਕਰੜੇ ਬੰਧਨਾਂ ਵਿਚ ਜਕੜੇ ਰਹਿਣਾ ਪਸੰਦ ਨਹੀਂ ਕਰਦੇ । ਧਰਮ ਦੇ ਉਹ ਮੋਢੇ ਚੜ੍ਹਦੇ ਹਨ, ਧਰਮ ਆਪਣੇ ਮੋਢਿਆਂ 'ਤੇ ਨਹੀਂ ਚੁਕੀ ਫਿਰਦੇ । ਉਨ੍ਹਾਂ ਲਈ ਧਰਮ ਸ਼ਕਤੀ ਹੈ, ਬੋਝ ਨਹੀਂ । ਧਰਮ ਨੂੰ ਉਹ ਸਦਾ ਇਕ ਮੇਲਾ ਹੀ ਸਮਝਦੇ ਆਏ ਹਨ । ਇਸੇ ਲਈ ਸ਼ਾਇਦ ਪੰਜਾਬ ਵਿਚ ਧਾਰਮਿਕ ਮੇਲੇ ਬਹੁਤ ਜੁੜਦੇ ਹਨ । ਅਜਿਹੇ ਮੇਲੇ ਮੂਲ ਵਿਚ ਭਾਵੇਂ ਧਾਰਮਿਕ ਹਨ, ਪਰ ਇਹ ਸੁਭਾਵ ਵਿਚ ਲੌਕਿਕ ਹੀ ਰਹੇ ਹਨ ।

ਪੰਜਾਬ ਦੇ ਕੁਝ ਪ੍ਰਾਚੀਨ ਧਾਰਮਿਕ ਮੇਲੇ ਸਿਧਾਂ, ਜੋਗੀਆਂ ਤੇ ਨਾਥਾਂ ਨਾਲ ਸਬੰਧਤ ਹਨ । ਨਾਵੀਂ ਸਦੀ ਤੋਂ ਲੈ ਕੇ ਪੰਦਰਵੀਂ ਸਦੀ ਤਕ, ਪੰਜਾਬ ਵਿਚ ਸਿਧਾਂ ਜੋਗੀਆਂ ਤੇ ਅਵਧੂਤਾਂ ਦਾ ਬੜਾ ਜ਼ੋਰ ਰਿਹਾ ਹੈ । ਇਨ੍ਹਾਂ ਸਭਨਾਂ ਦੇ ਮੱਤ ਦਾ ਮੁੱਢ ਆਦਿ ਨਾਥ ਨੇ ਬੰਨ੍ਹਿਆ ਜੋ ਸ਼ਿਵ ਦਾ ਅਵਤਾਰ ਮੰਨਿਆ ਜਾਂਦਾ ਹੈ । ਇਸ ਤੋਂ ਇਨ੍ਹਾਂ ਦੀ ਸ਼ੈਵ ਮਤ ਨਾਲ ਸਾਂਝ ਸਿਧ ਹੁੰਦੀ ਹੈ । ਪੰਜਾਬ ਵਿਚ ਜ਼ਿਆਦਾ ਜ਼ੋਰ ਕੰਨ ਪਾਟੇ ਜੋਗੀਆਂ ਦਾ ਰਿਹਾ, ਜੋ ਕੰਨ ਵਿਚ ਮੁੰਦਰਾਂ ਧਾਰਨ ਕਰਦੇ ਹਨ ਤੇ ਜਿਨ੍ਹਾਂ ਦਾ ਵਡਿਕਾ ਗੋਰਖ ਨਾਥ ਸੀ । ਜੋਗੀਆਂ ਨੇ ਪੰਜਾਬ ਵਿਚ ਮੇਲਿਆਂ ਦਾ ਪੁਨਰ-ਸਥਾਪਨ ਕੀਤਾ ਅਤੇ ਮੇਲਿਆਂ ਵਿਚ ਧਾਰਮਿਕ ਵਾਦ-ਵਿਵਾਦ ਤੇ ਗੋਸ਼ਠੀਆਂ ਦੀ ਪ੍ਰਥਾ ਅਰੰਭੀ । ਜੋਗੀਆਂ ਦੇ ਚਲਾਏ ਹੋਏ ਮੇਲੇ ਅੱਜ ਵੀ ਉਨ੍ਹਾਂ ਨਾਲ ਸਬੰਧਤ ਥਾਵਾਂ ਤੇ ਧੂਣੀਆਂ ਉਤੇ ਲਗਦੇ ਹਨ, ਜਿਵੇਂ ਜਿਹਲਮ ਵਿਚ ਬਾਲ ਨਾਥ ਦੇ ਟਿੱਲੇ, ਸਿਆਲਕੋਟ ਵਿਚ ਪੂਰਨ ਦੇ ਖੂਹ ਤੇ ਅਬੋਹਰ ਵਿਚ ਚੌਰੰਗੀ ਨਾਥ ਦੀ ਧੂਣੀ । ਗੋਰਖ, ਪੂਰਨ ਤੇ ਭਰਥਰੀ ਆਦਿ ਪ੍ਰਸਿਧ ਜੋਗੀ ਆਪਣੇ ਜੀਵਨ ਕਾਲ ਵਿਚ ਬਾਲ ਨਾਥ ਦੇ ਟਿੱਲੇ ਉਤੇ ਰਹਿੰਦੇ ਰਹੇ ਸਨ । ਇਥੇ ਜੋਗ ਮਤ ਦਾ ਸਭ ਤੋਂ ਵੱਡਾ ਮੱਠ ਸੀ । ਜੋ 1748 ਈਸਵੀ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਤਬਾਹ ਕਰ ਦਿਤਾ । ਇਥੇ ਪ੍ਰਾਚੀਨ ਕਾਲ ਤੋਂ ਹੀ ਮੇਲਾ ਲਗਦਾ ਆ ਰਿਹਾ ਹੈ । ਕਨਿੰਘਮ ਅਨੁਸਾਰ ਬਾਲ ਨਾਥ ਦਾ ਟਿਲਾ ਪ੍ਰਾਚੀਨ ਕਾਲ ਤੋਂ ਹੀ ਪਾਵਨ ਸਥਾਨ ਰਿਹਾ ਹੈ । ਇਥੇ ਕਦੇ ਸੂਰਜ ਦੇਵਤੇ ਦਾ ਮੰਦਰ ਸੀ । ਪਲੋਟਾਰਚ ਲਿਖਦਾ ਹੈ ਕਿ 326 ਈਸਵੀ ਪੂਰਬ ਵਿਚ ਜਦੋਂ ਪੋਰਸ ਸਿਕੰਦਰ ਨਾਲ ਲੋਹਾ ਲੈਣ ਦੀ ਤਿਆਰੀ ਕਰ ਰਿਹਾ ਸੀ, ਤਾਂ ਉਦੋਂ ਕੁਝ ਹਾਥੀ ਇਸੇ ਟਿੱਲੇ ਵਲ, ਜੋ ਸੂਰਜ ਦੇਵਤੇ ਦਾ ਪਵਿਤਰ ਅਸਥਾਨ ਸੀ, ਦੌੜੇ ਗਏ ਤੇ ਉਥੇ ਉਨ੍ਹਾਂ ਨੇ ਮਨੁਖਾਂ ਦੀ ਭਾਸ਼ਾ ਵਿਚ ਹਮਲਾਵਰਾਂ ਤੋਂ ਰਖਿਆ ਲਈ ਪ੍ਰਾਰਥਨਾ ਕੀਤੀ । ਉਦੋਂ ਤੋਂ ਇਸ ਟਿੱਲੇ ਦਾ ਨਾਉਂ ਫੀਲ ਨਾਥ ਦਾ ਟਿੱਲਾ ਪੈ ਗਿਆ । ਜੋਗ ਮਤ ਦੀ ਚੜ੍ਹਤ ਸਮੇਂ ਇਸ ਟਿਲੇ ਨੂੰ ਬਾਲ ਨਾਥ ਦਾ ਟਿਲਾ ਕਿਹਾ ਜਾਣ ਲਗਾ । ਦੇਸ਼ ਵੰਡ ਤੋਂ ਪਹਿਲਾਂ ਇਥੇ ਇਕ ਭਾਰੀ ਮੇਲਾ ਜੁੜਿਆ ਕਰਦਾ ਸੀ, ਜਿਸ ਵਿਚ ਇਲਾਕੇ ਦੇ ਲੋਕਾਂ ਤੋਂ ਬਿਨਾਂ, ਦੂਰੋਂ ਦੂਰੋਂ ਜੋਗੀ ਵੀ ਆ ਕੇ ਸ਼ਾਮਲ ਹੁੰਦੇ ਸਨ ।

ਸਿਆਲਕੋਟ ਤੋਂ ਥੋੜ੍ਹੀ ਕੁ ਦੂਰ ਕਰੋਲ ਪਿੰਡ ਵਿਚ ਪੂਰਨ ਦਾ ਖੂਹ ਹੈ । ਜਿਥੇ ਹਰ ਐਤਵਾਰ ਤੇ ਹਰ ਦੂਜ ਨੂੰ ਮੇਲਾ ਲਗਦਾ ਹੈ । ਰਵਾਇਤ ਹੈ ਕਿ ਜੱਲਾਦਾਂ ਨੇ ਪੂਰਨ ਦੀਆਂ ਲਤਾਂ ਬਾਹਵਾਂ ਕਟ ਕੇ, ਇਸੇ ਖੂਹ ਵਿਚ ਸੁੱਟਿਆ

ਸੀ। ਪਿਛੋਂ ਗੋਰਖ ਨਾਥ ਨੇ ਕਢ ਕੇ ਉਸ ਦੇ ਅੰਗ ਮੁੜ ਸੁਰਜੀਤ ਕੀਤੇ ਸਨ। ਇਸ ਖੂਹ ਦਾ ਪਾਣੀ ਬੜਾ ਗੁਣਕਾਰੀ ਹੈ, ਪੀਣ ਨਾਲ ਫੋੜੇ ਫਿਨਸੀਆਂ ਤੇ ਖਾਰਸ਼ ਦੂਰ ਹੋ ਜਾਂਦੀ ਹੈ। ਲੋਕ ਕਹਿੰਦੇ ਹਨ ਇਸ ਖੂਹ ਉਤੇ ਇਸ਼ਨਾਨ ਕਰਨ ਤੇ ਚੂਲ੍ਹੀ ਭਰ ਪਾਣੀ ਪੀਣ ਨਾਲ ਬਾਂਝ ਇਸਤ੍ਰੀਆਂ ਦੀ ਕੁਖ ਹਰੀ ਹੋ ਜਾਂਦੀ ਹੈ।

ਜੋਗੀਆਂ ਦੀ ਚੜ੍ਹਤ ਸਮੇਂ ਅਚਲ ਵਟਾਲੇ, ਸ਼ਿਵਰਾਤਰੀ ਵਾਲੇ ਦਿਨ, ਇਕ ਭਾਰੀ ਮੇਲਾ ਲਗਿਆ ਕਰਦਾ ਸੀ, ਜਿਸ ਵਿਚ ਜੋਗੀਆਂ, ਸੰਨਿਆਸੀਆਂ, ਸਿਧਾਂ ਤੇ ਅਵਧੂਤਾਂ ਤੋਂ ਇਲਾਵਾ ਆਮ ਲੋਕੀਂ ਵੀ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੇ ਸਨ। ਰਵਾਇਤਾਂ ਅਨੁਸਾਰ, ਇਸੇ ਮੇਲੇ ਵਿਚ, ਸੰਮਤ 1586 ਵਿਚ, ਗੁਰੂ ਨਾਨਕ ਦੇਵ ਜੀ ਨੇ ਗੋਰਖ ਪੰਥ ਦੇ ਜੋਗੀਆਂ ਨਾਲ ਚਰਚਾ ਕੀਤੀ। ਇਸ ਚਰਚਾ ਦਾ ਵਰਨਣ ਸਿਧ-ਗੋਸ਼ਟ ਵਿਚ ਹੈ। ਇਹ ਮੇਲਾ ਅਜ ਕਲ ਫੱਗਣ ਸੁਦੀ 14 (ਸ਼ਿਵਰਾਤਰੀ) ਨੂੰ 'ਅਚਲ' ਵਿਚ ਲਗਦਾ ਹੈ। ਅਚਲ ਵਟਾਲੇ ਤੋਂ ਦੋ ਢਾਈ ਮੀਲ ਦੂਰ ਹੈ।

ਦੇਸ਼ ਵੰਡ ਤੋਂ ਪਹਿਲਾਂ, ਪਛਮੀ ਪੰਜਾਬ ਵਿਚ, ਕਟਾਸ ਤੀਰਥ ਉਤੇ, ਵਿਸਾਖੀ ਨੂੰ ਇਕ ਭਾਰੀ ਮੇਲਾ, ਜੋ ਮੁੱਢ ਕਦੀਮ ਤੋਂ ਚਲਿਆ ਆ ਰਿਹਾ ਹੈ ਤੇ ਭਾਰਤ ਦੇ ਸਭ ਮੇਲਿਆਂ ਤੋਂ ਪ੍ਰਾਚੀਨ ਹੈ, ਲਗਿਆ ਕਰਦਾ ਸੀ। ਇਸ ਸਥਾਨ ਨਾਲ ਕਈ ਜੈਨੀ, ਬੋਧੀ ਤੇ ਨਾਥ ਪਰੰਪਰਾਵਾਂ ਜੁੜੀਆਂ ਹੋਈਆਂ ਹਨ। ਕਨਿੰਘਮ ਇਸ ਅਸਥਾਨ ਦਾ ਸਬੰਧ ਜੈਨੀਆਂ ਦੀ ਸੰਪਰਦਾਇ ਸਵੇਤੰਬਰ ਨਾਲ ਜੋੜਦਾ ਹੈ, ਜੋ ਸਫ਼ੈਦ ਕਪੜੇ ਪਹਿਨਣ ਕਰ ਕੇ ਸਵੇਤਵਾਸ ਅਖਵਾਉਂਦੇ ਸਨ। ਕਨਿੰਘਮ ਅਨੁਸਾਰ, ਕਟਾਸ ਸਵੇਤਵਾਸ ਸ਼ਬਦ ਦਾ ਹੀ ਬਦਲਿਆ ਹੋਇਆ ਰੂਪ ਹੈ। ਸ਼ਿਵਮਤ ਵਾਲੇ ਕਟਾਸ ਨੂੰ 'ਕਟਾਕਸ਼' ਸ਼ਬਦ ਤੋਂ ਵਿਗੜ ਕੇ ਬਣਿਆ ਮੰਨਦੇ ਹਨ, ਜਿਸ ਦੇ ਅਰਥ ਹਨ 'ਮੀਂਹ ਵਰ੍ਹਾਂਦੀਆਂ ਅੱਖਾਂ'। ਪੁਰਾਣਧਾਰਾ ਅਨੁਸਾਰ ਸ਼ਿਵ ਨੇ ਜਦੋਂ ਆਪਣੀ ਪਤਨੀ ਸਤੀ ਦੇ ਕਾਲਵਸ ਹੋਣ ਦੀ ਖ਼ਬਰ ਸੁਣੀ, ਤਾਂ ਉਸ ਦੀਆਂ ਅੱਖਾਂ ਵਿਚ ਅਥਰੂਆਂ ਦੀਆਂ ਧਾਰਾਂ ਵਗ ਤੁਰੀਆਂ, ਜੋ ਇਥੇ ਸਰੋਵਰ ਦੇ ਰੂਪ ਵਿਚ ਇਕਠੀਆਂ ਹੋ ਗਈਆਂ। ਇਸ ਥਾਂ ਨੂੰ ਧਰਤੀ ਦਾ ਨੇਤਰ ਮੰਨਿਆ ਜਾਂਦਾ ਹੈ। ਪਰੰਪਰਾ ਅਨੁਸਾਰ ਕਟਾਸ ਧਰਤੀ ਦੀ ਤੀਜੀ ਅੱਖ ਹੈ। ਬਾਕੀ ਦੀਆਂ ਦੋ ਅੱਖਾਂ ਕੁਰਕਸ਼ੇਤਰ ਤੇ ਥਾਨੇਸ਼ਵਰ ਮੰਨੀਆਂ ਜਾਂਦੀਆਂ ਹਨ। ਇਥੇ ਜੋ ਵਡਾ ਮੇਲਾ ਲਗਿਆ ਕਰਦਾ ਸੀ, ਉਸ ਵਿਚ ਇਲਾਕੇ ਦੇ ਲੋਕਾਂ ਤੋਂ ਬਿਨਾਂ, ਦੇਸ਼ ਭਰ ਤੋਂ ਨਾਂਗੇ ਸਾਧੂ ਤੇ ਜੋਗੀ ਸ਼ਾਮਿਲ ਹੋਇਆ ਕਰਦੇ ਸਨ।

ਨਵੇਂ ਸੰਕਲਪ ਨਵੇਂ ਮੇਲਿਆਂ ਨੂੰ ਜਨਮ ਦੇਂਦੇ ਹਨ। ਜੋ ਜੀਵਨ ਪ੍ਰਵਾਹ ਦਾ ਅੰਗ ਬਣ ਕੇ, ਪਰੰਪਰਾ ਜਿਤਨੇ ਹੀ ਪੁਰਾਣੇ ਲਗਣ ਲਗਦੇ ਹਨ। ਜੈਨੀਆਂ ਦਾ ਇਕ ਮੇਲਾ ਜ਼ੀਰੇ ਵਿਚ ਪਾਰਸ ਨਾਥ ਦੇ ਮੰਦਰ ਵਿਚ ਲਗਦਾ ਹੈ। ਇਸ ਮੰਦਰ ਵਿਚ 1887 ਈ. ਵਿਚ ਮੱਘਰ ਸੁਦੀ ਇਕਾਦਸ਼ੀ ਨੂੰ, ਸ੍ਰੀ ਕਰਬ ਦੇਵ ਜੋ ਜੈਨੀਆਂ ਦੇ 24 ਤੀਰਥੰਕਰਾਂ ਵਿਚੋਂ ਇਕ ਹਨ, ਦੀ ਮੂਰਤੀ ਸਥਾਪਿਤ ਕੀਤੀ ਗਈ। ਇਸੇ ਤਿੱਥ ਨੂੰ, ਇਥੇ ਹਰ ਸਾਲ ਇਕ ਜੈਨੀ ਮੇਲਾ ਲਗਦਾ ਹੈ। ਇਕ ਜਲੂਸ ਵੀ ਕਢਿਆ ਜਾਂਦਾ ਹੈ, ਜਿਸ ਨੂੰ ਰਥ-ਯਾਤ੍ਰਾ ਕਹਿੰਦੇ ਹਨ। ਜੈਨੀ ਇਥੇ ਆ ਕੇ, ਮੂਰਤੀਆਂ ਨੂੰ ਪ੍ਰਸ਼ਾਦ ਚਾੜ੍ਹਦੇ ਅਤੇ ਧੂਪ ਦੀਪ ਜਗਾਂਦੇ ਹਨ।

ਪੰਜਾਬ ਦੇ ਕੁਝ ਮੇਲੇ, ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਸਰਪ ਪੂਜਾ ਦੀ ਦੇਣ ਹਨ। ਪੁਰਾਣ ਕਥਾਵਾਂ ਅਨੁਸਾਰ ਧਰਤੀ ਸ਼ੇਸ਼ਨਾਗ ਦੇ ਫਣਾਂ ਉਤੇ ਖੜੀ ਹੈ, ਪਰਲੋ ਵੇਲੇ ਵਿਸ਼ਨੂੰ ਭਗਵਾਨ ਸ਼ੇਸ਼ਨਾਗ ਦੀ ਸੇਜ ਉਤੇ ਹੀ ਨਿਵਾਸ ਕਰਦੇ ਹਨ ਅਤੇ ਸ਼ੇਸ਼ਨਾਗ ਆਪਣੇ ਹਾਰ ਫਣਾਂ ਨਾਲ, ਵਿਸ਼ਨੂੰ ਦੇ ਸਿਰ ਉਤੇ ਛੱਤਰ ਵਾਂਗ ਝੂਲਦਾ ਰਹਿੰਦਾ ਹੈ। ਆਦਿਮ ਮਨੁਖ ਦਾ ਵਿਸ਼ਵਾਸ ਸੀ ਕਿ ਸ਼ੇਸ਼ਨਾਗ ਭੋਇੰ ਦੀ ਉਤਪਾਦਿਕਤਾ ਉਤੇ ਵੀ ਅਸਰ ਪਾਉਂਦਾ ਹੈ। ਸ਼ੇਸ਼ਨਾਗ ਦੇ ਇਕ ਹੱਥ ਵਿਚ ਹਲ ਅਤੇ ਦੂਜੇ ਵਿਚ ਮੂਸਲ ਫੜਿਆ ਹੋਣਾ, ਇਸ ਨੂੰ ਕਿਸਾਨੀ ਜੀਵਨ ਨਾਲ ਜੋੜਦਾ ਹੈ। ਪਹਿਲਿਆਂ ਵਿਚ ਕਿਸਾਨ ਪੈਲੀ ਨੂੰ ਵਾਹੁਣ, ਬੀਜਣ ਤੇ ਵੱਢਣ ਤੋਂ ਪਹਿਲਾਂ ਨਾਗ ਪੂਜਿਆ ਕਰਦਾ ਸੀ ਅਤੇ ਇਨ੍ਹੀਂ ਦਿਨੀਂ ਖੇਤਾਂ ਦੇ ਨੇੜੇ ਮੇਲੇ ਵੀ ਲਗਿਆ ਕਰਦੇ ਸਨ, ਜਿਨ੍ਹਾਂ ਵਿਚ ਨਾਗ ਦੇਵਤੇ ਦੀ ਉਚੇਚੀ ਪੂਜਾ ਕੀਤੀ ਜਾਂਦੀ। ਇਨ੍ਹਾਂ ਮੇਲਿਆਂ ਨੂੰ ਨਾਗ-ਮਹਾ' ਕਿਹਾ ਜਾਂਦਾ ਸੀ। ਸਰਪ ਪੂਜਾ ਨੂੰ ਪਿਛੋਂ ਬ੍ਰਾਹਮਣੀ, ਬੋਧੀ ਤੇ ਜੈਨ ਮਤ ਨੇ ਵੀ ਕਿਸੇ ਨਾ ਕਿਸ ਰੂਪ ਵਿਚ, ਸਵੀਕਾਰ ਕੀਤਾ। ਪੰਜਾਬ ਵਿਚ ਸਰਪ-ਪੂਜਾ ਦਾ ਸਭ ਤੋਂ ਪੁਰਾਣਾ ਤੀਰਥ ਤਕਸ਼ਿਲਾ ਦੇ ਨੇੜੇ, ਪੰਜਾ ਸਾਹਿਬ (ਹਸਨ ਅਬਦਾਲ) ਵਿਚ ਹੈ, ਜਿਥੋਂ ਦਾ ਇਕ ਚਸ਼ਮਾ ਨਾਗਾਂ ਦੇ ਰਾਜੇ ਅਲਪਤਰ ਨਾਲ ਸਬੰਧਤ ਦਸਿਆ ਜਾਂਦਾ ਹੈ। ਰਵਾਇਤ ਹੈ ਕਿ ਪ੍ਰਾਚੀਨ ਕਾਲ ਵਿਚ ਔੜ ਦੇ ਦਿਨੀਂ, ਲੋਕੀਂ ਬੋਧੀ ਸਾਧੂਆਂ ਨਾਲ, ਇਸ ਚਸ਼ਮੇ ਉਤੇ ਆ ਕੇ, ਨਾਗ ਦੇਵਤੇ ਅਗੇ ਮੀਂਹ ਲਈ ਪ੍ਰਾਰਥਨਾ ਕੀਤਾ ਕਰਦੇ ਤੇ ਨਾਗ ਦੇਵਤਾ ਉਨ੍ਹਾਂ ਦੀਆਂ ਮਨੋ-ਕਾਮਨਾ ਪੂਰੀਆਂ ਕਰਦਾ ਸੀ। ਮੁਸਲਮਾਨੀ ਰਾਜ ਤਕ ਇਥੇ ਨਾਗ-ਪੂਜਕਾਂ ਦਾ ਭਾਰੀ ਮੇਲਾ ਲਗਦਾ ਰਿਹਾ। ਦੇਸ਼ ਦੀ ਵੰਡ ਤੋਂ ਪਹਿਲਾਂ, ਪੰਜਾ ਸਾਹਿਬ ਵਿਚ ਹਰ ਪੂਰਨਮਾਸ਼ੀ ਨੂੰ ਇਕ ਭਾਰੀ ਸਿੱਖ ਮੇਲਾ ਲਗਿਆ ਕਰਦਾ ਸੀ, ਜਿਸ ਵਿਚ ਧਨੀ ਤੇ ਪੋਠੋਹਾਰ ਦੇ ਲੋਕ ਦੂਰੋਂ ਦੂਰੋਂ ਆ ਕੇ ਸ਼ਾਮਲ ਹੁੰਦੇ ਸਨ।

ਪੰਜਾਬ ਦੇ ਕੁਝ ਮੇਲੇ ਗੁੱਗੇ ਨਾਲ ਸਬੰਧਤ ਹਨ।

ਗੁੱਗੇ ਦੀ ਪੂਜਾ, ਮੂਲ ਵਿਚ ਸਰਪ-ਪੂਜਾ ਦਾ ਹੀ ਵਧੇਰੇ ਸੁਧਰਿਆ ਰੂਪ ਹੈ। ਗੁੱਗਾ ਸ਼ਬਦ ਉਸ ਸੱਪ ਦਾ ਵਾਚਕ ਹੈ, ਜੋ ਰੂਪ ਬਦਲ ਕੇ, ਮਨੁੱਖ ਦਾ ਜਾਮਾ ਧਾਰਨ ਕਰ ਸਕੇ। ਰਵਾਇਤਾਂ ਅਨੁਸਾਰ ਗੁੱਗਾ ਮੂਲ ਰੂਪ ਵਿਚ ਸੱਪਾਂ ਦਾ ਰਾਜਾ ਸੀ, ਜੋ ਮਨੁੱਖੀ ਜਾਮੇ ਵਿਚ ਸੰਸਾਰ ਵਿਚ ਆਇਆ, ਇਸੇ ਲਈ ਗੁੱਗੇ ਪੀਰ ਦਾ ਸਭ ਸੱਪਾਂ ਉਤੇ ਅਧਿਕਾਰ ਹੈ। ਰਵਾਇਤ ਹੈ ਕਿ ਬਾਲ ਅਵਸਥਾ ਵਿਚ ਇਕ ਸੱਪ ਗੁੱਗੇ ਦੇ ਪੰਘੂੜੇ ਵਿਚ ਆ ਗਿਆ, ਗੁੱਗੇ ਨੇ ਇਸ ਦਾ ਸਿਰ ਮੂੰਹ ਵਿਚ ਪਾ ਕੇ ਚੂਸਣਾ ਸ਼ੁਰੂ ਕਰ ਦਿਤਾ। ਕਹਿੰਦੇ ਹਨ ਗੁੱਗਾ ਆਪਣੇ ਜੀਵਨ ਕਾਲ ਵਿਚ ਸੱਪਾਂ ਨਾਲ ਬੁਣੀ ਹੋਈ ਮੰਜੀ ਉਤੇ ਸੌਂਇਆ ਕਰਦਾ ਸੀ।

ਗੁੱਗੇ ਦੇ ਭਗਤ ਹਿੰਦੂ ਤੇ ਮੁਸਲਮਾਨ ਸਭ ਜਾਤੀਆਂ ਵਿਚ ਮਿਲਦੇ ਹਨ। ਗੁੱਗਾ ਜਿਸ ਨੂੰ 'ਜ਼ਾਹਿਰ ਪੀਰ' ਵੀ ਕਿਹਾ ਜਾਂਦਾ ਹੈ, ਚੁਹਾਨ ਰਾਜਪੂਤ ਸੀ। ਉਸ ਦੇ ਜੀਵਨ ਨਾਲ ਲੋਕ-ਧਾਰਾ ਦੀਆਂ ਅਨੇਕਾਂ ਰੂੜ੍ਹੀਆਂ ਤੇ ਰਵਾਇਤਾਂ ਇਸ ਤਰ੍ਹਾਂ ਜੁੜੀਆਂ ਹੋਈਆਂ ਹਨ ਕਿ ਮਿੱਥ ਨਾਲੋਂ ਤੱਥ ਨੂੰ ਨਿਖੇੜਨਾ ਕਠਨ ਹੋ ਗਿਆ ਹੈ। ਇਕ ਰਵਾਇਤ ਅਨੁਸਾਰ ਗੁੱਗਾ ਦਸਵੀਂ ਸਦੀ ਈਸਵੀ ਦੇ ਨੇੜੇ ਤੇੜੇ ਹੋਇਆ ਅਤੇ ਇਹ ਮਹਿਮੂਦ ਗਜ਼ਨਵੀ ਨਾਲ ਲੜ੍ਹਦਿਆਂ, ਆਪਣੇ 45 ਪੁਤਰਾਂ ਤੇ 60 ਭਤੀਜਿਆਂ ਸਮੇਤ ਸ਼ਹੀਦ ਹੋ ਗਿਆ ਸੀ। ਗੁੱਗੇ ਦੀ ਕਬਰ, ਬੀਕਾਨੇਰ ਵਿਚ, ਦਦਰੇਵਾਂ ਦੇ ਨੇੜੇ ਇਕ ਪਿੰਡ ਵਿਚ ਮਿਲਦੀ ਹੈ। ਜਿਸ ਤੋਂ ਇਹ ਅਨੁਮਾਨ ਲਗਾਇਆ ਗਿਆ ਹੈ ਕਿ ਗੁੱਗਾ ਕਦੇ ਇਸ ਇਲਾਕੇ ਉਤੇ ਰਾਜ ਕਰਦਾ ਸੀ।

ਆਖਦੇ ਹਨ, ਬੀਕਾਨੇਰ ਦੇ ਰਾਜੇ ਜੈਮਲ ਦੇ ਘਰ ਕੋਈ ਔਲਾਦ ਨਹੀਂ ਸੀ ਹੁੰਦੀ। ਇਕ ਵਾਰ ਗੋਰਖ ਨਾਥ ਦਦਰੇੜ ਆਏ ਤੇ ਇਕ ਸੁਕੇ ਬਾਗ਼ ਵਿਚ ਠਹਿਰੇ ਜੋ ਉਨ੍ਹਾਂ ਦੀ ਚਰਨ ਛੁਹ ਨਾਲ ਹਰਾ ਭਰਾ ਹੋ ਗਿਆ। ਰਾਜੇ ਜੈਮਲ ਦੀ ਰਾਣੀ ਬਾਛਲ ਨੇ ਗੋਰਖ ਨਾਥ ਦੀ ਬੜੀ ਸੇਵਾ ਕੀਤੀ। ਗੋਰਖਨਾਥ ਨੇ ਪ੍ਰਸੰਨ ਹੋ ਕੇ ਰਾਣੀ ਨੂੰ ਇਕ ਗੁੱਗਲ ਦਿਤਾ, ਜਿਸ ਦੇ ਖਾਣ ਨਾਲ ਬਾਛਲ ਨੂੰ ਗਰਭ ਠਹਿਰ ਗਿਆ। ਉਸ ਦੀ ਕੁਖੋਂ ਜੋ ਬਾਲਕ ਜੰਮਿਆ ਉਸ ਦਾ ਨਾਉਂ 'ਗੁਗਲ' ਰਖਿਆ ਗਿਆ। ਇਹੋ ਬਾਲਕ ਪਿਛੋਂ ਗੁੱਗੇ ਦੇ ਨਾਂ ਨਾਲ ਪ੍ਰਸਿਧ ਹੋਇਆ।

ਗੁੱਗੇ ਦੀ ਮਾਸੀ ਕਾਛਲ ਦੇ ਦੋ ਪੁੱਤਰ ਸੁਰਜਨ ਤੇ ਅਰਜਨ ਸਨ। ਜੋ ਮੁੱਢ ਤੋਂ ਹੀ ਗੁੱਗੇ ਨਾਲ ਈਰਖਾ ਕਰਦੇ ਸਨ। ਕਈ ਕਹਿੰਦੇ ਹਨ ਈਰਖਾ ਦਾ ਕਾਰਨ ਗੁੱਗੇ ਦੀ, ਅਤਿ ਸੁੰਦਰ ਤੇ ਮਨਮੋਹਣੀ ਪਤਨੀ ਸਿਲੀਅਰ ਸੀ। ਸੁਰਜਨ ਸਿਲੀਅਰ ਨਾਲ ਖ਼ੁਦ ਵਿਆਹ ਕਰਨਾ ਚਾਹੁੰਦਾ ਸੀ ਤੇ ਉਸ ਨੂੰ ਪ੍ਰਾਪਤ ਕਰਨ ਲਈ ਸੁਰਜਨ ਤੇ ਅਰਜਨ ਨੇ ਗੁੱਗੇ ਨਾਲ ਲੜਾਈ ਕੀਤੀ ਜਿਸ ਵਿਚ ਉਹ ਦੋਵੇਂ ਗੁੱਗੇ ਹਥੋਂ ਮਾਰੇ ਗਏ।

ਇਸ ਘਟਨਾ ਦੀ ਖ਼ਬਰ ਜਦੋਂ ਬਾਛਲ ਨੂੰ ਮਿਲੀ ਤਾਂ ਉਸ ਨੇ ਗੁੱਗੇ ਤੋਂ ਮੂੰਹ ਮੋੜ ਲਿਆ। ਗੁੱਗੇ ਨੇ ਦੁਖੀ ਹੋ ਕੇ ਧਰਤੀ ਮਾਂ ਤੋਂ ਸ਼ਰਨ ਮੰਗੀ, ਪਰ ਧਰਤੀ ਨੇ ਗੁੱਗੇ ਨੂੰ ਆਪਣੇ ਵਿਚ ਸਮਾਉਣ ਤੋਂ, ਇਸ ਖ਼ਾਤਰ ਇਨਕਾਰ ਕਰ ਦਿੱਤਾ ਕਿ ਉਹ ਹਿੰਦੂ ਸੀ ਤੇ ਧਰਤੀ ਸਿਰਫ਼ ਮੁਸਲਮਾਨਾਂ ਨੂੰ ਹੀ ਆਪਣੀ ਹਿਕ ਵਿਚ ਟਿਕਾਣਾ ਦੇ ਸਕਦੀ ਸੀ। ਸੋ, ਗੁੱਗੇ ਨੇ ਇਸਲਾਮ ਧਾਰਨ ਕੀਤਾ ਤੇ ਕਲਮਾ ਪੜ੍ਹਦਾ ਘੋੜੇ ਸਮੇਤ ਧਰਤੀ ਮਾਤਾ ਦੀ ਗੋਦ ਵਿਚ ਸਮਾ ਗਿਆ।

ਪਰ ਗੱਲ ਇਥੇ ਮੁੱਕਦੀ ਨਹੀਂ। ਗੁੱਗੇ ਦੀ ਪਤਨੀ ਸਿਲੀਅਰ ਵਿਛੋੜੇ ਵਿਚ ਵਿਆਕੁਲ ਹੋਣ ਲਗੀ। ਗੁੱਗੇ ਤੋਂ ਸਿਲੀਅਰ ਦਾ ਦੁੱਖ ਜਰਿਆ ਨਾ ਗਿਆ ਤੇ ਉਹ ਰੋਜ਼ ਰਾਤ ਨੂੰ ਪ੍ਰਗਟ ਹੋ ਕੇ, ਸਿਲੀਅਰ ਨੂੰ ਮਿਲ ਜਾਇਆ ਕਰਦਾ। ਇਕ ਵਾਰ ਗੁਪਤ-ਮਿਲਣੀ ਸਮੇਂ ਗੁੱਗਾ ਤੇ ਸਿਲੀਅਰ ਹੱਸ ਖੇਡ ਰਹੇ ਸਨ। ਸਿਲੀਅਰ ਦੇ ਕਮਰੇ ਵਿਚੋਂ ਕਿਸੇ ਮਰਦ ਦੇ ਹਾਸੇ ਦੀ ਅਵਾਜ਼ ਸੁਣ ਕੇ ਬਾਛਲ ਦੌੜੀ ਆਈ ਤੇ ਕਮਰੇ ਦਾ ਬੂਹਾ ਖੜਕਾਣ ਲਗੀ। ਬਾਛਲ ਨੇ ਕਿਸੇ ਮਰਦ ਦੇ ਅੰਦਰ ਹੋਣ ਦਾ ਸੰਦੇਹ ਪ੍ਰਗਟ ਕੀਤਾ। ਬਦਨਾਮੀ ਤੋਂ ਡਰਦਿਆਂ, ਸਿਲੀਅਰ ਨੇ ਗੁੱਗੇ ਦੀਆਂ ਗੁਪਤ 'ਮਿਲਣੀਆਂ ਦਾ ਰਹੱਸ ਬਾਛਲ ਅੱਗੇ ਪ੍ਰਗਟ ਕਰ ਦਿਤਾ। ਉਸ ਪਿਛੋਂ ਗੁੱਗਾ ਮੁੜ ਪ੍ਰਗਟ ਨਾ ਹੋਇਆ।

ਜਾਪਦਾ ਹੈ ਕਿ ਗੁੱਗਾ ਕੋਈ ਰਾਜਪੂਤੀ ਯੋਧਾ ਸੀ, ਜਿਸ ਨੇ ਕੁਝ ਲੜਾਈਆਂ ਆਪਣੇ ਕਬੀਲੇ ਦੇ ਲੋਕਾਂ ਨਾਲ ਲੜੀਆਂ ਅਤੇ ਕੁਝ ਬਾਹਰੋਂ ਆਏ ਮੁਸਲਮਾਨ ਧਾੜਵੀਆਂ ਨਾਲ। ਇਸ ਦੀ ਵੀਰ-ਗਾਥਾ ਉਤੇ, ਪਿਛੋਂ ਮੁਸਲਮਾਨੀ ਰੰਗ ਚਾੜ੍ਹ ਦਿਤਾ ਗਿਆ ਅਤੇ ਸਮੇਂ ਦੇ ਬੀਤਣ ਨਾਲ ਲੋਕਧਾਰਾ ਦੇ ਅਨੇਕਾਂ ਤੱਤ ਇਸ ਕਥਾ ਵਿਚ ਸਮਾ ਗਏ। ਹੌਲੇ ਹੌਲੇ ਗੁੱਗਾ ਨੂੰ ਸਰਪ ਪੂਜਾ ਨਾਲ ਜੋੜ ਲਿਆ ਗਿਆ।

ਗੁੱਗੇ ਦੀ ਸਿਮਰਤੀ ਵਿਚ ਇਕ ਵੱਡਾ ਮੇਲਾ ਲੁਧਿਆਣੇ ਦੇ ਪਿੰਡ ਛਪਾਰ ਵਿਚ, ਭਾਦਰੋਂ ਸੁਦੀ ਚੌਦਾਂ (ਅਨੰਤ ਚੌਦਸ) ਨੂੰ ਲਗਦਾ ਹੈ। ਇਥੇ, ਪਿੰਡ ਦੀ ਦੱਖਣੀ ਗੁੱਠੇ ਗੁੱਗੇ ਪੀਰ ਦੀ ਇਕ ਮਾੜੀ ਹੈ ਜੋ ਗੁੱਗੇ ਦੇ ਭਗਤਾਂ ਨੇ, ਰਾਜਸਥਾਨ ਦੀ ਕਿਸੇ ਮਾੜੀ ਤੋਂ ਮਿੱਟੀ ਲਿਆ ਕੇ 1890 ਬਿਕਰਮੀ ਵਿਚ, ਇਥੇ ਸਥਾਪਿਤ ਕੀਤੀ। ਉਦੋਂ ਤੋਂ ਹੀ ਇਹ ਮੇਲਾ ਚਲਿਆ ਆ ਰਿਹਾ ਹੈ।

ਇਸ ਮੇਲੇ ਵਿਚ ਗੁੱਗੇ ਦੇ ਭਗਤ ਮਾੜੀ ਦੇ ਆਸ ਪਾਸ ਬੈਠ ਕੇ ਭੋਇੰ ਵਿਚੋਂ ਸੱਤ ਵਾਰ ਮਿੱਟੀ ਕੱਢਦੇ ਹਨ, ਲੋਕਾਂ ਦਾ ਨਿਸਚਾ ਹੈ ਕਿ ਮਿੱਟੀ ਕੱਢਣ ਨਾਲ ਗੁੱਗੇ ਦੀ ਮਿਹਰ ਹੋ ਜਾਂਦੀ ਹੈ ਤੇ ਫਿਰ ਸੱਪ ਨੇੜੇ ਨਹੀਂ ਢੁਕਦਾ। ਮਿੱਟੀ

ਕੱਢਣ ਦੀ ਪ੍ਰਥਾ ਪ੍ਰਾਚੀਨ ਕਾਲ ਤੋਂ ਹੀ ਧਾਰਮਿਕ ਭਾਵਨਾ ਦਾ ਅੰਗ ਬਣੀ ਰਹੀ ਹੈ। ਮੂਲ ਵਿਚ ਇਹ ਰੀਤ ਆਸਟ੍ਰਿਕ ਜਾਤੀ ਦੀ ਸੀ, ਜੋ ਪਿਛੋਂ ਬੋਧੀਆਂ ਵਿਚ ਪ੍ਰਚਲਤ ਹੋ ਗਈ। ਬੋਧੀਆਂ ਵਿਚ ਰਵਾਜ ਸੀ ਕਿ ਜਦੋਂ ਕੋਈ ਮਹਾਨ ਭਿਖਸ਼ੂ ਕਾਲਵਸ ਹੋ ਜਾਂਦਾ ਤਾਂ ਉਸ ਦੇ ਸਸਕਾਰ ਵਾਲੀ ਥਾਂ, ਆਲੇ ਦੁਆਲੇ ਦੀ ਮਿੱਟੀ ਕੱਢ ਕੇ, ਇਕ ਟਿੱਲਾ ਜਿਹਾ ਖੜਾ ਕਰ ਲਿਆ ਜਾਂਦਾ, ਜਿਸ ਨੂੰ ਚੈਤਯਾ ਕਹਿੰਦੇ ਸਨ। ਜਿਥੇ ਹਰ ਸਾਲ ਮੇਲਾ ਜੁੜਦਾ ਤੇ ਬੋਧੀ ਮਿੱਟੀ ਕੱਢਦੇ ਸਨ।

ਸੱਪਾਂ ਦੇ ਕੱਟੇ ਹੋਏ ਕਈ ਰੋਗੀ, ਛਪਾਰ ਆ ਕੇ, ਮਾੜੀ ਦੀ ਮਿੱਟੀ ਨੂੰ ਜ਼ਖ਼ਮਾਂ ਉਪਰ ਲਗਾਂਦੇ ਹਨ। ਨਿਸਚਾ ਹੈ ਕਿ ਜੇ ਕਿਸੇ ਸ਼ਖ਼ਸ ਨੂੰ ਸੱਪ ਲੜ ਜਾਵੇ ਤਾਂ ਗੁੱਗੇ ਦੀ ਮਾੜੀ ਕੋਲ ਲਿਟਾ ਦੇਣ ਨਾਲ, ਉਹ ਪਲਾਂ ਵਿਚ, ਨਵਾਂ ਨਰੋਆ ਹੋ ਜਾਂਦਾ ਹੈ। ਮੇਲੇ ਵਾਲੇ ਦਿਨ ਕਈ ਲੋਕ ਆਪਣੇ ਪਸ਼ੂਆਂ ਨੂੰ ਮਾੜੀ ਕੋਲ ਲਿਆ ਕੇ ਉਨਾਂ ਤੋਂ ਚੌਂਕੀ ਭਰਵਾਉਂਦੇ ਅਥਵਾ ਰਾਤ ਭਰ ਰਖਦੇ ਹਨ। ਇਸ ਤਰ੍ਹਾਂ ਪਸ਼ੂਆਂ ਉਤੇ ਗੁੱਗੇ ਦੀ ਮਿਹਰ ਹੋ ਜਾਂਦੀ ਹੈ ਅਤੇ ਉਨ੍ਹਾਂ ਨੂੰ ਫਿਰ ਕੀੜਾ ਨਹੀਂ ਡੰਗਦਾ।

ਪਛੜੀਆਂ ਜਾਤੀਆਂ ਤੇ ਖ਼ਾਸ ਕਰ ਚੂਹੜੇ ਗੁੱਗੇ ਪੀਰ ਵਿਚ ਬੜੀ ਸ਼ਰਧਾ ਰਖਦੇ ਹਨ। ਗੁੱਗੇ ਨੌਮੀ ਵਾਲੇ ਦਿਨ ਉਹ ਗੁੱਗੇ ਦੇ ਝੰਡੇ ਨੂੰ, ਜੋ ਰੰਗ ਬਰੰਗੀਆਂ ਟਾਕੀਆਂ, ਮੋਰ-ਪੰਖਾਂ, ਨਾਰੀਅਲਾਂ ਤੇ ਕੌਡਾਂ ਨਾਲ ਸ਼ਿੰਗਾਰਿਆ ਹੁੰਦਾ ਹੈ, ਪਿੰਡ ਪਿੰਡ ਵਿਚ ਫੇਰ ਕੇ ਉਗਰਾਹੀ ਕਰਦੇ ਹਨ ਤੇ ਚੌਦਸ ਵਾਲੇ ਦਿਨ ਇਨ੍ਹਾਂ ਝੰਡਿਆਂ ਸਮੇਤ ਛਪਾਰ ਦੇ ਮੇਲੇ ਵਿਚ ਪਹੁੰਚ ਜਾਂਦੇ ਹਨ। ਮੇਲੇ ਵਿਚ ਇਹ ਝੰਡੇ ਬੜਾ ਅਨੂਠਾ ਦ੍ਰਿਸ਼ ਪੇਸ਼ ਕਰਦੇ ਹਨ।

ਛਪਾਰ ਦਾ ਮੇਲਾ ਭਾਵੇਂ ਗੁੱਗੇ ਦੀ ਸਿਮਰਤੀ ਵਿਚ ਲਗਦਾ ਹੈ, ਪਰ ਇਸ ਵਿਚ ਗੁੱਗੇ ਦੇ ਭਗਤਾਂ ਤੋਂ ਬਿਨਾਂ ਦੂਜੇ ਲੋਕ ਵੀ ਚੋਖੀ ਗਿਣਤੀ ਵਿਚ ਸ਼ਾਮਲ ਹੁੰਦੇ ਹਨ ਅਤੇ ਇਸ ਦਾ ਚਰਿਤ੍ਰ ਲੌਕਿਕ ਹੋ ਗਿਆ ਹੈ। ਇਸ ਮੇਲੇ ਵਿਚ ਪੰਜਾਬੀਆਂ ਨੂੰ ਉਨ੍ਹਾਂ ਦੇ ਪੂਰੇ ਰੰਗ ਵਿਚ ਵੇਖਿਆ ਜਾ ਸਕਦਾ ਹੈ। ਹੋਰ ਮੇਲਿਆਂ ਵਾਂਗ, ਇਸ ਮੇਲੇ ਦੇ ਮੰਚ ਉਤੇ, ਇਕੋ ਵੇਲੇ ਅਨੇਕਾਂ ਰੌਚਕ ਦ੍ਰਿਸ਼ ਉਭਰ ਆਉਂਦੇ ਹਨ। ਕਿਧਰੇ ਨਚਾਰ ਮੁੰਡੇ ਜ਼ਨਾਨੇ ਸਵਾਂਗ ਵਿਚ ਰਾਸਾਂ ਪਾ ਰਹੇ ਹੁੰਦੇ ਹਨ ਤੇ ਕਿਧਰੇ ਬਾਜ਼ੀਗਰ ਬਾਂਸ ਖੜੇ ਕਰਕੇ ਕਲਾਬਾਜ਼ੀਆਂ ਵਿਖਾਉਂਦੇ ਹਨ, ਕਿਧਰੇ ਨੱਟਣੀਆਂ ਰੱਸੀ ਉਤੇ ਇੰਜ ਨੱਚ ਰਹੀਆਂ ਹੁੰਦੀਆਂ ਹਨ ਜਿਵੇਂ ਤਾਰ ਉਤੇ ਪੁਤਲੀ। ਕਿਧਰੇ ਦੋਤਾਰੇ ਦੀ ਮਿੱਠੀ ਧੁਨੀ ਮਨ ਨੂੰ ਮੋਹ ਰਹੀ ਹੁੰਦੀ ਹੈ ਤੇ ਕਿਧਰੇ ਭੰਗੜੇ ਦੇ ਢੋਲ ਦੀ ਬੀਰ ਰਸੀ ਕੂਕਟ। ਕਿਧਰੇ ਕੋਈ ਜਾਦੂਗਰ ਆਪਣੇ ਹੱਥਾਂ ਦਾ ਕਮਾਲ ਵਿਖਾ ਰਿਹਾ ਹੁੰਦਾ ਹੈ ਤੇ ਕਿਧਰੇ ਮਦਾਰੀ ਬੰਦਰ ਤੇ ਬੰਦਰੀ ਦਾ ਵਿਆਹ ਰਚਾ ਰਿਹਾ ਹੁੰਦਾ ਹੈ। ਇਹ ਸਭ ਦ੍ਰਿਸ਼ ਮੇਲੇ ਨੂੰ ਲੌਕਿਕ ਚਰਿਤ੍ਰ ਪ੍ਰਦਾਨ ਕਰਦੇ ਹਨ।

ਕੁਝ ਮੇਲੇ ਦੇਵੀ ਮਾਤਾ ਨੂੰ ਪਤਿਆਣ ਲਈ ਲਗਦੇ ਹਨ। ਦੇਵੀ ਮਾਤਾ ਦੀ ਪੂਜਾ ਇਥੇ ਮੁੱਢ ਕਦੀਮ ਤੋਂ ਚਲੀ ਆ ਰਹੀ ਹੈ। ਮੋਹਿੰਜੋਦੜੋ ਤੇ ਹੜੱਪਾ ਦੀ ਖੁਦਾਈ ਵਿਚੋਂ, ਕੁਝ ਮੂਰਤੀਆਂ ਇਕ ਦੇਵੀ ਮਾਤਾ ਦੀਆਂ ਵੀ ਲੱਭੀਆਂ ਹਨ। ਪੰਜਾਬ ਦੇ ਪਹਾੜੀ ਇਲਾਕੇ ਵਿਚ ਦੇਵੀ ਮਾਤਾ ਦੀ ਪੂਜਾ, ਮੈਦਾਨੀ ਇਲਾਕੇ ਦੇ ਮੁਕਾਬਲੇ ਵਿਚ ਜ਼ਿਆਦਾ ਪ੍ਰਚਲਤ ਹੈ। ਦੇਵੀ ਦਾ ਮੁਖ ਅਸਥਾਨ ਜਵਾਲਾਮੁਖੀ ਹੈ, ਦੇਵੀ ਦੇ ਕੁਝ ਹੋਰ ਸਥਾਨ ਚਿੰਤਪੂਰਨੀ, ਨੈਨਾ ਤੇ ਮਨਸਾ, ਵਿਚ ਹਨ ਤੇ ਇਨ੍ਹਾਂ ਸਥਾਨਾਂ ਕਰ ਕੇ ਦੇਵੀ ਦੇ ਵੀ ਇਹੋ ਨਾਉਂ ਪ੍ਰਚਲਤ ਹੋ ਗਏ ਹਨ। ਦੇਵੀ ਮਾਤਾ ਸ਼ਿਵ ਦੀ ਪਤਨੀ ਹੈ ਅਤੇ ਕਾਲੀ, ਦੁਰਗਾ, ਗੌਰੀ, ਪਾਰਬਤੀ, ਭਵਾਨੀ, ਕਾਲਕਾ ਆਦਿ ਇਸੇ ਦੇ ਕੁਝ ਹੋਰ ਪ੍ਰਸਿਧ ਨਾਉਂ ਪੈ ਗਏ ਹਨ। ਦੇਵੀ ਨਾਲ ਸਬੰਧਿਤ ਬਹੁਤੇ ਮੇਲੇ ਚੇਤਰ ਤੇ ਅੱਸੂ ਵਿਚ ਨੌਰਾਤਿਆਂ ਦੇ ਦਿਨੀਂ ਲਗਦੇ ਹਨ। ਨਿੱਕੇ ਨਿੱਕੇ ਮੇਲੇ ਤਾਂ ਕਈ ਥਾਈਂ ਉਗਮ ਪੈਂਦੇ ਹਨ, ਪਰ ਮਨੀਮਾਜਰਾ ਵਿਚ ਜੋ ਕਾਲਕਾ ਦੇ ਪੱਛਮ ਵਲ ਜ਼ਿਲਾ ਅੰਬਾਲਾ ਵਿਚ ਹੈ, ਦੇਵੀ ਦੇ ਦੋ ਭਰਵੇਂ ਮੇਲੇ ਹਰ ਸਾਲ ਜੁੜਦੇ ਹਨ। ਇਸੇ ਤਰ੍ਹਾਂ ਹੁਸ਼ਿਆਰਪੁਰ ਵਿਚ, ਚਿੰਤਪੂਰਨੀ ਵਿਖੇ ਸਾਲ ਵਿਚ ਤਿੰਨ ਵੱਡੇ ਮੇਲੇ ਲਗਦੇ ਹਨ।

ਲੋਕਾਂ ਦੀ ਧਾਰਨਾ ਹੈ ਕਿ ਰੋਗ ਦੇਵੀ ਮਾਤਾ ਦੀ ਕਰੋਪੀ ਕਰ ਕੇ ਹੁੰਦੇ ਹਨ। ਰੋਗ ਫੈਲਾਣ ਵਾਲੀਆਂ ਦੇਵੀਆਂ ਵਿਚੋਂ ਸੀਤਲਾ, ਮਸਾਣੀ ਤੇ ਬਸੰਤੀ ਆਦਿ ਨੂੰ, ਜੋ ਕਾਲੀ ਦੇਵੀ ਦਾ ਹੀ ਰੂਪ ਮੰਨੀਆਂ ਜਾਂਦੀਆਂ ਹਨ, ਪਤਿਆਇਆ ਜਾਂਦਾ ਹੈ। ਪੰਜਾਬ ਵਿਚ ਸਭਨਾਂ ਤੋਂ ਵਧ ਸੀਤਲਾ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ ਜਿਸ ਦੇ ਭਵਨ ਹਰ ਪਿੰਡ ਵਿਚ ਬਣੇ ਹੋਏ ਹਨ। ਸੀਤਲਾ ਦੇਵੀ ਦਾ ਇਕ ਮੰਦਰ ਗੁੜਗਾਵਾਂ ਦੇ ਨੇੜੇ ਦ..ਿਥਾ ਵਿਚ ਹੈ, ਜਿਥੇ ਚੇਤਰ ਦੇ ਹਰ ਬੁਧਵਾਰ ਨੂੰ ਮੇਲਾ ਜੁੜਦਾ ਹੈ। ਗੁੜਗਾਵਾਂ ਵਿਚ ਵੀ ਸੀਤਲਾ ਦੇਵੀ ਦਾ ਇਕ ਵੱਡਾ ਮੰਦਰ ਹੈ। ਜਿਥੇ ਚੇਤਰ ਦੇ ਮਹੀਨੇ ਹਰ ਸੋਮਵਾਰ ਮੇਲਾ ਲਗਦਾ ਹੈ। ਜਿਸ ਵਿਚ ਪੰਜਾਬ ਤੇ ਯੂ. ਪੀ. ਤੋਂ ਲੋਕੀਂ ਸ਼ਾਮਲ ਹੁੰਦੇ ਹਨ। ਸੀਤਲਾ ਮਾਤਾ ਦਾ ਸਭ ਤੋਂ ਵੱਡਾ ਮੇਲਾ ਜਰਗ ਵਿਚ ਭਰਦਾ ਹੈ।

ਜਰਗ ਦਾ ਮੇਲਾ ਚੇਤਰ ਦੇ ਮਹੀਨੇ ਦੇ ਪਹਿਲੇ ਮੰਗਲਵਾਰ ਨੂੰ ਜਰਗ ਪਿੰਡ ਵਿਚ ਸੀਤਲਾ ਦੇਵੀ ਨੂੰ ਪਤਿਆਉਣ ਲਈ ਲਗਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਬੱਚਿਆਂ ਨੂੰ ਚੇਚਕ ਦੇ ਦਾਣੇ, ਸੀਤਲਾ ਦੇਵੀ ਦੇ ਪ੍ਰਵੇਸ਼ ਕਰਨ ਨਾਲ ਨਿਕਲਦੇ ਹਨ। ਦੇਵੀ ਹਰ ਬੱਚੇ ਵਿਚ ਇਕ ਵਾਰ ਜ਼ਰੂਰ ਪ੍ਰਵੇਸ਼ ਕਰਦੀ ਹੈ। ਤੇ ਜਿਥੇ ਦੇਵੀ ਮਾਤਾ ਦਾ

ਦਾ ਪੂਰਾ ਮਾਣ ਨਹੀਂ ਰਖਿਆ ਜਾਂਦਾ; ਉਥੇ ਬੱਚੇ ਨੂੰ ਜ਼ਿਆਦਾ ਕਸ਼ਟ ਝਲਣੇ ਪੈਂਦੇ ਹਨ ਅਤੇ ਚੇਚਕ ਦੇ ਦਾਣੇ ਮੋਟੇ ਤੇ ਡੂੰਘੇ ਨਿਕਲਦੇ ਹਨ। ਸੋ, ਸੀਤਲਾ ਦੇਵੀ ਨੂੰ ਖ਼ੁਸ਼ ਰਖਣ ਲਈ ਕਈ ਰੱਖਾਂ ਤੇ ਉਪਾ ਕੀਤੇ ਜਾਂਦੇ ਹਨ। ਜਿਨ੍ਹਾਂ ਮਾਵਾਂ ਦੇ ਬੱਚੇ ਅਰੋਗ ਹੋ ਜਾਂਦੇ ਹਨ, ਉਹ ਉਚੇਚੇ ਤੌਰ 'ਤੇ ਜਰਗ ਦੇ ਮੇਲੇ ਸੁੱਖਣਾ ਦੇਣ ਆਉਂਦੀਆਂ ਹਨ।

ਜਰਗ ਦਾ ਮੇਲਾ ਇਕ ਟੋਭੇ ਦੁਆਲੇ ਲਗਦਾ ਹੈ। ਮਾਤਾ ਦੀ ਪੂਜਾ ਕਰਨ ਵਾਲੇ ਟੋਭੇ ਵਿਚੋਂ ਮਿੱਟੀ ਕੱਢ ਕੇ ਇਕ ਮਿਟੀਲਾ ਜਿਹਾ ਖੜਾ ਕਰ ਲੈਂਦੇ ਹਨ। ਇਸ ਮਿਟੀਲੇ ਨੂੰ ਮਾਤਾ ਦਾ ਰੂਪ ਮੰਨ ਕੇ ਪੂਜਿਆ ਜਾਂਦਾ ਤੇ ਭੇਟਾਂ ਚਾੜ੍ਹੀਆਂ ਜਾਂਦੀਆਂ ਹਨ।

ਇਸ ਮੇਲੇ ਵਿਚ ਦੇਵੀ ਮਾਤਾ ਨੂੰ ਬਹਿੜੀਏ ਅਥਵਾ ਬਹੇ ਗੁਲਗੁਲੇ ਭੇਟ ਕੀਤੇ ਜਾਂਦੇ ਹਨ। ਇਸ ਤੋਂ, ਇਸ ਮੇਲੇ ਨੂੰ 'ਬਹਿੜੀਏ' ਦਾ ਮੇਲਾ ਵੀ ਕਿਹਾ ਜਾਣ ਲਗਾ। ਜਿਨ੍ਹਾਂ ਸੁੱਖਾਂ ਸੁੱਖੀਆਂ ਹੁੰਦੀਆਂ ਹਨ, ਉਹ ਮੇਲੇ ਦੀ ਪੂਰਬ ਸੰਧਿਆ ਨੂੰ, ਮਾਈ ਦੀ ਭੇਟਾ ਲਈ ਗੁਲਗੁਲੇ ਪਕਾ ਕੇ ਰਖ ਲੈਂਦੇ ਹਨ। ਅਗਲੇ ਦਿਨ ਮੇਲੇ ਵਿਚ ਸੀਤਲਾ ਦੇਵੀ ਦੀ ਪੂਜਾ ਕਰ ਕੇ, ਪਹਿਲਾਂ ਸੀਤਲਾ ਦੇਵੀ ਦੇ ਵਾਹਨ 'ਤੇ ਨੂੰ ਗੁਲਗੁਲੇ ਖਵਾਏ ਜਾਂਦੇ ਹਨ ਤੇ ਫਿਰ ਕੁਝ ਵੰਡੇ ਤੇ ਕੁਝ ਆਪ ਖਾਧੇ ਜਾਂਦੇ ਹਨ।

ਇਸ ਮੇਲੇ ਵਿਚ ਖੋਤਿਆਂ ਦੀ ਬੜੀ ਕਦਰ ਕੀਤੀ ਜਾਂਦੀ ਹੈ। ਲੋਕੀਂ ਇਨ੍ਹਾਂ ਨੂੰ ਸੀਤਲਾ ਮਾਈ ਦਾ ਵਾਹਨ ਹੋਣ ਕਰ ਕੇ ਪੂਜਦੇ, ਗੁਲਗੁਲੇ ਤੇ ਛੋਲੇ ਆਦਿ ਭੇਟ ਕਰਦੇ ਹਨ। ਘੁੰਮਿਆਰ ਆਪੋ ਆਪਣੇ ਖੋਤਿਆਂ ਨੂੰ, ਉਚੇਚੇ ਤੌਰ ਤੇ, ਸਜਾ ਸ਼ਿੰਗਾਰ ਕੇ ਲਿਆਉਂਦੇ ਹਨ। ਕਈ ਖੋਤਿਆਂ ਉਪਰ ਘੋਗਿਆਂ, ਕੌਡੀਆਂ ਤੇ ਮੋਤੀਆਂ ਨਾਲ ਜੜ੍ਹੀਆਂ ਵੰਨ-ਸਵੰਨੀਆਂ ਝੁਲਾਂ ਪਾਈਆਂ ਹੁੰਦੀਆਂ ਹਨ। ਲੋਕ ਬੜੇ ਚਾਅ ਮਲ੍ਹਾਰ ਨਾਲ ਮੇਲੇ ਜਾਂਦੇ ਹਨ। ਇਸ ਮੇਲੇ ਬਾਰੇ ਇਕ ਬੋਲੀ ਪ੍ਰਚਲਤ ਹੈ :

ਚਲ ਚਲੀਏ ਜਰਗ ਦੇ ਮੇਲੇ
ਮੁੰਡਾ ਤੇਰਾ ਮੈਂ ਚੁਕ ਲਉਂ।

ਪੰਜਾਬੀਆਂ ਦੇ ਦਿਲਾਂ ਵਿਚ, ਪੀਰ ਫ਼ਕੀਰਾਂ ਲਈ ਅਥਾਹ ਸ਼ਰਧਾ ਭਰੀ ਪਈ ਹੈ। ਕਹਿੰਦੇ ਹਨ, ਪੀਰਾਂ ਫ਼ਕੀਰਾਂ ਵਿਚ ਇਕ ਕਨੀ ਹੁੰਦੀ ਹੈ, ਜਿਸ ਦਾ ਕੁਝ ਅੰਸ਼ ਉਨ੍ਹਾਂ ਵਿਚ ਸ਼ਰਧਾ ਰਖਣ ਵਾਲੇ ਮੁਰੀਦਾਂ ਵਿਚ ਰਚ ਜਾਂਦਾ ਹੈ ਤੇ ਸਹਿਜ ਭਾਵ ਵਿਚ ਹੀ ਉਨ੍ਹਾਂ ਦੇ ਸਭ ਸੰਕਟ ਦੂਰ ਹੋ ਜਾਂਦੇ ਹਨ। ਖ਼ਾਨਗਾਹਾਂ, ਹੁਜਰਿਆਂ ਤੇ ਤਕੀਆਂ ਉਤੇ ਲਗਦੇ ਮੇਲੇ ਇਸੇ ਸ਼ਰਧਾ ਦੇ ਬੋਧਿਕ ਹਨ। ਖ਼ਾਨਗਾਹਾਂ ਪੀਰਾਂ ਦੀਆਂ ਕਬਰਾਂ ਹੁੰਦੀਆਂ ਹਨ, ਜਿਨ੍ਹਾਂ ਦੇ ਆਲੇ ਦੁਆਲੇ ਦਰਖ਼ਤਾਂ ਦੀਆਂ ਝੁੰਗੀਆਂ ਬਣੀਆਂ ਹੁੰਦੀਆਂ ਹਨ।

ਸ਼ਰਧਾਲੂ ਇਥੋਂ ਲੰਘਦੇ ਹੋਏ ਕੋਈ ਗੀਟਾ ਜਾਂ ਪੱਥਰ ਕਬਰ ਉਪਰ ਰਖ ਜਾਂਦੇ ਹਨ। ਜਦੋਂ ਕਿਸੇ ਦੀ ਕੋਈ ਮੰਨਤ ਪੂਰੀ ਹੋ ਜਾਂਦੀ ਹੈ ਤਾਂ ਉਹ ਦਰਖ਼ਤਾਂ ਦੀਆਂ ਟਹਿਣਾਂ ਨਾਲ ਕੋਈ ਲੀਰ ਬੰਨ੍ਹ ਜਾਂਦਾ ਤੇ ਦੀਵਾ ਬਾਲ ਜਾਂਦਾ ਹੈ। ਨਿਰਸੰਤਾਨ ਦੇ ਘਰ ਔਲਾਦ ਹੋ ਜਾਵੇ ਤਾਂ ਉਹ ਪੰਘੂੜਾ ਜਾਂ ਗਡੀਹਰ ਤੇ ਕਿਸੇ ਦਾ ਰੋਗੀ ਪਸ਼ੂ ਨਰੋਆ ਹੋ ਜਾਵੇ ਤਾਂ ਲੋਕੀਂ ਉਸ ਪਸ਼ੂ ਦਾ ਖਿਡੌਣਾ, ਦਰਖ਼ਤ ਦੀ ਟਹਿਣੀ ਨਾਲ ਬੰਨ੍ਹ ਜਾਂਦਾ ਹੈ। ਖ਼ਾਨਗਾਹਾਂ ਦੀ ਮਿਟੀ ਸਭ ਰੋਗਾਂ ਦੀ ਦਵਾ ਮੰਨੀ ਜਾਂਦੀ ਹੈ, ਦੰਦ ਜਾਂ ਸਿਰ ਪੀੜ ਲਈ ਸ਼ਰਧਾਲੂ ਖ਼ਾਨਗਾਹ ਦੇ ਮੁਜਾਵਰ ਤੋਂ ਫੂਕਾਂ ਮਰਵਾਉਂਦੇ ਹਨ।

ਖ਼ਾਨਗਾਹਾਂ, ਹੁਜਰਿਆਂ ਤੇ ਤਕੀਆਂ ਉਤੇ ਲਗਦੇ ਮੇਲੇ ਸੁਭਾਵ ਵਿਚ ਭਾਵੇਂ ਧਾਰਮਿਕ ਹਨ ਤੇ ਪੀਰਾਂ ਪ੍ਰਤੀ ਆਦਰ ਭਾਵ ਤੇ ਸ਼ਰਧਾ ਪ੍ਰਗਟਾਣ ਲਈ ਉਨ੍ਹਾਂ ਦੇ ਮੁਰੀਦਾਂ ਤੇ ਸੇਵਕਾਂ ਵਲੋਂ ਸ਼ੁਰੂ ਕੀਤੇ ਗਏ। ਪਰ ਸਮੇਂ ਦੇ ਗੇੜ ਨਾਲ ਸਾਂਝੇ ਮੇਲਿਆਂ ਦਾ ਰੂਪ ਧਾਰਨ ਕਰ ਗਏ ਤੇ ਇਨ੍ਹਾਂ ਵਿਚ ਸਭ ਧਰਮਾਂ ਦੇ ਲੋਕ ਬਿਨਾਂ ਪਖਪਾਤ ਦੇ ਸ਼ਾਮਲ ਹੋਣ ਲਗੇ। ਇਹ ਮੇਲੇ ਪੰਜਾਬੀ ਦੇ ਸਾਂਝੇ ਸਭਿਆਚਾਰ ਤੇ ਭਾਵੁਕ ਏਕਤਾ ਦਾ ਹੁੰਗਾਰਾ ਭਰਦੇ ਹਨ। ਅਜਿਹੇ ਬਹੁਤੇ ਮੇਲੇ ਸੂਫ਼ੀ ਫ਼ਕੀਰਾਂ ਨਾਲ ਸਬੰਧਿਤ ਹਨ, ਜਿਨ੍ਹਾਂ ਵਿਚ ਹਿੰਦੂ ਸਿੱਖ ਵੀ ਸ਼ਰਧਾ ਰਖਦੇ ਆਏ ਹਨ।

ਪੋਠੋਹਾਰ ਵਿਚ ਬਰੀ ਅਮਾਮ ਦਾ ਮੇਲਾ ਸਭ ਤੋਂ ਵਧ ਪ੍ਰਸਿਧ ਹੈ। ਜਿਸ ਵਿਚ ਦੂਰੋਂ ਦੂਰੋਂ ਕੱਵਾਲ ਤੇ ਗਾਉਣ ਅਤੇ ਨਚਣ ਵਾਲੀਆਂ ਤੁਆਇਫ਼ਾਂ ਸ਼ਾਮਲ ਹੁੰਦੀਆਂ ਹਨ ਪਾਕਪਟਨ ਵਿਚ ਬਾਬਾ ਫ਼ਰੀਦ ਸ਼ਕਰਗੰਜ ਦੀ ਖ਼ਾਨਗਾਹ ਉਤੇ ਹਰ ਸਾਲ ਇਕ ਭਾਰੀ ਮੇਲਾ ਲਗਦਾ ਹੈ। ਲਾਹੌਰ ਵਿਚ ਸ਼ਾਹ ਕਾਕੂ, ਜਲੰਧਰ ਵਿਚ ਸ਼ਾਹ ਬਹਿਲੋਲ, ਫ਼ਿਰੋਜ਼ਪੁਰ ਵਿਚ ਪੀਰ ਬਲਾਵਲ ਸ਼ਾਹ, ਪਾਨੀਪਤ ਵਿਚ ਸ਼ਾਹ ਵਿਲਾਇਤ, ਕਰਨਾਲ ਵਿਚ ਬੁਢੇਖੇੜਾ ਵਿਖੇ, ਬੂ ਅਲੀ ਕਲੰਦਰ ਚਿਸ਼ਤੀ ਦੀਆਂ ਮੁਜ਼ਾਰਾਂ ਉਤੇ ਮੇਲੇ ਲਗਦੇ ਹਨ। ਇਨ੍ਹਾਂ ਸਭਨਾਂ ਵਿਚੋਂ ਜਗਰਾਵਾਂ ਦੀ ਰੋਸ਼ਨੀ ਖ਼ਾਸ ਮਹਤਤਾ ਰਖਦੀ ਹੈ, ਜਿਸ ਲਈ ਇਸ ਮੇਲੇ ਦਾ ਵਰਨਣ ਵਿਸਥਾਰ ਪੂਰਵਕ ਕਰਨਾ ਜ਼ਰੂਰੀ ਹੈ।

**ਜਗਰਾਵਾਂ ਦੀ ਰੋਸ਼ਨੀ :**

ਰੋਸ਼ਨੀ ਦਾ ਮੇਲਾ, ਜਗਰਾਵਾਂ ਵਿਚ ਪ੍ਰਸਿਧ ਸੂਫ਼ੀ ਫ਼ਕੀਰ ਅਬਦੁਲ ਕਾਦਰ ਜਿਲਾਨੀ ਦੀ ਕਬਰ ਉਤੇ ਹਰ ਸਾਲ 14, 15 ਤੇ 16 ਫੱਗਣ ਨੂੰ ਲਗਦਾ ਹੈ। ਭਾਵੇਂ ਇਹ ਮੇਲਾ ਮੁਸਲਮਾਨੀ ਮੁਢ ਦਾ ਹੈ, ਪਰ ਇਲਾਕੇ ਦੇ ਹਿੰਦੂ ਸਿੱਖ ਵੀ, ਮੇਲੇ ਵਿਚ ਹੁੰਮ ਹੁਮਾ ਕੇ ਸ਼ਾਮਲ ਹੁੰਦੇ ਹਨ। ਦੇਸ਼ ਦੀ ਵੰਡ ਪਿਛੋਂ ਮੁਸਲਮਾਨਾਂ ਦੇ ਭਾਰਤੀ ਪੰਜਾਬ ਵਿਚੋਂ ਹਿਜ਼ਰਤ

ਕਰ ਜਾਣ ਮਗਰੋਂ ਵੀ, ਇਹ ਮੇਲਾ ਪਹਿਲਾਂ ਵਾਂਗ ਹੀ ਉਸੇ ਜੋਸ਼ ਤੇ ਉਮੰਗ ਨਾਲ ਮੁਤਵਾਤਰ ਲਗ ਰਿਹਾ ਹੈ। ਇਸ ਮੇਲੇ ਦਾ ਨਾਉਂ ਰੌਸ਼ਨੀ ਇਸ ਲਈ ਪਿਆ ਕਿ ਮੇਲੇ ਦੇ ਦਿਨੀਂ ਪੀਰ ਦੀ ਕਬਰ ਉਤੇ ਅਨੇਕਾਂ ਚਿਰਾਗ਼ ਬਾਲੇ ਜਾਂਦੇ ਹਨ, ਜਿਨ੍ਹਾਂ ਦੀ ਰੌਸ਼ਨੀ ਕਾਫ਼ੀ ਦੂਰੋਂ ਵਿਖਾਈ ਦੇਂਦੀ ਹੈ ਤੇ ਅਲੌਕਿਕ ਦ੍ਰਿਸ਼ ਪੇਸ਼ ਕਰਦੀ ਹੈ। ਇਸ ਮੇਲੇ ਦਾ ਆਪਣਾ ਜਲੌ ਹੈ।

ਲੋਕਾਂ ਦੀ ਪੀਰ ਵਿਚ ਬੜੀ ਸ਼ਰਧਾ ਹੈ। ਕਹਿੰਦੇ ਹਨ, ਜਿਹੜੀਆਂ ਵੀ ਸੁਖਣਾ ਪੀਰ ਦੀ ਦਰਗਾਹ ਉਤੇ ਸੁਖੀਆਂ ਜਾਂਦੀਆਂ ਹਨ, ਉਹ ਪੀਰ ਦੀ ਅਜ਼ਮਤ ਨਾਲ ਅਵਸ਼ ਪੂਰੀਆਂ ਹੋ ਜਾਂਦੀਆਂ ਹਨ। ਸ਼ਰਧਾਲੂ ਕਬਰ ਉਤੇ ਚਿਰਾਗ਼ ਜਲਾਂਦੇ, ਨਿਆਜ਼ਾਂ ਚਾੜ੍ਹਦੇ ਤੇ ਪੀਰ ਦੇ ਜਸ ਵਿਚ ਗੀਤ ਗਾਂਦੇ ਹਨ :

ਪੀਰਾਂ ਵਿਚ ਪੀਰ ਸੁਣੀਂਦਾ,
ਵਡਾ ਪੀਰ ਇਲਾਹੀ
ਜਿਸ ਦੀ ਅਜ਼ਮਤ ਦੋਹੀਂ ਜਹਾਨੀਂ,
ਸੂਰਜ ਵਾਂਗ ਰੁਸ਼ਨਾਈ।

ਇਹ ਮੇਲਾ ਸੁਭਾਵ ਵਿਚ ਲੌਕਿਕ ਹੈ ਜੋ ਲੋਕ ਮੇਲੇ ਵਿਚ ਸ਼ਾਮਿਲ ਹੁੰਦੇ ਹਨ। ਉਨ੍ਹਾਂ ਵਿਚੋਂ ਕੋਈ ਵਿਰਲਾ ਹੀ ਪੀਰ ਅਬਦੁਲ ਕਾਦਰ ਜਿਲਾਨੀ ਬਾਰੇ ਜਾਣਦਾ ਹੈ। ਮੇਲੇ ਵਿਚ ਗਭਰੂਆਂ ਦੀਆਂ ਟੋਲੀਆਂ ਬੋਲੀਆਂ ਪਾਉਂਦੀਆਂ, ਬਕਰੇ ਬੁਲਾਂਦੀਆਂ ਤੇ ਨਚਦੀਆਂ ਟਪਦੀਆਂ ਵਿਖਾਈ ਦੇਂਦੀਆਂ ਹਨ। ਤੂੰਬੇ ਤੇ ਇਕਤਾਰੇ ਦੀਆਂ ਮਧੁਰ ਧੁਨੀਆਂ ਵਾਤਾਵਰਨ ਵਿਚ ਸੰਗੀਤ ਘੋਲੀ ਰਖਦੀਆਂ ਹਨ।

ਰੌਸ਼ਨੀ ਦੇ ਮੇਲੇ ਦਾ ਜ਼ਿਕਰ ਲੋਕ ਗੀਤਾਂ ਵਿਚ ਵੀ ਆਉਂਦਾ ਹੈ :

ਆਰੀ ਆਰੀ ਆਰੀ,
ਵਿਚ ਜਗਰਾਵਾਂ ਦੇ,
ਬਈ ਲਗਦੀ ਰੌਸ਼ਨੀ ਭਾਰੀ।
ਦੂਰ ਦੂਰ ਤੋਂ ਗਭਰੂ ਆਉਂਦੇ,
ਘੋੜੇ ਊਠ ਸ਼ਿੰਗਾਰੀ।
ਲੰਮੇ ਚਾਦਰੇ ਕੁੰਢੀਆਂ ਮੁੱਛਾਂ,
ਮੱਢੇ ਡਾਂਗ ਉਲਾਰੀ।
ਹਸਦੇ ਹਸਦੇ ਇਹ ਲੜ ਪੈਂਦੇ,
ਚਲਦੀ ਖ਼ੂਬ ਕਟਾਰੀ।
ਜ਼ੋਰ ਜਵਾਨੀ ਦੇ,
ਕਰਦੇ ਬੜੇ ਖਵਾਰੀ।

ਹੈਦਰ ਸ਼ੇਖ ਦਾ ਮੇਲਾ :

ਮਲੇਰ ਕੋਟਲੇ ਵਿਚ ਹੈਦਰ ਸ਼ੇਖ ਦੇ ਮਕਬਰੇ ਉਤੇ ਨਿਮਾਣੀ ਇਕਾਦਸ਼ੀ ਨੂੰ ਇਕ ਹੋਰ ਮੇਲਾ ਲਗਦਾ ਹੈ, ਜਿਸ ਵਿਚ ਆਸ ਪਾਸ ਦੇ ਇਲਾਕੇ ਦੇ ਲੋਕ ਵਹੀਰਾਂ ਘਤ ਕੇ ਆਉਂਦੇ ਹਨ। ਇਸ ਇਲਾਕੇ ਵਿਚ ਪੀਰ ਹੈਦਰ ਸ਼ੇਖ ਦੀ ਬੜੀ ਮਾਨਤਾ ਹੈ। ਜਿਨ੍ਹਾਂ ਲੋਕਾਂ ਦੀਆਂ ਸੁਖਾਂ ਪੂਰੀਆਂ ਹੋ ਜਾਂਦੀਆਂ ਹਨ, ਉਹ ਇਥੇ ਆ ਕੇ, ਕਾਲਾ ਬਕਰਾ/ਕੁੱਕੜ/ਰੋਟ ਪਕਾ ਕੇ ਭੇਟਾ ਕਰਦੇ ਹਨ। ਨਿਰਸੰਤਾਨ ਇਸਤ੍ਰੀਆਂ ਔਲਾਦ ਦੀ ਆਸ ਨਾਲ ਹਰ ਇਕਾਦਸ਼ੀ ਨੂੰ ਇਥੇ 'ਨਿਆਜ਼' ਤੇ 'ਚੜ੍ਹਾਵੇ' ਚਾੜ੍ਹਦੀਆਂ ਹਨ। ਜਿਨ੍ਹਾਂ ਲੋਕਾਂ ਨੂੰ ਪਕੜ ਜਾਂ ਛਾਇਆ ਹੁੰਦੀ ਹੈ, ਉਹ ਵੀ ਇਕਾਦਸ਼ੀ ਨੂੰ ਇਥੇ ਆ ਕੇ, ਹੈਦਰ ਸ਼ੇਖ ਦਾ ਰੋਟ ਪਕਾਉਂਦੇ ਤੇ ਗ਼ਰੀਬਾਂ ਵਿਚ ਵੰਡਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਰੋਟ ਵੰਡਣ ਨਾਲ ਰੋਗੀ ਨਵੇਂ ਨਰੋਏ ਹੋ ਜਾਂਦੇ ਹਨ। ਇਸ ਮੇਲੇ ਵਿਚ ਭਰਵੀਂ ਰੌਣਕ ਹੁੰਦੀ ਹੈ ਤੇ ਇਹ ਮੇਲਾ ਚਾਰ ਦਿਨ ਰਹਿੰਦਾ ਹੈ।

ਪਛਮੀ ਪੰਜਾਬ ਵਿਚ ਮਿੰਟਗੁਮਰੀ ਵਿਚ ਹੁਜਰਾ ਸ਼ਾਹ ਮੋਹਕਮ ਵਿਚ ਇਕ ਮੇਲਾ ਜੁੜਦਾ ਹੈ। ਇਸ ਹੁਜਰੇ ਬਾਰੇ ਇਕ ਲੋਕ ਗੀਤ ਪੰਜਾਬ ਵਿਚ ਬੜਾ ਪ੍ਰਸਿਧ ਹੈ :

ਹੁਜਰੇ ਸ਼ਾਹ ਮੁਹਕੀਮ ਦੇ, ਇਕ ਜੱਟੀ ਅਰਜ਼ ਕਰੇ
ਬਕਰਾ ਦੇਨੀ ਆਂ ਸ਼ਾਹ ਜੀ, ਜੋ ਸਿਰ ਦਾ ਸਾਈਂ ਮਰੇ।
ਪੰਜ ਸਤ ਮਰਨ ਗਵਾਂਢਣਾਂ, ਬਾਕੀਆਂ ਨੂੰ ਤਾਪ ਚੜ੍ਹੇ।
ਕੁੱਤੀ ਮਰੇ ਫਕੀਰ ਦੀ, ਜੋ ਚਊਂ ਚਊਂ ਨਿਤ ਕਰੇ
ਗਲੀਆਂ ਹੋਵਣ ਮੋਕਲੀਆਂ, ਵਿਚ ਮਿਰਜ਼ਾ ਯਾਰ ਫਿਰੇ।

ਕੁਝ ਮੇਲੇ ਸੁਲਤਾਨੀਆਂ ਦੇ ਹਨ, ਜੋ ਸਖੀ ਸਰਵਰ ਦੇ ਪੈਰੋਕਾਰ ਹਨ। ਇਹ ਪੀਰ, 'ਲੱਖ ਦਾਤਾ' ਤੇ 'ਲਾਲਾਂ ਵਾਲਾ' ਦੇ ਨਾਂ ਨਾਲ ਵੀ ਪ੍ਰਸਿਧ ਹੈ, ਦਸਵੀਂ ਸਦੀ ਵਿਚ ਹੋਇਆ ਦਸਿਆ ਜਾਂਦਾ ਹੈ। ਇਸ ਦੇ ਸਮੇਂ ਤੇ ਜੀਵਨ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਸਖੀ ਸਰਵਰ ਦੀ ਕਬਰ 'ਨਿਗਾਹਾ' ਡੇਰਾ ਗਾਜ਼ੀ ਖ਼ਾਨ, ਵਿਚ ਪਹਾੜੀ ਨਦੀ ਦੇ ਕੰਢੇ ਹੈ, ਜਿਥੇ ਹਰ ਸਾਲ ਭਾਰੀ ਮੇਲਾ ਜੁੜਦਾ ਹੈ। ਇਸੇ ਸਥਾਨ ਦੇ ਸਬੰਧ ਵਿਚ ਸਖੀ ਸਰਵਰ ਨੂੰ 'ਨਿਗਾਹੇ ਵਾਲਾ ਪੀਰ' ਵੀ ਕਹਿੰਦੇ ਹਨ। ਸਖੀ ਸਰਵਰ ਨਾਲ ਸਬੰਧਿਤ ਇਕ ਮੇਲਾ ਧੌਂਕਲ (ਵਜ਼ੀਰਾਬਾਦ) ਵਿਚ ਲਗਦਾ ਹੈ, ਜੋ ਹਾੜ ਦੇ ਸਾਰੇ ਮਹੀਨੇ ਰਹਿੰਦਾ ਹੈ। ਇਸ ਮੇਲੇ ਵਿਚ ਸ਼ਾਮਲ ਹੋਣ ਲਈ ਸੁਲਤਾਨੀ ਦੂਰੋਂ ਦੂਰੋਂ 'ਸੰਗ' ਵਿਚ ਚੌਕੀਆਂ ਭਰਦੇ ਅਉਂਦੇ ਹਨ। ਇਸੇ ਸਥਾਨ ਬਾਰੇ ਇਕ ਸਾਖੀ ਸੁਲਤਾਨੀਆਂ ਵਿਚ ਪ੍ਰਚਲਤ ਹੈ। ਇਕ ਵਾਰ ਸਖੀ ਸਰਵਰ ਧੌਂਕਲ ਵਿਚੋਂ ਲੰਘ ਰਹੇ ਸਨ, ਉਨ੍ਹਾਂ ਨੂੰ ਸਖ਼ਤ ਪਿਆਸ ਲਗੀ ਤੇ ਉਨ੍ਹਾਂ ਨੇ ਆਪਣਾ ਡੰਡਾ ਧਰਤੀ ਵਿਚ ਖੋਭ ਦਿਤਾ ਜਿਥੋਂ ਨਿਰਮਲ ਪਾਣੀ ਦੀ ਇਕ ਧਾਰਾ ਫੁਟ ਨਿਕਲੀ ਜੋ ਹੁਣ ਤਕ ਵਗ ਰਹੀ ਹੈ। ਇਹ ਪਾਣੀ

ਬੜਾ ਨਰੋਆ ਦਸਿਆ ਜਾਂਦਾ ਹੈ ਤੇ ਇਸ ਦੇ ਛੱਟੇ ਮਾਰਨ ਨਾਲ ਕੋਹੜੀਆਂ ਦੇ ਕੋਹੜ ਦੂਰ ਹੋ ਜਾਂਦੇ ਹਨ।

ਲਾਹੌਰ ਵਿਚ, ਅਨਾਰਕਲੀ ਦੇ ਲਾਗੇ, ਫੱਗਣ ਦੇ ਮਹੀਨੇ ਚਾਨਣ ਪੱਖ ਦੇ ਪਹਿਲੇ ਸੋਮਵਾਰ ਨੂੰ, ਇਕ ਭਾਰੀ ਮੇਲਾ ਸਖੀ ਸਰਵਰ ਦੀ ਖ਼ਾਨਗਾਹ ਉਤੇ ਲਗਦਾ ਹੈ, ਜਿਸ ਨੂੰ 'ਕਦਮਾਂ ਦਾ ਮੇਲਾ' ਕਿਹਾ ਜਾਂਦਾ ਹੈ। ਇਸ ਮੇਲੇ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਖ਼ਾਨਗਾਹ ਦੇ ਮੁਜਾਵਰ, ਛੋਟੇ ਬੱਚਿਆਂ ਨੂੰ ਬਾਹਵਾਂ ਵਿਚ ਚੁਕ ਕੇ, ਢੋਲ ਦੇ ਤਾਲ ਉਤੇ ਨਾਚ ਨੱਚਦੇ ਹਨ। ਕੁਝ ਦੇਰ ਪਿਛੋਂ ਬੱਚਿਆਂ ਦੀਆਂ ਮਾਵਾਂ ਮੁਜਾਵਰਾਂ ਨੂੰ ਕੁਝ ਪੈਸੇ ਦੇ ਕੇ ਆਪੋ ਆਪਣਾ ਬੱਚਾ ਵਾਪਸ ਲੈ ਲੈਂਦੀਆ ਹਨ, ਜਿਸ ਦਾ ਭਾਵ ਹੈ ਕਿ ਬੱਚੇ ਨੂੰ ਸਖੀ ਸਰਵਰ ਦੀ ਭੇਟ ਚਾੜ੍ਹ ਕੇ ਮੁੜ ਖ਼ਰੀਦਿਆ ਗਿਆ ਹੈ। ਲੋਕਾਂ ਦਾ ਨਿਸ਼ਚਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਬੱਚੇ ਉਤੇ ਸਖੀ ਸਰਵਰ ਦੀ ਮਿਹਰ ਹੋ ਜਾਂਦੀ ਹੈ।

ਮਲੇਰ ਕੋਟਲੇ ਵਿਚ ਪੋਹ ਦੇ ਮਹੀਨੇ ਪਹਿਲੇ ਵੀਰਵਾਰ ਸਖੀ ਸਰਵਰ ਦਾ ਇਕ ਹੋਰ ਮੇਲਾ ਲਗਦਾ ਹੈ, ਜਿਸ ਨੂੰ 'ਨਿਗਾਹਾ ਮੇਲਾ' ਕਹਿੰਦੇ ਹਨ। ਇਸ ਮੇਲੇ ਵਿਚ ਭਰਾਈ ਦੀਵਾ ਬਾਲਦੇ ਹਨ ਅਤੇ ਹਿੰਦੂ ਮੁਸਲਮਾਨ ਰੋਟ ਤੇ ਕਣਕੇ ਦੇ ਚੜ੍ਹਾਵੇ ਚਾੜ੍ਹਦੇ ਹਨ।

ਮੋਗੇ ਵਿਚ ਵੀ ਸਖੀ ਰਰਵਰ ਦਾ ਇਕ ਸਥਾਨ ਹੈ। ਜਿਸ ਨੂੰ 'ਨਿਗਾਹਾ ਪੀਰ' ਕਹਿੰਦੇ ਹਨ। ਇਸ ਦੀ ਨੀਂਹ 1812 ਈਸਵੀ ਵਿਚ ਰਖੀ ਗਈ ਤੇ ਉਦੋਂ ਤੋਂ ਇਥੇ ਚੇਤਰ ਤੇ ਅਸੂ ਦੇ ਮਹੀਨੇ, ਹਰ ਵੀਰਵਾਰ ਨੂੰ ਮੇਲਾ ਲਗਦਾ ਹੈ। ਜਿਨ੍ਹਾਂ ਸ਼ਰਧਾਲੂਆਂ ਦੀਆਂ ਮੰਨਤਾਂ ਪੂਰੀਆਂ ਹੁੰਦੀਆਂ ਹਨ, ਉਹ ਚੂਰੀ ਪ੍ਰਸ਼ਾਦਿ ਵੰਡਦੇ ਹਨ, ਲੁਧਿਆਣੇ ਵਿਚ, ਭਾਡਲਾ ਪਿੰਡ ਵਿਖੇ, ਸਖੀ ਸਰਵਰ ਦੀ ਖ਼ਾਨਗਾਹ ਉਤੇ ਜੇਠ ਦੇ ਚਾਨਣ ਪੱਖ ਦੇ ਪਹਿਲੇ ਵੀਰਵਾਰ ਨੂੰ ਇਕ ਮੇਲਾ ਲਗਦਾ ਹੈ। ਇਸ ਵਿਚ ਮੁਲਤਾਨੀ ਵੱਡੇ ਰੋਟ ਪਕਾ ਕੇ ਖ਼ਾਨਗਾਹ ਉਤੇ ਚੜ੍ਹਾਵੇ ਚਾੜ੍ਹਦੇ ਤੇ ਗ਼ਰੀਬਾਂ ਵਿਚ ਵੰਡਦੇ ਹਨ।

ਪੰਜਾਬ ਗੁਰੂਆਂ ਦੀ ਅਲਾਹੀ ਧਰਤੀ ਹੈ। ਪ੍ਰੋ. ਪੂਰਨ ਸਿੰਘ ਅਨੁਸਾਰ ਪੰਜਾਬ ਜੀਊਂਦਾ ਹੀ ਗੁਰਾਂ ਦੇ ਨਾਂ 'ਤੇ ਹੈ। ਗੁਰੂ ਸਾਹਿਬਾਨ ਨੇ ਪੰਜਾਬ ਦੀ ਧਰਤੀ ਵਿਚ ਜੀਵਨ ਬਿਜਲੀਆਂ ਦੇ ਅਸਗਾਹ ਦਰਿਆ ਵਗਾ ਦਿਤੇ ਤੇ ਉਨ੍ਹਾਂ ਸਦਕਾ ਇਥੋਂ ਦੇ ਕਣ ਕਣ ਵਿਚ ਜ਼ਿੰਦਗੀ ਧੜਕ ਉਠੀ। ਪੰਜਾਬ ਦਾ ਚੱਪਾ ਚੱਪਾ ਧਰਤੀ ਗੁਰੂਆਂ ਦੇ ਜੀਵਨ ਦੇ ਕਿਸੇ ਪ੍ਰਸੰਗ ਨੂੰ, ਹਿਕ ਵਿਚ ਸਮਾਈ ਬੈਠੀ ਹੈ। ਗੁਰੂਆਂ ਦੇ ਪਾਵਨ ਸਥਾਨਾਂ ਉਤੇ ਖ਼ਾਸ ਖ਼ਾਸ ਤਿੱਥਾਂ ਉਤੇ ਮੇਲੇ ਲਗਦੇ ਰਹਿੰਦੇ ਹਨ। ਪਛਮੀ ਪੰਜਾਬ ਵਿਚ ਹਰ ਪੂਰਨਮਾਸ਼ੀ ਨੂੰ ਪੰਜਾ ਸਾਹਿਬ ਵਿਚ ਅਤੇ ਕੱਤਕ ਦੀ ਪੂਰਨਮਾਸ਼ੀ ਨੂੰ ਨਨਕਾਣਾ ਸਾਹਿਬ ਵਿਚ ਭਾਰੀ ਮੇਲਾ ਲਗਿਆ ਕਰਦਾ ਸੀ। ਲਾਹੌਰ ਵਿਚ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਉਤੇ ਡੇਹਰਾ ਸਾਹਿਬ 'ਜੋੜ ਮੇਲੇ' ਦਾ ਮੇਲਾ ਲਗਦਾ। ਭਾਰਤੀ ਪੰਜਾਬ ਵਿਚ ਮੁਕਤਸਰ, ਤਰਨ ਤਾਰਨ, ਡੇਹਰਾ ਬਾਬਾ ਨਾਨਕ, ਗੁਰਦਾਸਪੁਰ ਆਦਿ ਥਾਵਾਂ ਉਤੇ ਕਈ ਮੇਲੇ ਗੁਰੂ ਸਾਹਿਬਾਂ ਦੀ ਸਿਮਰਤੀ ਵਿਚ ਲਗਦੇ ਹਨ ਜਿਨ੍ਹਾਂ ਵਿਚੋਂ ਦੋ-ਤਿੰਨ ਖ਼ਾਸ ਪ੍ਰਸਿਧ ਮੇਲਿਆਂ ਦਾ ਵਰਨਣ ਕਰਨਾ ਇਥੇ ਜ਼ਰੂਰੀ ਹੈ—

ਮੁਕਤਸਰ ਦਾ ਮੇਲਾ :

ਇਹ ਪ੍ਰਸਿਧ ਮੇਲਾ, ਮਾਘੀ ਵਾਲੇ ਦਿਨ, ਮੁਕਤਸਰ ਵਿਚ ਲਗਦਾ ਹੈ। ਮੁਕਤਸਰ ਵਿਚ ਸਿੱਖਾਂ ਦੇ ਕਈ ਪਵਿਤ੍ਰ ਗੁਰਧਾਮ ਹਨ। ਇਥੇ ਮੁਕਤਸਰ ਨਾਉਂ ਦਾ ਇਕ ਵਡਾ ਸਰੋਵਰ ਹੈ। ਜਿਸ ਬਾਰੇ ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਵਰ ਬਖ਼ਸ਼ਿਆ ਸੀ ਕਿ ਜਿਹੜਾ ਸਿੱਖ ਸ਼ਰਧਾ ਨਾਲ ਇਸ ਪਾਵਨ ਸਰੋਵਰ ਵਿਚ ਇਸ਼ਨਾਨ ਕਰੇ ਗਾ, ਉਸ ਦੇ ਪਾਪਾਂ ਦੀ ਮੈਲ ਧੋਤੀ ਜਾਵੇਗੀ। ਇਹ ਸਰੋਵਰ ਪਹਿਲੀ ਵਾਰ ਇਲਾਹੀ ਅੰਮ੍ਰਿਤ ਵਰਖਾ ਨਾਲ ਭਰਿਆ ਦਸਿਆ ਜਾਂਦਾ ਹੈ। ਪਹਿਲਾਂ ਇਹ ਸਰੋਵਰ ਕੱਚਾ ਸੀ, ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਸਰੋਵਰ ਨੂੰ ਪੱਕਾ ਕਰਵਾ ਦਿੱਤਾ। ਮਾਘੀ ਵਾਲੇ ਦਿਨ ਇਸ ਸਰੋਵਰ ਵਿਚ ਇਸ਼ਨਾਨ ਦਾ ਖ਼ਾਸ ਮਹਾਤਮ ਹੈ।

ਇਤਿਹਾਸ ਦਸਦਾ ਹੈ ਕਿ 1705 ਈਸਵੀ ਵਿਚ ਸਰਹਿੰਦ ਦਾ ਸੂਬਾ, ਵਜ਼ੀਰ ਖ਼ਾਂ, ਗੁਰੂ ਗੋਬਿੰਦ ਸਿੰਘ ਜੀ ਦਾ ਪਿਛਾ ਕਰਦਾ ਮਾਲਵੇ ਦੇ ਇਲਾਕੇ ਵਿਚ ਆਇਆ ਤਾਂ ਮਾਲਵੇ ਦੇ ਸਿੱਖਾਂ ਨੇ, ਖਿਦਰਾਣੇ (ਅਜੋਕਾ ਮੁਕਤਸਰ) ਦੇ ਤਾਲ ਦੇ ਕੰਢੇ, ਆਪਣੇ ਮੋਰਚੇ ਗਡ ਲਏ ਤੇ ਵੈਰੀਆਂ ਦਾ ਮੁਕਾਬਲਾ ਕੀਤਾ। ਇਸੇ ਯੁਧ ਵਿਚ, ਚਾਲੀ ਮੁਕਤੇ, ਜੋ ਪਹਿਲਾਂ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਗਏ ਸਨ, ਸ਼ਹੀਦ ਹੋਏ ਸਨ। ਖ਼ਬਰ ਮਿਲਦਿਆਂ ਹੀ ਗੁਰੂ ਗੋਬਿੰਦ ਸਿੰਘ ਜੀ ਇਥੇ ਪਹੁੰਚੇ, ਉਨ੍ਹਾਂ ਮਹਾ ਸਿੰਘ ਦੀ ਬੇਨਤੀ ਮੰਨ ਕੇ ਚਾਲ੍ਹੀ ਸਿੱਖਾਂ ਦਾ ਬੇਦਾਵਾ ਫਾੜ ਦਿਤਾ ਤੇ ਉਨ੍ਹਾਂ ਨਾਲ ਟੁਟੀ ਸਿੱਖੀ ਮੁੜ ਗੰਢੀ। ਸ਼ਹੀਦ ਸਿੱਖਾਂ ਦਾ ਦੇਹ-ਸੰਸਕਾਰ ਕਰ ਕੇ, ਇਸ ਥਾਂ ਦਾ ਨਾਉਂ ਉਨ੍ਹਾਂ ਮੁਕਤਸਰ ਰਖਿਆ। ਜਿਥੇ ਸਿੱਖ ਸ਼ਹੀਦਾਂ ਦਾ ਸੰਸਕਾਰ ਕੀਤਾ ਗਿਆ ਉਥੇ ਸ਼ਹੀਦ ਗੰਜ ਗੁਰਦੁਆਰਾ ਹੈ। ਜਿਸ ਥਾਂ ਸੰਸਕਾਰ ਪਿਛੋਂ ਗੁਰੂ ਜੀ ਨੇ ਦਰਬਾਰ ਲਗਾਇਆ, ਉਹ ਥਾਂ ਦਰਬਾਰ ਸਾਹਿਬ ਅਖਵਾਉਂਦੀ ਹੈ। ਮੁਕਤਸਰ ਵਿਚ ਕਈ ਹੋਰ ਗੁਰਧਾਮ ਟਿੱਬੀ ਸਾਹਿਬ ਤੇ ਤੰਬੂ ਸਾਹਿਬ ਆਦਿ ਵੀ ਹਨ।

ਮਾਘੀ ਵਾਲੇ ਦਿਨ ਸੰਗਤਾਂ ਹੁੰਮ ਹੁਮਾ ਕੇ ਇਥੇ

ਆਉਂਦੀਆਂ ਹਨ ਅਤੇ ਮੁਕਤਸਰ ਦੇ ਪਾਵਨ ਸਰੋਵਰ ਵਿਚ ਇਸ਼ਨਾਨ ਕਰਦੀਆਂ ਹਨ। ਇਸ਼ਨਾਨ ਉਪਰੰਤ ਸੰਗਤਾਂ ਜਲੂਸ ਦੀ ਸ਼ਕਲ ਵਿਚ, ਜਿਸ ਨੂੰ 'ਮਹੱਲਾ' ਕਹਿੰਦੇ ਹਨ, ਮੁਕਤਸਰ ਦੇ ਤਿੰਨ ਪਾਵਨ ਟਿਲਿਆਂ, ਜੋ ਨਗਰ ਦੇ ਉੱਤਰ-ਦੱਖਣ ਵਲ ਹਨ, ਦੇ ਦਰਸ਼ਨਾਂ ਲਈ ਨਿਕਲਦੀਆਂ ਹਨ। ਇਹ ਤਿੰਨ ਟਿਲੇ ਹਨ—ਰਿਕਾਬ ਸਾਹਿਬ, ਟਿੱਬੀ ਸਾਹਿਬ ਤੇ ਮੁਖ ਭੰਜਨਾ ਸਾਹਿਬ। ਰਿਕਾਬ ਸਾਹਿਬ ਵਾਲੀ ਥਾਂ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦੀ ਰਿਕਾਬ ਟੁਟੀ ਸੀ। ਇਥੋਂ 'ਮਹੱਲਾ' ਅਗੇ ਤੁਰਦਾ ਤੇ 'ਟਿਬੀ ਸਾਹਿਬ' ਦੀ ਚੜ੍ਹਾਈ ਚੜ੍ਹ ਕੇ ਉਪਰ ਗੁਰਦੁਆਰੇ ਪਹੁੰਚਦਾ ਹੈ। ਇਸੇ ਟਿੱਬੀ ਤੋਂ, ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲਾਂ ਦੀ ਸ਼ਾਹੀ ਫ਼ੌਜ ਉਤੇ ਤੀਰਾਂ ਦੀ ਵਰਖਾ ਕੀਤੀ ਸੀ। ਇਥੋਂ 'ਮਹਲਾ' ਮੁਖ ਭੰਜਨਾ ਸਾਹਿਬ ਜਾਂਦਾ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਨੇ ਦੰਦ ਸਾਫ਼ ਕਰ ਕੇ, ਦਾਤਨ ਸੁਟੀ ਜੋ ਬ੍ਰਿਛ ਦੇ ਰੂਪ ਵਿਚ ਉਗ ਪਈ।

ਮੁਖ ਭੰਜਨਾ ਸਾਹਿਬ ਦੀ ਉਚੀ ਟਿੱਬੀ ਵੀ ਰਿਕਾਬ ਸਾਹਿਬ ਵਾਂਗ ਮਿਟੀ ਕਢਣ ਨਾਲ ਬਣੀ ਹੈ। ਮੁਖ ਭੰਜਨਾ ਸਾਹਿਬ ਮੱਥਾ ਟੇਕ ਕੇ ਸੰਗਤਾਂ ਪਰਤ ਆਉਂਦੀਆਂ ਹਨ। ਵਾਪਸੀ ਉਤੇ ਸੰਗਤਾਂ ਤੰਬੂ ਸਾਹਿਬ ਦੇ ਦਰਸ਼ਨ ਕਰਦੀਆਂ ਹਨ, ਜਿਥੇ ਵੈਰੀਆਂ ਨਾਲ ਯੁਧ ਕਰਨ ਵੇਲੇ, ਖ਼ਾਲਸੇ ਨੇ ਤੰਬੂ ਗੱਡੇ ਸਨ। ਇਸ ਮੇਲੇ ਵਿਚ ਸਿੱਖਾਂ ਤੋਂ ਇਲਾਵਾ ਦੂਜੇ ਮਤ ਦੇ ਲੋਕ ਵੀ ਸ਼ਾਮਲ ਹੁੰਦੇ ਹਨ।

ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ :

ਹੋਲੀ ਤੋਂ ਅਗਲੇ ਦਿਨ ਚੇਤ ਵਦੀ, ਪਹਿਲੀ ਨੂੰ, ਅਨੰਦਪੁਰ ਸਾਹਿਬ ਵਿਚ ਕੇਸਗੜ ਦੇ ਸਥਾਨ ਤੇ ਇਕ ਮੇਲਾ ਭਰਦਾ ਹੈ, ਜਿਸ ਨੂੰ 'ਹੋਲਾ ਮਹੱਲਾ' ਕਹਿੰਦੇ ਹਨ। ਇਸ ਮੇਲੇ ਦਾ ਮੁੱਢ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1757 ਚੇਤ ਵਿਦੀ ਇਕ ਨੂੰ ਰਖਿਆ। ਉਨ੍ਹਾਂ ਨੇ ਖ਼ਾਲਸੇ ਨੂੰ ਸ਼ਸਤਰ ਵਿਦਿਆ ਤੇ ਯੁਧ ਕਲਾ ਵਿਚ ਨਿਪੁੰਨ ਕਰਨ ਲਈ ਦੋ ਦਲ ਬਣਾ ਕੇ ਉਨ੍ਹਾਂ ਵਿਚ ਮਸਨੂਈ ਲੜਾਈ ਕਰਵਾਈ ਤੇ ਬਹਾਦਰ ਯੋਧਿਆਂ ਨੂੰ ਸਿਰੋਪੇ ਬਖ਼ਸ਼ੇ। ਉਦੋਂ ਤੋਂ ਹਰ ਸਾਲ ਅਨੰਦਪੁਰ ਵਿਚ ਹੋਲੀ ਤੋਂ ਅਗਲੇ ਦਿਨ ਹੋਲਾ ਮਹੱਲਾ ਮਨਾਇਆ ਜਾਣ ਲਗਾ। ਇਸ ਦਿਨ ਇਕ ਵਡਾ ਜਲੂਸ, ਜਿਸ ਨੂੰ 'ਮਹਲਾ' ਕਹਿੰਦੇ ਹਨ, ਨਗਾਰਿਆਂ ਦੀ ਧੁਨੀ ਵਿਚ, ਸਜ ਧਜ ਨਾਲ ਇਕ ਗੁਰਧਾਮ ਤੋਂ ਦੂਜੇ ਗੁਰਧਾਮ ਤਕ ਨਿਕਲਦਾ ਹੈ। ਇਸ ਜਲੂਸ ਵਿਚ ਨਿਹੰਗ ਸਿੰਘ ਪੁਰਾਤਨ ਫ਼ੌਜੀ ਆਨ-ਸ਼ਾਨ ਨਾਲ ਸ਼ਾਮਲ ਹੁੰਦੇ ਹਨ ਅਤੇ ਸ਼ਸਤਰਾਂ ਦੇ ਚਮਤਕਾਰ ਵਿਖਾਉਂਦੇ ਹਨ।

ਤਰਨ ਤਾਰਨ ਦੀ ਮੱਸਿਆ :

ਤਰਨ ਤਾਰਨ ਵਿਚ ਉਂਜ ਤਾਂ ਹਰ ਮਸਿਆ ਨੂੰ ਹੀ ਮੇਲਾ ਲਗਦਾ ਹੈ, ਪਰ ਭਾਦਰੋਂ ਦੀ ਮਸਿਆ ਨੂੰ ਇਕ ਬੜਾ ਭਾਰੀ ਉਤਸਵ ਮਨਾਇਆ ਜਾਂਦਾ ਹੈ ਤੇ ਦੂਰੋਂ ਦੂਰੋਂ ਲੋਕੀਂ ਹੁੰਮ ਹੁਮਾ ਕੇ ਇਸ ਮੇਲੇ ਵਿਚ ਆਉਂਦੇ ਹਨ।

ਮੇਲਾ ਚੋਲਾ ਸਾਹਿਬ :

ਡੇਹਰਾ ਬਾਬਾ ਨਾਨਕ ਵਿਖੇ, ਮਾਰਚ ਦੇ ਮਹੀਨੇ ਮੇਲਾ ਚੋਲਾ ਸਾਹਿਬ ਲਗਦਾ ਹੈ, ਜਿਸ ਵਿਚ ਆਸ ਪਾਸ ਦੇ ਇਲਾਕੇ ਤੋਂ ਦੋ ਢਾਈ ਲਖ ਸੰਗਤਾਂ ਸ਼ਾਮਲ ਹੁੰਦੀਆਂ ਹਨ। ਇਹ ਮੇਲਾ ਹਫ਼ਤਾ ਕੁ ਰਹਿੰਦਾ ਹੈ। ਸੰਗਤਾਂ ਚੋਲੇ ਦੇ ਦਰਸ਼ਨ ਕਰਦੀਆਂ ਹਨ।

ਕੁਝ ਮੇਲੇ ਜਠੇਰਿਆਂ ਨਾਲ ਸਬੰਧਿਤ ਹਨ। ਜਠੇਰਿਆਂ ਦੀ ਪੂਜਾ, ਪਿੱਤਰ ਪੂਜਾ ਦਾ ਹੀ ਇਕ ਰੂਪ ਹੈ। ਜੱਟਾਂ ਵਿਚ ਜਠੇਰਿਆਂ ਦੀ ਪੂਜਾ ਅੱਜ ਵੀ ਪ੍ਰਚਲਤ ਹੈ। ਹਰ ਕਬੀਲੇ ਦਾ ਆਪੋ ਆਪਣਾ ਵੱਖਰਾ ਜਠੇਰਾ ਹੈ, ਜਿਸ ਦੀ ਸਮਾਧੀ ਉਤੇ, ਸਾਲ ਵਿਚ ਇਕ ਵਾਰ ਜ਼ਰੂਰ ਮੇਲਾ ਲਗਦਾ ਹੈ। ਮੇਲੇ ਵਿਚ ਉਸ ਕਬੀਲੇ ਦੇ ਲੋਕਾਂ ਤੋਂ ਇਲਾਵਾ ਦੂਜੀਆਂ ਜ਼ਾਤਾਂ ਤੇ ਗੋਤਾਂ ਦੇ ਲੋਕ ਵੀ ਸ਼ਾਮਲ ਹੁੰਦੇ ਹਨ। ਇਥੇ ਕੁਝ ਅਜਿਹੇ ਮੇਲਿਆਂ ਦਾ ਵਰਨਣ ਕਰਨਾ ਜ਼ਰੂਰੀ ਹੈ, ਕਿਉਂ ਜੋ ਇਹ ਮੇਲੇ ਵੀ ਸਾਡੇ ਸਭਿਆਚਾਰਕ ਚਰਿੱਤਰ ਦੇ ਅੰਗ ਹਨ।

ਮੋਗੇ ਤਹਿਸੀਲ ਵਿਚ, ਕੂਲੀ ਚਾਹਿਲਾਂ ਵਿਚ, ਜੋਗੀ ਪੀਰ ਦੀ ਮਾੜੀ ਉਤੇ ਚੌਥੇ ਨੌਰਾਤੇ ਨੂੰ ਇਕ ਮੇਲਾ ਲਗਦਾ ਹੈ, ਜਿਸ ਵਿਚ ਚਾਹਿਲ ਗੋਤ ਦੇ ਜੱਟ ਦੂਰ ਦੁਰਾਡਿਉਂ ਆ ਕੇ ਸ਼ਾਮਲ ਹੁੰਦੇ ਹਨ। ਜੋਗੀ ਪੀਰ ਚਾਹਿਲ ਜੱਟਾਂ ਦਾ ਕੋਈ ਜਠੇਰਾ ਸੀ, ਜੋ ਮੁਗ਼ਲਾਂ ਨਾਲ ਲੜਦਾ ਸ਼ਹੀਦ ਹੋ ਗਿਆ। ਰਵਾਇਤ ਹੈ ਕਿ ਸੀਸ ਧੜ ਨਾਲੋਂ ਵੱਖ ਹੋ ਜਾਣ 'ਤੇ ਵੀ ਜੋਗਾ ਇਕ ਹੱਥ ਵਿਚ ਸੀਸ ਤੇ ਦੂਜੀ ਵਿਚ ਤਲਵਾਰ ਫੜੀ, ਮੁਗ਼ਲਾਂ ਦੇ ਆਹੂ ਲਾਹੁੰਦਾ ਰਿਹਾ।

ਮੋਗੇ ਤਹਿਸੀਲ ਵਿਚ ਹੀ, ਰਾਜਿਆਨੇ ਵਿਚ, ਰਾਜਾ ਪੀਰ ਦੀ ਮਾੜੀ ਉਤੇ ਹਰ ਸਾਲ ਦੋ ਮੇਲੇ ਇਕ ਚੇਤਰ ਦੀ ਚੌਦਸ ਨੂੰ ਤੇ ਦੂਜਾ ਵਿਸਾਖ ਦੀ ਸੰਗਰਾਂਦ ਨੂੰ ਲਗਦਾ ਹੈ, ਜਿਸ ਵਿਚ ਗਿੱਲ ਗੋਤ ਦੇ ਜੱਟ ਸ਼ਾਮਲ ਹੁੰਦੇ ਹਨ ਤੇ ਚੂਰੀ ਪ੍ਰਸ਼ਾਦਿ ਵੰਡਦੇ ਹਨ। ਕਹਿੰਦੇ ਹਨ ਇਸ ਮੇਲੇ ਵਿਚ ਗਿੱਲ ਜੱਟ ਤੇ ਜੱਟੀਆਂ ਜਠੇਰੇ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ, ਮਾੜੀ ਅੱਗੇ ਜਾ ਕੇ ਨੱਚਦੀਆਂ ਹਨ।

ਲੁਧਿਆਣੇ ਵਿਚ, ਪੱਬੀਆਂ ਵਿਖੇ ਲਛਮਣ ਦੀ ਮਾੜੀ 'ਤੇ, ਹਰ ਸਾਲ ਚੇਤ ਚੌਦਸ ਨੂੰ ਇਕ ਮੇਲਾ ਲਗਦਾ ਹੈ,

ਜਿਸ ਵਿਚ ਮਾਲ੍ਹੀ ਗੋਤ ਦੇ ਜੱਟ ਸ਼ਾਮਲ ਹੁੰਦੇ ਹਨ। ਮਾਲ੍ਹੀ ਗੋਤ ਵਾਲਿਆਂ ਨੇ ਆਪਣਾ ਮਿਰਾਸੀ ਚਰਖ (ਕਲਸੀਆ) ਭੇਜ ਕੇ ਆਪਣੇ ਜਠੇਰੇ ਦੀ ਮਾੜ੍ਹੀ ਦੀਆਂ ਦੋ ਪਕੀਆਂ ਇੱਟਾਂ ਤੇ ਦੋ ਦੀਵੇ ਮੰਗਵਾ ਕੇ, ਮੇਲੇ ਦੀ ਨੀਂਹ ਰਖੀ ਸੀ। ਪਹਿਲਾਂ ਇਸ ਮੇਲੇ ਵਿਚ ਮਾਲ੍ਹੀ ਜੱਟ ਹੀ ਸ਼ਾਮਲ ਹੁੰਦੇ ਸਨ, ਪਰ ਪਿਛੋਂ ਇਲਾਕੇ ਦੇ ਦੂਜੇ ਲੋਕੀਂ ਵੀ ਸ਼ਾਮਲ ਹੋਣ ਲਗੇ। ਇਸ ਤਰ੍ਹਾਂ ਦੇ ਕਈ ਹੋਰ ਮੇਲੇ ਪੰਜਾਬ ਵਿਚ ਲਗਦੇ ਹਨ।

ਪੰਜਾਬੀਆਂ ਦੀ ਆਪਣੇ ਮਹਿਬੂਬ ਪਾਤਰਾਂ ਤੇ ਕਵੀਆਂ ਪ੍ਰਤੀ ਵੀ ਸਨੇਹ ਤੇ ਸ਼ਰਧਾ ਹੈ। ਲਾਹੌਰ ਵਿਚ ਹਰ ਸਾਲ ਦੋ ਮੇਲੇ ਸ਼ਾਹ ਹੁਸੈਨ ਦੀ ਮਜ਼ਾਰ ਉਤੇ ਲਗਦੇ ਹਨ। ਹੀਰ, ਜੋ ਪੰਜਾਬੀ ਮੁਟਿਆਰਾਂ ਦੇ ਦਿਲਾਂ ਦਾ ਦਰਦ ਤੇ ਗਭਰੂਆਂ ਦਾ ਅਜ ਵੀ ਸੁਪਨਾ ਹੈ, ਉਸ ਦੀ ਯਾਦ ਵਿਚ, ਉਸ ਦੀ ਕਬਰ ਉਤੇ, ਝੰਗ ਵਿਚ, ਇਕ ਮੇਲਾ ਲਗਦਾ ਹੈ।

ਤਿਉਹਾਰਾਂ ਦਾ ਕਾਫਲਾ :

ਧਰਮ ਵਾਂਗ, ਤਿਉਹਾਰਾਂ ਦੇ ਨਿਰਮਾਣ ਵਿਚ ਵੀ ਜਾਦੂ ਟੂਣੇ ਦੀ ਭਾਵਨਾ ਦਾ ਬੜਾ ਹੱਥ ਹੈ। ਆਦਿਮ ਮਨੁਖ ਸ੍ਰਿਸ਼ਟੀ ਦੀ ਹਰ ਜੜ੍ਹ-ਚੇਤਨ ਪ੍ਰਾਣ-ਅਪ੍ਰਾਣ ਵਸਤੂ ਵਿਚ ਕਿਸੇ ਆਤਮਾ ਨੂੰ ਅਨੁਭਵ ਕੀਤਾ ਕਰਦਾ ਅਤੇ ਆਪਣੇ ਕਬੀਲੇ ਦੇ ਇਕਠ ਵਿਚ, ਵਿਸ਼ੇਸ਼ ਵਿਧੀ ਨਾਲ ਕੋਈ ਕਿਰਿਆ ਕਰਕੇ, ਉਸ ਆਤਮਾ ਸ਼ਕਤੀ ਨੂੰ ਪ੍ਰਭਾਵਿਤ ਕਰਕੇ, ਮਨ ਇਛਤ ਫਲ ਪ੍ਰਾਪਤ ਕਰਨ ਦੀ ਚੇਸ਼ਟਾ ਕੀਤਾ ਕਰਦਾ ਸੀ। ਖ਼ਾਸ ਖ਼ਾਸ ਮੌਕਿਆਂ ਉਤੇ, ਸਾਮੂਹਿਕ ਰੂਪ ਵਿਚ ਕੀਤੀਆਂ ਵਿਸ਼ੇਸ਼ ਵਿਧੀਆਂ ਤੇ ਕਿਰਿਆਵਾਂ ਹੀ, ਸਮੇਂ ਨਾਲ ਜੀਵਨ-ਪ੍ਰਵਾਹ ਦਾ ਅੰਗ ਬਣ ਕੇ, ਪੁਰਬਾਂ ਦਾ ਰੂਪ ਧਾਰਨ ਕਰ ਗਈਆਂ। ਮਿਸਾਲ ਦੇ ਤੌਰ ਤੇ, ਮੁੱਢ ਵਿਚ ਦੀਵਾਲੀ ਦਾ ਮਨੋਰਥ ਦੀਵਿਆਂ ਦੇ ਚਾਨਣ ਦੁਆਰਾ ਚੰਦਰੀਆਂ ਰੂਹਾਂ ਤੋਂ ਆਪਣੇ ਘਰ ਤੇ ਪਿੰਡ ਦੀ ਰਖਿਆ ਕਰਨੀ ਸੀ, ਉਹ ਇਸ ਰੁਤੇ ਲੋਕਾਂ ਨੂੰ ਦੁਖ ਦੇਣ ਤੇ ਧਰਤੀ ਦੀ ਉਪਜਾਊ ਸ਼ਕਤੀ ਨੂੰ ਨਸ਼ਟ ਕਰਨ ਲਈ ਧਰਤੀ ਉਤੇ ਘੁੰਮਦੀਆਂ ਮੰਨੀਆਂ ਜਾਂਦੀਆਂ ਸਨ।

ਤਿਉਹਾਰਾਂ ਦਾ ਮੁਢ ਮਨੁੱਖ ਦੀ ਸਾਮੂਹਿਕ ਵਿਕਾਸ ਦੀ ਭਾਵਨਾ ਵਿਚ ਬਝਿਆ ਅਤੇ ਹੌਲੇ ਹੌਲੇ ਇਨ੍ਹਾਂ ਰਾਂਗਲੀਆਂ ਚੂਲਾਂ ਦੁਆਲੇ ਜਾਤੀ ਦਾ ਸਾਰਾ ਸਮਾਜਿਕ, ਧਾਰਮਿਕ ਤੇ ਭਾਈਚਾਰਕ ਜੀਵਨ ਚੱਕੀ ਦੇ ਪੁੜ ਵਾਂਗ ਘੁੰਮਣ ਲਗਾ। ਤਿਉਹਾਰਾਂ ਦਾ ਅੰਦਰਲਾ ਖਿੜਦਾ ਤੇ ਮਹਿਕਦਾ ਹੈ ਅਤੇ ਲੋਕਾਂ ਵਿਚ ਨਵੀਂ ਸ਼ਕਤੀ ਉਭਰਦੀ ਤੇ ਨਵੇਂ ਸੰਕਲਪ ਜਾਗਦੇ ਹਨ।

ਪੰਜਾਬ ਵਿਚ ਤਿਉਹਾਰਾਂ ਦਾ ਲੰਮਾ ਕਾਫ਼ਲਾ ਸਦਾ ਤੁਰਿਆ ਰਹਿੰਦਾ ਹੈ। ਜਿਤਨਾ ਵਧਾ ਲਓ ਵਧਦਾ ਹੀ ਜਾਵੇਗਾ। ਚੰਦਨ ਦੀਆਂ ਤਿਥਾਂ ਨਾਲ ਸਬੰਧਿਤ ਪੁਰਬ ਇਕਾਦਸ਼ੀ, ਪੂਰਨਮਾਸ਼ੀ ਤੇ ਮਸਿਆ ਆਦਿ ਖੂਹ ਦੀਆਂ ਟਿੰਡਾਂ ਵਾਂਗ ਸਦਾ ਗੇੜੇ ਪਏ ਰਹਿੰਦੇ ਹਨ। ਫਿਰ ਸੰਗਰਾਂਦ ਹਰ ਮਹੀਨੇ ਸੁਚੇ ਮੂੰਹ ਆਉਂਦੀ ਹੈ। ਸੂਰਜ ਦਾ ਨਵੀਂ ਰਾਸ਼ੀ ਵਿਚ ਪੈਰ ਪਾਉਣ ਕਰਕੇ ਇਸ ਦਿਨ ਦੀ ਖ਼ਾਸ ਮਹੱਤਾ ਹੈ। ਜੇ ਇਹ ਦਿਨ ਦਿਹਾਰ ਚੰਗਾ ਲੰਘ ਜਾਵੇ ਤਾਂ ਕਹਿੰਦੇ ਹਨ, ਸਾਰਾ ਮਹੀਨਾ ਹੀ ਸੁਖ ਦਾ ਬੀਤਦਾ ਹੈ। ਇਸ ਲਈ ਕਈ ਲੋਕੀਂ ਹਰ ਸੰਗਰਾਂਦ ਰੀਝ ਨਾਲ ਮਨਾਉਂਦੇ ਤੇ ਇਸ ਦਿਨ ਘਰਾਂ ਵਿਚ ਮਿਠੇ ਪਦਾਰਥ ਪਕਾਉਂਦੇ ਹਨ। ਦੂਜੇ ਦਿਨ ਦਿਹਾਰਾਂ ਨਾਲ ਵੀ ਕੋਈ ਸਮਾਜਿਕ ਜਾਂ ਧਾਰਮਿਕ ਭਾਵਨਾ ਜੁੜੀ ਹੋਈ ਹੈ ਤੇ ਲੋਕੀਂ ਉਨ੍ਹਾਂ ਨੂੰ ਸ਼ਰਧਾ ਨਾਲ ਮਨਾਉਂਦੇ ਹਨ।

ਪੰਜਾਬ ਵਿਚ ਨਵਾਂ ਵਰ੍ਹਾ ਚੇਤਰ ਦੀ ਏਕਮ ਤੋਂ ਸ਼ੁਰੂ ਹੁੰਦਾ ਹੈ। ਇਸ ਦਿਨ 'ਨਵਾਂ ਸੰਮਤ' ਮਨਾਇਆ ਜਾਂਦਾ ਹੈ। ਇਸ ਰੁਤ ਵਿਚ ਬਹਾਰ ਭਰ-ਜੋਬਨ ਵਿਚ ਹੁੰਦੀ ਹੈ। ਹਰ ਟਹਿਣੀ ਉਤੇ ਫੁੱਲਾਂ ਦੀ ਬਰਾਤ ਅਤੇ ਹਰ ਝੰਗੀ ਵਿਚ ਬਨਸਪਤੀ ਨਚਦੀ ਤੇ ਗੀਤ ਅਲਾਪ ਰਹੀ ਹੁੰਦੀ ਹੈ। ਸੋ, ਰੁੱਤ ਦਾ ਸਵਾਦ ਮਾਨਣ ਲਈ, ਇਸ ਦਿਨ ਨਵੀਂ ਕਣਕ ਦੀਆਂ ਬਲੀਆਂ ਤੇ ਛੋਲਿਆਂ ਦੀਆਂ ਹੋਲਾਂ ਭੁੰਨ ਕੇ ਖਾਧੀਆਂ ਜਾਂਦੀਆਂ ਹਨ। ਇਸ ਰੀਤ ਨੂੰ 'ਅੰਨ ਨਵਾਂ ਕਰਨਾ' ਕਹਿੰਦੇ ਹਨ। ਜਿਹੜੇ ਨਵੀਂ ਕਣਕ ਮੂੰਹ ਨਹੀਂ ਲਗਾ ਸਕਦੇ, ਉਹ ਘਰ ਵਿਚ ਭੁੰਜੀ ਕਣਕ ਦੇ ਦਲੀਏ ਦੀ ਖੀਰ ਰਿੰਨ੍ਹ ਕੇ ਖਾਂਦੇ ਹਨ।

ਚੇਤਰ ਸੁਦੀ ਅਠਵੀਂ ਨੂੰ ਦੇਵੀ ਦੇ ਉਪਾਸਕ ਕੰਜਕਾਂ ਕਰਦੇ ਹਨ। ਛੋਟੀਆਂ ਕੁੜੀਆਂ ਕੰਜ-ਕੁਆਰੀਆਂ, ਜਿਨ੍ਹਾਂ ਨੂੰ 'ਕੰਜਕਾਂ' ਕਹਿੰਦੇ ਹਨ, ਨੂੰ ਦੇਵੀ ਮਾਤਾ ਦਾ ਰੂਪ ਮੰਨ ਕੇ ਪੂਜਿਆ ਜਾਂਦਾ ਤੇ ਉਨ੍ਹਾਂ ਨੂੰ ਕੜਾਹ ਪੂੜੀਆਂ ਤੇ ਕੁਝ ਪੈਸੇ ਦੱਖਣਾ ਵਜੋਂ ਭੇਟ ਕੀਤੇ ਜਾਂਦੇ ਹਨ। ਕੰਜਕਾਂ ਕਰਨ ਨਾਲ ਮਾਤਾ ਰਾਣੀ ਪ੍ਰਸੰਨ ਰਹਿੰਦੀ ਹੈ ਤੇ ਬੱਚੇ ਨਰੋਏ।

ਚੇਤਰ ਸੁਦੀ ਨੌਵੀਂ ਨੂੰ ਰਾਮ ਨੌਮੀ ਦਾ ਤਿਉਹਾਰ ਪੈਂਦਾ ਹੈ। ਇਸ ਤਿੱਥ ਨੂੰ ਸ੍ਰੀ ਰਾਮ ਚੰਦਰ ਨੇ ਜਨਮ ਲਿਆ ਸੀ। ਰਾਮ ਨੌਮੀ ਨੂੰ ਵੈਸ਼ਨੋ ਮਤ ਵਾਲੇ ਵਰਤ ਰਖਦੇ ਹਨ ਤੇ ਮੰਦਰਾਂ ਵਿਚ ਰਾਮ ਚੰਦਰ ਦੀ ਮਹਿਮਾ ਵਿਚ ਭਜਨ ਗਾਏ ਜਾਂਦੇ ਹਨ।

ਜੇਠ ਦੇ ਮਹੀਨੇ ਧਰਤੀ ਤਾਂਬੇ ਵਾਂਗ ਤਪਦੀ ਹੈ ਤੇ ਸਾਰੀ ਹਰਿਆਵਲ ਝੁਲਸ ਜਾਂਦੀ ਹੈ। ਇਸ ਤਪਦੀ ਰੁੱਤ ਦੀ ਝੁਲਸਵੀਂ ਗਰਮੀ ਵਿਚ, ਗੁਰੂ ਅਰਜਨ ਦੇਵ ਜੀ ਨੂੰ, ਮੁਗਲ ਹਾਕਮਾਂ ਨੇ ਉਬਲਦੀ ਦੇਗ ਵਿਚ ਬਿਠਾ ਕੇ ਸ਼ਹੀਦ ਕੀਤਾ ਸੀ। ਸੋ, ਜੇਠ ਸੁਦੀ ਚੌਥੀ ਨੂੰ ਉਨ੍ਹਾਂ ਦਾ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ। ਅਤੇ ਗੁਰਦਵਾਰਿਆਂ ਵਿਚ

ਸ਼ਹੀਦੀ ਦੀਵਾਨ ਲਗਦੇ ਹਨ ਅਤੇ ਸ਼ਹੀਦੀ ਦੀ ਕਥਾ ਕਰੁਣਾਮਈ ਸ਼ਬਦਾਂ ਵਿਚ ਕੀਤੀ ਜਾਂਦੀ ਹੈ। ਇਸ ਦਿਨ ਕੱਚੀ ਲੱਸੀ ਦੀਆਂ ਛਬੀਲਾਂ ਵੀ ਲਗਦੀਆਂ ਹਨ।

ਜੇਠ ਦੀ ਇਕਾਦਸ਼ੀ ਨੂੰ ਨਿਮਾਣੀ 'ਕਾਸ਼ਤੀ ਦਾ ਤਿਉਹਾਰ ਆਉਂਦਾ ਹੈ। ਇਸ ਦਿਨ ਹਿੰਦੂ ਨਿਰਜਲ ਵਰਤ ਰਖਦੇ ਹਨ, ਜੋ ਸਭ ਵਰਤਾਂ ਤੋਂ ਕਠਿਨ ਹੁੰਦਾ ਹੈ। ਇਸੇ ਰੁਤੇ ਜਦੋਂ ਘੜੀ ਮੁੜੀ ਮੂੰਹ ਸੁਕਦਾ ਤੇ ਪਿਆਸ ਵਿਆਕੁਲ ਕਰਦੀ ਹੈ। ਮਿੱਠੇ ਪਾਣੀ ਦੀਆਂ ਛਬੀਲਾਂ ਲਗਾਣੀਆਂ ਵੱਡਾ ਪੁੰਨ ਮੰਨਿਆ ਜਾਂਦਾ ਹੈ। ਇਸੇ ਲਈ, ਇਸ ਦਿਨ ਦਾਨੀ ਸਜਨ ਲੱਸੀ ਦੀਆਂ ਛਬੀਲਾਂ ਲਗਾਉਂਦੇ ਹਨ।

ਜੇਠ ਹਾੜ ਦੀਆਂ ਤੱਪਦੀਆਂ ਲੂਹਾਂ ਪਿਛੋਂ ਸਾਵਣ ਦੇ ਮੀਂਹਾਂ ਦਾ ਆਪਣਾ ਸਵਾਦ ਹੈ। ਇਸ ਰੁੱਤ ਦਾ ਰਸ ਤੇ ਸਵਰਗੀ ਝੂਟਾ ਮਾਨਣ ਲਈ, ਸਾਵਣ ਦੀ ਤੀਜੀ ਤਿੱਥ ਨੂੰ 'ਤੀਹਾਂ' ਮਨਾਈਆਂ ਜਾਂਦੀਆਂ ਹਨ। ਇਹ ਪੁਰਬ ਪੂਰਨਮਾਸ਼ੀ ਤਕ ਚਲਦਾ ਹੈ ਅਤੇ ਮੁਟਿਆਰਾਂ ਕੁਦਰਤ ਨਾਲ ਇਕਸੁਰ ਹੋ ਕੇ, ਗਿੱਧੇ ਪਾਉਂਦੀਆਂ, ਪੀਂਘਾਂ ਝੂਟਦੀਆਂ ਤੇ ਗੀਤਾਂ ਦੀ ਮਧੁਰ ਧੁਨੀਆਂ ਨਾਲ ਵਾਤਾਵਰਨ ਵਿਚ ਰਸ ਘੋਲੀ ਰਖਦੀਆਂ ਹਨ। ਸਾਵਣ ਦੇ ਦਿਨੀਂ ਘਰਾਂ ਵਿਚ ਖੀਰ, ਪੂੜੇ ਤੇ ਸੇਂਵੀਆਂ ਪਕਾ ਕੇ ਖਾਣ ਪੀਣ ਦਾ ਝਸ ਵੀ ਪੂਰਾ ਕਰ ਲਿਆ ਜਾਂਦਾ ਹੈ। ਇਸ ਬਾਰੇ ਇਕ ਕਹਾਵਤ ਵੀ ਪ੍ਰਚਲਤ ਹੈ :

ਸਾਵਣ ਖੀਰ ਨਾ ਖਾਧੀਆ
ਤਾਂ ਕਿਉਂ ਜੰਮਿਉਂ ਅਪਰਾਧੀਆ

ਸਾਵਣ ਦੀ ਰੁੱਤ ਪ੍ਰੇਮੀਆਂ ਦੇ ਪਿਆਰ ਦੀ ਹੀ ਨਹੀਂ, ਭੈਣ ਵੀਰ ਦੇ ਪਿਆਰ ਦੀ ਵੀ ਰੁੱਤ ਹੈ। ਜੇ ਪ੍ਰੇਮਕਾ ਦਾ ਪਿਆਰ, ਰਾਤ ਦੀ ਰਾਣੀ ਵਾਂਗ ਮਹਿਕਦਾ ਹੈ ਤਾਂ ਭੈਣ ਦਾ ਪਿਆਰ ਚੰਬੇਲੀ ਦੀ ਖ਼ੁਸ਼ਬੋ ਵਾਂਗ ਇਸ ਰੁੱਤ ਵਿਚ ਰਚਿਆ ਹੁੰਦਾ ਹੈ। ਸਾਵਣ ਦੀ ਪੂਰਨਮਾਸ਼ੀ ਨੂੰ ਰੱਖੜੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਇਹ ਪੁਰਬ ਭੈਣ ਭਰਾ ਦੇ ਨਿਰਮਲ ਪਿਆਰ ਤੇ ਇਕ ਦੂਜੇ ਪ੍ਰਤੀ ਮਿਠੀਆਂ ਨਿਰਛਲ ਭਾਵਨਾਵਾਂ ਦਾ ਬੋਧਿਕ ਹੈ। ਭੈਣਾਂ ਬੜੇ ਚਾਅ ਨਾਲ ਭਰਾਵਾਂ ਦੀ ਵੀਣੀ 'ਤੇ ਰੱਖੜੀ ਦਾ ਸੂਤਰ ਬੰਨ੍ਹਦੀਆਂ ਹਨ ਤੇ ਉਹ ਉਨ੍ਹਾਂ ਵਿਚ ਜੀਵਨ ਨਾਲ ਜੂਝਣ ਲਈ ਨਵਾ ਬਲ ਭਰਦੀਆਂ ਹਨ। ਰੱਖੜੀ ਦੀਆਂ ਤੰਦਾਂ ਅਸਪਾਤ ਦਾ ਰੂਪ ਧਾਰ, ਵੀਰ ਦੇ ਲਹੂ ਵਿਚ ਰਚ ਜਾਂਦੀਆਂ ਹਨ ਤੇ ਉਹ ਭੈਣ ਦੀ ਰਖਿਆ ਦੇ ਪ੍ਰਤੀਕ ਵਿਚ ਦੇਸ਼ ਦੀ ਹਰ ਤੀਵੀਂ ਦੀ ਰਖਿਆ ਦਾ ਸੰਕਲਪ ਲੈਂਦਾ ਹੈ। ਇਸ ਰਸਮ ਦਾ ਮੁੱਢ ਕਦੋਂ ਤੇ ਕਿਵੇਂ ਬਝਿਆ, ਇਸ ਦਾ ਅਨੁਮਾਨ ਲਗਾਣਾ ਕਠਿਨ ਹੈ। ਪਰ ਲੋਕ ਆਖਦੇ ਹਨ, ਜਦੋਂ ਪੰਜਾਬ ਉਤੇ ਬਾਹਰਲੇ ਕਬੀਲਿਆਂ ਨੇ ਹੱਲੇ ਸ਼ੁਰੂ ਕੀਤੇ ਤਾਂ ਭੈਣਾਂ ਆਪਣੇ ਵੀਰਾਂ ਦੀ ਵੀਣੀ ਉਤੇ ਗਾਨੇ ਬੰਨ੍ਹ ਕੇ ਉਨ੍ਹਾਂ ਨੂੰ ਰਣਤੱਤੇ ਵਿਚ ਭੇਜਿਆ ਕਰਦੀਆਂ ਸਨ। ਇਹ ਗਾਨੇ ਵੀਰਾਂ ਅੰਦਰ ਜੋਸ਼ ਤੇ ਬੀਰ ਭਾਵਨਾ ਜਗਾਈ ਰਖਦਾ ਤੇ ਉਹ ਭੈਣਾਂ ਤੇ ਦੇਸ਼ ਦੀ ਰਖਿਆ ਲਈ ਜਾਨਾਂ ਉਤੇ ਖੇਡ ਜਾਂਦੇ ਸਨ।

ਸਾਵਣ ਭਾਦਰੋਂ ਦੀ ਸਲਾਭੀ ਰੁੱਤ ਵਿਚ ਪਸ਼ੂ ਪੰਛੀ ਖੁਲ੍ਹੀ ਹਵਾ ਵਿਚ ਵਿਭੋਰ ਹੋਏ ਫਿਰਦੇ ਹਨ। ਸੱਪ ਵੀ ਖੁੱਡਾਂ ਵਿਚੋਂ ਨਿਕਲ ਆਉਂਦੇ ਹਨ। ਇਸੇ ਮਹੀਨੇ ਸਰਪ ਪੂਜਾ ਕੀਤੀ ਜ਼ਾਂਦੀ ਹੈ। ਭਾਦਰੋਂ ਦੇ ਮਹੀਨੇ ਗੁੱਗਾ ਨੌਮੀ ਦਾ ਤਿਉਹਾਰ ਆਉਂਦਾ ਹੈ। ਗੁੱਗੇ ਦੇ ਭਗਤ ਘਰ ਦੀ ਕਿਸੇ ਕੰਧ ਉਤੇ, ਹਲਦੀ ਨਾਲ, ਗੁਗੇ ਦੀ ਇਕ ਮੂਰਤੀ ਬਣਾਉਂਦੇ ਹਨ, ਮੂਰਤੀ ਦੇ ਸਾਹਮਣੇ ਕਾਲੀ ਜਿਆਹੀ ਨਾਲ ਕਾਲਾ ਨਾਗ ਉਲੀਕਦੇ ਹਨ ਤੇ ਫਿਰ ਗੁੱਗਾ ਪੂਜਿਆ ਜਾਂਦਾ ਹੈ। ਇਹ ਪੂਜਾ, ਆਦਿਮ-ਕਾਲ ਤੋਂ ਚਲੀ ਆ ਰਹੀ ਸਰਪ-ਪੂਜਾ ਦਾ ਹੀ ਇਕ ਸੁਲਝਿਆ ਰੂਪ ਹੈ। ਗੁੱਗੇ ਦੇ ਭਗਤ ਗੁੱਗੇ ਦੀ ਪ੍ਰਸੰਨਤਾ ਲਈ, ਸੱਪਾਂ ਦੀਆਂ ਖੁੱਡਾਂ ਵਿਚ ਕੱਚੀ ਲੱਸੀ ਪਾਉਂਦੇ ਹਨ। ਘਰਾਂ ਵਿਚ ਮਿੱਠੀਆਂ ਸੇਂਵੀਆਂ ਰਿੰਨ੍ਹੀਆਂ ਜਾਂਦੀਆਂ ਹਨ। ਜਿਹੜੇ ਲੋਕ ਗੁੱਗੇ ਨੂੰ ਨਹੀਂ ਵੀ ਪੂਜਦੇ, ਉਹ ਵੀ ਇਸ ਦਿਨ ਸੇਂਵੀਆਂ ਰਿੰਨ੍ਹ ਕੇ ਅਚੇਤ ਰੂਪ ਵਿਚ ਗੁੱਗੇ ਨੂੰ ਪ੍ਰਸੰਨ ਕਰ ਲੈਂਦੇ ਹਨ। ਸੇਂਵੀਆਂ ਦੀ ਸ਼ਕਲ, ਸਪੋਲੀਆਂ ਨਾਲ ਰਲਦੀ ਹੋਣ ਕਰ ਕੇ, ਗੁੱਗੇ ਨੂੰ ਇਹ ਭੋਜਨ ਬਹੁਤ ਪਸੰਦ ਹੈ।

ਗੁੱਗੇ ਪੀਰ ਦੇ ਸਿਦਕੀ ਭਗਤ ਲਾਲਬੇਗੀ ਇਸ ਦਿਨ ਇਕ ਲੰਮਾ ਸਾਰਾ ਝੰਡਾ, ਜਿਸ ਨੂੰ ਉਨ੍ਹਾਂ ਨੇ ਮੋਰ ਦੇ ਖੰਭਾਂ, ਘੋਗਿਆਂ, ਕੌਡਾਂ ਝੰਡੀਆਂ, ਰੰਗ ਬਰੰਗੀਆਂ ਟਾਕੀਆਂ ਤੇ ਨਾਰੀਅਲਾਂ ਨਾਲ ਸਜਾਇਆ ਤੇ ਸ਼ਿੰਗਾਰਿਆ ਹੁੰਦਾ ਹੈ, ਉਸ ਨੂੰ ਗੁਗੇ ਪੀਰ ਦਾ ਰੂਪ ਮੰਨ ਕੇ, ਗਲੀ ਗਲੀ ਤੇ ਪਿੰਡ ਪਿੰਡ ਫੇਰਦੇ ਤੇ ਦਾਨ ਲੈਂਦੇ ਹਨ। ਜਿਹੜਾ ਭਗਤ ਝੰਡੇ ਨੂੰ ਚੁਕਦਾ ਹੈ ਉਸ ਨੂੰ 'ਪੀਰ ਦੀ ਘੋੜੀ' ਕਿਹਾ ਜਾਂਦਾ ਹੈ ਤੇ ਇਹ ਮਾਣ ਕਿਸੇ ਬੜੇ ਸਿਦਕੀ ਨੂੰ ਹੀ ਮਿਲਦਾ ਹੈ।

ਪ੍ਰਾਚੀਨ ਕਾਲ ਵਿਚ, ਪੰਜਾਬ ਵਿਚ ਆਰੀਆ ਜਾਤੀ ਦੇ ਲੋਕ ਇਨ੍ਹੀਂ ਦਿਨੀਂ ਹੀ ਇੰਦਰ ਮਾਹਾ ਨਾਂ ਦਾ ਇਕ ਉਤਸਵ ਮਨਾਇਆ ਕਰਦੇ ਸਨ ਜਿਸ ਵਿਚ ਇਕ ਝੰਡਾ ਜਿਸ ਨੂੰ ਇੰਦਰ-ਧਵੱਜ ਕਿਹਾ ਜਾਂਦਾ ਸੀ, ਨੂੰ ਫੁੱਲਾਂ, ਕੌਡਾਂ, ਘੰਟੀਆਂ, ਸ਼ੀਸ਼ਿਆਂ ਨਾਲ ਸ਼ਿੰਗਾਰ ਕੇ ਗਲੀ ਬਜ਼ਾਰਾਂ ਵਿਚ, ਜਲੂਸ ਦੀ ਸ਼ਕਲ ਵਿਚ ਫੇਰਿਆ ਕਰਦੇ ਸਨ। ਇਹ ਝੰਡਾ ਚਾਲੀ ਕੁ ਫ਼ੁਟ ਉੱਚਾ ਹੁੰਦਾ ਤੇ ਪੰਜ ਰੰਗੀਆਂ ਟਾਕੀਆਂ ਨਾਲ ਸਜਿਆ ਹੁੰਦਾ। ਇੰਦਰ-ਮਾਹਾ ਗੁੱਗਾ ਨੌਮੀ ਦੀ ਭਾਦਰੋਂ ਦੇ ਚਾਨਣ ਪੱਖ ਵਿਚ ਹੀ ਮਨਾਇਆ ਜਾਣਾ ਤੇ ਇਸ ਝੰਡੇ ਦਾ ਆਕਾਰ ਰੂਪ ਤੇ ਸੁਹਜ ਵਿਚ ਲਾਲ ਬੇਗੀ ਝੰਡੇ ਨਾਲ ਮੇਲ—ਇਨ੍ਹਾਂ ਦੁਹਾਂ ਪੁਰਬਾਂ ਵਿਚ ਕਿਸੇ ਸਾਂਝ ਵਲ

ਸੰਕੇਤ ਕਰਦਾ ਹੈ। ਕਈ ਗੁੱਗੇ ਨੂੰ ਇੰਦਰ ਦਾ ਅਵਤਾਰ ਵੀ ਮੰਨਦੇ ਹਨ। ਪੱਛਮ ਵਿਚ ਇਸੇ ਨਾਲ ਮਿਲਦਾ ਜੁਲਦਾ ਇਕ ਉਤਸਵ ਮੇ-ਪੋਲ (May Pole) ਮਨਾਇਆ ਜਾਂਦਾ ਹੈ।

ਗੁੱਟਾ ਨੌਮੀ ਨੂੰ ਕਈ ਭਗਤ ਛਪਾਰ ਵਿਚ ਗੁੱਗੇ ਦੀ ਮਾੜੀ ਉਤੇ ਜਾ ਕੇ ਮਿਟੀ ਕਢਦੇ ਹਨ। ਤੀਵੀਆਂ ਦੀਆਂ ਟੋਲੀਆਂ ਗੁੱਗੇ ਦੀ ਮਹਿਮਾ ਵਿਚ ਗੀਤ ਗਾਉਂਦੀਆਂ ਹੋਈਆਂ ਛਪਾਰ ਜਾਂਦੀਆਂ ਹਨ :

ਝੱਲ ਮੋਰੀ ਵਿਚ ਛਬੀਲਾਂ
ਮੈਂ ਗੁੱਗਾ ਮਨਾਵਣ ਚਲੀਆਂ
ਨੀਂ ਮੈਂ ਵਾਰੀ ਗੁੱਗੇ ਤੋਂ।
ਛੰਨਾ ਭਰਿਆ ਦੁੱਧ ਦਾ
ਮੇਰਾ ਗੁੱਗਾ ਮਾੜੀ ਵਿਚ ਕੁਦਦਾ।
ਨੀ ਮੈਂ ਵਾਰੀ ਗੁੱਗੇ ਤੋਂ।

ਇਸੇ ਰੁਤੇ, ਦੁਆਪਰ ਯੁੱਗ ਵਿਚ ਕ੍ਰਿਸ਼ਨ ਨੇ ਅਵਤਾਰ ਧਾਰਨ ਕੀਤਾ ਸੀ। ਜਿਨ੍ਹਾਂ ਦਾ ਪੁਰਬ ਭਾਦਰੋਂ ਦੀ ਕ੍ਰਿਸ਼ਨਾ ਪੱਖ ਦੀ ਅਠਵੀਂ ਨੂੰ 'ਜਨਮ ਅਸ਼ਟਮੀ' ਵਾਲੇ ਦਿਨ ਮਨਾਇਆ ਜਾਂਦਾ ਹੈ। ਵੈਸ਼ਨੋ ਮਤ ਵਾਲੇ ਇਸ ਪੁਰਬ ਨੂੰ ਧਾਰਮਿਕ ਭਾਵਨਾ ਨਾਲ ਮਨਾਉਂਦੇ ਹਨ। ਇਸ ਦਿਨ ਵਰਤ ਰਖਿਆ ਜਾਂਦਾ ਹੈ ਤੇ ਮੰਦਰਾਂ ਵਿਚ ਕ੍ਰਿਸ਼ਨ ਦੀ ਜਨਮ ਕਥਾ ਸੁਣਾਈ ਜਾਂਦੀ ਹੈ। ਪੰਜਾਬ ਦੇ ਅਨੇਕਾਂ ਪਿੰਡਾਂ ਵਿਚ ਇਨ੍ਹੀਂ ਦਿਨੀਂ ਰਾਸ-ਲੀਲਾ ਖੇਡੀ ਜਾਂਦੀ ਹੈ।

ਅਸੂ ਦੇ ਮਹੀਨੇ ਅਕਾਸ਼ ਦੀ ਨੀਲੀ ਭਾ ਵੇਖਣ ਵਾਲੀ ਹੁੰਦੀ ਹੈ। ਲੋਕਾਂ ਨੂੰ ਤਾਰਿਆਂ ਵਿਚ ਆਪਣੇ ਪਿੱਤਰ ਵਿਖਾਈ ਦੇਂਦੇ ਹਨ। ਇਸ ਮਹੀਨੇ ਹਨੇਰੇ ਪੱਖ ਦੀਆਂ ਪੰਦਰਾਂ ਤਿੱਥੀਆਂ ਨੂੰ ਸਰਾਧ ਕੀਤੇ ਜਾਂਦੇ ਅਥਵਾ ਪਿੱਤਰਾਂ ਪ੍ਰਤੀ ਸ਼ਰਧਾ ਪ੍ਰਗਟ ਕੀਤੀ ਜਾਂਦੀ ਹੈ। ਸ਼ਰਾਧ ਇਕ ਧਾਰਮਿਕ ਰੀਤ ਹੈ, ਜਿਸ ਦਾ ਮਨੋਰਥ ਪਿੱਤਰਾਂ ਨੂੰ, ਅਗਲੇ ਲੋਕ ਵਿਚ ਭੋਜਨ ਪਹੁੰਚਾਣਾ ਹੈ। ਪਿਤਰਾਂ ਦੀ ਮਰਨ ਤਿੱਥ ਨੂੰ, ਬ੍ਰਾਹਮਣਾਂ ਨੂੰ ਨਿਉਤਾ ਦਿਤਾ ਜਾਂਦਾ ਹੈ ਤੇ ਕੜਾਹ, ਪੂੜੀਆਂ ਤੇ ਖੀਰ ਆਦਿ ਖਵਾਈ ਜਾਂਦੀ ਤੇ ਪੁੰਨ ਦਾਨ ਦਿਤਾ ਤੇ ਦੀਪ ਦਾਨ ਕੀਤਾ ਜਾਂਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਇਹ ਪਦਾਰਥ ਅਗਲੇ ਲੋਕ ਵਿਚ ਪਿੱਤਰਾਂ ਨੂੰ ਪਹੁੰਚਦੇ ਹਨ। ਸ਼ਾਸਤਰਾਂ ਅਨੁਸਾਰ ਹਰ ਹਿੰਦੂ ਦਾ ਇਹ ਧਾਰਮਿਕ ਫ਼ਰਜ਼ ਬਣਦਾ ਹੈ ਕਿ ਉਹ ਸਰਾਧ ਕਰ ਕੇ ਪਿਤਰਾਂ ਦਾ ਰਿਣ ਚੁਕਾਏ। ਇਨ੍ਹੀਂ ਦਿਨੀਂ ਕਈ ਲੋਕ ਤੀਰਥਾਂ ਉਤੇ ਜਾ ਕੇ ਪਿਤਰਾਂ ਨੂੰ ਪਾਣੀ ਦੇਂਦੇ ਤੇ ਦੀਪ ਦਾਨ ਕਰਦੇ ਹਨ। ਸ਼ਰਾਧਾਂ ਦੇ ਦਿਨ ਅਸ਼ੁਭ ਗਿਣੇ ਜਾਂਦੇ ਹਨ, ਇਸ ਲਈ ਇਨ੍ਹੀਂ ਦਿਨੀਂ ਕੋਈ ਸ਼ੁਭ ਸ਼ਗਨ ਵਾਲਾ ਕੰਮ ਨਹੀਂ ਕੀਤਾ ਜਾਂਦਾ।

ਸ਼ਰਾਧਾਂ ਦੇ ਮੁਕਦਿਆਂ ਹੀ ਨੌਰਾਤੇ ਸ਼ੁਰੂ ਹੋ ਜਾਂਦੇ ਹਨ। ਜੋ ਅਸੂ ਮਹੀਨੇ ਦੇ ਚਾਨਣ ਪੱਖ ਦੀ ਏਕਮ ਤੋਂ ਨੌਵੀਂ ਤਿਥ ਤਕ ਰਹਿੰਦੇ ਹਨ। ਇਨ੍ਹਾਂ ਮਿੱਥਾਂ ਵਿਚ ਮਾਤਾ ਗੌਰਜਾਂ ਤੇ ਸਾਂਝੀ ਮਾਈ ਦੀ ਪੂਜਾ ਕੀਤੀ ਜਾਂਦੀ ਹੈ ਤੇ ਇਹ ਤਿੱਥਾਂ ਮੰਗਲ ਕਾਰਜਾਂ ਲਈ ਬੜੀਆਂ ਸ਼ੁਭ ਮੰਨੀਆਂ ਜਾਂਦੀਆਂ ਹਨ। ਗੌਰਜਾਂ ਜਾਂ ਸਾਂਝੀ ਮਾਈ ਪਾਰਬਤੀ ਦਾ ਹੀ ਰੂਪ ਹਨ ਤੇ ਕੰਜ-ਕੁਆਰੀਆਂ ਇਸ ਦੀ ਪੂਜਾ ਖ਼ਾਸ ਉਮੰਗ ਤੇ ਰੀਝ ਨਾਲ ਕਰਦੀਆਂ ਹਨ। ਕਿਹਾ ਜਾਂਦਾ ਹੈ ਕਿ ਜਿਸ ਕੰਨਿਆਂ ਉਤੇ ਗੌਰਜਾਂ ਮਾਤਾ ਪ੍ਰਸੰਨ ਹੋ ਜਾਵੇ, ਉਸ ਦੀਆਂ ਮਨੋ-ਕਾਮਨਾ ਪੂਰੀਆਂ ਹੋ ਜਾਂਦੀਆਂ ਹਨ ਤੇ ਉਸ ਨੂੰ ਮਨ-ਭਾਂਵਦਾ ਵਰ ਮਿਲਦਾ ਹੈ।

ਪਹਿਲੇ ਨੌਰਾਤੇ ਵਾਲੇ ਦਿਨ ਕੁੜੀਆਂ, ਘਰ ਦੀ ਕਿਸੇ ਨੁਕਰੇ ਜਾਂ ਕੋਰੇ ਕੁੱਜੇ ਵਿਚ, ਜੌਂ ਬੀਜਦੀਆਂ ਹਨ ਜਿਸ ਨੂੰ ਉਹ 'ਖੇਤਰੀ' ਜਾਂ 'ਗੌਰਾਂ ਦੀ ਖੇਤੀ' ਆਖਦੀਆਂ ਹਨ। ਦੁਸਹਿਰੇ ਦੀ ਪੂਰਵ ਸੰਧਿਆ ਤਕ, ਹਰ ਰੋਜ਼ ਨੇਮ ਨਾਲ ਸਵੇਰੇ ਇਸ ਖੇਤੀ ਨੂੰ ਗੌਰਜਾਂ ਦਾ ਸਰੂਪ ਮੰਨ ਕੇ, ਲਾਲ ਕਪੜੇ ਨਾਲ ਕੱਜ ਕੇ ਪੂਜਿਆ ਤੇ ਪਾਣੀ ਦਿਤਾ ਜਾਂਦਾ ਹੈ। ਨੌਰਾਤਿਆਂ ਵਿਚ ਵਰਤ ਵੀ ਰਖਿਆ ਜਾਂਦਾ ਹੈ ਤੇ ਸਰਘੀ ਵੇਲੇ ਗਾੜੀਆਂ (ਸੰਗਾੜੇ) ਦੇ ਆਟੇ ਦੀਆਂ ਰੋਟੀਆਂ ਪਕਾ ਕੇ ਖਾਧੀਆਂ ਜਾਂਦੀਆਂ ਹਨ। ਦੁਸਹਿਰੇ ਵਾਲੇ ਦਿਨ ਤਕ ਇਸ ਖੇਤਰੀ ਵਿਚੋਂ ਜੌਆਂ ਦੇ ਬੁੰਬਲ ਨਿਕਲ ਆਉਂਦੇ ਹਨ ਤਾਂ ਕੁੜੀਆਂ ਇਨ੍ਹਾਂ ਬੁੰਬਲਾਂ ਨੂੰ ਆਪਣੇ ਅੰਗ ਸਾਕਾਂ ਦੀਆਂ ਪੱਗਾਂ ਵਿਚ ਟੁੰਗਦੀਆਂ ਤੇ ਉਨ੍ਹਾਂ ਤੋਂ ਸ਼ਗਨ ਵਜੋਂ ਭੇਟਾ ਲੈਂਦੀਆਂ ਹਨ।

ਨੌਰਾਤਿਆਂ ਵਿਚ ਸਾਂਝੀ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ। ਪਹਿਲੇ ਨੌਰਾਤੇ ਨੂੰ ਗੋਹੇ ਵਿਚ ਮਿਟੀ ਗੁੰਨ੍ਹ ਕੇ ਘਰ ਦੀ ਕਿਸੇ ਕੰਧ ਉਤੇ 'ਸਾਂਝੀ ਮਾਈ' ਦੀ ਮੂਰਤੀ ਬਣਾ ਲਈ ਜਾਂਦੀ ਹੈ। ਮੂਰਤੀ ਵਿਚ ਕਲਾਤਮਿਕ ਸੁੰਦਰਤਾ ਭਰਨ ਲਈ ਕਈ ਵਿਧੀਆਂ ਵਰਤੀਆਂ ਜਾਂਦੀਆਂ ਹਨ। ਉਸ ਨੂੰ ਫੁੱਲਾਂ ਕੌਡੀਆਂ ਤੇ ਮੋਤੀਆਂ ਨਾਲ ਸਜਾਇਆ ਤੇ ਗਹਿਣਿਆਂ ਨਾਲ ਸ਼ਿੰਗਾਰਿਆ ਜਾਂਦਾ ਹੈ। ਇਕ ਪਾਸੇ ਚੰਨ ਚੜ੍ਹਦਾ ਤੇ ਦੂਜੇ ਪਾਸੇ ਸੂਰਜ ਛੁਪਦਾ ਵਿਖਾਇਆ ਜਾਂਦਾ ਹੈ। ਕਈ ਘਰਾਂ ਵਿਚ ਸਾਂਝੀ ਦੇਵੀ ਦੀ ਮੂਰਤੀ ਦੀ ਥਾਂ ਕੇਵਲ ਉਸ ਦਾ ਚਿਤ੍ਰ ਹੀ ਉਲੀਕਿਆ ਜਾਂਦਾ ਹੈ। ਸਾਂਝੀ ਦੀ ਮੂਰਤੀ ਜਾਂ ਚਿਤ੍ਰ ਲੋਕ-ਕਲਾ ਦਾ ਸੋਹਣਾ ਨਮੂਨਾ ਹਨ ਤੇ ਇਸ ਵਿਚੋਂ ਲੋਕ-ਪ੍ਰਤਿਭਾ ਪੂਰੇ ਜਲੌ ਵਿਚ ਰੂਪਮਾਨ ਹੋਈ ਹੈ। ਸਾਂਝੀ ਮਾਈ ਦੀ ਪੂਜਾ ਹਰ ਰੋਜ਼ ਸ਼ਾਮ ਵੇਲੇ ਕੀਤੀ ਜਾਂਦੀ ਹੈ। ਕੁੜੀਆਂ ਸਾਂਝੀ ਮਾਈ ਦੇ ਜਸ ਵਿਚ ਗੀਤ ਗਾਉਂਦੀਆਂ ਹਨ :

ਨੀ ਤੂੰ ਜਾਗ ਸਾਂਝੀ ਜਾਗ,
ਸਾਡੇ ਜਾਗ ਪੈਣ ਭਾਗ,
ਮੈਂ ਆਈ ਤੇਰੇ ਦਵਾਰ।

ਮੈਨੂੰ ਤਾਰ ਮਾਈ ਤਾਰ ।
ਮੇਰੀ ਪੂਜਾ ਲੇਖੇ ਲਾਈਂ ।
ਮੇਰੀਆਂ ਦੂਰ ਰਹਿਣ ਬਲਾਈਂ ।
ਜਾਗ ਸਾਂਝੀ, ਜਾਗ ।

ਕੁੜੀਆਂ ਜੋਤਾਂ ਜਗਾ ਕੇ ਸਾਂਝੀ ਮਾਈ ਦੀ ਆਰਤੀ ਉਤਾਰਦੀਆਂ ਹਨ ਤੇ ਸ਼ੱਕਰ ਤੇ ਤਿਲਚੌਲੀ ਰਲਾ ਕੇ ਬਣਾਇਆ ਪਰਸ਼ਾਦ ਵੰਡਦੀਆਂ ਹਨ। ਦੁਸਹਿਰੇ ਵਾਲੇ ਦਿਨ, ਸਰਘੀ ਵੇਲੇ ਸਾਂਝੀ ਮਾਈ ਦੀ ਮੂਰਤੀ ਨੂੰ ਕਿਸੇ ਟੋਭੇ ਜਾਂ ਨਦੀ ਨਾਲੇ ਵਿਚ, ਜਲ ਪ੍ਰਵਾਹ ਕਰ ਦਿੱਤਾ ਜਾਂਦਾ ਹੈ।

ਨੌਰਾਤਿਆਂ ਵਿਚ ਹੀ ਕਸਬਿਆਂ ਤੇ ਸ਼ਹਿਰਾਂ ਵਿਚ ਪੰਜਾਬ ਦਾ ਸਭ ਤੋਂ ਵਡਾ ਤੇ ਪ੍ਰਾਚੀਨ ਲੋਕ-ਨਾਟਕ 'ਰਾਮਲੀਲਾ' ਖੇਡਿਆ ਜਾਂਦਾ ਹੈ। ਰਾਮਾਇਣ ਦੀ ਸਾਰੀ ਕਥਾ ਨੂੰ ਦਸਾਂ ਭਾਗਾਂ ਵਿਚ ਵੰਡ ਕੇ, ਹਰ ਨੌਰਾਤੇ ਨੂੰ ਇਕ ਭਾਗ ਖੇਡਿਆ ਜਾਂਦਾ ਹੈ। ਦਸਵੇਂ ਨਰਾਤੇ ਨੂੰ ਦਸਹਿਰਾ ਮਨਾਇਆ ਜਾਂਦਾ ਹੈ। ਇਸ ਦਿਨ ਵਡੇ ਵਡੇ ਸ਼ਹਿਰਾਂ ਤੇ ਕਸਬਿਆਂ ਵਿਚ ਰਾਮ ਲੀਲਾ ਦੀ ਅੰਤਮ ਝਾਕੀ, ਰਾਮ ਚੰਦਰ ਦੀ ਰਾਵਨ ਉਤੇ ਵਿਜੈ ਪੇਸ਼ ਕੀਤੀ ਜਾਂਦੀ ਹੈ ਤੇ ਰਾਵਨ ਕੁੰਭਕਰਨ ਤੇ ਮੇਘਨਾਦ ਦੇ ਕਾਗਜ਼ ਤੇ ਬਾਂਸ ਦੇ ਬਣੇ ਦੇਵਕੱਦ ਪੁਤਲੇ ਜਲਾਏ ਜਾਂਦੇ ਹਨ।

ਕੱਤਕ ਤੋਂ ਸਰਦੀ ਦੀ ਰੁੱਤ ਸ਼ੁਰੂ ਹੁੰਦੀ ਹੈ। ਇਹ ਰੁੱਤ ਚਾਨਣ ਬੀਜ ਕੇ ਜੰਮੀ ਜਾਪਦੀ ਹੈ। ਇਸ ਰੁੱਤ ਦੀ ਠੰਡ ਵਿਚ ਇਕ ਨਿਘ ਹੈ, ਸਵੇਰ ਵਾਂਗ ਸਜਰੀ ਤੇ ਰਾਤ ਵਾਂਗ ਅਲਸਾਈ ਇਸ ਰੁੱਤ ਵਿਚ, ਸਭ ਤੋਂ ਵਡੇ ਉਤਸਵ ਮਨਾਏ ਜਾਂਦੇ ਹਨ।

ਕੱਤਕ ਦੀ ਪੂਰਨਮਾਸ਼ੀ ਨੂੰ, ਸਾਰੇ ਪੰਜਾਬ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਉਤਸਵ, ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਇਸੇ ਦਿਨ ਬਾਰੇ ਭਾਈ ਗੁਰਦਾਸ ਨੇ ਕਿਹਾ ਸੀ, 'ਮਿਟੀ ਧੁੰਦ ਜਗ ਚਾਨਣ ਹੋਆ।' ਇਸ ਦਿਨ ਗੁਰਦੁਆਰਿਆਂ ਵਿਚ ਦੀਵਾਨ ਲਗਦੇ ਤੇ ਕੀਰਤਨ-ਪਰਵਾਹ ਚਲਦਾ ਹੈ। ਵਡੇ ਨਗਰਾਂ ਵਿਚ ਜਲੂਸ ਕਢੇ ਜਾਂਦੇ ਹਨ। ਕਤਕ ਦੀ ਪੂਰਨਮਾਸ਼ੀ ਦਾ ਖ਼ਾਸ ਮਹੱਤਵ ਹੈ। ਕਹਿੰਦੇ ਹਨ ਕਿਸੇ ਪਾਵਨ ਨਦੀ ਜਾਂ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦੀ ਸਾਰੀ ਮੈਲ ਧੁਲ ਜਾਂਦੀ ਹੈ।

ਕੱਤਕ ਦੇ ਮਹੀਨੇ ਜੀਵਨ ਦੀ ਕਣੀ ਪ੍ਰਜਵਲਤ ਹੁੰਦੀ ਹੈ। ਇਸ ਦੇ ਹਨੇਰੇ ਪੱਖ ਦੀ ਚੌਥੀ ਤਿੱਥ ਨੂੰ 'ਕਰਵਾ ਚੌਥ' ਦਾ ਪੁਰਬ ਆਉਂਦਾ ਹੈ। ਇਸ ਦਿਨ ਸੁਹਾਗਣ ਇਸਤ੍ਰੀਆਂ ਨਿਰਜਲ ਵਰਤ ਰਖ ਕੇ ਪਤੀ ਦੀ ਲੰਮੀ ਆਯੂ ਲਈ ਕਾਮਨਾ ਕਰਦੀਆਂ ਤੇ ਅਹੋਈ ਦੇਵੀ ਦੀ ਪੂਜਾ ਕਰਦੀਆਂ ਹਨ। ਘਰ ਦੀਆਂ ਕੰਧਾਂ ਉਤੇ ਸੱਤਾਂ ਭਰਾਵਾਂ ਤੇ ਉਨ੍ਹਾਂ ਦੀਆਂ ਸੱਤ ਵਹੁਟੀਆਂ ਤੇ ਇਕ ਭੈਣ ਦਾ ਚਿਤ੍ਰ ਉਲੀਕਿਆ ਜਾਂਦਾ ਹੈ। ਦਿਨੇ ਅਹੋਈ ਦੇਵੀ ਦੀ ਕਥਾ ਕੀਤੀ ਜਾਂਦੀ ਹੈ ਅਤੇ ਵਰਤ ਪੂਜ ਕੇ ਸੱਸ ਨੂੰ ਪੋਹੀਆ ਭੇਟ ਕੀਤਾ ਜਾਂਦਾ ਹੈ। ਰਾਤ ਵੇਲੇ ਚੰਨ ਨੂੰ ਅਰਘਾ ਦੇ ਕੇ ਵਰਤ ਖੋਲ੍ਹਿਆ ਜਾਂਦਾ ਹੈ।

ਕੱਤਕ ਦੀ ਮਿਠੀ ਰੁੱਤ ਜਾਗਰਤੀ ਦੀ ਰੁੱਤ ਹੈ, ਫਿਰ ਇਸ ਰੁਤੇ ਦੇਵਤੇ ਕਿਉਂ ਸੁਤੇ ਰਹਿਣ। ਪਰੰਪਰਾ ਅਨੁਸਾਰ ਦੇਵਤੇ ਹਾੜੀ ਦੀਆਂ ਵਾਢੀਆਂ ਤੋਂ ਪਿਛੋਂ ਸੌਂ ਜਾਂਦੇ ਹਨ ਤੇ ਕੱਤਕ ਦੀਆਂ ਪਹਿਲੀਆਂ ਬਾਰਸ਼ਾਂ ਤਕ ਸੁਤੇ ਰਹਿੰਦੇ ਹਨ। ਸੋ, ਕੱਤਕ ਦੀ ਇਕਾਦਸ਼ੀ ਨੂੰ 'ਦੇਵ ਉਠਾਨ' ਦਾ ਪੁਰਬ ਮਨਾਇਆ ਜਾਂਦਾ ਹੈ। ਸੁਤੇ ਦੇਵਤਿਆਂ ਨੂੰ ਜਗਾਉਣ ਲਈ ਹਿੰਦੂ ਥਾਲੀਆਂ ਵਜਾਉਂਦੇ ਤੇ ਟਲ ਖੜਕਾ ਕੇ ਦੇਵਤਿਆਂ ਦੀ ਪੂਜਾ ਕਰਦੇ ਹਨ।

ਕੱਤਕ ਦੀ ਰੁੱਤ ਖ਼ੁਸ਼ਹਾਲੀ ਦੀ ਰੁੱਤ ਵੀ ਹੈ। ਇਸ ਦੇ ਹਨੇਰੇਪੱਖ ਦੀ ਤੇਰ੍ਹਵੀਂ ਤਿੱਥ ਨੂੰ'ਧਨ ਤੇਰਸ'ਮਨਾਇਆ ਜਾਂਦਾ ਹੈ। ਇਸ ਦਿਨ ਨਵੇਂ ਭਾਂਡੇ ਖ਼ਰੀਦੇ ਜਾਂਦੇ ਹਨ। ਲੋਕ ਆਖਦੇ ਹਨ, ਧਨ ਤੇਰਸ ਵਾਲੇ ਦਿਨ ਜੇ ਨਵਾਂ ਭਾਂਡਾ ਖ਼ਰੀਦ ਕੇ ਉਸ ਵਿਚ ਕੋਈ ਮਿੱਠਾ ਪਕਵਾਨ ਸੇਂਵੀਆਂ, ਦਲੀਆ, ਜਾਂ ਖੀਰ ਪਾ ਕੇ ਖਾਧਾ ਜਾਵੇ ਤਾਂ ਘਰ ਦੇ ਭਾਂਡੇ ਸਦਾ ਭਰੇ ਰਹਿੰਦੇ ਹਨ। ਇਸ ਦਿਨ ਕਈ ਲੋਕ 'ਦੀਪ ਦਾਨ' ਵੀ ਕਰਦੇ ਹਨ।

ਪਰ ਕੱਤਕ ਦਾ ਸਭ ਤੋਂ ਵਡਾ ਲੋਕ-ਪੁਰਬ ਦਿਵਾਲੀ ਦਾ ਹੈ, ਜੋ ਮਸਿਆ ਨੂੰ ਸਾਰੇ ਭਾਰਤ ਵਿਚ, ਕਿਸੇ ਨਾ ਕਿਸੇ ਰੂਪ ਵਿਚ ਮਨਾਇਆ ਜਾਂਦਾ ਹੈ। ਇਸ ਤਿਉਹਾਰ ਦੀ ਤਿਆਰੀ ਕਈ ਦਿਨ ਪਹਿਲਾਂ ਤੋਂ ਹੀ ਆਰੰਭ ਦਿਤੀ ਜਾਂਦੀ ਹੈ। ਲੋਕੀਂ ਆਪਣੇ ਘਰਾਂ ਨੂੰ ਲਿੰਬ ਪੋਚ ਕੇ, ਨਵੀਂ ਵਹੁਟੀ ਵਾਂਗ ਸੰਵਾਰ ਸ਼ਿੰਗਾਰ ਲੈਂਦੇ ਹਨ। ਲੋਕੀ ਘਰ ਦੀਆਂ ਦੀਵਾਰਾਂ ਉਤੇ ਲਛਮੀ ਦੇਵੀ, ਉਸ ਦਾ ਵਾਹਣ ਮੋਰ ਅਤੇ ਫੁੱਲ, ਵੇਲਾਂ ਤੇ ਬੂਟੇ ਉਲੀਕ ਕੇ ਉਨ੍ਹਾਂ ਵਿਚ ਰੰਗ ਭਰਦੇ ਹਨ। ਦੀਵਾਲੀ ਉਤੇ ਲੋਕ-ਕਲਾ ਪੂਰੇ ਜਲੌ ਵਿਚ ਨਿਖਰਦੀ ਹੈ। ਹਰ ਘਰ ਵਿਚ ਸੁਹਜ ਹੁੰਦਾ ਹੈ ਤੇ ਹਰ ਸੁਹਜ ਵਿਚ ਆਸਥਾ। ਵਡੇ ਆਖਦੇ ਹਨ ਕਿ ਦਿਵਾਲੀ ਵਾਲੀ ਰਾਤ ਹਰ ਗਲੀ ਵਿਚ ਲਛਮੀ ਵਿਧ ਮਾਤਾ ਨਾਲ ਫੇਰਾ ਮਾਰਦੀ ਹੈ ਤੇ ਜਿਸ ਦਾ ਘਰ ਸਾਫ਼ ਸੁਥਰਾ ਹੁੰਦਾ ਹੈ, ਉਥੇ ਲਛਮੀ ਆਪਣਾ ਪੈਰ ਪਾ ਜਾਂਦੀ ਹੈ ਤੇ ਜਿਸ ਘਰ ਇਕ ਵਾਰ ਲਛਮੀ ਪੈਰ ਪਾ ਜਾਵੇ ਉਥੇ ਵਲਾਂ ਛਲਾਂ ਹੋ ਜਾਂਦੀਆਂ ਹਨ।

ਰਾਤ ਵੇਲੇ, ਘਰਾਂ ਦੇ ਦਰਵਾਜ਼ਿਆਂ, ਖਿੜਕੀਆਂ ਅਤੇ ਕੋਠਿਆਂ ਦੇ ਬਨੇਰਿਆਂ ਉਤੇ, ਦੀਵਿਆਂ ਨੂੰ ਪਾਲਾਂ ਵਿਚ ਸਜਾ ਕੇ ਬਾਲਿਆ ਜਾਂਦਾ ਹੈ। ਹਰ ਪਿੰਡ, ਕਸਬਾ ਤੇ ਸ਼ਹਿਰ ਦੀਵਿਆਂ ਦੀ ਰੌਸ਼ਨੀ ਵਿਚ ਜਗ ਮਗਾ ਉਠਦਾ ਹੈ, ਅੜੇ

ਇੰਜ ਜਾਪਦਾ ਹੈ ਅਕਾਸ਼ ਤੋਂ ਤਾਰਿਆਂ ਦੀ ਬਰਾਤ ਆਪਣੀ ਪੂਰੀ ਜਲੌ ਵਿਚ ਧਰਤੀ ਉਤੇ ਉਤਰ ਆਈ ਹੋਵੇ। ਇਹ ਸੂਹਜ ਤੇ ਰੋਸ਼ਨੀ ਦੀ ਰਾਤ ਹੈ। ਇਤਨੀ ਸੁੰਦਰ ਸਜੀਲੀ ਤੇ ਰੋਸ਼ਨ ਰਾਤ ਧਰਤੀ ਉਤੇ ਹੋਰ ਕੋਈ ਨਹੀਂ। ਬੁਢੇ, ਬੱਚੇ ਤੇ ਜਵਾਨ ਪਟਾਖੇ ਤੇ ਫੂਲ-ਝੜੀਆਂ ਚਲਾ ਕੇ ਵਾਤਾਵਰਨ ਵਿਚ ਜਾਦੂ ਧੂੜ ਦੇਂਦੇ ਹਨ।

ਇਸ ਰਾਤ ਕਈ ਲੋਕ ਲਖਸ਼ਮੀ ਦੇਵੀ ਦੀ ਪੂਜਾ ਕਰਦੇ ਹਨ। ਧਨੀ ਹੋਣ ਦੀ ਭਾਵਨਾ ਨਾਲ ਉਹ ਇਕ ਥਾਲ ਵਿਚ ਚਾਂਦੀ ਦੇ ਰੁਪਏ ਤੇ ਮਠਿਆਈ ਰਖ ਕੇ ਲਖਸ਼ਮੀ ਦੀ ਮੂਰਤੀ ਦੀ ਆਰਤੀ ਉਤਾਰਦੇ ਹਨ।

ਅੰਮ੍ਰਿਤਸਰ ਹਰਿਮੰਦਰ ਸਾਹਿਬ ਵਿਚ ਦੀਵਾਲੀ ਦਾ ਜਲੌ ਵੇਖਣ ਵਾਲਾ ਹੁੰਦਾ ਹੈ। ਸਰੋਵਰ ਦੇ ਚਾਰੇ ਪਾਸੇ ਲਟ ਲਟ ਕਰਦੇ ਦੀਵੇ ਜਗ ਮਗਾ ਰਹੇ ਹੁੰਦੇ ਹਨ ਤੇ ਉਨ੍ਹਾਂ ਦਾ ਪਰਛਾਵਾਂ ਸਰੋਵਰ ਵਿਚ ਰਚ ਕੇ ਅਲੌਕਿਕ ਦ੍ਰਿਸ਼ ਪੇਸ਼ ਕਰਦਾ ਹੈ। ਇੰਜ ਲਗਦਾ ਹੈ ਕਿ ਅਰਸ਼ੋਂ ਕੋਈ ਨੂਰ ਉਤਰ ਕੇ ਫ਼ਜ਼ਾ ਵਿਚ ਰਚ ਗਿਆ ਹੋਵੇ। ਅੰਮ੍ਰਿਤਸਰ ਵਿਚ ਦਿਵਾਲੀ ਦਾ ਮੁਢ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਬਝਿਆ। ਜਦੋਂ ਗੁਰੂ ਹਰਿਗੋਬਿੰਦ ਜੀ ਗਵਾਲੀਅਰ ਦੇ ਕਿਲ੍ਹੇ ਤੋਂ, 52 ਰਾਜਿਆਂ ਨੂੰ ਬੰਦੀ ਤੋਂ ਛੁਡਵਾ ਕੇ ਅੰਮ੍ਰਿਤਸਰ ਪੁਜੇ ਤਾਂ ਉਸ ਦਿਨ ਸਬੱਬ ਨਾਲ ਦਿਵਾਲੀ ਸੀ। ਉਨ੍ਹਾਂ ਦੇ ਸਵਾਗਤ ਵਿਚ ਸਾਰਾ ਸ਼ਹਿਰ ਤੇ ਹਰਿਮੰਦਰ ਜਗ ਮਗਾ ਉਠਿਆ। ਉਦੋਂ ਤੋਂ ਹਰਿਮੰਦਰ ਸਾਹਿਬ ਵਿਚ ਦੀਵਾਲੀ ਨੂੰ ਉਚੇਚੀ ਰੌਸ਼ਨੀ ਕੀਤੀ ਜਾਂਦੀ ਹੈ।

ਦੀਵਾਲੀ ਮੌਸਮੀ ਉਤਸਵ ਹੈ। ਅੰਦਰ ਦੀ ਜੀਵਨ ਕਣੀ ਕੁਦਰਤ ਦੀ ਕਣੀ ਨਾਲ ਇਕ ਸੁਰ ਹੋ ਕੇ ਜਾਗਣ ਦਾ ਉਤਸਵ। ਕੁਦਰਤ ਦੀ ਜੋਤ ਨਾਲ ਅੰਦਰ ਦੀ ਜੋਤ ਨੂੰ ਪ੍ਰਜਵਲਤ ਕਰਨਾ। ਦੀਵਿਆਂ ਦੀ ਜੋਤ ਤਾਂ ਇਸ ਦਾ ਪ੍ਰਤੀਕ ਹੈ। ਪਰ ਮਿਥਿਹਾਸ ਕਹਿੰਦਾ ਹੈ ਕਿ ਰਾਮ ਰਾਵਣ ਉਤੇ ਵਿਜੈ ਪ੍ਰਾਪਤ ਕਰਨ ਪਿਛੋਂ, ਸੀਤਾ ਨੂੰ ਨਾਲ ਲੈ ਕੇ ਜਦੋਂ ਅਜੁਧਿਆ ਪਹੁੰਚੇ, ਤਾਂ ਉਨ੍ਹਾਂ ਦੇ ਸਵਾਗਤ ਵਿਚ ਸਾਰਾ ਸ਼ਹਿਰ ਜਗ ਮਗਾ ਉਠਿਆ। ਇਹੋ ਦਿਨ ਦਿਵਾਲੀ ਦਾ ਸੀ।

ਪੋਹ ਵਿਚ ਠੰਢੀਆਂ ਹਵਾਵਾਂ ਵਗਦੀਆਂ ਤੇ ਸਰਦੀ ਜੋਬਨ ਉਤੇ ਹੁੰਦੀ ਹੈ। ਹਰ ਕੋਈ ਨਿੱਘਾ ਹੋਣਾ ਲੋਚਦਾ ਹੈ। ਸੋ ਪੋਹ ਦੇ ਅਖੀਰਲੇ ਦਿਨ ਲੋਹੜੀ ਮਨਾਈ ਜਾਂਦੀ ਹੈ। ਲੋਹੜੀ ਦਾ ਮੁੱਢ ਇਕ ਟੂਣੇ ਤੋਂ ਬਝਿਆ ਜੋ ਸਖ਼ਤ ਸਰਦੀ ਵਿਚ ਸੂਰਜ ਤੋਂ ਵਧੇਰੇ ਨਿੱਘੀਆਂ ਕਿਰਨਾਂ ਪ੍ਰਾਪਤ ਕਰਨ ਲਈ ਕੀਤਾ ਜਾਂਦਾ ਹੈ। ਇਸ ਤਿਉਹਾਰ ਦੀ ਆਪਣੀ ਵਿਲੱਖਣਤਾ ਤੇ ਰੌਚਕਤਾ ਹੈ। ਲੋਹੜੀ ਦੇ ਪੂਰਬ ਤੋਂ ਕੁਝ ਦਿਨ ਪਹਿਲਾਂ ਛੋਟੇ ਛੋਟੇ ਬੱਚੇ, ਟੋਲੀਆਂ ਬਣਾ ਕੇ, ਸੁਰੀਲੀ ਲੈਅ ਵਿਚ ਗੀਤ ਅਲਾਪਦੇ ਹੋਏ ਹਰ ਘਰ ਤੋਂ ਲੋਹੜੀ ਲਈ ਬਾਲਣ ਲੱਕੜਾਂ ਗੋਹੇ ਤੇ ਢਿੰਗਰ ਆਦਿ ਇਕੱਠਾ ਕਰਦੇ ਹਨ।

ਉਨ੍ਹਾਂ ਦੇ ਗੀਤਾਂ ਵਿਚ ਰੁੱਤ ਬੋਲਦੀ ਹੈ :

ਹੁਲੇ ਨੀ ਮਾਏ ਹੁਲੇ
ਦੋ ਬੇਰੀ ਪਤਰ ਝੁਲੇ
ਦੋ ਝੁਲ ਪਈਆਂ ਖਜੂਰਾਂ
ਖਜੂਰਾਂ ਸੁਟਿਆ ਮੇਵਾ
ਇਸ ਨਢੇ ਦਾ ਕਰੋ ਮੰਗੇਵਾ।

ਲੋਹੜੀ ਦੇ ਗੀਤਾਂ ਵਿਚ ਤਰਲ ਵਿਚਾਰ ਹੜ੍ਹ ਦੇ ਪਾਣੀ ਵਾਂਗ ਜਿਧਰ ਮੂੰਹ ਆਉਂਦਾ ਹੈ, ਖਿੰਡ ਤੁਰਦੇ ਹਨ, ਪਰ ਇਨ੍ਹਾਂ ਵਿਚ ਘਰੋਗੀ ਜੀਵਨ ਦਾ ਰੰਗ ਵੀ ਸੋਹਣਾ ਨਿਖਰਿਆ ਹੈ। ਕਿਸੇ ਕਿਸੇ ਗੀਤ ਵਿਚ ਤਾਂ ਇਤਿਹਾਸ ਦਾ ਕੋਈ ਅੰਸ਼ ਵੀ ਉਸਲਵਟੇ ਲੈ ਰਿਹਾ ਹੈ। ਸੁੰਦਰ ਮੁੰਦਰੀਏ, ਗੀਤ ਵਿਚ ਦੁਲ੍ਹੇ ਭੱਟੀ ਦੇ ਜੀਵਨ ਦੀ ਇਕ ਘਟਨਾ ਵਲ ਸੰਕੇਤ ਹੈ। ਦੁਲ੍ਹੇ ਨੇ ਇਕ ਗਰੀਬ ਘਰ ਦੀ ਦੁਖੀ ਲੜਕੀ ਨੂੰ ਧੀ ਬਣਾ ਕੇ ਵਿਆਹਿਆ ਤੇ ਪੁੰਨ ਖਟਿਆ ਸੀ :

ਸੁੰਦਰ ਮੁੰਦਰੀਏ, ਹੋ।
ਤੇਰਾ ਕੌਣ ਵਿਚਾਰਾ, ਹੋ।
ਦੁੱਲ੍ਹਾ ਭੱਟੀ ਵਾਲਾ, ਹੋ।
ਦੁਲ੍ਹੇ ਧੀ ਵਿਆਹੀ, ਹੋ।
ਸੇਰ ਸ਼ਕਰ ਆਈ, ਹੋ।
ਕੁੜੀ ਦੇ ਬੋਝੇ ਪਾਈ, ਹੋ।
ਕੁੜੀ ਦਾ ਲਾਲ ਪਟਾਕਾ, ਹੋ।
ਕੁੜੀ ਦਾ ਸਾਲੂ ਪਾਟਾ, ਹੋ।
ਸਾਲੂ ਕੌਣ ਸਮੇਟੇ, ਹੋ।
ਚਾਚਾ ਗਾਲ੍ਹੀ ਦੇਸੇ, ਹੋ।
ਚਾਚੇ ਚੂਰੀ ਕੁਟੀ, ਹੋ।
ਜਿਮੀਂਦਾਰਾਂ ਲੁਟੀ, ਹੋ।
ਜਿਮੀਂਦਾਰ ਸਦਾਓ, ਹੋ।
ਗਿਣ ਗਿਣ ਪੌਲੇ ਲਾਓ, ਹੋ।
ਇਕ ਪੌਲਾ ਘੁਸ ਗਿਆ, ਹੋ।
ਜ਼ਿਮੀਂਦਾਰ ਵਹੁਟੀ ਲੈ ਕੇ ਰੁਸ ਗਿਆ, ਹੋ।

ਲੋਹੜੀ ਦੇ ਤਿਉਹਾਰ ਬਾਰੇ ਸਭ ਤੋਂ ਵਧ ਗੀਤ ਮਿਲਦੇ ਹਨ, ਜੋ ਇਸ ਗੱਲ ਦਾ ਹੁੰਗਾਰਾ ਭਰਦੇ ਹਨ ਕਿ ਇਸ ਪੁਰਬ ਨਾਲ ਲੋਕ-ਭਾਵਨਾ ਸਭ ਤੋਂ ਵਧ ਜੁੜੀ ਹੋਈ ਹੈ।

ਲੋਹੜੀ ਵਾਲੀ ਰਾਤ ਉਂਜ ਤਾਂ ਹਰ ਗਲੀ ਮਹੱਲੇ ਵਿਚ ਹੀ ਲੋਹੜੀ ਬਾਲੀ ਜਾਂਦੀ ਹੈ, ਪਰ ਜਿਸ ਘਰ ਪੁੱਤਰ ਜੰਮਿਆ ਹੋਵੇ ਜਾਂ ਨਵਾਂ ਨਵਾਂ ਵਿਆਹ ਹੋਇਆ ਹੋਵੇ, ਉਹ ਲੋਹੜੀ ਨੂੰ ਉਚੇਚੇ ਸ਼ਗਨਾਂ ਨਾਲ ਮਨਾਉਂਦੇ ਹਨ ਅਤੇ ਗਲੀ ਮਹੱਲੇ ਵਿਚ ਗੁੜ ਤੇ ਚਿੜਵੇ-ਰਿਉੜੀਆਂ ਵੰਡਦੇ ਹਨ।

ਕਈ ਲੋਕ ਲੋਹੜੀ ਦੀ ਅਗਨੀ ਨੂੰ ਪੂਜਦੇ ਤੇ ਧੂਣੀ ਦੁਆਲੇ ਸੱਤ ਪਰਕਰਮਾ ਕਰਦੇ ਹਨ। ਲੋਹੜੀ ਦੀ ਅੱਗ ਦੇ ਕੁਝ ਕੋਲੇ ਸ਼ਗਨ ਵਜੋਂ ਘਰ ਲੈ ਜਾਂਦੇ ਹਨ। ਧਾਰਨਾ ਹੈ, ਜਿਸ ਚੁਲ੍ਹੇ ਲੋਹੜੀ ਦੀ ਅੱਗ ਦੱਬ ਦਿਤੀ ਜਾਵੇ ਉਸ ਚੁਲ੍ਹੇ ਉਤੇ ਅਗਨ ਦੇਵਤੇ ਦੀ ਸਦਾ ਹੀ ਮਿਹਰ ਰਹਿੰਦੀ ਹੈ।

ਲੋਹੜੀ ਤੋਂ ਅਗਲੇ ਦਿਨ ਮਾਘੀ ਦਾ ਤਿਉਹਾਰ ਆਉਂਦਾ ਹੈ, ਜਿਸ ਨੂੰ 'ਮਕਰ ਸਕ੍ਰਾਂਤੀ' ਵੀ ਕਿਹਾ ਜਾਂਦਾ ਹੈ। ਸੂਰਜ ਦੇ ਉਤਰਾਇਣ ਵਿਚ ਪ੍ਰਵੇਸ਼ ਕਰਨ ਕਰ ਕੇ ਇਸ ਦਿਨ ਦਾ ਧਾਰਮਿਕ ਮਹੱਤਵ ਹੈ। ਇਸ ਦਿਨ ਤੀਰਥ ਇਸ਼ਨਾਨ ਤੇ ਪੁੰਨ ਦਾਨ ਦਾ ਖ਼ਾਸ ਮਹਾਤਮ ਹੈ। ਪਿੰਡਾਂ ਵਿਚ ਲੋਕੀ ਗੰਨੇ ਦੇ ਰਸ ਦੀ ਖੀਰ ਪਕਾ ਕੇ ਖਾਂਦੇ ਹਨ। ਕਈ ਲੋਕ ਇਸ ਦਿਨ ਜਲ ਵਿਚ ਤਿਲ ਮਿਲਾ ਕੇ ਇਸ਼ਨਾਨ ਕਰਦੇ ਅਤੇ ਤਿਲ ਦੇ ਲੱਡੂ ਬਣਾ ਕੇ ਖਾਂਦੇ ਹਨ। ਪੰਜਾਬ ਵਿਚ ਕਈ ਥਾਈਂ ਮੇਲੇ ਲਗਦੇ ਹਨ। ਪੰਜਾਬ ਦਾ ਪ੍ਰਸਿਧ ਮੇਲਾ ਮੁਕਤਸਰ ਸਾਹਿਬ ਵਿਚ ਲਗਦਾ ਹੈ (ਵੇਖੋ : ਮੁਕਤਸਰ)।

ਫੱਗਣ ਦੀ ਮਸਿਆ ਨੂੰ ਸ਼ਿਵ ਦੇ ਉਪਾਸ਼ਕ ਸ਼ਿਵਰਾਤਰੀ ਦਾ ਪੁਰਬ ਮਨਾਉਂਦੇ ਹਨ। ਫੱਗਣ ਵਿਚ ਹੀ ਹੋਲੀ ਦਾ ਤਿਉਹਾਰ ਵੀ ਆਉਂਦਾ ਹੈ (ਵੇਖੋ : ਹੋਲੀ)।

ਇਸ ਤਰ੍ਹਾਂ ਪੁਰਬਾਂ ਦਾ ਇਹ ਕਾਫ਼ਲਾ ਨਿਰੰਤਰ ਤੁਰਦਾ ਰਹਿੰਦਾ ਹੈ, ਹਰ ਪੁਰਬ ਸੂਰਜ ਵਾਂਗ ਨਿਤ ਨਵਾਂ ਤੇ ਚੰਨ ਵਾਂਗ ਨਿਤ ਉਜਲਾ ਹੋ ਕੇ ਆਉਂਦਾ ਤੇ ਨਵੇਂ ਸੁਪਨੇ ਜਗਾ ਕੇ ਫਿਰ ਆਉਣ ਦਾ ਬਚਨ ਦੇ ਕੇ ਚਲਾ ਜਾਂਦਾ ਹੈ।

(ਮ-298) **ਮੈਨਵਤੀ** :

ਸੰਬਰ ਦੈਂਤ ਦੀ ਇਕ ਦਾਸੀ, ਜਿਸ ਨੇ ਮੱਛੀ ਦੇ ਪੇਟ ਵਿਚੋਂ ਨਿਕਲੇ ਪ੍ਰਦਯੁਮਨ ਨੂੰ, ਪਾਲਿਆ ਅਤੇ ਜਦੋਂ ਪ੍ਰਦਯੁਮਨ ਜਵਾਨ ਹੋਇਆ ਤਾਂ ਆਪ ਹੀ ਉਸ ਨਾਲ ਵਿਆਹ ਕਰ ਲਿਆ। ਵਿਸ਼ਨੂੰ ਪੁਰਾਣ ਅਨੁਸਾਰ ਪ੍ਰਦਯੁਮਨ ਕਾਮਦੇਵ ਦਾ ਅਵਤਾਰ ਸੀ ਤੇ ਮੈਨਵਤੀ ਰਤੀ ਦਾ। ਇਸ ਨੂੰ ਮਾਇਆ ਵਤੀ ਵੀ ਕਹਿੰਦੇ ਹਨ।

(ਮ-299) **ਮੈਨਾ** :

(ੳ) ਇਕ ਪੰਛੀ ਜਿਸ ਨਾਲ ਕਈ ਤਰ੍ਹਾਂ ਦੇ ਭਰਮ ਵਹਿਮ ਤੇ ਮਨੌਤਾਂ ਜੁੜੀਆਂ ਹੋਈਆਂ ਹਨ। ਲੋਕ-ਨਿਸਚੇ ਅਨੁਸਾਰ ਜਿਹੜੀਆਂ ਇਸਤ੍ਰੀਆਂ ਪਤੀਬ੍ਰਤ ਧਰਮ ਵਿਚ ਡੋਲ ਜਾਂਦੀਆਂ ਹਨ, ਉਹ ਅਗਲੇ ਜਨਮ ਮੈਨਾ ਦੀ ਜੂਨ ਵਿਚ ਪੈਂਦੀਆਂ ਹਨ। ਪਤੀਬ੍ਰਤ ਇਸਤ੍ਰੀ ਦਾ ਸਵੇਰੇ ਸਵੇਰੇ ਮੈਨਾ ਦੇ ਮੱਥੇ ਲਗਣਾ ਬਦਸ਼ਗਨੀ ਸਮਝੀ ਜਾਂਦੀ ਹੈ।

ਸਫ਼ਰ ਵੇਲੇ ਜੇ ਮੈਨਾ ਸੱਜੇ ਹੱਥ ਮਿਲੇ ਤਾਂ ਸਫਲਤਾ ਪ੍ਰਾਪਤ ਹੁੰਦੀ ਹੈ ਜੇ ਖੱਬੇ ਹੱਥ ਮਿਲੇ ਤਾਂ ਨੁਕਸਾਨ ਹੁੰਦਾ ਹੈ।

(ਅ) ਮੈਨਾ ਨਾਲ ਲੋਕ-ਕਥਾਵਾਂ ਦਾ ਇਕ ਪ੍ਰਸਿਧ ਕਥਾ-ਚੱਕਰ 'ਤੋਤਾ ਮੈਨਾ' ਸਬੰਧਤ ਹੈ।

(ੲ) ਰਾਜੇ ਰਸਾਲੂ ਦੀ ਇਕ ਰਾਣੀ।

(ਮ-300) **ਮੈਨਾਵੰਤੀ** :

ਗੋਪੀ ਚੰਦ ਦੀ ਮਾਤਾ, ਜਿਸ ਨੇ ਗੋਪੀ ਚਦ ਨੂੰ ਸੰਸਾਰ ਦੀ ਨਾਸ਼ਮਾਨਤਾ ਦਾ ਅਨੁਭਵ ਕਰਵਾ ਕੇ ਜੋਗ ਧਾਰਨ ਲਈ ਪ੍ਰੇਰਿਆ ਸੀ। ਗੋਪੀ ਚੰਦ ਤੇ ਮੈਨਾਵੰਤੀ ਦੀ ਕਥਾ ਸਾਰੇ ਭਾਰਤ ਵਿਚ ਵਖੋ ਵਖ ਰੂਪਾਂਤਰਾਂ ਵਿਚ ਮਿਲਦੀ ਹੈ। ਮੈਨਾਵੰਤੀ ਭਰਥਰੀ ਦੀ ਭੈਣ ਸੀ ਅਤੇ ਜਲੰਧਰ ਨਾਥ ਦੀ ਚੇਲੀ ਸੀ, ਇਸ ਨੂੰ ਮੈਨਾਮਤੀ ਵੀ ਕਹਿੰਦੇ ਹਨ।

(ਮ-301) **ਮੈਲਾ ਵੇਸ**।

ਮੈਲਾ ਵੇਸ ਸੋਗ ਦਾ ਪ੍ਰਤੀਕ ਹੈ। ਪੰਜਾਬ ਵਿਚ ਇਹ ਰਵਾਜ ਰਿਹਾ ਹੈ ਕਿ ਜਿਸ ਗ੍ਰਹਿ ਵਿਚ ਮੌਤ ਹੋ ਜਾਵੇ ਉਸ ਘਰ ਦੀਆਂ ਗ੍ਰਹਿਣੀਆਂ ਵਰ੍ਹੀਣੇ ਤਕ ਮੈਲਾ ਵੇਸ ਰਖਦੀਆਂ ਹਨ, ਜੇ ਦੂਜੇ ਕਪੜੇ ਚਿੱਟੇ ਪਾ ਵੀ ਲੈਣ ਤਾਂ ਪੱਲਾ ਉਪਰ ਮੈਲਾ ਲੈਂਦੀਆਂ ਹਨ। ਵਿਧਵਾ ਇਸਤ੍ਰੀ ਪਤੀ ਦੀ ਮੌਤ ਉਤੇ ਸਾਰਾ ਸ਼ਿੰਗਾਰ ਉਤਾਰ ਦੇਂਦੀ ਹੈ ਤੇ ਬਾਕੀ ਉਮਰ ਮੈਲੇ ਵੇਸ ਵਿਚ ਕਟਦੀ ਹੈ। ਪਰ ਹੁਣ ਮੈਲਾ ਵੇਸ ਰਖਣ ਦਾ ਰਵਾਜ ਘਟ ਗਿਆ ਹੈ। ਗੁਰੂ-ਕਾਲ ਵਿਚ ਵਿਧਵਾ ਇਸਤ੍ਰੀਆਂ ਮੈਲਾ ਵੇਸ ਧਾਰਨ ਕਰਦੀਆਂ ਸਨ, ਗੁਰਬਾਣੀ ਵਿਚ ਸੰਕੇਤ ਮਿਲਦਾ ਹੈ :

'ਸਦਾ ਹੋਵਹਿ ਸੋਹਾਗਣੀ
ਫਿਰਿ ਮੈਲਾ ਵੇਸੁ ਨ ਹੋਈ ਰਾਮ।'

(ਸੂਹੀ ਛੰਤ ਮਹਲਾ ੩)

(ਮ-302) **ਮੋਹਿਨੀ** :

ਵਿਸ਼ਨੂੰ ਦਾ ਇਕ ਅਵਤਾਰ ਜੋ ਉਨ੍ਹਾਂ ਨੇ, ਦੈਂਤਾਂ ਨੂੰ ਭਰਮਾ ਕੇ ਅੰਮ੍ਰਿਤ ਕਲਸ ਪ੍ਰਾਪਤ ਕਰਨ ਲਈ, ਧਾਰਨ ਕੀਤਾ ਸੀ। ਸਮੁੰਦਰ ਮੰਥਣ ਵੇਲੇ ਜਦੋਂ ਧਨਵੰਤਰੀ ਅੰਮ੍ਰਿਤ ਦਾ ਕਲਸ ਲੈ ਕੇ ਨਿਕਲਿਆ ਤਾਂ ਦੈਂਤਾਂ ਨੇ ਉਸ ਤੋਂ ਅੰਮ੍ਰਿਤ ਖੋਹ ਲਿਆ। ਦੇਵਤੇ ਘਬਰਾ ਗਏ ਕਿ ਜੇ ਦੈਂਤ ਅੰਮ੍ਰਿਤ ਪੀ ਕੇ ਅਮਰ ਹੋ ਗਏ ਤਾਂ ਉਹ ਦੇਵਤਿਆਂ ਦਾ ਬੀਜ ਨਾਸ ਕਰ ਦੇਣਗੇ ਤੇ ਸ੍ਰਿਸ਼ਟੀ ਉਤੇ ਬਦੀ ਦਾ ਪਹਿਰਾ ਹੋ ਜਾਵੇਗਾ। ਸੋ, ਉਨ੍ਹਾਂ ਵਿਸ਼ਨੂੰ ਤੋਂ ਮਦਦ ਮੰਗੀ। ਵਿਸ਼ਨੂੰ ਨੇ ਮੋਹਿਨੀ ਦਾ ਰੂਪ ਧਾਰ ਕੇ ਦੈਂਤਾਂ ਨੂੰ ਭਰਮਾਇਆ ਤੇ ਦੈਂਤਾਂ ਨੇ ਅੰਮ੍ਰਿਤ ਦਾ ਕਲਸ ਮੋਹਿਨੀ ਦੇ ਹਵਾਲੇ ਕਰ ਦਿਤਾ। ਮੋਹਿਨੀ ਜਦੋਂ ਦੇਵਤਿਆਂ ਵਿਚ ਅੰਮ੍ਰਿਤ ਵੰਡ

ਰਹੀ ਸੀ ਤਾਂ ਰਾਹੂ ਦੈਂਤ ਅੰਦਰਲੀ [illegible] ਮੋਹਿਨੀ ਦਾ ਅਸਲ ਰੂਪ ਜਾਣ ਗਿਆ ਤੇ ਚੰਦਰ ਦਾ ਰੂਪ ਧਾਰ ਕੇ ਚੰਨ ਸੂਰਜ ਵਿਚਕਾਰ ਆ ਬੈਠਾ। ਚੰਨ ਸੂਰਜ ਦੋਹਾਂ ਨੇ ਮੋਹਿਨੀ ਨੂੰ ਸੰਕੇਤ ਦੁਆਰਾ ਸਮਝਾਇਆ ਕਿ ਇਹ ਅਸੁਰ ਹੈ। ਮੋਹਿਨੀ ਨੇ ਅਸਲੀ ਰੂਪ ਧਾਰ ਕੇ ਰਾਹੂ ਦਾ ਸਿਰ ਸਵਰਨ ਪਤਰੇ ਨਾਲ ਕਟ ਦਿਤਾ। ਪਰ ਰਾਹੂ ਅੰਮ੍ਰਿਤ ਪੀ ਚੁਕਾ ਸੀ ਇਸ ਲਈ ਉਸ ਦਾ ਧੜ ਸਿਰ ਨਾਲੋਂ ਵਖ ਹੋ ਕੇ ਵੀ ਜੀਉਂਦਾ ਰਿਹਾ। ਇਸ ਅਵਤਾਰ ਦਾ ਮੰਤਵ ਦੇਵਤਿਆਂ ਵਿਚ ਅੰਮ੍ਰਿਤ ਵੰਡਣਾ ਸੀ।

ਮੋਹਿਨੀ ਦਾ ਇਹ ਰੂਪ ਬਹੁਤ ਹੀ ਸੁੰਦਰ ਸੀ। ਵਿਸ਼ਨੂੰ ਪੁਰਾਣ ਅਨੁਸਾਰ ਬਹੁਤ ਹੀ ਸੁੰਦਰ ਤੇ ਕਲਿਆਨੀ ਸੀ। ਉਸ ਦੇ ਸਰੀਰ ਉਤੇ ਸਾਰੇ ਸ਼ੁਭ ਲਖਸ਼ਣ ਸਨ। ਉਸ ਦੇ ਹੱਥ ਬੜੇ ਕੋਮਲ, ਨਹੁੰ ਗੁਲਾਬੀ ਭਾਅ ਦੇ, ਉਸ ਦੇ ਪੱਟ ਹਾਥੀ ਦੀ ਸੁੰਡ ਵਾਂਗ ਜਾਂ ਗੰਨੇ ਦੀ ਛਿਲ ਵਾਂਗ ਨਾਜ਼ਕ ਸਨ ਅਤੇ ਸੁਥਰੇ ਸਪਸ਼ਟ ਤੇ ਰੋਮ ਰਹਿਤ ਸਨ। ਉਸ ਦੇ ਲਕ ਦੀਆਂ ਧਾਰੀਆਂ ਗੰਗਾ ਦੀਆਂ ਲਹਿਰਾਂ ਵਾਂਗ ਸਨ। ਉਸ ਦੀ ਧੁਨੀ ਫੁੱਲਾਂ ਨਾਲ ਸਜੀ ਸੀ, ਉਸ ਦੀਆਂ ਛਾਤੀਆਂ ਤਿਖੀਆਂ ਤੇ ਗੁਦਗੁਦੀਆਂ ਸਨ ਤੇ ਸੁਨਹਿਰੀ ਭਾਅ ਮਾਰਦੀਆਂ ਸਨ, ਉਸ ਦੇ ਹਥ ਕੰਵਲ ਪਤੀਆਂ ਵਾਂਗ ਨਰਮ ਤੇ ਗਰਦਨ ਸੰਖ ਵਾਂਙ ਲੰਮੀ ਸੀ। ਉਸ ਦਾ ਚਿਹਰਾ ਪੂਰਨਮਾਸ਼ੀ ਦੇ ਚੰਨ ਵਾਂਗ ਦੱਗਦਾ ਸੀ ਤੇ ਦੰਦ ਫੁੱਲਾਂ ਵਾਂਗ। ਉਸ ਦੇ ਮੱਥੇ ਦੀ ਲਾਟ ਚੰਨ ਵਾਂਙ ਚਮਕਦੀ ਸੀ।

ਵਿਸ਼ਨੂੰ ਪੁਰਾਣ ਅਨੁਸਾਰ ਮੋਹਿਨੀ ਨੂੰ ਵੇਖਦਿਆਂ ਪ੍ਰਹਿਲਾਦ ਤੋਂ ਬਿਨਾਂ ਸਾਰੇ ਮੋਹੇ ਗਏ, ਪ੍ਰਹਿਲਾਦ ਨੇ ਉਸ ਦੀ ਅਸਲੀਅਤ ਪਛਾਣ ਲਈ ਤੇ ਅੰਮ੍ਰਿਤ ਦਾ ਕਲਸ ਉਸ ਨੂੰ ਦੇ ਦਿਤਾ।

ਭਗਵਤ ਪੁਰਾਣ ਤੇ ਅਗਨੀ ਪੁਰਾਣ ਅਨੁਸਾਰ ਵਿਸ਼ਨੂੰ ਨੇ ਸ਼ਿਵ ਦੇ ਕਹਿਣ ਉਤੇ ਇਕ ਵਾਰ ਫਿਰ ਮੋਹਿਨੀ ਦਾ ਰੂਪ ਧਾਰਨ ਕੀਤਾ। ਸ਼ਿਵ ਮੋਹਿਨੀ ਨੂੰ ਵੇਖ ਕੇ ਆਪਣੇ ਕਾਮ ਵੇਗ ਨੂੰ ਕਾਬੂ ਨਾ ਰਖ ਸਕੇ ਤੇ ਉਸ ਦੇ ਆਲਿੰਗਨ ਲਈ ਮਗਰ ਦੌੜਿਆ ਅਤੇ ਜਿਥੇ ਜਿਥੇ ਸ਼ਿਵ ਦਾ ਬਿੰਦ ਡਿਗਿਆ ਉਥੇ ਸ਼ਿਵਲਿੰਗ ਅਸਥਾਨ ਬਣ ਗਏ।

**(ਮ-303) ਮੋਹਿਨੀ ਇਕਾਦਸ਼ੀ :**

ਵਿਸਾਖ ਮਹੀਨੇ ਦੇ ਚਾਨਣ ਪੱਖ ਦੀ ਇਕਾਦਸ਼ੀ, ਇਸ ਤਿੱਥ ਨੂੰ ਵਿਸ਼ਨੂੰ ਦੇਵਤੇ ਨੇ, ਸਾਗਰ ਮੱਥਣ ਵੇਲੇ ਨਿਕਲੇ ਅੰਮ੍ਰਿਤ ਦੀ ਰਖਿਆ ਲਈ ਮੋਹਿਨੀ ਦਾ ਅਵਤਾਰ ਧਾਰਨ ਕੀਤਾ ਸੀ (ਵੇਖੋ : ਮੋਹਿਨੀ), ਅਤੇ ਦੈਂਤਾਂ ਨੂੰ ਭਰਮਾ ਕੇ ਉਨ੍ਹਾਂ ਤੋਂ ਅੰਮ੍ਰਿਤ ਕਲਸ ਲੈ ਕੇ ਅੰਮ੍ਰਿਤ ਦੀਆਂ ਬੂੰਦਾਂ, ਦੇਵਤਿਆਂ ਵਿਚ ਵੰਡ ਕੇ ਉਨ੍ਹਾਂ ਨੂੰ ਅਮਰ ਕਰ ਦਿਤਾ ਸੀ। ਵੈਸ਼ਨੋ ਮਤ ਅਨੁਸਾਰ ਇਸ ਤਿੱਥ ਨੂੰ ਵਿਧੀ ਪੂਰਵਕ ਵਰਤ ਰਖਣ ਨਾਲ ਸਭ ਪਾਪ ਹਰ ਜਾਂਦੇ ਤੇ ਸੰਕਟ ਦੂਰ ਹੋ ਜਾਂਦੇ ਹਨ। ਇਸ ਵਰਤ ਦਾ ਫਲ ਵਿਦਿਆ ਦਾਨ ਤੁਲ ਵੀ ਮੰਨਿਆ ਜਾਂਦਾ ਹੈ।

ਪੁਰਾਣਾਂ ਅਨੁਸਾਰ ਸ੍ਰੀ ਰਾਮ ਚੰਦਰ ਜਦੋਂ ਸੀਤਾ ਨੂੰ ਢੂੰਡਣ ਨਿਕਲੇ ਤਾਂ ਉਨ੍ਹਾਂ ਨੇ ਪਹਿਲਾਂ ਮੋਹਿਨੀ ਇਕਾਦਸ਼ੀ ਨੂੰ ਵਰਤ ਰਖਿਆ, ਜਿਸ ਕਰ ਕੇ ਉਨ੍ਹਾਂ ਨੂੰ ਅਖੀਰ ਸਫਲਤਾ ਮਿਲੀ। ਇਸੇ ਤਰ੍ਹਾਂ ਕ੍ਰਿਸ਼ਨ ਦੇ ਪ੍ਰੇਰਨ ਨਾਲ ਪੰਜਾਂ ਪਾਂਡਵਾਂ ਨੇ ਇਹ ਵਰਤ ਰਖਿਆ ਤੇ ਉਨ੍ਹਾਂ ਦੇ ਸਭ ਸੰਕਟ ਦੂਰ ਹੋ ਗਏ।

**(ਮ-304) ਮੋਖਸ਼ ਇਕਾਦਸ਼ੀ :**

ਮੱਘਰ ਦੇ ਚਾਨਣ ਪੱਖ ਦੀ ਇਕਾਦਸ਼ੀ, ਇਸ ਤਿੱਥ ਨੂੰ ਕ੍ਰਿਸ਼ਨ ਨੇ ਅਰਜਨ ਨੂੰ ਗੀਤਾ ਦਾ ਉਪਦੇਸ਼ ਦਿਤਾ ਸੀ। ਵੈਸ਼ਨੋ ਮਤ ਵਾਲੇ ਇਸ ਦਿਨ ਵਰਤ ਰਖਦੇ ਅਤੇ ਕ੍ਰਿਸ਼ਨ ਤੇ ਵਿਆਸ ਦੀ ਪੂਜਾ ਕਰਦੇ ਹਨ। ਧਾਰਨਾ ਹੈ ਕਿ ਇਸ ਦਿਨ ਗੀਤਾ ਦਾ ਸਾਰਾ ਪਾਠ ਤੇ ਮਰਯਾਦਾ ਪੂਰਵਕ ਪੂਜਾ ਕਰਨ ਨਾਲ, ਅਗਿਆਨਤਾ ਦਾ ਨਾਸ਼ ਹੁੰਦਾ ਤੇ ਜੀਵ ਨੂੰ ਮੁਕਤੀ ਮਿਲਦੀ ਹੈ। ਇਸੇ ਤਿੱਥ ਨੂੰ ਹਿੰਦੂ ਗੀਤਾ ਦੀ ਜਯੰਤੀ ਵੀ ਮਨਾਉਂਦੇ ਹਨ।

ਮੋਖਸ਼ ਇਕਾਦਸ਼ੀ ਦੇ ਵਰਤ ਦੇ ਫਲ ਬਾਰੇ ਇਕ ਕਥਾ ਇਉਂ ਪ੍ਰਚਲਤ ਹੈ—ਪੂਰਵ ਕਾਲ ਵਿਚ ਵੈਖਾਨਸ ਨਾਉਂ ਦੇ ਰਾਜੇ ਨੂੰ ਇਕ ਰਾਤ ਸੁਪਨਾ ਆਇਆ ਕਿ ਉਸ ਦਾ ਪਿਤਾ ਘੋਰ ਨਰਕ ਵਿਚ ਬੜੇ ਦੁਖ ਸਹਿ ਰਿਹਾ ਹੈ। ਉਸ ਨੇ ਆਪਣੇ ਪ੍ਰੋਹਿਤਾਂ ਦੀ ਸਲਾਹ ਨਾਲ ਪਰਵਤਨਾਮੀ ਰਿਸ਼ੀ ਦੀ ਸ਼ਰਨ ਲਈ ਤੇ ਉਸ ਤੋਂ ਆਪਣੇ ਪਿਤਾ ਦੀ ਮੁਕਤੀ ਦਾ ਉਪਾਅ ਪੁਛਿਆ। ਰਿਸ਼ੀ ਤ੍ਰੈਕਾਲ ਦਰਸ਼ੀ ਸੀ, ਉਸ ਨੇ ਅੰਤਰ ਧਿਆਨ ਹੋ ਕੇ ਵੇਖਿਆ ਤੇ ਰਾਜੇ ਨੂੰ ਦਸਿਆ ਕਿ ਉਸ ਦੇ ਪਿਤਾ ਨੇ ਪਿਛਲੇ ਜਨਮ ਵਿਚ ਕਿਸੇ ਕੰਨਿਆਂ ਦਾ ਜ਼ਬਰਦਸਤੀ ਸਤ ਭੰਗ ਕੀਤਾ, ਸੋ ਉਸ ਨੂੰ ਘੋਰ ਨਰਕ ਭੋਗਣਾ ਪੈ ਰਿਹਾ ਹੈ, ਉਸ ਦੀ ਮੁਕਤੀ ਦਾ ਉਪਾਅ ਇਹੋ ਹੈ ਕਿ ਰਾਜੇ ਆਪਣੇ ਪਿਉ ਨਮਿਤ ਮੱਘਰ ਦੀ ਇਕਾਦਸ਼ੀ ਮਰਯਾਦਾ ਪੂਰਵਕ ਵਰਤ ਰਖੇ। ਰਾਜੇ ਨੇ ਇਸੇ ਤਰ੍ਹਾਂ ਕੀਤਾ ਤੇ ਉਸ ਦੇ ਪਿਤਾ ਨੂੰ ਨਰਕਾਂ ਤੋਂ ਛੁਟਕਾਰਾ ਮਿਲਿਆ।

**(ਮ-305) : ਮੋਤਸਿਰੀ :**

ਇਕ ਗਹਿਣਾ: ਮੋਤੀਆਂ ਦਾ ਕੰਠਾ ਜੋ ਤੀਵੀਆਂ ਗਲ ਵਿਚ ਪਹਿਨਦੀਆ ਹਨ।

**(ਮ-306) ਮੋਤੀ :**

ਇਕ ਰਤਨ ਜੋ ਸਿਪੀ ਵਿਚੋਂ ਪੈਦਾ ਹੁੰਦਾ ਹੈ

ਲੋਕ ਧਾਰਨਾ ਹੈ ਕਿ ਸਵਾਂਤੀ ਨਛਤ੍ਰ ਵਿਚ ਜਦੋਂ ਮੀਂਹ ਵਸਦਾ ਹੈ ਤਾਂ ਜਿਨ੍ਹਾਂ ਸਿੱਪੀਆਂ ਵਿਚ ਮੀਂਹ ਦੀਆਂ ਬੂੰਦਾਂ ਪੈਂਦੀਆਂ ਹਨ ਉਹ ਬੰਦ ਹੋ ਕੇ ਸਮੁੰਦਰ ਦੀ ਤੈਅ ਵਿਚ ਕੁਝ ਚਿਰ ਰਹਿੰਦੀਆਂ ਹਨ ਇਹੋ ਬੂੰਦਾਂ ਮਗਰੋਂ ਮੋਤੀ ਬਣ ਜਾਂਦੀਆਂ ਹਨ।

ਮੋਤੀਆਂ ਦਾ ਦਾਨ ਸਭ ਤੋਂ ਉੱਤਮ ਦਾਨ ਮੰਨਿਆ ਜਾਂਦਾ ਹੈ। ਮੋਤੀ ਦਾਨ ਕਰਨ ਵਾਲੇ ਨੂੰ ਅਗਲੇ ਜਨਮ ਪਦਾਰਥਕ ਤੇ ਆਤਮਿਕ ਸੁਖ ਪ੍ਰਾਪਤ ਹੁੰਦੇ ਹਨ, ਇਸੇ ਲਈ ਅਮੀਰਾਂ ਬਾਰੇ ਕਹਾਵਤ ਹੈ ਕਿ ਇਹ ਮੋਤੀ ਦਾਨ ਕਰ ਕੇ ਜੰਮੇ ਹਨ।

(ਮ-307) **ਮੋਤੀਆ** :

ਇਕ ਬੂਟਾ ਜਿਸ ਨੂੰ ਚਿੱਟੇ ਰੰਗ ਦੀਆਂ ਮੋਤੀਆਂ ਵਰਗੀਆਂ ਕਲੀਆਂ ਪੈਂਦੀਆਂ ਹਨ। ਮੋਤੀਆ ਬਾਰੇ ਇਕ ਉਤਪਤੀ ਕਥਾ ਪ੍ਰਚਲਤ ਹੈ। ਇਕ ਵਾਰ ਇਕ ਪਤੀਬ੍ਰਤਾ ਇਸਤ੍ਰੀ ਜੰਗਲ ਵਿਚ ਲੱਕੜਾਂ ਚੁਣ ਰਹੀ ਸੀ ਕਿ ਇਕ ਨਾਗ ਦੀ ਨਜ਼ਰ ਉਸ 'ਤੇ ਪਈ। ਨਾਗ ਉਸਦੇ ਰੂਪ ਤੇ ਜਵਾਨੀ 'ਤੇ ਮੋਹਿਆ ਗਿਆ ਅਤੇ ਉਸ ਨੇ ਇਸਤ੍ਰੀ ਦੀ ਪੱਤ ਲੁਟਣੀ ਚਾਹੀ। ਪਤੀਬ੍ਰਤਾ ਇਸਤ੍ਰੀ ਨੇ ਧਰਤੀ ਨੂੰ ਬੇਨਤੀ ਕੀਤੀ ਕਿ ਉਹ ਉਸ ਦੀ ਰਖਿਆ ਕਰੇ। ਉਸੇ ਵੇਲੇ ਧਰਤੀ ਪਾਟ ਗਈ ਤੇ ਪਤੀਬ੍ਰਤਾ ਇਸਤ੍ਰੀ ਧਰਤੀ ਵਿਚ ਅਲੋਪ ਹੋ ਗਈ। ਅਗਲੇ ਦਿਨ ਉਸ ਥਾਂ ਤੋਂ ਇਕ ਬੂਟਾ ਫੁਟ ਪਿਆ।

ਮੋਤੀਆ ਦੇ ਬੂਟੇ ਉਤੇ ਸੱਪ ਆ ਜਾਂਦੇ ਹਨ, ਜਿਸ ਦਾ ਕਾਰਨ ਉਪਰੋਕਤ ਕਥਾ ਵਿਚ ਵੀ ਲਭਿਆ ਜਾ ਸਕਦਾ ਹੈ।

(ਮ-308) : **ਮੋਤੀਚੂਰ** :

ਸਿਰ ਤੇ ਪਹਿਨਣ ਵਾਲਾ ਇਕ ਗਹਿਣਾ, ਜਿਸ ਵਿਚ ਮੋਤੀ ਜੜਿਆ ਹੁੰਦਾ ਹੈ।

(ਮ-309) **ਮੋਨੀ ਮਸਿਆ** :

ਮਾਘ ਮਹੀਨੇ ਦੀ ਮੁਸਿਆ ਨੂੰ 'ਮੋਨੀ ਮਸਿਆ' ਕਿਹਾ ਜਾਂਦਾ ਹੈ। ਜੇ ਇਹ ਮਸਿਆ ਸੋਮਵਾਰ ਪਏ ਤਾਂ ਇਸ ਤਿੱਥ ਨੂੰ ਕੀਤੇ ਧਰਮ ਕਰਮ ਦਾ ਮਹਾਤਮ ਹੋਰ ਵਧ ਜਾਂਦਾ ਹੈ। ਇਸ ਤਿੱਥ ਨੂੰ ਆਤਮਕ ਕਲਿਆਣ ਲਈ ਕਈ ਹਿੰਦੂ ਮੋਨ ਧਾਰਨ ਕਰਦੇ ਤੇ ਵਰਤ ਰਖਦੇ ਹਨ। ਇਸ ਤਿੱਥ ਨੂੰ ਮੋਨ ਧਾਰ ਕੇ ਪ੍ਰਭੂ ਵਲ ਬਿਰਤੀ ਜੋੜਨ ਨਾਲ ਮੁਕਤੀ ਮਿਲਦੀ ਹੈ।

ਇਸ ਤਿੱਥ ਨੂੰ ਪ੍ਰਯਾਗ ਵਿਚ ਤ੍ਰਿਬੇਣੀ ਉਤੇ ਇਕ ਵੱਡਾ ਹਿੰਦੂ ਮੇਲਾ ਭਰਦਾ ਹੈ। ਪੰਜਾਬ ਵਿਚੋਂ ਅਨੇਕਾਂ ਸਨਾਤਨੀ ਵਿਚਾਰਾਂ ਦੇ ਹਿੰਦੂ ਇਸ ਤਿੱਥ ਨੂੰ ਇਸ਼ਨਾਨ ਲਈ ਪ੍ਰਯਾਗ ਜਾਂਦੇ ਹਨ। ਪੁਰਾਣਾਂ ਅਨੁਸਾਰ ਮੋਨੀ ਮਸਿਆ ਨੂੰ ਤ੍ਰਿਬੇਣੀ ਤੇ ਇਸ਼ਨਾਨ ਕਰਨ ਨਾਲ ਸਭ ਪਾਪਾਂ ਦਾ ਨਾਸ ਹੋ ਜਾਂਦਾ ਹੈ। ਇਸ ਤਿੱਥ ਨੂੰ ਕਈ ਹਿੰਦੂ ਆਪਣੇ ਬਾਲਕਾਂ ਦੇ ਮੁੰਡਣ ਸੰਸਕਾਰ ਦੀ ਰੀਤ ਕਰਦੇ ਹਨ, ਲੋਕਾਂ ਦਾ ਨਿਸਚਾ ਹੈ ਕਿ ਇਸ ਤਿੱਥ ਨੂੰ ਤ੍ਰਿਬੇਣੀ ਉਤੇ ਜਿਸ ਬਾਲਕ ਦਾ ਮੁੰਡਣ ਸੰਸਕਾਰ ਕੀਤਾ ਜਾਵੇ ਉਹ ਬੜਾ ਗੁਣੀ, ਵਿਦਵਾਨ ਤੇ ਕਲਾਧਾਰੀ ਹੁੰਦਾ ਹੈ।

ਇਸ ਤਿੱਥ ਨੂੰ ਪੰਡਿਆਂ ਨੂੰ ਤ੍ਰਿਬੇਣੀ ਤਟ ਉਤੇ ਦਾਨ ਦੇਣ ਦਾ ਵੀ ਬੜਾ ਮਹੱਤਵ ਹੈ। ਲੋਕਾਂ ਦਾ ਨਿਸਚਾ ਹੈ ਕਿ ਇਸ ਤਿੱਥ ਨੂੰ ਦਿਤਾ ਦਾਨ ਅਗਲੇ ਲੋਕ ਵਿਚ ਕਈ ਗੁਣਾ ਵਧ ਹੋ ਕੇ ਪ੍ਰਾਣੀ ਨੂੰ ਪ੍ਰਾਪਤ ਹੁੰਦਾ ਹੈ।

(ਮ-310) **ਮੋਰ** :

ਮੋਰ ਵਿਦਿਆ ਦੀ ਦੇਵੀ ਸਰਸਵਤੀ ਦਾ ਵਾਹਣ ਹੈ। ਇਸ ਨੂੰ ਹਿੰਦੂ ਬੜਾ ਪਵਿਤ੍ਰ ਜਾਨਵਰ ਮੰਨਦੇ ਹਨ ਅਤੇ ਕਦੇ ਮਾਰਦੇ ਨਹੀਂ। ਮੋਰ ਨੂੰ ਮਾਰਨ ਜਾਂ ਕਸ਼ਟ ਦੇਣ ਵਾਲੇ ਪ੍ਰਾਣੀ ਨੂੰ, ਬੈਕੁੰਠ ਨਸੀਬ ਨਹੀਂ ਹੁੰਦਾ।

ਲੋਕ ਨਿਸਚੇ ਅਨੁਸਾਰ ਮੋਰ ਦੇ ਖੰਭਾਂ ਨੂੰ ਸਾੜ ਕੇ ਉਸਦਾ ਧੂੰਆਂ ਜੇ ਸੱਪ ਦੇ ਕੱਟੇ ਨੂੰ ਦਿਤਾ ਜਾਵੇ ਤਾਂ ਉਹ ਅਰੋਗ ਹੋ ਜਾਂਦਾ ਹੈ। ਮੋਰ ਦੇ ਖੰਭ ਜਲਾ ਕੇ ਘਰ ਵਿਚ ਰਖੇ ਜਾਣ ਤਾਂ ਸੱਪ ਨਹੀਂ ਆਉਂਦਾ। ਇਕ ਹੋਰ ਵਿਸ਼ਵਾਸ਼ ਅਨੁਸਾਰ ਜੇ ਮੋਰ ਦੇ ਖੰਭ ਨੂੰ ਕਿਸੇ ਰੋਗੀ ਦੇ ਸਿਰ ਤੇ ਝੁਲਾਇਆ ਜਾਵੇ ਤਾਂ ਉਹ ਛੇਤੀ ਰਾਜ਼ੀ ਹੋ ਜਾਂਦਾ ਹੈ। ਕਾਮ ਸੂਤਰ ਅਨੁਸਾਰ ਜੇ ਕੋਈ ਯੁਵਕ ਮੋਰ ਦੀ ਹੱਡੀ ਨੂੰ ਸੋਨੇ ਵਿਚ ਮੜ੍ਹਵਾ ਕੇ ਸੱਜੀ ਬਾਂਹ ਤੇ ਬੰਨ੍ਹ ਲਏ ਤਾਂ ਵੇਖਣ ਵਾਲੇ ਨੂੰ ਉਹ ਯੁਵਕ ਬੜਾ ਸੁੰਦਰ ਲਗੇਗਾ। ਅਜਿਹਾ ਯੁਵਕ ਤੀਵੀਆਂ ਨੂੰ ਝਟ ਮੋਹ ਲੈਂਦਾ ਹੈ।

ਇਕ ਲੋਕ ਵਿਸ਼ਵਾਸ਼ ਅਨੁਸਾਰ ਮੋਰ ਤੇ ਮੋਰਨੀ ਕਦੇ ਆਪੋ ਵਿਚ ਭੋਗ ਨਹੀਂ ਕਰਦੇ। ਮੋਰਨੀ ਮੋਰ ਦੇ ਅਥਰੂਆਂ ਨੂੰ ਆਪਣੀ ਚੁੰਜ ਵਿਚ ਲੈ ਲੈਂਦੀ ਹੈ ਤੇ ਉਸ ਨੂੰ ਗਰਭ ਠਹਿਰ ਜਾਂਦਾ ਹੈ।

ਮੋਰ ਦੇ ਪੰਖ ਬੜੇ ਪਵਿਤਰ ਸਮਝੇ ਜਾਂਦੇ ਹਨ। ਇਸਦੀ ਚੌਰੀ ਬਣਾ ਕੇ ਰਾਜਿਆਂ ਤੇ ਗੁਰੂਆਂ ਤੇ ਫੇਰੀ ਜਾਂਦੀ ਸੀ। ਵਿਦਿਆਰਥੀ ਮੋਰ ਦੇ ਪੰਖ ਆਪਣੀਆਂ ਕਾਪੀਆਂ ਕਿਤਾਬਾਂ ਵਿਚ ਰਖਦੇ ਹਨ, ਇਸ ਤਰ੍ਹਾਂ ਵਿਦਿਆ ਦੀ ਦੇਵੀ ਸਰਸਵਤੀ ਪ੍ਰਸੰਨ ਹੁੰਦੀ ਤੇ ਵਿਦਿਆ ਦਾਨ ਕਰਦੀ ਹੈ।

ਮੋਰ ਨਾਲ ਕਈ ਉਤਪਤੀ ਕਥਾਵਾਂ ਪ੍ਰਚਲਤ ਹਨ। ਮੋਰ ਦੇ ਪਹਿਲਾਂ ਪੰਖ ਨਹੀਂ ਸਨ ਹੋਇਆ ਕਰਦੇ। ਇਕ ਵਾਰ, ਸ਼ਿਵ ਜੀ ਤੇ ਪਾਰਬਤੀ ਜੰਗਲ ਵਿਚ ਕਿਸੇ ਰੁਖ ਹੇਠਾਂ ਸੁਤੇ ਪਏ ਸਨ। ਹਵਾ ਬੰਦ ਸੀ। ਮੋਰ ਨੇ ਦਰਖ਼ਤ ਨਾਲੋਂ ਪੱਤਰਾਂ ਵਾਲੀਆਂ ਟਹਿਣੀਆਂ ਤੋੜ ਕੇ ਮੁਠਾ ਜਿਹਾ ਬਣਾ

ਲਿਆ ਤੇ ਸ਼ਿਵ ਪਾਰਬਤੀ ਨੂੰ ਝੱਲਣ ਲਗਾ। ਜਦੋਂ ਸ਼ਿਵ ਜੀ ਦੀ ਅੱਖ ਖੁਲ੍ਹੀ ਤੇ ਮੋਰ ਦੀ ਇਹ ਸੇਵਾ ਵੇਖ ਕੇ ਬੜੇ ਪ੍ਰਸੰਨ ਹੋਏ ਤੇ ਪਾਰਬਤੀ ਦੇ ਕਹਿਣ ਉਤੇ ਮੋਰ ਨੂੰ ਇਕ ਸੁੰਦਰ ਸਥਾਈ ਪੱਖਾ ਮੋਰ ਪੰਖਾਂ ਦੇ ਰੂਪ ਵਿਚ ਬਖ਼ਸ਼ਿਆ। ਕਿਉਂ ਜੋ ਮੋਰਨੀ ਨੇ ਮੋਰ ਦਾ ਹੱਥ ਇਸ ਸੇਵਾ ਵਿਚ ਨਹੀਂ ਸੀ ਵਟਾਇਆ ਸੋ ਮੋਰਨੀ ਨੂੰ ਪੰਖ ਨਾ ਮਿਲੇ।

ਕਹਿੰਦੇ ਹਨ ਮੋਰ ਪੈਰਾਂ ਨੂੰ ਵੇਖ ਕੇ ਝੂਰਦਾ ਹੈ। ਪਹਿਲਾਂ ਉਸ ਦੇ ਪੈਰ ਬੜੇ ਸੁੰਦਰ ਹੁੰਦੇ ਸਨ। ਇਕ ਵਾਰ ਕਬੂਤਰ ਉਨ੍ਹਾਂ ਕੋਲ ਆਏ ਤੇ ਉਨ੍ਹਾਂ ਮੋਰਾਂ ਨੂੰ ਬੇਨਤੀ ਕੀਤੀ ਕਿ ਉਹ ਆਪਣੇ ਸੁੰਦਰ ਪੈਰ ਕੁਝ ਦਿਨਾਂ ਲਈ ਉਨ੍ਹਾਂ ਨੂੰ ਦੇ ਦੇਣ, ਕਿਉਂ ਜੋ ਉਨ੍ਹਾਂ ਨੇ ਵਿਆਹ ਤੇ ਜਾਂਞੀ ਬਣ ਕੇ ਜਾਣਾ ਸੀ। ਮੋਰਾਂ ਨੇ ਕਬੂਤਰਾਂ ਨਾਲ ਪੈਰ ਵਟਾ ਲਏ। ਮਗਰੋਂ ਕਬੂਤਰਾਂ ਦੇ ਦਿਲ ਬੇਈਮਾਨ ਹੋ ਗਏ ਤੇ ਉਨ੍ਹਾਂ ਮੋਰਾਂ ਨੂੰ ਪੈਰ ਨਾ ਮੋੜੇ।

(ਮ-311) **ਮੋਰ ਗੋਤ** :

ਜੱਟਾਂ ਦਾ ਇਕ ਕਬੀਲਾ ਜੋ ਸੰਗਰੂਰ ਤੇ ਕਰਨਾਲ ਵਿਚ ਮਿਲਦਾ ਹੈ। ਸੰਗਰੂਰ ਵਿਚ ਇਨ੍ਹਾਂ ਦਾ ਇਕ ਪਿੰਡ ਹੈ। ਮੋਰ ਇਨ੍ਹਾਂ ਦਾ ਕੁਲ-ਚਿੰਨ੍ਹ ਜਾਪਦਾ ਹੈ। ਇਸ ਕਬੀਲੇ ਦੇ ਲੋਕ ਮੋਰ ਨੂੰ ਆਦਰ ਭਾਵ ਨਾਲ ਵੇਖਦੇ ਹਨ। ਕਿਹਾ ਜਾਂਦਾ ਹੈ ਕਿ ਇਨ੍ਹਾਂ ਦਾ ਵਡਿਕਾ ਜਦੋਂ ਜੰਗਲ ਵਿਚ ਸੁਤਾ ਪਿਆ ਸੀ ਤਾਂ ਇਕ ਮੋਰ ਨੇ ਉਸ ਦੀ ਸਰਪ ਤੋਂ ਰਖਿਆ ਕੀਤੀ ਸੀ। ਇਹ ਲੋਕ ਸ਼ਿਵ ਨੂੰ ਪੂਜਦੇ ਹਨ।

ਕਰਨਾਲ ਦੇ 'ਮੋਰ' ਕਪਾਹ ਦੀਆਂ ਛਟੀਆਂ ਨਹੀਂ ਬਾਲਦੇ।

(ਮ-312) **ਮੋਰਛਲ** :

ਮੋਰ ਦੇ ਖੰਭਾ ਦਾ ਮੁੱਠਾ ਜਿਸ ਨਾਲ ਚੌਰੀ ਝੁਲਾਈ ਜਾਂਦੀ ਹੈ। ਮੋਰ ਦੇ ਖੰਭ ਬੜੇ ਪਵਿਤ੍ਰ ਮੰਨੇ ਜਾਂਦੇ ਹਨ ਅਤੇ ਇਨ੍ਹਾਂ ਦੀ ਚੌਰੀ ਦੇਵ ਮੂਰਤੀਆਂ ਪਾਵਨ ਗ੍ਰੰਥਾਂ ਉਤੇ ਝੁਲਾਈ ਜਾਂਦੀ ਹੈ। ਪਹਿਲਿਆਂ ਵਿਚ ਰਾਜਿਆਂ ਉਪਰ ਵੀ ਚੌਰ ਫੇਰੀ ਜਾਂਦੀ ਸੀ।

(ਮ-313) **ਮੋਰਰੇ (ਮੋਰੜੇ)** :

ਇਕ ਜਟ ਕਬੀਲਾ ਜੋ ਵਧੇਰੇ ਕਰ ਕੇ ਲੁਧਿਆਣੇ ਵਿਚ ਮਿਲਦਾ ਹੈ। ਇਨ੍ਹਾਂ ਦੀ ਵਿਲਖਣ ਰੀਤ ਇਹ ਹੈ ਕਿ ਵਿਆਹ ਸਮੇਂ ਇਹ ਜੰਡੀ ਦੀ ਥਾਂ ਮਲ੍ਹਾ ਦਾ ਬ੍ਰਿਛ ਕਟਦੇ ਹਨ ਅਤੇ ਵਿਆਹ ਮਗਰੋਂ ਲਾੜਾ ਤੇ ਲਾੜੀ ਪਲਾਹ ਦੀਆਂ ਟਹਿਣਾਂ ਨਾਲ ਹੀ ਛਟੀਆਂ ਖੇਡਦੇ ਹਨ। ਮੋਰੜੇ ਸਖੀ ਸਰਵਰ ਦੇ ਅਨੁਯਾਈ ਹਨ। ਵਿਆਹ ਉਤੇ ਇਕ ਵਡਾ ਸਾਰਾ ਰੋਟ ... ਪਹਿਲਾਂ ਇਕ ਟੁਕੜਾ ਭਰਾਈ ਨੂੰ ਦੇਂਦੇ ਤੇ ਫਿਰ ਬਾਕੀ ਰੋਟ ਭਾਈਚਾਰੇ ਵਿਚ ਵੰਡਦੇ ਹਨ।

(ਮ-314) **ਮੌਲਾਦ ਉਲ ਨਬੀ** :

ਪੈਗੰਬਰ ਮੁਹੰਮਦ ਦਾ ਜਨਮ ਦਿਵਸ। ਮੁਹੰਮਦ ਸਾਹਿਬ ਦੇ ਜਨਮ ਦੀ ਠੀਕ ਤਿੱਥ ਨਹੀਂ ਮਿਲਦੀ। ਮੁਹੰਮਦ ਸਾਹਿਬ ਦੀ ਮ੍ਰਿਤੂ ਸੋਮਵਾਰ ਪਹਿਲੇ ਰਬੀ ਮਹੀਨੇ ਦੀ ਬਾਰ੍ਹਵੀਂ ਤਿੱਥ ਨੂੰ ਹੋਈ ਸੀ, ਸੋ ਇਸੇ ਦਿਨ ਨੂੰ ਹੀ ਉਨ੍ਹਾਂ ਦੀ ਜਨਮ ਤਿਥ ਵੀ ਮੰਨ ਲਿਆ ਗਿਆ ਹੈ ਅਤੇ ਇਸੇ ਤਿੱਥ ਨੂੰ ਮੌਲਾਦ ਉਲ-ਨਬੀ ਕਹਿੰਦੇ ਹਨ।

(ਮ-315) **ਮੌਲਾਦਾਂ** :

ਮੁਸਲਮਾਨਾਂ ਵਿਚ ਪ੍ਰਚਲਤ ਇਕ ਕਾਵਿ ਰੂਪ, ਮੌਲਾਦਾਂ ਵਿਚ ਹਜ਼ਰਤ ਮੁਹੰਮਦ ਸਾਹਿਬ ਦਾ ਜਸ ਗਾਇਆ ਜਾਂਦਾ ਹੈ। ਪੰਜਾਬੀ ਵਿਚ ਮੌਲਾਦਾਂ ਦਾ ਰਵਾਜ ਮੁਢਲੇ ਸ਼ਰਈ ਸੂਫੀਆਂ ਨੇ ਪਾਇਆ।

(ਮ-316) **ਮੌਲੀ** :

ਥੰਮਣੀ, ਲਾਲ ਪੀਲੇ-ਰੰਗ ਦਾ ਇਕ ਮੰਗਲ ਸੂਤ੍ਰ ਜੋ ਮੰਗਲ ਕਾਰਜਾਂ ਸਮੇਂ ਬੰਨ੍ਹਿਆ ਜਾਂਦਾ ਹੈ। ਪਹਿਲਿਆਂ ਵਿਚ ਲਾੜਾ ਤੇ ਲਾੜੀ ਮੌਲੀ ਨੂੰ ਆਪਣੇ ਸਿਰ ਦੇ ਜੂੜੇ (ਮੌਲੀ) ਵਿਚ ਸ਼ਗਨ ਵਜੋਂ ਬੰਨ੍ਹਦੇ ਸਨ ਜਿਸ ਤੋਂ ਇਸ ਦਾ ਨਾਉਂ ਮੌਲੀ ਪੈ ਗਿਆ। ਅਜ ਕਲ ਵੀ ਕਈ ਤੀਵੀਆਂ ਮੌਲੀ ਦੇ ਸੂਤ੍ਰ ਨਾਲ ਆਪਣੇ ਸਿਰ ਦੇ ਵਾਲ ਗੁੰਦਦੀਆਂ ਹਨ।

ਵਿਆਹ ਸਮੇਂ ਵਰ ਤੇ ਕੰਨਿਆਂ ਨੂੰ ਸੱਜੀ ਵੀਣੀ ਉਤੇ ਮੌਲੀ ਦਾ ਕੰਗਣ ਬੰਨ੍ਹਿਆ ਜਾਂਦਾ ਹੈ, ਇਸ ਨਾਲ ਕੌਡਾਂ, ਘੋਗੇ, ਅੰਨ ਦੇ ਦਾਣੇ, ਤਾਂਬਾ, ਲੋਹੇ ਦਾ ਛੱਲਾ ਆਦਿ ਕਈ ਚੀਜ਼ਾਂ ਬੰਨ੍ਹੀਆਂ ਜਾਂਦੀਆਂ ਹਨ। ਲੋਕ ਨਿਸਚੇ ਅਨੁਸਾਰ ਮੌਲੀ ਦੀਆਂ ਗੰਢਾਂ ਜਦ ਤਕ ਖੁਲ੍ਹ ਨਹੀਂ ਜਾਂਦੀਆਂ ਤਦ ਤਕ ਵਰ ਤੇ ਕੰਨਿਆਂ ਦੇ ਨੇੜੇ ਕੋਈ ਪ੍ਰੇਤ ਰੂਹ ਨਹੀਂ ਢੁਕਦੀ। ਮੁਸਲਮਾਨਾਂ ਵਿਚ ਵੀ ਨਿਕਾਹ ਪੜ੍ਹਨ ਤੋਂ ਪਹਿਲਾਂ ਮਿਰਾਸੀ ਜਾਂ ਨਾਈ ਮੌਲੀ ਦੇ ਧਾਗੇ ਨਾਲ ਗਾਨਾ ਬੰਨ੍ਹਦਾ ਹੈ। ਮੁਹਰਮ ਦੇ ਦਿਨਾਂ ਵਿਚ ਮੁਸਲਮਾਨ ਮੌਲੀ ਦੇ ਧਾਗੇ ਨੂੰ ਗਲ ਵਿਚ ਮਾਲਾ ਵਾਂਗ ਪਹਿਨਦੇ ਹਨ।

ਮੌਲੀ ਦਾ ਧਾਗਾ ਮੰਗਲ ਦਾ ਬੋਧਿਕ ਹੋਣ ਕਰ ਕੇ ਕਈ ਰੀਤਾਂ ਵੇਲੇ ਵਰਤਿਆ ਜਾਂਦਾ ਹੈ।

ਮੌਲੀ ਮਹਿੰਦੀ : ਵਿਆਹ ਜਾਂ ਤੀਆਂ ਸਮੇਂ ਕੁੜੀਆਂ ਨੂੰ ਸਹੁਰੇ ਘਰੋਂ ਜ ਵਸਤਾਂ ਬਿਧ ਜਾਂ ਸਿਧਾਰੇ ਦੇ ਰੂਪ ਵਿਚ ਭੇਜੀਆਂ ਜਾਂਦੀਆਂ ਹਨ, ਉਨ੍ਹਾਂ ਵਿਚੋਂ ਮੌਲੀ ਦਾ ਮੰਗਲ ਸੂਤਰ ਤੇ ਮਹਿੰਦੀ ਜ਼ਰੂਰ ਭੇਜੀ ਜਾਂਦੀ ਹੈ ਜਿਸ ਕਰ ਕੇ ਇਸ ਸਾਰੀ ਸਮਿਗਰੀ ਦੀ ਇਹੋ ਸੰਗਿਆ ਬਣ ਗਈ।

